
੧ੴ ਵਾਹਿਗੁਰੂ ਜੀ ਕੀ ਫ਼ਤਹ ॥


# ਸ੍ਰੀ ਗੁਰ ਪੰਥ ਪ੍ਰਕਾਸ਼

ਕ੍ਰਿਤ :


ਭਾਈ ਰਤਨ ਸਿੰਘ ਭੰਗੂ ਸ਼ਹੀਦ


(ਖਾਲਸੇ ਜੀ ਕੀ ਉਤਪਤੀ ਤੇ ਪੁਰਾਤਨ ਇਤਿਹਾਸ)



ਸੰਪਾਦਕ :


ਡਾ. ਜੀਤ ਸਿੰਘ ਸੀਤਲ



ਪ੍ਰਕਾਸ਼ਕ :

ਸਿੱਖ ਇਤਿਹਾਸ ਰੀਸਰਚ ਬੋਰਡ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।

ਭੇਟਾ 56




ੴ ਵਾਹਿਗੁਰੂ ਜੀ ਕੀ ਫ਼ਤਹ॥

# ਸ੍ਰੀ ਗੁਰ ਪੰਥ ਪ੍ਰਕਾਸ਼


ਕ੍ਰਿਤ:

ਭਾਈ ਰਤਨ ਸਿੰਘ ਭੰਗੂ ਸ਼ਹੀਦ


*(ਖਾਲਸੇ ਜੀ ਕੀ ਉਤਪਤੀ ਤੇ ਪੁਰਾਤਨ ਇਤਿਹਾਸ)*





ਸੰਪਾਦਕ :

ਡਾ. ਜੀਤ ਸਿੰਘ ਸੀਤਲ



ਪ੍ਰਕਾਸ਼ਕ :

ਸਿੱਖ ਇਤਿਹਾਸ ਰੀਸਰਚ ਬੋਰਡ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰ ਪੰਥ ਪ੍ਰਕਾਸ਼

*ਕ੍ਰਿਤ:*

ਭਾਈ ਰਤਨ ਸਿੰਘ ਭੰਗੂ ਸ਼ਹੀਦ

# Sri Guru Panth Parkash

by:

Bhai Rattan Singh Bhangu, Shahid


| | | |
|---|---|---|
| ਪਹਿਲੀ ਵਾਰ | ਸਤੰਬਰ ੧੯੮੪ | ੨000 |
| ਦੂਜੀ ਵਾਰ | ਅਗਸਤ ੧੯੯੪ | ੩000 |
| ਤੀਜੀ ਵਾਰ | ਮਾਰਚ ੨੦੦੦ | ੩000 |
| ਚੌਥੀ ਵਾਰ | ਦਸੰਬਰ ੨੦੦੫ | ੫000 |

*ਸੰਪਾਦਿਤ :*

ਡਾ. ਜੀਤ ਸਿੰਘ ਸੀਤਲ

*ਪ੍ਰਕਾਸ਼ਕ :*

ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

*ਛਾਪਣ ਵਾਲੇ :*

ਗੋਲਡਨ ਆਫਸੈੱਟ ਪ੍ਰੈਸ,

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰ ਪੰਥ ਪ੍ਰਕਾਸ਼

(ਰਤਨ ਸਿੰਘ ਭੰਗੂ)

'ਸਿੰਘਨ ਪਾਯੋ ਰਾਜ ਕਿਮ
ਔ ਦੀਨੋ ਕਿਨ ਪਤਿਸ਼ਾਹੁ।'
(ਭੰਗੂ)

## ਚੌਥੀ ਐਡੀਸ਼ਨ ਬਾਰੇ

ਸਿੱਖ ਇਤਿਹਾਸ ਦੇ ਮੂਲ ਸ੍ਰੋਤਾਂ "ਜਨਮ ਸਾਖੀਆਂ" ਅਤੇ "ਗੁਰ ਬਿਲਾਸਾਂ" ਵਿਚੋਂ "ਸ੍ਰੀ ਗੁਰ ਪੰਥ ਪ੍ਰਕਾਸ਼', ਕ੍ਰਿਤ ਭਾਈ ਰਤਨ ਸਿੰਘ ਭੰਗੂ ਸ਼ਹੀਦ, ਸਿਰਮੌਰ ਅਤੇ ਅਹਿਮ ਸਥਾਨ ਰੱਖਦਾ ਹੈ। ਆਮ ਤੌਰ 'ਤੇ ਇਹ ਹੀ ਕਿਹਾ ਜਾਂਦਾ ਰਿਹਾ ਹੈ ਕਿ ਸਿੱਖ ਤਵਾਰੀਖ਼ ਸਿਰਜਦੇ ਹਨ, ਲਿਖਦੇ ਨਹੀਂ, ਪਰ ਭਾਈ ਰਤਨ ਸਿੰਘ ਭੰਗੂ ਸ਼ਹੀਦ ਜੀ ਨੇ "ਸ੍ਰੀ ਗੁਰ ਪੰਥ ਪ੍ਰਕਾਸ਼" ਦੀ ਸੁਨਿਯੋਜਿਤ ਤਰੀਕੇ ਨਾਲ ਰਚਨਾ ਕਰ ਕੇ ਇਸ ਗੱਲ ਨੂੰ ਝੁਠਲਾ ਦਿੱਤਾ ਹੈ। ਇਸੇ ਕਰ ਕੇ ਉਨ੍ਹਾਂ ਨੂੰ ਪਹਿਲਾ ਸਹੀ ਸਿੱਖ ਇਤਿਹਾਸਕਾਰ ਵੀ ਕਿਹਾ ਜਾਂਦਾ ਹੈ। ਇਕ ਵਾਰ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਉਨ੍ਹਾਂ ਬਾਰੇ ਕਿਹਾ ਸੀ ਕਿ ਜੇ ਉਹ ਨਾ ਹੁੰਦੇ ਤਾਂ ਸਿੱਖਾਂ ਦੀ ਕੋਈ ਤਵਾਰੀਖ਼ ਹੀ ਨਾ ਹੁੰਦੀ।

ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਪ੍ਰਕਾਸ਼ਤ ਇਸ ਚੌਥੇ ਐਡੀਸ਼ਨ ਨੂੰ ਸੰਗਤਾਂ ਦੀ ਸੇਵਾ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਭਵਿੱਖ ਵਿਚ, ਇਸ ਵਿਚ ਆਉਂਦੇ ਨਾਵਾਂ ਅਤੇ ਥਾਵਾਂ ਦਾ ਕੋਸ਼ ਤਿਆਰ ਕਰਨ ਅਤੇ ਇਸ ਨੂੰ ਵਾਰਤਕ ਰੂਪ ਵਿਚ ਵੀ ਛਾਪਣ ਦਾ ਯਤਨ ਕੀਤਾ ਜਾਵੇਗਾ।

ਗੁਰੂ-ਪੰਥ ਦਾ ਦਾਸ

ਪ੍ਰਧਾਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

# ਤਤਕਰਾ

# ਦੋ ਸ਼ਬਦ

ਸਿੱਖ ਧਰਮ ਵਿਚ ਮੀਰੀ ਤੇ ਪੀਰੀ ਦੋਵੇਂ ਇਕੱਠੇ ਚਲਦੇ ਹਨ। ਸ੍ਰੀ ਦਰਬਾਰ ਸਾਹਿਬ ਦਾ ਦਰਸ਼ਨ ਦੀਦਾਰ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਲੌ ਇਕੋ ਥਾਂ ਸਥਿਤ ਹਨ। ਸ੍ਰੀ ਦਰਬਾਰ ਸਾਹਿਬ ਤੋਂ ਗੁਰਬਾਣੀ ਦਾ ਨਾਦ ਮਨਾਂ ਦੀ ਮੈਲ ਕੱਟਦਾ ਹੈ ਤੇ ਸ੍ਰੀ ਅਕਾਲ ਤਖਤ ਸਾਹਿਬ ਸਮਾਜੀ, ਰਾਜਸੀ ਤੇ ਵਿੱਤੀ ਪੀੜਤਾਂ ਦਾ ਕਸ਼ਟ ਨਿਵਾਰਣਹਾਰ ਸੱਚਾ ਤਖ਼ਤ ਹੈ। ਪਹਿਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦਾ ਪਾਵਨ ਸਰੂਪ ਹੈ ਤੇ ਦੂਜਾ ਗੁਰੂ ਪੰਥ ਪ੍ਰਕਾਸ਼ ਦਾ ਜਲੌ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਰ ਵਿਆਖਿਆ ਪ੍ਰਣਾਲੀ ਤੇ ਕੀਰਤਨ ਪ੍ਰਣਾਲੀ ਅੰਮ੍ਰਿਤ-ਮਈ ਅੰਤਰੀ ਵਹਾਉ ਦੇ ਸੁਫੁਟ ਸੋਮੇ ਹਨ। ਇਹ ਕਲਿਆਣਮਈ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਨਿਰੰਤਰ ਨਿਰਮਲਤਾ ਸਹਿਤ ਵਹਿੰਦੇ ਆ ਰਹੇ ਹਨ। ਇਸ ਦੇ ਨਾਲੋ ਨਾਲ ਹੀ ਸ੍ਰੀ ਗੁਰੂ ਹਰਿਗੋਬਿੰਦ ਮਹਾਰਾਜ ਨੇ ੧੬੦੯ ਈਸਵੀ ਵਿਚ ਮੀਰੀ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਆਪਣੇ ਕਰ-ਕਮਲਾਂ ਨਾਲ ਰਚੀ। ਉਦੋਂ ਤੋਂ ਹੀ ਦੀਨ ਦੁਖੀਆਂ ਦੀ ਪੁਕਾਰ ਸੁਣਨ ਲਈ, ਇਹ ਸੱਚਾ ਤਖ਼ਤ ਸਮਾਜਿਕ ਭਲਾਈ ਦੀ ਸੁੱਚੀ ਕਾਰ ਨਿਭਾਉਂਦਾ ਆ ਰਿਹਾ ਹੈ। ਇਸ ਸੁੱਚੇ ਵਿਵਹਾਰ ਦੀ ਕਹਾਣੀ ਨੂੰ ਗੁਰੂ-ਪੰਥ ਦੀ ਕਥਾ ਕਹਿੰਦੇ ਹਨ ਜੋ 'ਪੰਥ ਪ੍ਰਕਾਸ਼' ਵਿਚ ਅੰਕਿਤ ਹੈ।

ਇਸ ਇਤਿਹਾਸਕ ਲੜੀ ਵਿਚ ਪਹਿਲਾਂ 'ਜਨਮ ਸਾਖੀਆਂ' ਤੇ 'ਗੁਰ ਬਿਲਾਸਾਂ' ਦਾ ਸਥਾਨ ਹੈ ਪਰ 'ਗੁਰ ਪੰਥ ਪ੍ਰਕਾਸ਼' ਕ੍ਰਿਤ ਭਾਈ ਰਤਨ ਸਿੰਘ ਭੰਗੂ ਤੇ ਗਿਆਨੀ ਗਿਆਨ ਸਿੰਘ ਇਨ੍ਹਾਂ ਕਾਰਨਾਮਿਆਂ ਨੂੰ ਪ੍ਰਦੀਪਤ ਕਰਦੀਆਂ ਹਨ।

ਸਿੱਖ ਇਤਿਹਾਸ ਰੀਸਰਚ ਬੋਰਡ ਨੇ 'ਗੁਰ ਪੰਥ ਪ੍ਰਕਾਸ਼' ਕ੍ਰਿਤ ਭਾਈ ਰਤਨ ਸਿੰਘ ਭੰਗੂ ਨੂੰ ਟਿਪਣੀ ਸਹਿਤ ਪ੍ਰਕਾਸ਼ਤ ਕਰਨ ਦੀ ਜੋ ਯੋਜਨਾ ਬਣਾਈ, ਉਸ ਦੇ ਸਿਰੇ ਚੜ੍ਹਨ 'ਤੇ ਮੈਂ ਇਤਿਹਾਸ ਬੋਰਡ ਅਤੇ ਸੰਪਾਦਨ ਕਰਤਾ ਵਿਦਵਾਨ ਦੀ ਪ੍ਰਸੰਸਾ ਕਰਦਾ ਹਾਂ।

ਪੂਰਨ ਆਸ ਕਰਦਾ ਹਾਂ ਕਿ ਪੰਥ ਦੇ ਸਹੀ ਸਰੂਪ ਨੂੰ ਜਾਣਨ ਦੇ ਇੱਛੁਕ ਇਸ ਨੂੰ ਪੜ੍ਹ ਕੇ ਗੁਰੂ-ਪੰਥ ਦੀਆਂ ਮਹਾਨ ਘਾਲਨਾਵਾਂ ਤੋਂ ਭਲੀ ਪ੍ਰਕਾਰ ਵਾਕਫ਼ ਹੋ ਕੇ ਆਪਣੇ ਅਮੀਰ ਤੇ ਅਮਰ ਵਿਰਸੇ ਨੂੰ ਸੰਭਾਲਣਗੇ ਤੇ ਨਵੀਆਂ ਸ਼ਾਨਦਾਰ ਰਵਾਇਤਾਂ ਨੂੰ ਕਾਇਮ ਕਰਨ ਵਿਚ ਯੋਗਦਾਨ ਪਾਉਣਗੇ ਤਾਂ ਜੋ ਗੁਰੂ ਦਾ ਦੂਲਾ ਪੰਥ ਅਜੋਕੇ ਸੰਸਾਰ ਵਿਚ ਗੁਰੂ ਦਾ ਆਦਰਸ਼ ਸਥਾਪਤ ਤੇ ਸੁਰੱਖਿਆ ਕਰਨ ਦੇ ਸਮਰੱਥ ਹੋਵੇ।

*ਗੁਰੂ-ਪੰਥ ਦਾ ਦਾਸ :*

ਗੁਰਚਰਨ ਸਿੰਘ ਟੌਹੜਾ
ਪ੍ਰਧਾਨ,
ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

## ਆਦਿ ਕਥਨ

# ਸ੍ਰੀ ਗੁਰ ਪੰਥ ਪ੍ਰਕਾਸ਼ ਬਾਰੇ

ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਪੰਥ ਦੀ ਵਡਿਆਈ ਇਹ ਹੈ ਕਿ ਸਿੱਖ ਪ੍ਰਤੀ ਗੁਰੂ ਨੂੰ ਹਾਜ਼ਰਾ ਹਜ਼ੂਰ ਤੇ ਜ਼ਾਹਰਾ ਜ਼ਹੂਰ ਰੂਪ ਵਿਚ ਪ੍ਰਗਟਾ ਦਿੱਤਾ ਗਿਆ ਹੈ। ਸਿੱਖ ਹਰ ਛਿਨ-ਪਲ ਜੇ ਆਪਣੀ ਬ੍ਰਿਤੀ ਨੂੰ ਸਥਿਰ ਰੱਖੇ ਤਾਂ ਗੁਰੂ ਉਸ ਦੇ ਅੰਗ-ਸੰਗ ਹੁੰਦਾ ਹੈ ਤੇ ਉਹ ਗੁਰੂ ਦੀ ਰਛਿਆ-ਰਿਆਇਤ ਵਿਚ ਰਹਿੰਦਾ ਹੈ। ਇਸੇ ਤੱਥ ਨੂੰ ਹਰ ਰੋਜ਼ ਆਪਣੇ ਦੋ ਵੇਲੇ ਦੀ ਅਰਦਾਸ ਵਿਚ ਦੁਹਰਾਉਂਦਾ ਹੈ, ਨਿੱਜੀ ਰੂਪ ਵਿਚ ਵੀ ਤੇ ਸਾਧ ਸੰਗਤਿ ਦੇ ਰੂਪ ਵਿਚ ਵੀ।

੨) ਅਰਦਾਸ ਦੇ ਦਸ ਭਾਗ ਹਨ। **ਪਹਿਲਾ**— ਅਕਾਲ-ਪੁਰਖ ਦੀ ਯਾਦ ਹੈ, ਜੋ ਸਰਬ-ਵਿਆਪਕ ਤੇ ਫਤਹਿਯਾਬੀਆਂ ਬਖਸ਼ਣਹਾਰ ਹੈ (੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ)। **ਦੂਜਾ**— ਅਕਾਲ ਪੁਰਖ ਦੀ ਉਹ ਸ਼ਕਤੀ ਜੋ ਘੜਨ ਭੰਨਣਹਾਰ ਹੈ ਅਤੇ ਖੰਡੇ ਜਾਂ ਭਗਉਤੀ ਦੇ ਰੂਪ ਵਿਚ ਸਦਾ ਲਿਸ਼ਕਦੀ ਹੈ: *ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ।* **ਤੀਜਾ**— ਦਸਾਂ ਸਤਿਗੁਰਾਂ ਦੀਆਂ ਸਾਕਾਰ ਯਾਦਾਂ ਜੋ ਮਾਨਵ ਇਤਿਹਾਸ ਵਿਚ ਅਮਰ ਜੋਤਾਂ ਵਾਂਗ ਸਦਾ ਚਾਨਣ ਬਿਖੇਰਦੀਆਂ ਹਨ ਅਤੇ **ਚੌਥਾ**— ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਜਿਸ ਦੀ ਬਾਣੀ ਸਰਬ ਚਿੰਤਾ ਹਰਨਹਾਰ ਹੈ:

*ਧੁਰ ਕੀ ਬਾਣੀ ਆਈ॥*
*ਤਿਨਿ ਸਗਲੀ ਚਿੰਤ ਮਿਟਾਈ॥* *(ਪੰਨਾ ੬੨੮)*

**ਪੰਜਵਾਂ**— ਗੁਰੂ-ਪੰਥ ਦੀ ਸਿਰਜਣਾ ਤੇ ਉਸਾਰੀ ਵਿਚ ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ, ਹਠੀ, ਜਪੀ, ਤਪੀ, ਨਾਮ ਜਪਣ ਵਾਲੇ, ਨੇਕ ਕ੍ਰਿਤ ਕਰ ਕੇ ਵੰਡ ਛਕਣ ਵਾਲੇ, ਦੂਜਿਆਂ ਦੇ ਔਗੁਣਾਂ ਨੂੰ ਅਣਡਿੱਠ ਕਰਨ ਵਾਲੇ, ਧਰਮ ਹੇਤ ਸੀਸ ਦੇਣ ਵਾਲੇ, ਬੰਦ-ਬੰਦ ਕਟਵਾਉਣ ਵਾਲੇ, ਖੋਪਰੀਆਂ ਲੁਹਾਉਣ ਵਾਲੇ, ਚਰਖੜੀਆਂ 'ਤੇ ਚੜ੍ਹਨ ਵਾਲੇ, ਆਰਿਆਂ ਨਾਲ ਚੀਰੇ ਜਾਣ ਵਾਲੇ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪਵਾਉਣ ਵਾਲੀਆਂ ਸਿੰਘਣੀਆਂ, ਗੁਰਦੁਆਰਿਆਂ ਦੀ ਸੇਵਾ-ਸੰਭਾਲ ਲਈ ਸ਼ਹੀਦੀਆਂ ਪਾਉਣ ਵਾਲੇ, ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ ਵਾਲੇ ਅਤੇ ਸਦਾ ਭਾਣੇ ਨੂੰ ਮਿੱਠਿਆਂ ਮੰਨ ਕੇ ਰਜ਼ਾ ਵਿਚ ਰਹਿਣ ਵਾਲੇ ਆਉਂਦੇ ਹਨ।

**ਛੇਵੇਂ**— ਗੁਰੂ ਸਾਹਿਬਾਨ ਨਾਲ ਸੰਬੰਧਤ ਤਖ਼ਤ ਸਾਹਿਬਾਨ, ਗੁਰਧਾਮ, ਪਵਿੱਤਰ ਅਸਥਾਨ, ਝੰਡਿਆਂ ਬੁੰਗਿਆਂ ਦੀ ਜੁਗੋ ਜੁਗ ਅਟੱਲ ਰਹਿਣ ਦੀ ਯਾਦ ਕਰਾਉਣ ਵਾਲੇ ਅਸਥਾਨ ਆਉਂਦੇ ਹਨ ਅਤੇ **ਸਤਵੇਂ**— ਸਮੂਹ ਦੇਸਾਂ, ਪਰਦੇਸਾਂ, ਖੰਡਾਂ, ਬ੍ਰਹਮੰਡਾਂ ਵਿਚ ਬਿਖਰੇ ਖਾਲਸੇ ਲਈ ਰਛਿਆ ਰਿਆਇਤ ਦੀ ਜਾਚਨਾ ਕਰਨ ਵਾਲੇ ਤੇ ਗੁਰੂ-ਪੰਥ ਦੇ ਬੋਲ ਬਾਲੇ ਚਿਤਵਣ ਤੇ ਚਿਤਾਰਨ ਵਾਲਿਆਂ ਅਤੇ ਦੇਗ ਤੇਗ ਦੀ ਫਤਹਿ ਲੋਚਣ ਵਾਲਿਆਂ ਦੀ ਸਿਮਰਤੀ ਕੀਤੀ ਜਾਂਦੀ ਹੈ।

**ਅੱਠਵੇਂ**— ਉਹ ਮਹਾਨ ਰਹਿਤਵਾਨ ਗੁਰਸਿੱਖ, ਜੋ ਕੇਸ, ਸਿੱਖੀ ਸਿਦਕ, ਭਰੋਸਾ, ਵਿਸਾਹ ਦਾਨ ਤੇ ਦਾਨਾ ਸਿਰ ਦਾਨ, ਨਾਮ ਦਾਨ, ਇਸ਼ਨਾਨ ਦੀ ਲੋਚਾ ਕਰਦੇ ਹਨ, ਉਨ੍ਹਾਂ ਦੀ

ਪਵਿੱਤਰ ਯਾਦ ਕੀਤੀ ਜਾਂਦੀ ਹੈ। ਨੌਵੇਂ— ਉਹ ਮਹਾਨ ਨਿਮਰਤਾ ਦੇ ਪੁੰਜ ਜੋ ਆਪਣੀ ਮਤਿ ਨੂੰ ਨੀਵੀਂ ਸਮਝ ਕੇ ਸਦਾ ਗੁਰੂ ਸੱਚੇ ਪਾਤਸ਼ਾਹ ਦੀ ਸੁਮਤਿ ਦੀ ਜਾਚਨਾ ਕਰਦੇ ਹਨ ਤੇ ਗੁਰੂ-ਪੰਥ ਦੀ ਮਤਿ ਤੇ ਪਤਿ ਦੇ ਰਾਖੇ ਸ੍ਰੀ ਅਕਾਲ ਪੁਰਖ ਨੂੰ ਚਿਤਾਰਦੇ ਤੇ ਪੁਕਾਰਦੇ ਰਹਿੰਦੇ ਹਨ, ਨੂੰ ਯਾਦ ਕੀਤਾ ਜਾਂਦਾ ਹੈ ਅਤੇ ਦਸਵੇਂ— ਜੋ ਪੰਚ ਵਿਕਾਰਾਂ- ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਨੂੰ ਰੁਸਾਉਣ ਅਤੇ ਪੰਚ ਗੁਣਾਂ- ਸਤਿ, ਸੰਤੋਖ, ਦਯਾ, ਧਰਮ ਅਤੇ ਧੀਰਜ ਨੂੰ ਮਨਾਉਣ ਲਈ ਸਦਾ ਜਤਨਸ਼ੀਲ ਰਹਿੰਦੇ ਹਨ ਤੇ ਨਾਲ ਹੀ ਅਜਿਹੇ ਗੁਰਧਾਮਾਂ ਦੀ, ਜਿਨ੍ਹਾਂ ਤੋਂ ਗੁਰੂ-ਪੰਥ ਨੂੰ ਵਿਛੋੜਿਆ ਗਿਆ ਹੈ, ਸੇਵਾ-ਸੰਭਾਲ ਦੀ ਭਿਖਿਆ ਦੇ ਜਾਚਕ ਬਣੇ ਰਹਿੰਦੇ ਹਨ ਅਤੇ ਅੰਤ ਵਿਚ ਨਾਮ ਬਾਣੀ, ਗੁਰੂ-ਪੰਥ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੀ ਮੰਗ ਕਰਦੇ ਹਨ।

੩) ਇਹ ਅਰਦਾਸ ਅਸਲ ਵਿਚ ਕਰਣ-ਕਾਰਣ ਸਮਰੱਥ ਵਾਹਿਗੁਰੂ ਸੂਰਜ ਵਤ ਚਮਕਦੀ ਰੌਸ਼ਨੀ ਜੋ ਗੁਰੂ ਸਾਹਿਬਾਨ ਦੇ ਵਿਅਕਤਿਤਵ ਵਿਚ ਅਕਾਲ ਪੁਰਖ ਨਾਲ ਜਗਤ ਦੀ ਧੁੰਦ ਦੂਰ ਕਰਨ ਲਈ ਉਤਰੀ ਸੀ ਅਤੇ ਗੁਰਬਾਣੀ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ-ਪੰਥ ਵਿਚ ਸਮਾਈ ਸੀ, ਦੀ ਸਦੀਵੀ ਯਾਦ ਵਿਚ ਓਤਪੋਤ ਹੋਣ ਲਈ ਕੀਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਰੱਬੀ-ਜੋਤਿ ਦਾ ਚਮਤਕਾਰ ਹੈ। ਗੁਰੂ ਸਾਹਿਬਾਨ ਦੇ ਜੀਵਨ ਨੂੰ ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਨੇ 'ਗੁ: ਪ੍ਰ: ਸੂਰਜ ਗ੍ਰੰਥ' ਵਿਚ ਬਿਆਨਿਆ ਹੈ ਅਤੇ ਗੁਰੂ-ਪੰਥ ਦੀ ਕਹਾਣੀ ਨੂੰ 'ਗੁਰ ਪੰਥ ਪ੍ਰਕਾਸ਼' ਕਿਹਾ ਗਿਆ ਹੈ। ਦੋਹਾਂ ਦਾ ਪੜ੍ਹਨਾ ਸੁਣਨਾ ਪਾਵਨ-ਪੁਨੀਤ ਬਣਾਵਨਹਾਰ ਹੈ। ਇਸੇ ਲਈ ਗੁਰੂ ਸਾਹਿਬਾਨ ਦੀ ਬਾਣੀ ਤੇ ਬਾਣੀ ਵਿਆਖਿਆ ਜੋ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਦੇ ਹਵਾਲਿਆਂ ਨਾਲ ਕੀਤੀ ਜਾਂਦੀ ਹੈ- ਉਸ ਦਾ ਸਮਾਂ ਸਿੱਖ ਰਹਿਤ ਮਰਯਾਦਾ ਅਨੁਸਾਰ ਸਵੇਰ ਦੀ ਸੰਗਤਿ ਹੈ ਅਤੇ 'ਗੁਰ ਪੰਥ ਪ੍ਰਕਾਸ਼' ਦੀ ਵਿਆਖਿਆ ਜਿਸ ਵਿਚ ਮਰਜੀਵੜੇ ਸ਼ਹੀਦ ਸਿੰਘਾਂ ਦੇ ਪ੍ਰਸੰਗ ਹਨ, ਜਿਨ੍ਹਾਂ ਦੁਆਰਾ ਰਾਜ-ਭਾਗ, ਧਨ-ਦੌਲਤ, ਸਮਾਜ ਤੇ ਧਰਮ ਦਾ ਸੰਤੁਲਨ ਕਾਇਮ ਹੁੰਦਾ ਹੈ, ਪਿਛਲੇ ਪਹਿਰ ਕੀਤੀ ਜਾਂਦੀ ਹੈ।

੪) 'ਗੁਰ ਪੰਥ ਪ੍ਰਕਾਸ਼' ਦਾ ਅਸਲ ਦੀਪਤ ਗ੍ਰੰਥ ਭਾਈ ਰਤਨ ਸਿੰਘ ਭੰਗੂ ਦੀ ਲਿਖਤ ਹੈ। ਭਾਈ ਸਾਹਿਬ ਸ਼ਹੀਦ ਸਿੰਘਾਂ ਦਾ ਦੋਹਤਰਾ ਪੋਤਰਾ ਸੀ ਅਤੇ ਜਿਸ ਨੂੰ ਵੱਡੇ ਵਡੇਰਿਆਂ ਤੋਂ ਲਿਖਣ ਪੜ੍ਹਨ ਤੇ ਕਾਵਿਕ ਸੂਝ ਪ੍ਰਾਪਤ ਹੋਈ ਸੀ। ਇਹ ਵੰਸ਼ਿਕ ਰੂਪ ਤੋਂ ਇਕ ਪਾਸੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਸ਼ਹੀਦ ਨਾਲ ਸਬੰਧਤ ਹਨ ਅਤੇ ਦੂਜੇ ਪਾਸੇ ਸ. ਸ਼ਜਾਮ ਸਿੰਘ ਕ੍ਰੋੜਸਿੰਘੀਏ ਨਾਲ ਅਤੇ ਤੀਜੇ ਪਾਸੇ ਕਵੀ ਸੈਨਾਪਤੀ ਜੋ ਗੁਰੂ ਸਾਹਿਬ ਜੀ ਦੇ ਸੱਚੇ ਦਰਬਾਰ ਦੇ ਕਵੀ ਸਨ, ਨਾਲ ਸਬੰਧਤ ਸਨ। ਭਾਈ ਰਤਨ ਸਿੰਘ ਭੰਗੂ ਜੀ ਨੇ ਅੰਗ੍ਰੇਜ਼ਾਂ ਵੱਲੋਂ ਜੋ ਕੂਟਲਨੀਤੀ ਰਾਹੀਂ ਗੁਰ ਪੰਥ ਪ੍ਰਕਾਸ਼ ਦੇ ਇਤਿਹਾਸ ਨੂੰ ਵਿਗਾੜਨ ਉਤੇ ਤੁਲੇ ਹੋਏ ਸਨ ਤੇ ਬੂਟੇ ਸ਼ਾਹ ਵਰਗੇ ਮੁੱਤਅਸਬ ਲੇਖਕਾਂ ਤੋਂ ਗੁਰ-ਪੰਥ ਦੀ ਕਹਾਣੀ ਲਿਖਵਾਉਣਾ ਚਾਹੁੰਦੇ ਸੀ, ਸਾਵਧਾਨੀ ਨਾਲ ਕੈਪਟਨ ਮਰੇ ਨੂੰ ਸੂਚਿਤ ਕੀਤਾ ਕਿ ਮੁਸਲਮਾਨ ਜਰਵਾਣੇ ਹਾਕਮਾਂ ਤੇ ਧਰਮ ਨਿਆਏ ਸਥਾਪਤ ਕਰਨ ਦੇ ਇਛੁਕ ਸਿੰਘਾਂ ਦੀ ਲੰਮੀ ਖਾਨਾ-ਜੰਗੀ ਕਾਰਣ ਮੁਤੱਅਸਬੀ ਲੇਖਕਾਂ ਤੋਂ ਸ਼ੁੱਧ ਤੇ ਟਕਸਾਲੀ ਇਤਿਹਾਸ (ਸਿੰਘਾਂ ਬਾਰੇ) ਕਦੀ ਨਹੀਂ ਲਿਖਵਾਇਆ ਜਾ ਸਕਦਾ। ਭਾਈ ਰਤਨ ਸਿੰਘ ਜੀ ਭੰਗੂ ਨੂੰ ਇਹ ਵੀ ਭਲੀ ਪ੍ਰਕਾਰ ਪਤਾ ਸੀ ਕਿ ਜਾਤ ਅਭਿਮਾਨੀ ਜੇ ਕੋਈ ਹਿੰਦੂ ਲੇਖਕ ਵੀ ਸਿੱਖ ਸ਼ਹੀਦਾਂ ਦੀ ਗੱਲ ਲਿਖੇਗਾ ਤਾਂ ਉਹ ਨੀਵੀਆਂ ਤੇ ਪੱਛੜੀਆਂ ਜਾਤੀਆਂ ਤੋਂ ਸਜੇ ਸੂਰਬੀਰਾਂ ਦੀ ਸੂਰਬੀਰਤਾ ਨੂੰ ਇਨਬਿਨ ਪੇਸ਼ ਨਹੀਂ ਕਰ ਸਕੇਗਾ। ਸਰਦਾਰ ਰਤਨ ਸਿੰਘ ਜੀ

ਇਹ ਵੀ ਜਾਣਦੇ ਸਨ ਕਿ ਖੁਦ ਅੰਗ੍ਰੇਜ਼ ਜੋ ਖਾਲਸੇ ਦੇ ਰਾਜ-ਭਾਗ ਨੂੰ ਕੈਰੀ ਅੱਖ ਨਾਲ ਵੇਖ ਰਹੇ ਹਨ, ਆਪਣੀਆਂ ਲਲਚਾਈਆਂ ਨਜ਼ਰਾਂ ਦੇ ਕਾਰਣ,ਜੋ ਕੁਝ ਆਪ ਲਿਖਣਗੇ, ਉਹ ਵੀ ਖਾਲਸੇ ਨੂੰ ਛੁਟਿਆਉਣ ਦੀ ਨੀਯਤ ਨਾਲ ਹੀ ਹੋਵੇਗਾ। ਚੌਹਾਂ ਪਾਸਿਆਂ ਤੋਂ ਸਾਵਧਾਨੀ ਰੱਖਣ ਵਾਲਾ ਭਾਈ ਰਤਨ ਸਿੰਘ ਭੰਗੂ ੧੯੦੮ ਈਸਵੀ ਤੋਂ ੧੯੪੧ ਈਸਵੀ ਤਕ ਨਿਰਲੇਪ ਰਹਿੰਦਿਆਂ ਅਤੇ ਗੁਰੂ ਆਸ਼ਰਿਤ ਜਿਉਂਦਿਆਂ ਤੇਤੀ ਸਾਲਾਂ ਦੀ ਘਾਲ ਨਾਲ 'ਗੁਰ ਪੰਥ ਪ੍ਰਕਾਸ਼' ਦੇ ਇਸ ਸਰੂਪ ਨੂੰ ਕਾਨੀ-ਬੰਦ ਕਰਨ ਵਿਚ ਸਫ਼ਲ ਹੋਇਆ। ਉਸ ਨੇ ਇਸ ਗ੍ਰੰਥ ਦੇ ਸੰਪੂਰਨ ਹੋਣ ਉਤੇ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦਾ ਧੰਨਵਾਦ ਕੀਤਾ ਜਿਨ੍ਹਾਂ ਦੀ ਨਗਰੀ ਵਿਚ ਬੈਠ ਕੇ ਇਹ ਗ੍ਰੰਥ ਅੰਤਿਮ ਰੂਪ ਧਾਰਨ ਕਰ ਸਕਿਆ।

੫) 'ਗੁਰ ਪੰਥ ਪ੍ਰਕਾਸ਼' ਦਾ ਇਹ ਅਮੁਲ ਖਜ਼ਾਨਾ ਖਾਲਸੇ ਨੂੰ ਖੁਲ੍ਹੇ-ਡੁਲ੍ਹੇ ਰੂਪ ਵਿਚ ਅਜੇ ਤਕ ਨਸੀਬ ਨਹੀਂ ਹੋਇਆ। ਪੁਰਾਣੇ ਪੱਥਰ ਦੇ ਛਾਪੇ ਦੀਆਂ ਘਸੀਆਂ ਪਿਟੀਆਂ ਲਿਖਤਾਂ ਜਾਂ ਵਜ਼ੀਰ ਹਿੰਦ ਪ੍ਰੈਸ ਦੀਆਂ ਛਾਪੀਆਂ ਪਹਿਲੀਆਂ ਐਡੀਸ਼ਨਾਂ ਨਵੀਂ ਪੀੜ੍ਹੀ ਦੇ ਲੋਕਾਂ ਨੂੰ ਦਿਖ ਕਰ ਕੇ ਹੀ ਪੜ੍ਹਨ ਲਈ ਪ੍ਰੇਰਤ ਨਹੀਂ ਕਰ ਸਕਦੀਆਂ।

੬) ਕੁਝ ਗਿਣਤੀ ਦੇ ਵਿਦਵਾਨ ਸੱਜਣ ਜੋ ਖੋਜ ਵਿਚ ਰੁਝੇ ਹੋਣ, ਬਾਰੀਕੀ ਨਾਲ ਬੈਠ ਕੇ ਇਨ੍ਹਾਂ ਦੇ ਅਰਥ ਭਾਵ ਕੱਢ ਸਕਦੇ ਹਨ, ਜਿਹੜੇ ਕਿ ਲੇਖਕਾਂ ਦੀ ਰੁਚੀ ਮੁਤਾਬਿਕ ਭਿੰਨ-ਭਿੰਨ ਹੀ ਹੁੰਦੇ ਆਏ ਹਨ, ਇਸ ਲਈ ਖਾਲਸੇ ਦੀ ਉੱਠ ਰਹੀ ਪਨੀਰੀ ਲਈ ਆਵੱਸ਼ਕ ਸੀ ਕਿ ਉਹ 'ਗੁਰ ਪੰਥ ਪ੍ਰਕਾਸ਼' ਤੋਂ ਖਾਲਸਈ ਗੌਰਵਤਾ ਪੜ੍ਹਨ ਸੁਣਨ ਲਈ ਸੁੰਦਰ ਰੂਪ ਵਿਚ ਛਪੇ, ਟਿਪਣੀਆਂ ਸਹਿਤ ਪ੍ਰਮਾਣੀਕ ਬਣਾਏ, ਸੁੰਦਰ ਕਾਗਜ਼ ਪੁਰ ਛਪੇ ਅਤੇ ਸੁੰਦਰ ਟਾਈਪ ਵਿਚ ਨਿਖਾਰੇ ਹੋਏ ਇਸ ਮਹਾਨ ਗ੍ਰੰਥ ਤੋਂ ਵਰੋਸਾਏ ਜਾਣ। ਖੁਸ਼ੀ ਦੀ ਗੱਲ ਹੈ ਕਿ ਇਸ ਮਨੋਰਥ ਨੂੰ ਪੂਰਿਆਂ ਕਰਨ ਲਈ ਸਿੱਖ ਇਤਿਹਾਸ ਰੀਸਰਚ ਬੋਰਡ ਨੇ ਪਹਿਲਾਂ 'ਗੁਰ ਪੰਥ ਪ੍ਰਕਾਸ਼' ਨੂੰ ਟਿਪਣੀ ਸਹਿਤ ਛਾਪਣ ਦਾ ਨਿਰਨਾ ਕੀਤਾ ਤੇ ਫਿਰ ਭਾਸ਼ਾਵਾਂ ਦੇ ਜਾਣਕਾਰ ਵਿਦਵਾਨ ਨੂੰ ਟਿਪਣੀਆਂ, ਹਵਾਲੇ ਆਦਿ ਦੇ ਕੇ ਪ੍ਰਮਾਣੀਕ ਮਤਨ ਤਿਆਰ ਕਰਨ ਲਈ ਚੁਣਿਆ ਅਤੇ ਹੁਣ ਸ਼ੁੱਧ ਛਪਾਈ ਨੂੰ ਸੰਪੂਰਨ ਕਰਨ ਲਈ ਇਸ ਕਾਰਜ ਨੂੰ ਸਿੱਧੇ ਤੌਰ 'ਤੇ ਆਪਣੇ ਹੱਥ ਵਿਚ ਸੰਭਾਲਿਆ ਹੈ। ਇਸ ਗ੍ਰੰਥ ਦੇ ਛਪਣ ਨਾਲ ਖਾਲਸੇ ਦੇ ਪੜ੍ਹੇ-ਲਿਖੇ ਵਰਗ ਨੂੰ ਆਪਣਾ ਵਿਰਸਾ ਜਾਣਨ ਤੇ ਸੰਭਾਲਣ ਦੀ ਵੱਡੀ ਪ੍ਰੇਰਣਾ ਮਿਲੇਗੀ ਅਤੇ ਇਹ ਗੱਲ ਹੁਲਾਸ ਬਖਸ਼ੇਗੀ ਕਿ ਸੂਰਜ ਵੱਤ ਗੁਰੂ ਸਾਹਿਬਾਨ ਕਿਉਂ ਪ੍ਰਗਟੇ, ਪੰਥ ਕਿਵੇਂ ਉਤਪੰਨ ਹੋਇਆ ਤੇ ਉਸ ਦਾ ਪ੍ਰਚਾਰ ਤੇ ਪ੍ਰਸਾਰ ਕਿਵੇਂ ਹੋਇਆ, ਉਸ ਦੇ ਅੱਜ ਦੇ ਯੁੱਗ ਵਿਚ ਆਦੇਸ਼ ਤੇ ਉਦੇਸ਼ ਕੀ ਹਨ?

੭) ਪੂਰਨ ਆਸ ਹੈ ਕਿ ਸਮੂਹ ਪਾਠਕ-ਜਨ, ਗੁਰਸਿੱਖ ਤੇ ਅਨਮੱਤਾਂ ਦੇ ਲੋਕ ਗੁਰੂ-ਪੰਥ ਦੇ ਸਹੀ ਸਰੂਪ ਨੂੰ ਲਖ ਸਕਣਗੇ ਅਤੇ ਵਾਧੂ ਭਰਮ-ਭੁਲੇਖੇ ਜੋ ਖਾਲਸੇ ਦੀ ਹਸਤੀ ਪ੍ਰਤੀ ਪਾਏ ਜਾਂਦੇ ਹਨ, ਇਸ ਦੇ ਪਠਨ ਨਾਲ ਦੂਰ ਹੋ ਸਕਣਗੇ।

ਲਾਲ ਸਿੰਘ ਗਿਆਨੀ ਐਮ. ਏ.
ਮੈਂਬਰ
ਸਿੱਖ ਇਤਿਹਾਸ ਰੀਸਰਚ ਬੋਰਡ,

੭-ਬੈਂਕ ਕਾਲੋਨੀ,
ਪਟਿਆਲਾ

# ਸੰਪਾਦਕ ਵੱਲੋਂ

ਇੰਚਾਰਜ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਦੇ ਪੱਤਰ ਮਿਤੀ ੧੧-੯-੧੯੮੧ ਦੁਆਰਾ ਦਾਸ ਨੂੰ 'ਪੰਥ ਪ੍ਰਕਾਸ਼' ਰਚਿਤ ਭਾਈ ਰਤਨ ਸਿੰਘ ਭੰਗੂ ਦੇ ਸੰਪਾਦਨ ਦੀ ਸੇਵਾ ਸੌਂਪੀ ਗਈ, ਇਹ ਫੈਸਲਾ ਰੀਸਰਚ ਬੋਰਡ ਦੀ ਇਕੱਤਰਤਾ ਮਿਤੀ ੭-੮-੧੯੮੧ ਵਿਚ ਕੀਤਾ ਗਿਆ। ਪ੍ਰਵਾਨਗੀ ਪੁੱਛਣ ਦੇ ਨਾਲ ਇਹ ਵੀ ਪੁਛਿਆ ਗਿਆ ਕਿ ਇਸ ਕੰਮ ਨੂੰ ਕਿੰਨੇ ਚਿਰ ਵਿਚ ਸਿਰੇ ਚਾੜ੍ਹਿਆ ਜਾ ਸਕੇਗਾ। ਦਾਸ ਨੇ ੧੫ ਸਤੰਬਰ ੧੯੮੧ ਨੂੰ ਉਨ੍ਹਾਂ ਦੇ ਪੱਤਰ ਦਾ ਉੱਤਰ ਦੇਂਦਿਆਂ ਧੰਨਵਾਦ ਸਹਿਤ ਇਸ ਮਹਾਨ ਤੇ ਬਿਖੜੇ ਕਾਰਜ ਨੂੰ ਸਿਰੇ ਚੜ੍ਹਾਉਣ ਦੀ ਪ੍ਰਵਾਨਗੀ ਦੇ ਦਿੱਤੀ ਅਤੇ ਆਸ ਪ੍ਰਗਟ ਕੀਤੀ ਕਿ ਜੇਕਰ ਸਤਿਗੁਰੂ ਨੂੰ ਮਨਜ਼ੂਰ ਹੋਇਆ ਤਾਂ ਦਾਸ ਇਸ ਸੰਪਾਦਨ ਦਾ ਖਰੜਾ ੩੧ ਦਸੰਬਰ ੧੯੮੧ ਤਕ ਦੇ ਦੇਵੇਗਾ। ਕਾਰਜ ਦੀ ਪ੍ਰਵਾਨਗੀ ਦੇਣ ਲੱਗਿਆਂ ਮੈਂ ਕੇਵਲ ਸਤਿਗੁਰੂ ਸੱਚੇ ਪਾਤਸ਼ਾਹ ਦੀ ਹੀ ਓਟ ਲਈ ਸੀ ਤੇ ਇਸੇ ਆਸ ਸਹਿਤ ਦਸੰਬਰ ੧੯੮੧ ਦੇ ਅਖੀਰ ਤਕ ਕਾਰਜ ਸੰਪੂਰਣ ਕਰਨ ਦੀ 'ਹਾਂ' ਕਹਿ ਦਿੱਤੀ ਸੀ। ਉਸ ਕਲਗੀਆਂ ਵਾਲੇ ਦਸਮੇਸ਼ ਪਿਤਾ ਦੀ ਅਪਾਰ ਕਿਰਪਾ ਹੋਈ ਹੈ ਜੋ ਉਸ ਨੇ ਦਾਸ ਨੂੰ ਓਟ ਵੀ ਬਖਸ਼ੀ, ਆਸ ਵੀ ਪ੍ਰਗਟ ਕੀਤੀ ਅਤੇ ਕੀਤੇ ਬਚਨ ਦੀ ਲਾਜ ਵੀ ਰਖਵਾ ਦਿੱਤੀ। ਉਸੇ ਪੰਥ ਸਾਜਣ ਵਾਲੇ ਪਰਮ ਪੁਰਖ ਕੇ 'ਦਾਸ' ਦਾ ਲੱਖ-ਲੱਖ ਸ਼ੁਕਰ ਹੈ, ਜੋ ਉਸ ਨੇ ਇਹ ਔਖਾ ਤੇ ਅਣਛੁਹਿਆ ਕਾਰਜ ਆਪਣੇ ਦਾਸ ਪਾਸੋਂ ਕਰਵਾ ਲਿਆ ਤੇ ਇਹ ਸੰਪਾਦਨ ੩੧ ਦਸੰਬਰ ੧੯੮੧ ਨੂੰ ਸੰਪੂਰਣ ਹੋ ਗਿਆ ਤੇ ਖਰੜੇ ਦੀ ਪ੍ਰੈਸ ਕਾਪੀ ਤਿਆਰ ਹੋ ਗਈ। ਉਸ ਸੱਚੇ ਪਾਤਸ਼ਾਹ ਦੀ ਮੇਹਰ ਦੇ ਅਸੀਂ ਸਦਾ ਜਾਚਕ ਹਾਂ।

ਸਿੱਖ ਇਤਿਹਾਸ ਰੀਸਰਚ ਬੋਰਡ ਦੀ ਵਰਤਮਾਨ ਬਣਤਰ ਬੋਰਡ ਦੇ ਉੱਜਲ ਭਵਿੱਖ ਦੀ ਪ੍ਰਤੀਕ ਹੈ, ਇਹ ਤੱਥ ਬੋਰਡ ਦੇ ਆਉਣ ਵਾਲੇ ਹੋਰ ਵਧੇਰੇ ਲਾਭਦਾਇਕ ਕਾਰਜ ਦੇ ਭਲੀ ਭਾਂਤ ਉਲੀਕੇ ਜਾਣ ਤੇ ਸਿਰੇ ਚੜ੍ਹਾਉਣ ਦਾ ਸੂਚਕ ਹੈ ਅਤੇ ਆਸ ਬਧਾਉਂਦਾ ਹੈ ਕਿ ਗੁਰਮਤਿ ਸਾਹਿਤ ਤੇ ਗੁਰ ਪੰਥ ਇਤਿਹਾਸ ਦੇ ਕੋਮਲ ਬ੍ਰਿਛ ਨੂੰ ਪਾਣੀ ਸਿੰਚਿਆ ਜਾਂਦਾ ਰਹੇਗਾ ਤੇ ਇਹ ਇਕ ਘਣੇ ਬੋਹੜ ਵਾਂਗ ਗੁਰੂ-ਪੰਥ ਲਈ ਗੂੜ੍ਹੀ ਛਾਂ ਦੇਂਦਾ ਰਹੇਗਾ। ਇਸ ਵਿਚ ਨਿਰੰਤਰ ਵਾਧਾ ਹੁੰਦਾ ਰਹੇਗਾ। ਗਿਆਨੀ ਜੀ ਦੇ ਸੁਝਾਉ ਨੂੰ ਬੋਰਡ ਨੇ ਪ੍ਰਵਾਨ ਕਰ ਕੇ ਇਕ ਬੜੀ ਲੋੜੀਂਦੀ ਲੋੜ ਤੇ ਮੰਗ ਨੂੰ ਪੂਰਾ ਕੀਤਾ ਹੈ। ਇਸ ਦਾ ਸ਼੍ਰੇਅ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸੁਘੜ ਤੇ ਸੂਝਵਾਨ ਪ੍ਰਧਾਨ ਜੀ ਨੂੰ ਜਾਂਦਾ ਹੈ। ਸੁਹਿਰਦ ਪਾਠਕ ਅਮੁਲੇ ਤੇ ਲੁਪਤ ਭਏ ਗੁਰਮਤਿ ਸਾਹਿਤ ਤੇ ਇਤਿਹਾਸ ਸਬੰਧੀ ਉੱਤਮ ਪੁਸਤਕਾਂ ਦੇ ਪ੍ਰਕਾਸ਼ਨ ਦੀ ਅੱਗੋਂ ਵੀ ਆਸ ਰੱਖ ਸਕਦੇ ਹਨ। ਇਹ ਗੁਰੂ-ਪੰਥ ਪਿਆਰਿਆਂ ਦੇ ਨਿਸ਼ਚੇ ਨੂੰ ਹੋਰ ਦ੍ਰਿੜ੍ਹ ਬਣਾਉਂਦਾ ਹੈ।

ਬੀਮਾਰੀ ਤੇ ਕਮਜ਼ੋਰੀ ਦੇ ਬਾਵਜੂਦ ਸਤਿਗੁਰੂ ਨੇ ਇਹ ਅਤਿ ਮਹੱਤਵਪੂਰਨ ਕਾਰਜ ਆਪਣੀ ਦਯਾ ਤੇ ਮੇਹਰ ਸਦਕਾ ਦਾਸ ਤੋਂ ਮੁਕੰਮਲ ਕਰਵਾ ਲਿਆ। ਗੁਰੂ-ਪੰਥ ਦੀ ਇਹ ਨਿਮਾਣੀ ਸੇਵਾ ਦਾਸ ਦੇ ਹੱਥੋਂ ਹੋਣੀ ਸੀ, ਗੁਰੂ ਨੇ ਆਪ ਹੀ ਇਹ ਕਾਰਜ ਸਿਰੇ ਚੜ੍ਹਾਇਆ।

ਇਸ ਸੰਪਾਦਨ ਨਾਲ ਦੋਹਾਂ 'ਗੁਰ ਪੰਥ ਪ੍ਰਕਾਸ਼' (ਰਚਿਤ ਭਾਈ ਰਤਨ ਸਿੰਘ ਭੰਗੂ ਤੇ ਗਿਆਨੀ ਗਿਆਨ ਸਿੰਘ) ਦਾ ਸੰਪੂਰਣ ਹੋ ਗਿਆ ਹੈ। ਗਿਆਨੀ ਗਿਆਨ ਸਿੰਘ ਕ੍ਰਿਤ 'ਗੁਰ ਪੰਥ ਪ੍ਰਕਾਸ਼' ਦਾ ਸੁਚੱਜਾ ਤੇ ਸੁਵਿਸਥਾਰਕ ਸੰਪਾਦਨ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਸਖ਼ਤ ਘਾਲਣਾ ਦਾ ਸੂਚਕ ਤੇ ਪਰਣਾਮ ਹੈ ਜੋ ਪੰਜ ਜਿਲਦਾਂ ਵਿਚ ਪ੍ਰਕਾਸ਼ਤ ਹੋ ਚੁੱਕਾ ਹੈ। ਭੰਗੂ ਦੇ ਇਸ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਸੰਪਾਦਨ ਨਾਲ ਸਿੱਖ ਇਤਿਹਾਸ ਦਾ ਸਮੁੱਚਾ ਕਾਰਜ ਨੇਪਰੇ ਚੜ੍ਹਦਾ ਭਾਸਦਾ ਹੈ।

ਦਾਸ ਪੰਥ ਰਤਨ ਮਾਨਯੋਗ ਪ੍ਰਧਾਨ ਜੀ, ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਪੰਥ-ਦਰਦੀ ਵਿਦਵਾਨ ਮੈਂਬਰ ਸਾਹਿਬਾਨ ਅੱਗੇ ਸਨਿਮਰ ਬੇਨਤੀ ਕਰੇਗਾ ਕਿ ਉਹ ਇਨ੍ਹਾਂ ਦੋਹਾਂ ਮਹਾਨ ਤੇ ਅਦੁੱਤੀ ਗ੍ਰੰਥਾਂ ਨੂੰ ਵਾਰਤਕ ਰੂਪ ਦਿਵਾਉਣ ਦੇ ਉਪਰਾਲੇ ਵੀ ਕਰਨ, ਤਾਂ ਜੋ ਪੰਥ ਦੀਆਂ ਸ਼ਾਨਦਾਰ ਰਵਾਇਤਾਂ ਤੇ ਅਮਰ ਸ਼ਹੀਦੀਆਂ ਸਿੱਖ ਸੰਗਤਾਂ ਦੇ ਸਨਮੁਖ ਆ ਸਕਣ ਅਤੇ ਪੰਥ ਦੇ ਆਉਣ ਵਾਲੇ ਯੁਵਕ ਤੇ ਨੌਨਿਹਾਲ ਇਨ੍ਹਾਂ ਨੂੰ ਪੜ੍ਹ-ਸੁਣ ਕੇ ਆਤਮਕ ਬਲ ਤੇ ਪ੍ਰੇਰਣਾ ਪ੍ਰਾਪਤ ਕਰ ਸਕਣ। ਇਹ ਇਕ ਅਤਿ ਜ਼ਰੂਰੀ ਕਾਰਜ ਹੈ ਜਿਸ ਵੱਲ ਸਾਨੂੰ ਸਭਨਾਂ ਨੂੰ ਉਚੇਚਾ ਧਿਆਨ ਦੇਣਾ ਆਵੱਸ਼ਕ ਹੈ। ਦਾਸ ਦੀਆਂ ਸੇਵਾਵਾਂ, ਜਿਸ ਤਰ੍ਹਾਂ ਵੀ ਪੰਥ ਦੇ ਪ੍ਰਤੀਨਿਧ ਉਚਿਤ ਸਮਝਣ, ਹਰ ਵੇਲੇ ਹਾਜ਼ਰ ਹਨ। ਕੇਵਲ ਗੁਰੂ ਦੀ ਕਿਰਪਾ ਲੋੜੀਂਦੀ ਹੈ, ਕਾਰਜ ਤਾਂ ਬਿਖੜੇ ਤੋਂ ਬਿਖੜਾ ਫਿਰ ਅਪਣੇ ਆਪ ਹੋ ਜਾਂਦਾ ਹੈ, ਕੋਈ ਵਿਘਨ ਜਾਂ ਰੋਕ ਰਸਤਾ ਨਹੀਂ ਰੋਕ ਸਕਦੇ।

ਆਸ ਹੈ, ਦਾਸ ਦੀ ਇਸ ਘਾਲ ਤੋਂ ਸਿੱਖ ਸੰਗਤਾਂ ਦੇਸ ਪਰਦੇਸ ਵਿਚ ਪੂਰਨ ਲਾਭ ਪ੍ਰਾਪਤ ਕਰ ਸਕਣਗੀਆਂ। ਜੇਕਰ ਇਹ ਸੰਭਵ ਹੋਇਆ ਤਾਂ ਦਾਸ ਸਮਝੇਗਾ, ਉਸ ਦੀ ਇਹ ਘਾਲ ਅੰਵਾਈ ਨਹੀਂ ਗਈ, ਇਹੀ ਇਸ ਮਿਹਨਤ ਦਾ ਅਸਲ ਇਵਜ਼ਾਨਾ ਤੇ ਸ਼ੁਕਰਾਨਾ ਹੈ।

ਸੁਖ ਸਹਿਜ ਨਿਵਾਸ
ਅਜੀਤ ਨਗਰ, ਪਟਿਆਲਾ
੩੧ ਦਸੰਬਰ, ੧੯੮੧

**ਜੀਤ ਸਿੰਘ ਸੀਤਲ**
ਸੰਪਾਦਕ

# ਮੂਲ ਖਰੜੇ ਬਾਰੇ

੧) 'ਸ੍ਰੀ ਗੁਰ ਪੰਥ ਪ੍ਰਕਾਸ਼' ਕ੍ਰਿਤ ਭਾਈ ਰਤਨ ਸਿੰਘ ਭੰਗੂ ਦੀ ਹੱਥ-ਲਿਖਤ ਘੱਟ ਵੱਧ ਹੀ ਮਿਲਦੀ ਹੈ। ਭਾਈ ਵੀਰ ਸਿੰਘ ਜੀ ਨੇ ਪਹਿਲੀ ਵਾਰ ਮਾਰਚ, ੧੯੧੪ ਈ: ਵਿਚ ਇਸ ਦਾ ਮੂਲ ਪਾਠ 'ਖਾਲਸਾ ਸਮਾਚਾਰ' ਅੰਮ੍ਰਿਤਸਰ ਦੁਆਰਾ ਪ੍ਰਕਾਸ਼ਤ ਕੀਤਾ। ਉਹ ਸ਼ੁਰੂ ਵਿਚ 'ਵਿਥਿਆ' ਹੇਠ (ਪੰਨਾ ੧-੨) ਲਿਖਦੇ ਹਨ ਕਿ 'ਭਾਈ ਰਤਨ ਸਿੰਘ ਭੰਗੂ' ਦੀ ਇਹ ਲਿਖਤ ਅਸਲੀ ਤੇ ਪਹਿਲਾ ਪੰਥ ਪ੍ਰਕਾਸ਼ ਬਣੀ... ਪ੍ਰੰਤੂ ਇਹ ਰਚਨਾ ਲਿਖਤ ਦੇ ਕੱਪੜੇ ਪਾ ਕੇ ਕੋਈ ਗੇਣਤੀ ਦੀ ਥਾਵੀਂ ਅੱਜ ਤੱਕ ਲੁਕੀ ਹੀ ਪਈ ਰਹੀ। ਇਹ ਗ੍ਰੰਥ ਪੰਥਕ ਹਾਲਾਤ ਲਈ ਉਸੇ ਤਰ੍ਹਾਂ ਦਾ ਖਜ਼ਾਨਾ ਹੈ ਜਿਸ ਤਰ੍ਹਾਂ ਗੁਰ ਇਤਿਹਾਸ ਲਈ 'ਸੂਰਜ ਪ੍ਰਕਾਸ਼' ਹੈ।

ਜਿਸ ਅਸਲ ਨੁਸਖੇ ਤੋਂ ਭਾਈ ਸਾਹਿਬ ਨੇ ਇਹ ਐਡੀਸ਼ਨ ਪ੍ਰਕਾਸ਼ਤ ਕੀਤੀ ਉਸ ਬਾਰੇ ਆਪ (ਪੰਨਾ ੨) ਪੁਰ ਲਿਖਦੇ ਹਨ : "ਪਰ ਸਾਨੂੰ ਇਹ ਸ਼ੋਕ ਹੈ ਕਿ ਜਿਸ ਨੁਸਖੇ ਤੋਂ ਅਸਾਂ ਇਹ ਛਾਪਿਆ ਹੈ, ਉਹ ਕਾਹਲੀ ਦਾ ਲਿਖਿਆ ਹੋਇਆ ਸੀ ਅਰ ਕਈ ਥਾਈਂ ਇਸ ਕਾਹਲੀ ਕਰਕੇ ਅਰ ਟਾਵੇਂ ਥਾਈਂ ਆਖਯੇਪਕ ਦੇ ਆਭਾਸ ਪੈਣ ਕਰ ਕੇ ਇਹ ਦਰੁਸਤੀ ਦਾ ਮੁਥਾਜ ਸੀ, ਪਰ ਅਸਾਂ ਆਪਣੀ ਵੱਲੋਂ ਪੂਰਾ ਯਤਨ ਕੀਤਾ ਹੈ ਕਿ ਸੁਧਾਈ ਪੂਰੀ ਹੋਵੇ, ਅਰ ਅੱਗੋਂ ਨੂੰ ਅਸੀਂ ਇਸ ਦੀ ਸੋਧ ਦੇ ਫ਼ਿਕਰ ਵਿਚ ਅਰ ਸੋਧਕਾਂ ਦੀ ਕ੍ਰਿਪਾਲਤਾ ਦੇ ਯਾਚਕ ਹਾਂ"...

ਬਾਜ਼ਾਰ ਵਿਚ ਜੋ ਛਪੇ ਹੋਏ ਅਜਿਹੇ ਗ੍ਰੰਥ ਮਿਲਦੇ ਹਨ, ਉਹ ਬਿਲਕੁਲ ਹੀ ਭਰੋਸੇ ਯੋਗ ਨਹੀਂ। ਇਸ ਲਈ ਅਸਾਂ ਉਨ੍ਹਾਂ ਵਿਚ ਆਏ ਪਾਠਾਂਤਰ ਨਹੀਂ ਦਿੱਤੇ।

ਉਪਰੋਕਤ ਗ੍ਰੰਥ ਦੇ ਹੁਣ ਤਕ ਚਾਰ ਐਡੀਸ਼ਨ ਛਪ ਚੁੱਕੇ ਹਨ ਅਰਥਾਤ ਪਹਿਲੀ ਐਡੀਸ਼ਨ ਮਾਰਚ ੧੯੧੪ ਈ:, ਦੂਜੀ ਐਡੀਸ਼ਨ ਜੁਨ ੧੯੩੯ ਈ:, ਤੀਜੀ ਐਡੀਸ਼ਨ ਸਤੰਬਰ ੧੯੫੨ ਈ: ਅਤੇ ਚੌਥੀ ਐਡੀਸ਼ਨ ਦਸੰਬਰ ੧੯੬੨ ਈ: ਵਿਚ...

'ਦੂਜੀ ਵੇਰ ਦੀ ਭੂਮਿਕਾ' ਵਿਚ (ਪੰਨੇ ੩-੪) ਭਾਈ ਸਾਹਿਬ ਲਿਖਦੇ ਹਨ ਕਿ "ਹੁਣ ਇਸ ਨੂੰ ਦੁਬਾਰਾ ਐਡਿਟ ਕਰਕੇ ਛਾਪਿਆ ਹੈ। ਜਿਸ ਨੁਸਖੇ ਤੋਂ ਇਹ ਛਾਪਿਆ ਸੀ (ਪਹਿਲੀ ਐਡੀਸ਼ਨ) ਉਹ ਹੱਥ ਨਹੀਂ ਆਇਆ। ਇਕ ਹੋਰ ਲਿਖਤੀ ਨੁਸਖਾ ਅਕਸਮਾਤ ਲੱਭ ਗਿਆ। ਗਲਤ ਪਾਠ ਉਸ ਨਾਲ ਸੋਧੇ ਗਏ ਹਨ, ਸੰਦਿਗਧ ਥਾਈਂ ਪਾਠਾਂਤ੍ਰ ਦਿਤੇ ਗਏ ਹਨ। ਕਈ ਥਾਈਂ ਪ੍ਰਯਾਯ ਭੀ ਦਿੱਤੇ ਹਨ ਤੇ ਹੋਰ ਪਾਠ ਜਿਥੇ ਕਿਥੇ ਵਾਧੂ ਲੱਭੇ ਹਨ, ਫੁਟ ਨੋਟਾਂ ਵਿਚ ਦੇ ਦਿੱਤੇ ਗਏ ਹਨ"...

ਇਹ ਜਾਣ ਕੇ, ਕਿ ਹੱਥ ਲਿਖਤ ਤੋਂ ਭਾਈ ਸਾਹਿਬ ਨੇ ਠੀਕ ਹੀ ਉਤਾਰਾ ਕੀਤਾ ਹੈ ਅਤੇ ਹੋਰ ਕੋਈ ਹੱਥ-ਲਿਖਤ ਨਾ ਲੱਭਣ ਕਾਰਨ, ਸਿੱਖ ਇਤਿਹਾਸ ਰੀਸਰਚ ਬੋਰਡ ਦੇ ਆਦੇਸ਼ ਅਨੁਸਾਰ ਅਸਾਂ ਇਸੇ ਮਤਨ ਪੁਸਤਕ-ਪਾਠ ਨੂੰ ਹੀ ਆਧਾਰ ਬਣਾਇਆ ਹੈ। ਅਸਾਂ ਚੌਥੀ ਐਡੀਸ਼ਨ ਦਸੰਬਰ ੧੯੬੨ ਦਾ ਹੀ ਪ੍ਰਯੋਗ ਕੀਤਾ ਹੈ, ਜੋ ਦੂਜੀ ਤੇ ਤੀਜੀ ਐਡੀਸ਼ਨ ਦਾ ਹੀ ਉਤਾਰਾ ਹੈ। ਅਸੀਂ ਉਪਰੋਕਤ ਪੁਸਤਕ ਦੇ ਪ੍ਰਕਾਸ਼ਕਾਂ ਦੇ ਧੰਨਵਾਦੀ ਹਾਂ।

੨) ਅਸਾਂ ਉਪਰੋਕਤ ਮੂਲ-ਪਾਠ ਵਿਚ ਲੋੜੀਂਦੀਆਂ ਸ਼ੁਧੀਆਂ ਤੇ ਸੋਧਾਂ ਕਰ ਲਈਆਂ

ਹਨ। ਕਈ ਥਾਵਾਂ 'ਤੇ ਬਿੰਦੀਆਂ ਟਿੱਪੀਆਂ ਲਗਾ ਦਿੱਤੀਆਂ ਗਈਆਂ ਹਨ, ਕਈ ਇਕ ਥਾਂ ਸ਼ਬਦਾਂ ਦੇ ਅੱਖਰ-ਜੋੜ ਵੀ ਠੀਕ ਕਰ ਦਿੱਤੇ ਗਏ ਹਨ। ਲੇਖਕ ਨੇ 'ਨ' ਤੇ 'ਣ' ਦੀ ਵਰਤੋਂ ਵਿਚ ਕੋਈ ਖਾਸ ਅੰਤਰ ਨਹੀਂ ਕੀਤਾ। 'ਨ' ਦੀ ਬਹੁਤੀ ਵਰਤੋਂ ਕ੍ਰਿਆਵਾਂ ਵਿਚ ਵੀ ਕੀਤੀ ਗਈ ਹੈ, ਜੋ ਅਸਾਂ ਉਸੇ ਤਰ੍ਹਾਂ ਰਹਿਣ ਦਿੱਤੀ ਹੈ, ਤਾਂ ਜੋ ਅਠਾਰ੍ਹਵੀਂ ਉਨ੍ਹੀਵੀਂ ਸਦੀ ਦੀ ਲਿਖਤ ਦੇ ਮੂਲ ਗੁਣ ਸਥਿਰ ਰਹਿਣ। ਇਹ ਸ਼ਬਦਾਂ ਤਕ ਜੋੜਾਂ ਦੀ ਖੋਜ ਵਿਚ ਸਹਾਈ ਹੁੰਦੇ ਹਨ। ਇਸੇ ਤਰ੍ਹਾਂ ਉਨ੍ਹਾਂ ਸਮਿਆਂ ਵਿਚ ਕ੍ਰਿਆਵਾਂ ਵਿਚ 'ਯ' (ਜ) ਦਾ ਪ੍ਰਯੋਗ ਆਮ ਸੀ, ਉਹ ਉਸੇ ਤਰ੍ਹਾਂ ਰਹਿਣ ਦਿੱਤਾ ਗਿਆ ਹੈ।

੩) ਕਈ ਥਾਵਾਂ 'ਤੇ ਲੋੜੀਂਦੇ ਪਾਠਾਂਤਰ † ਚਿੰਨ੍ਹ ਲਾ ਕੇ ਹੇਠਾਂ ਪਗ ਟੂਕ ਤੋਂ ਇਕ ਪਾਸੇ ਜਾਂ ਪੰਨੇ ਦੇ ਅੰਤਲੇ ਭਾਗ ਵਿਚ † ਪਾਠਾਂਤਰ :-- ਲਿਖ ਕੇ ਦੇ ਦਿੱਤੇ ਗਏ ਹਨ। ਪਾਠਾਂਤਰ ਕੋਈ ਬਹੁਤੇ ਨਹੀਂ। ਬਾਜ਼ਾਰੀ ਐਡੀਸ਼ਨਾਂ ਦੇ ਪਾਠਾਂਤਰ ਅਸਾਂ ਨਹੀਂ ਦਿੱਤੇ।

੪) ਕਈ ਥਾਂ 'ਚੌਪਈ' ਹੇਠ ਚਾਰ ਤੁਕਾਂ ਨਹੀਂ ਮਿਲੀਆਂ, ਉਨ੍ਹਾਂ ਦੀ ਥਾਂ ਜਿਹੜੀਆਂ ਵੀ ਦੋ ਜਾਂ (ਕਈ ਥਾਈਂ) ਤਿੰਨ ਤੁਕਾਂ ਮਿਲੀਆਂ, ਉਹ ਹੀ ਦੇ ਦਿੱਤੀਆਂ ਗਈਆਂ ਹਨ ਤੇ ਅੱਗੇ ਬਿੰਦੀਆਂ... ... ਲਗਾ ਦਿੱਤੀਆਂ ਗਈਆਂ ਹਨ ਜੋ ਇਹ ਦਸਦੀਆਂ ਹਨ ਕਿ ਪਾਠ ਹਾਲੀ ਅਗਾਂਹ ਟੁਰਦਾ ਹੈ ਤੇ ਇਹ ਤੁਕਾਂ ਚੌਪਈ ਦੀਆਂ ਪੂਰੀਆਂ ਨਹੀਂ।

੫) ਪ੍ਰਸੰਗਾਂ ਜਾਂ ਭਾਗਾਂ ਦੇ ਸ਼ੀਰਸ਼ਕ ਕਰਤਾ ਵਾਲੇ ਹੀ ਦਿੱਤੇ ਹਨ, ਪ੍ਰੰਤੂ ਉਪ-ਸ਼ੀਰਸ਼ਕ ਜੋ 'ਖਾਲਸਾ ਸਮਾਚਾਰ' ਪ੍ਰਕਾਸ਼ਨ ਵਿਚ ਦਿੱਤੇ ਗਏ ਹਨ, ਉਨ੍ਹਾਂ ਦੀ ਥਾਂ ਮੂਲ ਪਾਠ ਵਿਚੋਂ 'ਕੇਂਦਰੀ ਤੁਕ' ਉਪ-ਸ਼ੀਰਸ਼ਕ ਦੇ ਤੌਰ 'ਤੇ ਬਰੈਕਟਾਂ ਵਿਚ ਦੇ ਦਿੱਤੀ ਗਈ ਹੈ, ਜੋ ਉਸ ਪ੍ਰਸੰਗ ਜਾਂ ਭਾਗ ਦੇ ਕੇਂਦਰੀ ਭਾਵ ਜਾਂ ਸਾਰ ਵੱਲ ਸੰਕੇਤ ਕਰਦੀ ਹੈ। ਜਿਵੇਂ– 'ਸਾਖੀ ਅਹਿਮਦ ਸ਼ਾਹ ਕੀ ਔ ਭਰਤਪੁਰੀਏ ਜਵਾਹਰ ਮੱਲ ਔ ਨਜੀਬ ਖਾਨ ਰੁਹੇਲੇ ਕੀ' ਪ੍ਰਸੰਗ ਦੇ ਸ਼ੀਰਸ਼ਕ ਹੇਠ ਉਸੇ ਪ੍ਰਸੰਗ ਦੀ ਟੂਕ ('ਰਹਜੋ ਜੱਸ ਜਗ ਛਾਇ ਸਪੂਤ ਜਵਾਹਰ ਮੱਲ ਭਯੋ') ਬਰੈਕਟਾਂ ਵਿਚ ਤੇ ਉਲਟੇ ਕਾਮਿਆਂ ਵਿਚ ਦਿੱਤੀ ਗਈ ਹੈ। ਮੂਲ ਪਾਠ ਵਿਚ ਇਸ ਤੁਕ ਨੂੰ ਸ਼ੋਖ ਅੱਖਰਾਂ ਜਾਂ ਹੇਠ ਲਕੀਰ ਲਾ ਕੇ ਛਾਪਣਾ ਉਚਿਤ ਸਮਝਿਆ ਗਿਆ ਹੈ। ਇਸੇ ਤਰ੍ਹਾਂ 'ਫੂਲਕਿਆਂ ਕਾ ਪ੍ਰਸੰਗ' ਸ਼ੀਰਸ਼ਕ ਹੇਠ ਬਰੈਕਟਾਂ ਵਿਚ ('ਕਹਜੋ ਇਸੈ ਹਮ ਦੀਨੋਂ ਰਾਜ'...) ਉਪ-ਸ਼ੀਰਸ਼ਕ ਦਿੱਤਾ ਹੈ। ਤਤਕਰੇ ਵਿਚ ਵੀ ਇਹੀ 'ਉਪ ਸ਼ੀਰਸ਼ਕ' ਰੱਖੇ ਗਏ ਹਨ।

੬) 'ਖਾਲਸਾ ਸਮਾਚਾਰ' ਨੇ ਇਸ ਪ੍ਰਕਾਸ਼ਨ ਦਾ ਨਾਮ 'ਪ੍ਰਾਚੀਨ ਪੰਥ ਪ੍ਰਕਾਸ਼' ਦਿੱਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਜਿਥੇ ਕਿਧਰੇ ਇਸ ਵਿਚੋਂ ਟੂਕਾਂ ਦਿੱਤੀਆਂ ਹਨ ਤਾਂ ਸੰਖੇਪ 'ਪ੍ਰਾ.ਪੰ.ਪ੍ਰ.' ਅੱਖਰਾਂ ਵਿਚ ਸੰਕੇਤ ਕੀਤਾ ਹੈ। ਪਰੰਤੂ ਰਤਨ ਸਿੰਘ ਭੰਗੂ ਕਰਤਾ ਗ੍ਰੰਥ ਨੇ ਅੰਤ ਉਤੇ ਇਸ ਗ੍ਰੰਥ ਦਾ ਨਾਮ ਆਪ ਹੀ 'ਗੁਰ ਪੰਥ ਪ੍ਰਕਾਸ਼' ਲਿਖਿਆ ਹੈ, ਜਿਵੇਂ :

**ਸਵੈਯਾ–**

'ਗੁਰ ਪੰਥ ਪ੍ਰਕਾਸ਼' ਭਯੋ ਯਹ ਪੂਰਣ, ਜਿਮ ਪੰਥ ਭਯੋ ਤਿਮ ਹੀ ਲਿਖ ਦੀਨਾ। ਜਾਂ ਇਸ ਤੋਂ ਪਹਿਲੇ ਦੋਹਰੇ ਵਿਚ ਇਸ ਪ੍ਰਕਾਰ ਅੰਕਿਤ ਕੀਤਾ ਹੈ:

'ਤਹਿਂ ਗੁਰ ਪੰਥ ਪ੍ਰਕਾਸ਼' ਗ੍ਰੰਥ ਲਿਖ...

ਇਸ ਲਈ ਅਸਾਂ ਵੀ ਇਸ ਗ੍ਰੰਥ ਦਾ ਨਾਮ ਕਰਤਾ ਦੇ ਰੱਖੇ ਹੋਏ ਨਾਮ ਵਾਲਾ ਹੀ

ਰਖਿਆ ਹੈ ਅਰਥਾਤ 'ਸ੍ਰੀ ਗੁਰ ਪੰਥ ਪ੍ਰਕਾਸ਼' ਕ੍ਰਿਤ ਰਤਨ ਸਿੰਘ ਭੰਗੂ ਸ਼ਹੀਦ (ਕਿਉਂ ਜੋ ਕਰਤਾ ਸ਼ਹੀਦਾਂ ਦੀ ਮਿਸਲ ਵਿਚੋਂ ਸੀ) ਆਦਿ ਵਿਚ ਵੀ ਗ੍ਰੰਥ ਦਾ ਨਾਮ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ:

'ਅਥ ਸ੍ਰੀ ਗੁਰ ਪੰਥ ਪ੍ਰਕਾਸ਼ ਗ੍ਰੰਥੇ'

੭) ਇਸ ਗ੍ਰੰਥ ਦੇ ਮੂਲ ਹਾਲਾਤ ਸਰ ਡੇਵਿਡ ਆਕਟਰ ਲੋਨੀ *(Sir David Ochterlony)* ਦੀ ਪ੍ਰੇਰਣਾ ਕਰ ਕੇ ਕਪਤਾਨ ਮਰੇ *(Captain Murray)* ਨੇ ਕਰਤਾ ਰਤਨ ਸਿੰਘ ਭੰਗੂ ਤੋਂ ਸੁਣ ਕੇ ਲੁਧਿਆਣਾ ਵਿਖੇ ਸੰਮਤ ੧੮੬੬ (੧੮੦੯ ਈ:) ਵਿਚ ਲਿਖੇ। ਓਹੀ ਹਾਲਾਤ ਕਰਤਾ ਨੇ ਛੰਦ ਰਚਨਾ ਵਿਚ ਸੰਮਤ ੧੮੯੮ (੧੮੪੧ ਈ:) ਵਿਚ 'ਸ੍ਰੀ ਗੁਰ ਪੰਥ ਪ੍ਰਕਾਸ਼' ਨਾਮ ਹੇਠ ਅੰਕਿਤ ਕੀਤੇ।

ਇਸੇ 'ਗੁਰ ਪੰਥ ਪ੍ਰਕਾਸ਼' ਦੇ ਆਧਾਰ 'ਤੇ ਵਿਸਤਾਰ ਸਹਿਤ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਛੰਦਾ-ਬੰਦੀ ਵਿਚ ਰਚਿਆ। ਭਾਈ ਸੰਤੋਖ ਸਿੰਘ ਜੀ ਨੇ ਆਪਣਾ ਪ੍ਰਸਿੱਧ ਗ੍ਰੰਥ 'ਗੁਰ ਪ੍ਰਤਾਪ ਸੂਰਯ' ਸੰਮਤ ੧੯੦੦ (੧੮੪੩ ਈ:) ਵਿਚ ਸਮਾਪਤ ਕੀਤਾ।

ਇਸ ਤਰ੍ਹਾਂ ਭਾਈ ਰਤਨ ਸਿੰਘ ਭੰਗੂ ਦਾ 'ਗੁਰ ਪੰਥ ਪ੍ਰਕਾਸ਼' ਸਭ ਤੋਂ ਪੁਰਾਣਾ ਤੇ ਪ੍ਰਮਾਣੀਕ ਸਿੱਖ ਜਾਂ ਖਾਲਸਾ ਇਤਿਹਾਸ ਕਿਹਾ ਜਾ ਸਕਦਾ ਹੈ। ਇਸ ਪਾਸੇ ਸਭ ਤੋਂ ਪਹਿਲਾ ਜਤਨ ਭਾਈ ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਨੇ ਕੀਤਾ ਸੀ, ਜੋ ਸੰਮਤ ੧੮੨੬ (੧੭੬੯ ਈ:) ਦੀ ਰਚਨਾ ਹੈ।

ਸਹੀ/-

(ਡਾ: ਜੀਤ ਸਿੰਘ ਸੀਤਲ)

# ਸਮੇਂ-ਇਤਿਹਾਸਕ ਪਿਛੋਕੜ

'ਗੁਰ ਪੰਥ ਪ੍ਰਕਾਸ਼' ਇਕ ਪ੍ਰਕਾਰ ਦਾ ਅਸਲ ਸਿੱਖ-ਉਤਪਤੀ ਤੇ ਵਿਕਾਸ ਦੇ ਵਿਸ਼ੇ ਨੂੰ ਕੇਂਦਰਤ ਕਰਦਾ ਹੈ। ਸਿੱਖਾਂ ਦੀ ਉਤਪਤੀ ਤੇ ਉਨ੍ਹਾਂ ਦਾ ਪਾਤਸ਼ਾਹੀ ਦਾ ਮਾਲਕ ਬਣਨਾ ਜਾਂ ਦੇਸ਼ ਵਿਚ ਖਾਲਸਾ ਪਾਤਿਸ਼ਾਹੀ ਸਥਾਪਤ ਕਰਨ ਪੁਰ ਬਲ ਦਿੱਤਾ ਗਿਆ ਹੈ, ਕਿਉਂ ਜੋ ਇਹ ਗ੍ਰੰਥ ਇਕ ਵਿਸ਼ੇਸ਼ ਪ੍ਰਸ਼ਨ ਦੇ ਉਤਰ ਵਜੋਂ ਰਚਿਆ ਗਿਆ ਤੇ ਪ੍ਰਸ਼ਨ ਸਾਫ, ਸਪੱਸ਼ਟ ਤੇ ਸਿੱਧਾ ਹੈ ਕਿ ਸਿੰਘਾਂ ਦੀ ਉਤਪਤੀ ਕਿਵੇਂ ਹੋਈ ਤੇ ਕਿਸ ਤਰ੍ਹਾਂ ਖਾਲਸੇ ਨੇ ਰਾਜ ਪਾਇਆ, ਖਾਸ ਕਰ ਉਸ ਸਮੇਂ ਜਦ ਮਹਾਨ ਸ਼ਕਤੀਸ਼ਾਲੀ ਮੁਗ਼ਲ ਹਕੂਮਤ ਇਤਨੀ ਵਿਸ਼ਾਲ ਤੇ ਕਈ ਜਜ਼ੀਰਿਆਂ, ਸਮੁੰਦਰਾਂ ਤਕ ਫੈਲੀ ਹੋਈ ਸੀ, ਇਹ ਕਿਵੇਂ ਹੋ ਸਕਦਾ ਹੈ ਕਿ ਸਾਧਾਰਨ ਬੱਕਰੀਆਂ, ਲੇਲਿਆਂ ਵਰਗੀ ਰੱਯਤ ਸ਼ੇਰ ਬਣ ਗਈ, ਜਾਂ ਉਨ੍ਹਾਂ ਚਿੜੀਆਂ ਨੇ ਬਾਜ ਕਿਵੇਂ ਮਾਰ ਲਏ- ਅਜਿਹੇ ਖਾਲਸੇ ਵਿਚ ਅਜਿਹੀ ਸ਼ਕਤੀ ਕਿਵੇਂ ਆ ਗਈ- ਇਹ ਹੈ ਵੀ ਹੈਰਾਨੀ ਵਾਲੀ ਗੱਲ ਸੀ। ਭੰਗੂ ਲਿਖਦਾ ਹੈ:

*'ਤਬ ਜ਼ੂਨੈਲ ਸੋਚ ਚਿਤ ਆਈ। ਹੁਤੀ ਜੁ ਬਾਤ ਪਤਿਸ਼ਾਹ ਲਿਖਾਈ।'*

ਤਾਂ ਜ਼ੂਨੈਲ ਅਖਤਰਲੋਨੀ ਨੇ ਮਾਲੀ ਕਪਤਾਨ ਨੂੰ ਬੁਲਾ ਕੇ ਉਪਰੋਕਤ ਪ੍ਰਸ਼ਨ ਦੇ ਉਤਰ ਲਈ ਕਿਹਾ, ਕਿਉਂ ਜੋ ਉਹ ਦਿੱਲੀ ਦੇ ਆਖਰੀ ਮੁਗ਼ਲ ਬਾਦਸ਼ਾਹ ਨੇ ਲਿਖਵਾਈ ਸੀ ਕਿ ਸਿੱਖ ਤਾਂ ਰੱਯਤ ਸਨ, ਪਾਤਸ਼ਾਹੀ ਤਾਂ ਮੁਗ਼ਲਾਂ ਦੀ ਹੀ ਸੀ, ਮੁਗ਼ਲਾਂ ਨੇ ਕਿਸੇ ਤੋਂ ਲਈ ਨਹੀਂ, ਨਾ ਕੋਈ ਹੋਰ ਮੁਗ਼ਲਾਂ ਕੋਲੋਂ ਰਾਜ ਲੈ ਸਕਿਆ ਹੈ, ਮੁਸਲਮਾਨ, ਤੁਰਕ ਜਾਂ ਮੁਗ਼ਲ ਹਕੂਮਤ ਭਲਾ ਕਦੋਂ ਸੱਚ ਦੱਸ ਸਕਦੀ ਸੀ ਜਾਂ ਇਹ ਮੰਨ ਸਕਦੀ ਸੀ ਕਿ ਖਾਲਸਾ ਪੰਥ ਮੁਗ਼ਲਾਂ ਕੋਲੋਂ ਹਕੂਮਤ ਖੋਹ ਕੇ ਪੰਜਾਬ ਵਿਚ ਖਾਲਸਾ ਰਾਜ ਸਥਾਪਤ ਕਰ ਚੁਕਾ ਸੀ?

*ਜ਼ੂਨੈਲ ਅਗੇ ਥੋ ਮਾਲੀ ਕਪਤਾਨ। ਜਿਹ ਜਾਨਤ ਹੈ ਬਹੁਤ ਜਹਾਨ॥੧੦॥*
*ਤਿਸ ਕੋ ਕਹਜੋ ਜ਼ੂਨੈਲ ਬੁਲਾਇ। ਬਹਾਇ ਪਾਸ ਉਸ ਖ਼ੂਬ ਸਮਝਾਇ।*
*ਸਿੰਘਨ ਕੀ ਉਤਪਤੀ ਲਿਖਾਯੋ। ਜਿਮ ਕਰ ਖਾਲਸੋ ਰਾਜ ਆਦ ਪਾਯੋ।*

ਤੇ ਕਪਤਾਨ ਕੋਲੋਂ ਜ਼ੂਨੈਲ ਇਹ ਵੀ ਪੁਛਦਾ ਹੈ ਕਿ ਜੋ ਦਿਲੀਪਤੀ ਮੁਗ਼ਲ ਬਾਦਸ਼ਾਹ ਨੇ ਕਿਹਾ ਹੈ ਕੀ ਉਹ ਸੱਚ ਹੈ ਜਾਂ ਇਸ ਵਿਚ ਉਸ ਦੀ ਖੋਟੀ ਨੀਯਤ ਕੋਈ ਕੰਮ ਕਰਦੀ ਦਿਸਦੀ ਹੈ। ਵਿਸ਼ੇਸ਼ ਕਰ ਕੇ ਹਿੰਦੂਆਂ-ਤੁਰਕਾਂ ਦਾ ਕੋਈ ਮੇਲ ਨਹੀਂ, ਇਸ ਲਈ ਮੁਸਲਮਾਨ ਹਾਕਮ ਕਦ ਸੱਚ ਕਹਿ ਸਕਦਾ ਹੈ:

*ਜਿਮ ਕਹੀ ਦਿੱਲੀਪਤਿ ਤਿਮ ਹੈ ਸਾਤਿ। ਕੈ ਕੁਛ ਲਗਾਯੋ ਮੁਗ਼ਲਨ ਘਾਤ।*
*ਹਿੰਦੂ ਤੁਰਕਨ ਮੇਲ ਕੁਛ ਨਾਹਿੰ। ਮੁਸਲਮਾਨ ਕਦ ਸਚ ਕਹਾਇੰ।*

ਇਹ ਪੰਜਾਬ ਦੇ ਜੱਟ-ਬੂਟਾਂ (ਜਾਂ ਖਾਲਸਾ) ਨੇ ਕਿਵੇਂ ਸ਼ਾਹਿ ਦੇ ਸੂਬੇ ਮਾਰ ਲਏ ਤੇ ਏਡੀ ਵੱਡੀ ਸ਼ਾਹ ਦੀ ਹਕੂਮਤ ਰੱਯਤ ਕੋਲੋਂ ਕਿਵੇਂ ਹਾਰ ਗਈ?

*ਕਿਮ ਕਰ ਜੱਟਨ ਸ਼ਾਹਿ ਸੂਬੇ ਮਾਰੇ। ਸ਼ਾਹਿ ਰੱਯਤ ਤੇ ਕਿਮ ਕਰ ਹਾਰੇ?*
*ਬਾਈ ਸੂਬੇ ਮੁਗ਼ਲਨ ਪਾਹਿ। ਕਈ ਜਜ਼ੀਰੈ ਸਾਮੁੰਦ੍ਰ ਮਾਹਿ॥੧੩॥*
*ਸਾਰੀ ਹਿੰਦ ਚੁਗੱਤਿਨਿ ਪਾਸ। ਕੌਨ ਗਜ਼ਬ ਕਰ ਏ ਭਏ ਨਾਸ?*

ਜਾਂ ਫਿਰ :

*'ਛੇਲੀਅਨ ਮਾਰੇ ਸ਼ੇਰ ਕਿਮ, ਕਿਮ ਬਟੇਰਨ ਮਾਰੇ ਬਾਜ?*
*ਹਾਕਮ ਮਾਰੇ ਰੱਯਤੈਂ ਯਹ ਕਰਮਾਤਹਿੰ ਕਾਜ॥੧੫॥*

ਤੇ ਇਹ ਹੈ ਵੀ ਕਰਾਮਾਤੀ ਕਾਜ ਸੀ, ਜੋ ਰੱਯਤ (ਮੁੱਠੀ ਭਰ ਖਾਲਸਾ ਪੰਥ) ਨੇ ਉੱਠ ਕੇ ਹਾਕਮਾਂ ਨੂੰ ਮਾਰ ਲਿਆ ਸੀ। ਵਾਕਈ, ਪੰਥ ਵਿਚ ਕਿਛੁ ਸ਼ਕਤੀ ਹੋਵੇਗੀ, ਪੰਥ ਇੰਨਾ ਹੀ ਡਾਢਾ ਸੀ, ਡਾਢੇ ਪੰਥ ਦਾ ਬਲ ਤਾਂ ਦੱਸ?

*'ਹੈ ਇਨ ਮੈਂ ਕਿਛੁ ਸ਼ਕਤ ਬਲ ਕੈ ਕਿਸ ਡਾਢੇ ਪੰਥ?*

*ਲਿਖੋ ਹਕੀਕਤ ਇਨ ਸਭੋ ਤੌ ਯਹ ਪਾਈਏ ਅੰਤ।'*

ਤੇ ਪਤਾ ਲੱਗ ਜਾਵੇਗਾ ਕਿ ਦਿੱਲੀ ਦੇ ਸ਼ਾਹ ਨੇ ਝੂਠ ਕਿਹਾ ਹੈ ਜਾਂ ਸੱਚ। ਸੱਚ ਝੂਠ ਦਾ ਨਿਸਤਾਰਾ ਹੋ ਜਾਣਾ ਚਾਹੀਦਾ ਹੈ, ਝੂਠ ਤੋਂ ਸੱਚ ਨੂੰ ਨਿਆਰਾ ਕਰਨਾ ਜ਼ਰੂਰੀ ਹੈ:

*'ਕਹਯੋ ਕੂੜ ਜੁ ਹੁਇ ਪਤਿਸ਼ਾਹਿ। ਦੇਇ ਬਾਤ ਮੋਹਿ ਕੂੜਿ ਕਰਾਹਿ।'*

... ... ... ... ... ...

*ਜੋਊ ਸ਼ਾਹਿ ਹੈ ਝੂਠ ਉਚਾਰਾ। ਸਾਚ ਝੂਠੁ ਕਰ ਲੇਹੁ ਨਿਆਰਾ।*

ਅਤੇ ਜਿਸ ਤਰ੍ਹਾਂ ਸਿੰਘਾਂ ਨੇ ਰਾਜ ਮੱਲ ਲਿਆ, ਉਹ ਸਾਰਾ ਹਾਲ ਲਿਖਣਾ ਜ਼ਰੂਰੀ ਹੈ:

*ਦੋਹਰਾ॥*

*ਜਿਮ ਸਿੰਘਨ ਰਾਜ ਮੱਲਿਓ ਸਭ ਭਾਂਤ ਲਿਖਾਯੋ ਸਾਲ।*
*ਸੁਨ ਝੇੜੋ ਸਭ ਖਾਲਸੈ ਜਾਨਯੋ ਜੱਗ ਹਵਾਲ।*

ਇਹ ਗੱਲ ਜੋ ਜਰਨੈਲ ਕਪਤਾਨ ਮਰੇ ਤੋਂ ਪੁੱਛਦਾ ਹੈ, 'ਮਰੀ ਜਾਂ ਮਾਲੀ' ਕਪਤਾਨ, ਕਰਤਾ 'ਗੁਰ ਪੰਥ ਪ੍ਰਕਾਸ਼' ਤੋਂ ਪੁਛਦਾ ਹੈ:

*ਦੋਹਰਾ॥*

*'ਤੌਂ ਮਾਲੀ ਨੈ ਹਮ ਕਹਯੋ ਇਤਨੀ ਬਾਤ ਬਤਾਹੁ।*
*ਸਿੰਘਨ ਪਾਯੋ ਰਾਜ ਕਿਮ ਔ ਦੀਨੋ ਕਿਨ ਪਤਿਸ਼ਾਹੁ'॥੩੩॥*

ਭਾਵੇਂ 'ਮਰੀ' ਨੇ ਜਰਨੈਲ ਦੇ ਹੁਕਮ ਦੀ ਪਾਲਣਾ ਕਰਦੇ ਹੋਇਆਂ ਮੌਲਵੀ ਬੂਟੇ ਸ਼ਾਹ ਨੂੰ ਅਜਿਹੀ ਗੱਲ ਦੱਸਣ ਲਈ ਅਤੇ ਪੂਰੀ ਕਿਤਾਬ (ਇਤਿਹਾਸ) ਲਿਖਣ ਲਈ ਕਿਹਾ ਸੀ ਤੇ ਬੂਟੇ ਸ਼ਾਹ ਦਾ ਲਿਖਿਆ ਖਰੜਾ 'ਮਰੀ' ਕਪਤਾਨ ਪਾਸ ਮੌਜੂਦ ਸੀ, ਉਹ ਉਸ ਲਿਖਤ ਦੀ ਤਸਦੀਕ ਜਾਂ ਤਰਦੀਦ ਕਰਵਾਉਣਾ ਚਾਹੁੰਦਾ ਸੀ, ਜਰਨੈਲ ਵਾਂਗ ਝੂਠ ਸੱਚ ਦਾ ਨਿਸਤਾਰਾ ਕਰਨਾ ਚਾਹੁੰਦਾ ਸੀ, ਇਹ ਜਾਣਨਾ ਚਾਹੁੰਦਾ ਸੀ ਕਿ ਉਸ ਵਿਚ ਕਿੰਨਾ-ਕੁ ਰਲਾ ਹੈ :

*'ਮਰੀ' ਹੁਕਮ ਲੈ ਉੱਦਮ ਕੀਯੋ। ਬੂਟੈ ਸ਼ਾਹਿ ਮੌਲਵੀ ਸਦ ਲੀਯੋ।*
*ਲਿਖਨ ਕਤਾਬ ਉਸੈ ਫੁਰਮਾਯੋ।'ਸਿੰਘਨ ਕੀ ਉਤਪਤੀ ਲਿਖਾਯੋ'॥੨੩॥*
*ਜਿਮ ਹੁਇ ਸੱਚ ਸੋਊ ਮੈਂ ਲਿਖੈਯੋ। ਯਾ ਮੈਂ ਝੂਠ ਨ ਕਛੁ ਰਲੈਯੋ।*

ਕਰਤਾ 'ਗੁਰ ਪੰਥ ਪ੍ਰਕਾਸ਼' ਲੁਧਿਆਣਾ ਉਸੇ ਕਚਹਿਰੀ ਵਿਚ ਜਾਂਦਾ ਸੀ ਤੇ ਕਪਤਾਨ 'ਮਰੀ' ਨਾਲ ਉਸ ਦੀ ਗੋਸ਼ਟੀ ਹੁੰਦੀ ਰਹਿੰਦੀ ਸੀ, ਇਸ ਲਈ 'ਕਰਤਾ' ਕਪਤਾਨ ਪਾਸੋਂ ਬੂਟੇ ਸ਼ਾਹ ਦੀ ਕਿਤਾਬ ਵੇਖ ਕੇ ਇਸ ਨਿਰਣੈ 'ਤੇ ਪੁੱਜਦਾ ਹੈ ਕਿ 'ਇਨ ਗਲ ਖਾਲਸੈ ਕਹੀ ਨ ਸਾਰੀ' ਤੇ ਇਹ ਰਾਏ ਉਸ ਨੇ ਕਪਤਾਨ ਨੂੰ ਪੁਸਤਕ ਪੜ੍ਹਨ ਪਿਛੋਂ ਦਿੱਤੀ, ਜਿਸ ਦੇ ਫਲਸਰੂਪ ਕਪਤਾਨ ਨੇ ਉਸ ਨੂੰ 'ਖਾਲਸੇ ਦੀ ਉਤਪਤੀ' ਲਿਖਣ ਲਈ ਕਿਹਾ:

*'ਉਸ ਕੋ ਦੇਖ ਹਮ ਬਾਤ ਉਚਾਰੀ। ਇਨ ਗਲ ਖਾਲਸੈ ਕਹੀ ਨ ਸਾਰੀ'॥੨੭॥*
*ਦੋਹਰਾ॥ ਸੋ ਮਰੀ ਹਮਾਰੋ ਮਿਤ ਭਯੋ, ਮੁਹਿ ਫਿਰ ਕਹਯੋ ਬੁਲਵਾਇ।*
*'ਜਿਮ ਉਤਪਤਿ ਭਈ ਖਾਲਸੇ ਤਿਮ ਤੁਮ ਦੇਹੁ ਲਿਖਾਇ'॥੨੮॥*

ਤੇ ਲੇਖਕ ਨੇ ਕਪਤਾਨ 'ਮਰੀ' ਨੂੰ 'ਇਤਨੀ ਕੁ ਬਾਤ' ਦੱਸਣ ਲਈ ਕਿਹਾ ਸੀ ਕਿ:

*ਦੋਹਰਾ॥*

*ਤੌਂ ਮਾਲੀ ਨੈ ਹਮ ਕਹਯੋ 'ਇਤਨੀ ਬਾਤ ਬਤਾਹੁ।*
*ਸਿੰਘਨ ਪਾਯੋ ਰਾਜ ਕਿਮ, ਔ ਦੀਨੋ ਕਿਨ ਪਤਿਸ਼ਾਹੁ॥੩੩॥*

ਇਸ ਤਰ੍ਹਾਂ 'ਗੁਰ ਪੰਥ ਪ੍ਰਕਾਸ਼' "ਸਿੰਘਨ ਪਾਯੋ ਰਾਜ ਕਿਮ" ਦੀ ਵਿਆਖਿਆ ਹੈ। ਇਹ ਗ੍ਰੰਥ ਬਸ ਇਸੇ ਆਸ਼ੇ ਨਾਲ ਰਚਿਆ ਗਿਆ ਤੇ ਕੇਵਲ ਉਪਰੋਕਤ ਪ੍ਰਸ਼ਨ ਦਾ ਸਾਧਾਰਨ ਛੰਦਾ-ਬੰਦੀ ਵਿਚ ਸੁੰਦਰ ਸਵਿਸਥਾਰਤ, ਸਿੱਧਾ ਤੇ ਸਾਫ਼ ਦਿੱਤਾ ਗਿਆ ਉੱਤਰ ਹੈ ਜੋ ਸੱਚਾ ਵੀ ਹੈ ਤੇ ਸ਼ਕਤੀਸ਼ਾਲੀ ਵੀ। ਅਟੁੱਟ ਤੇ ਅਟੂਕ, ਕੋਈ ਲੇਖਕ ਦੇ ਦਿੱਤੇ ਉੱਤਰ ਨੂੰ ਝੁਠਲਾ ਨਹੀਂ ਸਕਦਾ। ਕੋਈ ਇਸ ਉੱਤਰ ਨੂੰ ਗਲਤ ਸਾਬਤ ਨਹੀਂ ਕਰ ਸਕਦਾ। ਕਰਤਾ ਨੇ ਆਪਣੇ ਸਬੂਤਾਂ ਵਜੋਂ ਸਮੁੱਚੇ ਸ਼ਹੀਦਾਂ ਦੇ ਜਿਉਂਦੇ ਜਾਗਦੇ

ਲਹੂ-ਰੱਤੇ, ਅਤਿਆਚਾਰ ਦੇ ਸ਼ਿਕਾਰ ਹੁੰਦੇ ਉਦਾਹਰਣਾਂ ਨੂੰ, ਪ੍ਰਸਤੁਤ ਕਰ ਦਿੱਤਾ ਹੈ। ਉਹ ਜ਼ਿੰਦਾ ਅਮਰ ਸ਼ਹੀਦ ਸਮੇਂ ਦੇ ਇਤਿਹਾਸ ਦੀਆਂ ਮੂੰਹ-ਬੋਲਦੀਆਂ ਤਸਵੀਰਾਂ ਹਨ, ਜ਼ੁਲਮ ਸਹਿੰਦੀਆਂ, ਜਿਊਂਦੀਆਂ-ਜਾਗਦੀਆਂ ਮੂਰਤੀਆਂ ਹਨ, ਜੋ ਸੱਚ ਦੇ ਬੋਲ, ਬੋਲ ਰਹੀਆਂ ਹਨ: ਸੱਚ ਲਈ ਜਿਊਂਦੀਆਂ ਰਹੀਆਂ, ਸੱਚ ਤੇ ਸੱਚੀ ਪਾਤਿਸ਼ਾਹੀ ਦੀ ਸਥਾਪਨਾ ਲਈ ਜੂਝਦੀਆਂ ਰਹੀਆਂ ਤੇ ਅਤਿਆਚਾਰ ਦੀ ਭੱਠੀ ਵਿਚੋਂ ਸ਼ਹਾਦਤ ਦੇ ਮਜੀਠ ਰੰਗੇ ਬਾਣਿਆਂ ਸਹਿਤ ਕੁੰਦਨ ਬਣ ਬਣ ਨਿਕਲਦੀਆਂ ਹਨ। ਸੋਨੇ ਵਾਂਗ ਢਲ-ਢਲ ਸ਼ੁੱਧ ਖਰੀ ਖਾਲਿਸ ਡਲੀ ਬਣ-ਬਣ ਨਿਕਲਦੀਆਂ ਰਹੀਆਂ। ਖਾਲਸਾ ਸ਼ੁੱਧ ਹੋ ਹੋ ਖਾਲਿਸ ਲੋਹ-ਪੁਰਸ਼ ਬਣ ਗਿਆ, ਜਿਸ ਨੇ ਅਖੀਰ ਜ਼ੁਲਮ ਜਬਰ, ਅਤਿਆਚਾਰ ਤੇ ਅਨਿਆਇ ਦੀਆਂ ਜੜ੍ਹਾਂ ਪੁੱਟ ਕੇ ਉਸ ਪੁਰ ਸਤਿਗੁਰੂ ਦੀ ਸੱਚੀ ਪਾਤਸ਼ਾਹੀ ਦਾ ਆਲੀਸ਼ਾਨ ਸੋਨ-ਸੁਨਹਿਰੀ ਮਹਿਲ ਉਸਾਰ ਕੇ ਦਮ ਲਿਆ। ਪੂਰਾ ਸੌ ਸਾਲ ਮੌਤ ਨਾਲ ਸੰਘਰਸ਼ ਕੀਤਾ। ਜ਼ਾਲਮ ਦੇ ਜ਼ੁਲਮ ਦੀ ਅਗਨੀ ਵਿਚੋਂ ਇਬਰਾਹੀਮ ਵਾਂਗ ਨਿਕਲ ਕੇ ਗੁਲਜ਼ਾਰ 'ਪੁਰ ਟੁਰਦਾ ਰਿਹਾ। ਗੁਰੂ ਤੇਗ ਬਹਾਦਰ ਦੀ ਸ਼ਹਾਦਤ (੧੬੭੫ ਈ:) ਤੋਂ ਲੈ ਕੇ ਪੂਰੀ ਇਕ ਲਾਲ ਸੁਰਖ ਅੰਗਿਆਰੇ ਵਤ ਸਾੜਦੀ ਸਦੀ ਦਾ ਲਾਲ ਸੂਹਾ ਇਤਿਹਾਸ ਹੈ, ਜਿਸ ਵਿਚ ਗੁਰੂ ਕੇ ਸਿੰਘ, ਗੁਰੂ ਦਸਮ ਪਾਤਿਸ਼ਾਹ ਦੇ ਇਨ੍ਹਾਂ ਬਚਨਾਂ ਦੀ ਪਾਲਣਾ ਹਿਤ ਆਪਣਾ ਲਹੂ ਵੀਟ-ਵੀਟ ਇਸ ਪਾਵਨ ਧਰਤਿ ਨੂੰ ਸੁਰਖ ਬਨਾਤ ਬਣਾਉਂਦੇ ਰਹੇ। 'ਗੁਰ ਪੰਥ ਪ੍ਰਕਾਸ਼' ਪੰਥ ਖਾਲਸੇ ਦਾ ਸੌ ਸਾਲਾ ਲਹੂ-ਰਤਾ ਪੈਂਡਾ ਹੈ, ਜਿਸ 'ਪੁਰ ਲਹੂ ਲੁਹਾਨ ਹੁੰਦਾ ਹੋਇਆ ਖਾਲਸਾ ਪੰਥ ਟੁਰਦਾ ਰਿਹਾ। ਅਖੀਰ ਉਸ ਮੰਜ਼ਿਲ 'ਤੇ ਪੁੱਜਣ ਲਈ ਇਕੋ ਨਿਸ਼ਾਨਾ, ਇਕੋ ਆਸ਼ਾ ਸੀ ਉਸ ਦਾ ਖਾਲਸ ਪਾਤਿਸ਼ਾਹੀ ਲੈਣ ਦਾ, ਝੂਠੀ ਪਾਤਸ਼ਾਹੀ ਖੋਹ ਕੇ, ਉਸ ਨੂੰ ਸਾੜ-ਸਵਾਹ ਕਰ, ਉਸ 'ਪੁਰ ਖਾਲਸੇ ਦੀ ਪਾਤਸ਼ਾਹੀ ਕਾਇਮ ਕਰਨ ਦਾ।

'ਗੁਰ ਪੰਥ ਪ੍ਰਕਾਸ਼' ਅਜੇਹੀ ਸੱਚੀ ਪਾਤਿਸ਼ਾਹੀ ਦੀ ਸਥਾਪਨਾ ਦਾ ਅੱਖੀਂ ਡਿੱਠਾ ਹਾਲ ਹੈ, ਸ਼ਹੀਦਾਂ ਦੇ ਮੂੰਹੋਂ ਬੋਲਦਾ, ਸ਼ਹੀਦਾਂ ਦੀ ਜ਼ਬਾਨੀ, ਸ਼ਹੀਦਾਂ, ਸਿਰ ਸ਼ਹੀਦਾਂ ਦੇ, ਸ਼ਹੀਦਾਂ ਦਾ ਇਤਿਹਾਸ ਹੈ। ਜਿਸ ਨੂੰ ਲਿਖਣ ਵਾਲਾ ਵੀ ਉਨ੍ਹਾਂ ਸ਼ਹੀਦਾਂ ਦੇ ਅੰਸ ਤੇ ਪੰਥ ਵਿਚੋਂ ਹੈ, ਸਾਚੀ ਸਾਖੀ ਹੈ ਉਸ ਦੇ ਦਾਦਿਆਂ ਬਾਬਿਆਂ ਦੀ, ਪੰਥ ਖਾਲਸੇ ਦੇ ਸੂਰਬੀਰ ਜੋਧਿਆਂ ਦੀ, ਨੰਗੇ ਧੜ ਲੜਨ ਵਾਲੇ ਜਾਂ ਜਾਂ-ਬਾਜ਼ਾਂ ਦੀ, ਗੁਰੂ ਕੇ ਲਾਲਾਂ ਦੀ, ਗੁਰੂ ਕੇ ਭੁਜੰਗੀਆਂ ਦੀ, ਸੱਚੀ ਵਿਥਿਆ ਤੇ ਸੁੱਚੀ ਵਿਆਖਿਆ ਹੈ, ਇਸੇ ਲਈ ਇਸ ਗ੍ਰੰਥ ਦੀ ਪ੍ਰਿਸ਼ਟ ਭੂਮੀ ੧੬੭੫ ਤੋਂ ੧੭੭੫ ਈ. ਤਕ ਦੀ ਲਾਲ ਸੂਹੀ ਦਿਸਦੀ ਹੈ, ਕਾਲੀ ਬੋਲੀ ਅੰਨ੍ਹੀ ਅੰਨ੍ਹੇਰੀ ਰਾਤ ਪਿਛੋਂ ਨੂਰਾਨੀ ਲਾਲ ਸੂਹੀ ਊਸ਼ਾ ਦੀ, ਜਿਸ ਨੇ ਝਟ ਕੁ ਮਗਰੋਂ ਮੱਘਦੇ ਸੂਰਜ ਦਾ ਸੁਨਹਿਰੀ ਪੌੜਾ, ਉੱਜਲ ਆਕਾਸ਼ ਦੇ ਚਿੱਟੇ ਚਾਂਦੀਵੰਨੇ ਥਾਲ ਵਿਚ ਲਿਆ ਪਰੋਸਣਾ ਹੈ।

'ਗੁਰ ਪੰਥ ਪ੍ਰਕਾਸ਼' ਸਿੱਖ-ਪੰਥ ਦੀ ਉਤਪਤੀ ਤੇ ਖਾਲਸੇ ਪੰਥ ਦਾ ਉਥਾਨ ਹੈ। ਗੁਰੂ ਤੇਗ ਬਹਾਦਰ ਦੀ ਬੇਮਿਸਾਲ ਸ਼ਹਾਦਤ ਉਪਰੰਤ ਖਾਲਸੇ ਦੀ ਸਾਜਣਾ, ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਸੰਸਕਾਰ ਦੀ ਵਿਆਖਿਆ ਪਿੱਛੋਂ ਪੰਥ ਪਸਰਨ ਦੀ ਸਾਖੀ ਸ਼ੁਰੂ ਹੋ ਜਾਂਦੀ ਹੈ। ਇਹੀ 'ਗੁਰ ਪੰਥ ਪ੍ਰਕਾਸ਼' ਦਾ ਲਿਸ਼ਕਦਾ ਪਿੰਡਾ ਹੈ ਤੇ ਦਸਮ ਪਾਤਸ਼ਾਹ ਦੀ ਬਖਸ਼ੀ ਹੋਈ ਕਲਾ ਦਾ ਪਸਾਰਾ ਹੈ। ਵਾਸਤਵ ਵਿਚ ਇਹ ਖਾਲਸੇ ਦੇ ਪਸਰਨ ਤੇ ਸਾਗਰ ਵਾਂਗ ਵਧਣ ਦੀ ਸਾਖੀ ਹੈ ਜੋ ਪੂਰੀ ਅਠ੍ਹਾਰਵੀਂ ਸਦੀ ਉਪਰ ਸੂਹੀ ਬਨਾਤ ਵਾਂਗ ਫੈਲੀ ਹੋਈ ਹੈ। ਇਸ ਦੌਰਾਨ ਦਿੱਲੀ, ਸਰਹਿੰਦ, ਲਾਹੌਰ, ਜਲੰਧਰ, ਕਸੂਰ, ਮੁਲਤਾਨ ਦੀਆਂ ਸਾਰੀਆਂ ਹਕੂਮਤਾਂ, ਸਾਰੇ ਜ਼ੁਲਮੀ ਰਾਜ ਤੇ ਹੈਂਕੜਬਾਜ਼ ਨਵਾਬ ਤੇ ਫਿਰ ਨਾਦਰ ਤੇ ਅਹਿਮਦਸ਼ਾਹ ਅਬਦਾਲੀ ਵਰਗੇ ਲੁਟੇਰੇ ਅੱਡੀ ਚੋਟੀ ਦਾ ਜ਼ੋਰ ਲਾ ਥੱਕੇ ਕਿ ਇਸ ਵਧਦੇ ਪੰਥ ਦੀ ਉਮਡਦੀ ਨਦੀ ਨੂੰ ਡੱਕਿਆਂ, ਰੋੜਿਆਂ, ਤੀਲ੍ਹਿਆਂ ਨਾਲ ਕਿਵੇਂ ਰੋਕੀਏ, ਉਨ੍ਹਾਂ ਜੋ ਜੋ ਜ਼ੁਲਮ, ਜਬਰ ਤੇ ਅਤਿਆਚਾਰ ਮੰਗੋਲ ਜਾਂ ਪਠਾਣ ਪੱਥਰ-ਹਿਰਦਾ ਸੋਚ ਸਕਦਾ ਹੈ, ਸਾਰੇ ਕੀਤੇ। ਸਿੰਘਾਂ ਦੇ ਬੰਦ-ਬੰਦ ਕੱਟੇ, ਉਨ੍ਹਾਂ ਨੂੰ ਜ਼ਿੰਦਾ ਸਾੜਿਆ, ਉਨ੍ਹਾਂ ਦੀਆਂ ਖੋਪਰੀਆਂ ਲਾਹੀਆਂ, ਪੁੱਠੀਆਂ ਖੱਲਾਂ ਭੇਡਾਂ ਲੇਲਿਆਂ ਵਤ ਲਾਹ ਲਾਹ ਸੁੱਕਣੇ ਪਾਈਆਂ, ਉਨ੍ਹਾਂ ਨੂੰ ਚਰਖੜੀਆਂ 'ਤੇ ਚਾੜ੍ਹਿਆਂ, ਉਨ੍ਹਾਂ ਦੇ ਪਿੰਡਾਂ ਦੇ ਪਿੰਡ ਸਾੜ ਸਵਾਹ ਕਰ ਦਿੱਤੇ, ਸਾਰੇ ਮੁਲਖ ਵਿਚ ਕਿਧਰੇ ਕਿਸੇ ਸਿੰਘ ਨੂੰ ਦਿਸਣ ਜੋਗ ਨਾ ਰਹਿਣ ਦਿੱਤਾ। ਨਿਹੱਥੇ ਸਿੰਘ ਨੰਗੇ ਪਿੰਡੇ ਲੜਦੇ ਰਹੇ, ਸਾਰੀ ਸਮੁੱਚੀ ਕੌਮ ਵਹੀਰ ਬਣ ਜੰਗਲੋਂ ਜੰਗਲ, ਥਲੋਂ ਥਲ ਫਿਰਦੀ, ਖੇਤਾਂ, ਖੱਡਾਂ, ਖੂਹਾਂ, ਘੁਰਨਿਆਂ, ਝੰਗੀਆਂ, ਝਾੜਾਂ, ਜੰਗਲਾਂ, ਬੇਲਿਆਂ ਵਿਚ ਰੁਲਦੀ

ਵਣ ਕੰਡੇ ਲਤਾੜਦੀ ਰਹੀ, ਪੂਰੇ ਸੌ ਸਾਲ ਘਰੋਂ ਬੇ-ਘਰ ਹੋਈ ਫਿਰਦੀ ਰਹੀ, ਘੁੰਮਦੀ ਰਹੀ, ਲੜਦੀ ਰਹੀ। ਜੂਝਦੀ ਰਹੀ, ਆਪਾ ਕੁਹਾਉਂਦੀ ਰਹੀ, ਬਾਲ-ਬੱਚੇ ਘਾਣ ਕਰਵਾਉਂਦੀ ਰਹੀ, ਪਰ ਜ਼ਾਲਮ ਹਾਕਮ ਦੇ ਜ਼ਬਰ ਜ਼ੁਲਮ ਨਾਲ ਟੱਕਰ ਲੈਂਦੀ ਰਹੀ, ਲੋਹਾ ਲੈਂਦੀ ਰਹੀ, ਦ੍ਰਿੜ੍ਹ ਨਿਸਚੇ ਸਹਿਤ, ਪੱਕੇ ਪੁਖ਼ਤਾ ਵਿਸ਼ਵਾਸ ਸਹਿਤ, ਕਿ ਅੰਤ ਖਾਲਸੇ ਦੀ ਪਾਤਿਸ਼ਾਹੀ ਸਥਾਪਤ ਕਰਨੀ ਹੈ, ਖਾਲਸੇ ਰਾਜ ਦਾ ਕੇਸਰੀ ਝੰਡਾ ਝੁਲਣਾ ਹੈ, ਫ਼ਤਹਿ ਦੇ ਨਗਾਰੇ ਵੱਜਣੇ ਤੇ ਵਿਜੈ ਦੇ ਧੌਂਸਿਆਂ ਪੁਰ ਡੰਕੇ ਲੱਗਣੇ ਹਨ, ਸਤਿਗੁਰੂ ਦੇ ਬਚਨ ਸਾਕਾਰ ਹੋਣੇ ਹਨ, ਜੋ ਨਾ ਕਦੀ ਪਹਿਲਾਂ ਅਹਿਲੇ (ਨਿਸਫਲ) ਗਏ ਹਨ, ਨਾ ਹੁਣ ਬਿਰਥਾ ਜਾਣਗੇ ਤੇ ਅੰਤ ਉਨ੍ਹਾਂ ਦੇ ਜਤਨਾਂ ਨੂੰ ਫਲ ਲੱਗਾ, ਉਨ੍ਹਾਂ ਦੇ ਵਿਸ਼ਵਾਸ ਦਾ ਬੂਟਾ ਹਰਿਆ ਹੋਇਆ ਅਤੇ ਇਕ ਘਣਾ, ਵੱਡਾ, ਛਾਂ-ਦਾਰ ਬੋਹੜ ਬਣ ਕੇ ਮੁਲਕ ਦੇ ਮੱਧ ਵਿਚ ਫੈਲ ਗਿਆ। ਮਾਰਨ ਵਾਲੇ ਮਰ ਗਏ, ਜ਼ਾਲਮ ਆਪਣੇ ਜ਼ੁਲਮ ਦਾ ਆਪ ਸ਼ਿਕਾਰ ਹੋ ਗਏ, ਚਿੜੀਆਂ ਨੇ ਬਾਜ਼ ਮਾਰ ਲਏ, ਛੇਲਿਆਂ ਨੇ ਸ਼ੇਰਾਂ ਨੂੰ ਸਰਿ-ਮੈਦਾਨ ਘਾਇਲ ਕਰ ਗਿਰਾਇਆ! ਤੇ ਅਹਿਮਦ ਸ਼ਾਹ ਅਬਦਾਲੀ ਵਰਗਿਆਂ ਦੇ ਮੂੰਹੋਂ ਸੱਚ ਦੇ ਬੋਲ ਆਪਣੇ ਆਪ ਨਿਕਲਣ ਲੱਗੇ। ਸੱਚ ਉਹ ਹੁੰਦਾ ਹੈ ਜੋ ਦੁਸ਼ਮਣ ਦੇ ਮੂੰਹ 'ਤੇ ਚੜ੍ਹ ਕੇ ਬੋਲੇ। ਅੰਤਲੀ ਵਾਰ ਅਬਦਾਲੀ ਮਸਾਂ ਸਿੰਘਾਂ ਦੇ ਹੱਥੋਂ ਜਾਨ ਬਚਾ ਕੇ ਪਿਛਾਂਹ ਕਾਬਲ ਵਲ ਪਰਤਦਿਆਂ ਚੀਕ ਪਿਆ:

*ਸ਼ਾਹਿ ਮੁੜਯੋ ਬਡ ਨਮੋਸ਼ੀ ਪਾਇ। ਇਸ ਆਵਨ ਕੋ ਬਹੁ ਪਛੁਤਾਇ।*
*ਕਹ 'ਚਿੜੀਅਨ ਹਮ ਬਾਜ ਦਏ ਗਾਰ। ਕਰੇ ਛੇਲੂਅਨ ਹਮ ਸ਼ੇਰ ਖ੍ਵਾਰ॥੪੩॥*
*ਇਨ ਕੀ ਮੱਦਦ ਆਪ ਖੁਦਾਇ। ਪੁਜਯੋ ਨ ਬਲ ਹਮ ਇਨ ਪਰ ਕਾਇ।*
*ਇਨ ਮੈਂ ਸ਼ਕਤ ਕਿਛ ਆਹਿ ਕਰੀਮ। ਕਰ ਦੇਖਯੋ ਹਮ ਬਹੁਤ ਫ਼ਹੀਮ॥੪੪॥*
*ਅਬ ਜੋ ਮੇਰੋ ਇਤ ਦੇਸ ਆਉਗ। ਜੋ ਆਉਗ ਸੋ ਪੱਛੋਤਾਉਗ।*
*ਇਸੀ ਅਫਸੋਸੈ ਸੋ ਮਰ ਗਯੋ। ਪੁਜਯੋ ਨ ਕਾਬਲ ਰਾਹਿ ਸੁ ਮੁਯੋ॥੪੫॥*

ਇਸ ਤਰ੍ਹਾਂ 'ਗੁਰ ਪੰਥ ਪ੍ਰਕਾਸ਼' ਗੁਰੂ-ਪੰਥ ਦੀ ਅਮਰ ਜੀਤ ਤੇ ਅਟੱਲ ਵਿਜੈ ਦੀ ਸੱਚੀ ਸਾਖੀ ਹੈ ਜੋ ੧੬੭੫ ਈ: ਨੂੰ ਆਰੰਭ ਹੋ ਕੇ ਜ਼ਾਲਮ ਅਬਦਾਲੀ ਦੀ ਮੌਤ ਤਕ ਦੀ ਦਰਦ-ਭਰੀ ਵਿਥਿਆ ਲਹੂ-ਰਤੇ ਸ਼ਬਦਾਂ ਤੇ ਲਾਲ-ਸੂਹੇ ਅੱਖਰਾਂ ਦੁਆਰਾ ਬਿਆਨ ਕੀਤੀ ਗਈ ਹੈ।

ਅਬਦਾਲੀ ਦੀ ਮੌਤ ਸੰਮਤ ੧੮੩੦ (੧੭੭੩ ਈ:) ਵਿਚ ਮਰਗਾਬ (ਕਾਬਲ) ਵਿਖੇ ਹੋਈ। ਬਸ ਇਥੋਂ ਤਕ ਦੀ ਅਮਰ ਕਹਾਣੀ 'ਗੁਰ ਪੰਥ ਪ੍ਰਕਾਸ਼' ਕਰਦਾ ਹੈ। ਇਸ ਦੁਆਰਾ ਹੀ ਪੰਥ ਦਾ ਤੇਜੱਸਵੀ ਪ੍ਰਕਾਸ਼ ਹੋਇਆ ਦਸਦਾ ਹੈ। ਇਹ ਸਮੁੱਚਾ ਪ੍ਰਸੰਗ ਹੀ 'ਗੁਰ ਪੰਥ ਪ੍ਰਕਾਸ਼' ਦਾ ਮੁਖ ਵਿਸ਼ਾ ਹੈ। ਇਸ ਪਿਛੋਂ ਚਾਲੀ ਕੁ ਪੰਨਿਆਂ ਵਿਚ ਕਰਤਾ ਨੇ 'ਸਾਖੀ ਸ਼ਯਾਮ ਸਿੰਘ ਕੀ ਮਿਸਲ' ਦੀ, 'ਪੰਥ ਕੀ ਔਰ ਸਾਖੀ' ਅਤੇ ਸ. ਬਘੇਲ ਸਿੰਘ ਦੀ ਆਖਰੀ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਸਾਨੀ (ਗੌਹਰ ਅਲੀ) ਜਾਂ ਅਲੀ ਗੌਹਰ ਨੂੰ ਸਿੰਘਾਂ ਦੀ ਸ਼ਾਨ ਦਾ ਪ੍ਰਦਰਸ਼ਨ ਕਰਨ ਤੇ ਦਿੱਲੀ ਵਿਖੇ ਗੁਰੂ ਸਾਹਿਬਾਨ ਦੇ ਦੇਹੁਰੇ ਬਣਾਉਣ ਦੀ ਹੀ ਕੀਤੀ ਗਈ ਹੈ, ਜੋ ਖਾਲਸਾ ਪੰਥ ਦੀ ਸ਼ਾਨਦਾਰ ਧਾਂਕ, ਸ਼ਾਨ ਤੇ ਸ਼ੌਕਤ ਦੀ ਪ੍ਰਤੀਕ ਹੈ। ਅੰਤ ਉਤੇ ਜਾਂਦੇ ਜਾਂਦੇ ਕਰਤਾ 'ਫੂਲਕਿਆਂ ਦਾ ਪ੍ਰਸੰਗ' ਵੀ ਕਹਿ ਜਾਂਦਾ ਹੈ। ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ 'ਗੁਰ ਪੰਥ ਪ੍ਰਕਾਸ਼' ਗੁਰੂ ਪੰਥ ਦੇ ਉਤਪੰਨ, ਉਥਾਨ, ਵਧਣ ਤੇ ਪ੍ਰਕਾਸ਼ ਦਾ ਹੀ 'ਪ੍ਰਕਾਸ਼ ਗ੍ਰੰਥ' ਹੈ। ਇਹ ਸ਼ਾਨਦਾਰ ਸ਼ਹੀਦੀ ਵਿਥਿਆ, ਇਕ ਅਮਰ ਗਾਥਾ, ਦਸਮ ਪਾਤਸ਼ਾਹ ਦੇ ਅੰਮ੍ਰਿਤ ਦੀ ਸ਼ਕਤੀ ਦੀ ਕਥਾ ਹੈ, ਜੋ ਰਹਿੰਦੀ ਦੁਨੀਆਂ ਤਕ ਖਾਲਸੇ ਦੀ ਅਮਰ ਕਹਾਣੀ ਜ਼ਿੰਦਾ ਸ਼ਹੀਦਾਂ ਦੀ ਜ਼ਬਾਨੀ ਕਹਿੰਦੀ ਰਹੇਗੀ ਅਤੇ ਲੱਖਾਂ ਸਿੰਘ ਸਿੰਘਣੀਆਂ ਨੂੰ ਪ੍ਰੇਰਣਾ, ਸਾਹਸ, ਵਿਸ਼ਵਾਸ ਤੇ ਗੁਰੂ ਭਰੋਸਾ ਪ੍ਰਦਾਨ ਕਰਦੀ ਰਹੇਗੀ। ਖਾਲਸਾ ਪੰਥ ਵਿਚ ਨਵੀਂ ਰੂਹ ਫੂਕਦੀ ਰਹੇਗੀ। ਮੁੜ-ਮੁੜ ਪੰਥ ਨੂੰ ਸੁਰਜੀਤ ਕਰਦੀ ਰਹੇਗੀ।

### *ਮੁਖ ਵਿਸ਼ਾ*

ਜਿਵੇਂ ਕਿ ਇਸ ਪੁਸਤਕ ਦਾ ਸ਼ੀਰਸ਼ਕ ਸੰਕੇਤ ਕਰਦਾ ਹੈ, 'ਸ੍ਰੀ ਗੁਰ ਪੰਥ ਪ੍ਰਕਾਸ਼' ਖਾਲਸਾ ਪੰਥ ਦੇ ਪ੍ਰਕਾਸ਼ ਨੂੰ ਸਾਕਾਰ ਕਰਦਾ ਏ। ਇਹ ਪੰਥ ਦੇ ਉਤਪੰਨ ਹੋਣ ਤੋਂ ਲੈ ਕੇ ਇਸ ਦੇ ਨਿਕਾਸ ਤੇ ਵਿਕਾਸ ਦੀ ਵਿਆਖਿਆ ਕਰਦਾ ਹੋਇਆ ਅੰਤ ਇਸ ਦੇ ਨਿਸ਼ਾਨੇ ਨੂੰ ਪ੍ਰਸਤੁਤ ਕਰਦਾ ਹੈ। ਇਹ ਗੁਰੂ ਪੰਥ ਦੀ

ਸਫ਼ਲਤਾ ਤੇ ਪ੍ਰਾਪਤੀ ਨੂੰ ਸਪੱਸ਼ਟ ਸ਼ਬਦਾਂ ਵਿਚ ਉਜਾਗਰ ਕਰਨ ਵਾਲੀ ਇਕ ਅਦੁੱਤੀ ਤੇ ਇਤਿਹਾਸਕ ਦਸਤਾਵੇਜ਼ ਹੈ। ਸ਼ਹੀਦਾਂ ਦੀਆਂ ਸ਼ਹਾਦਤਾਂ ਇਸ ਦੀਆਂ ਗਵਾਹੀਆਂ ਹਨ ਤੇ ਖਾਲਸਾ ਦੀ 'ਪਾਤਿਸ਼ਾਹੀ ਸਥਾਪਤ' ਕਰਨਾ ਇਸ ਦਾ ਮੁੱਖ ਉਦੇਸ਼ ਹੈ। ਅਸੀਂ ਪਹਿਲਾਂ 'ਸਮੇਂ' ਉਪ-ਸ਼ੀਰਸ਼ਕ ਹੇਠ ਇਹ ਗੱਲ ਰੌਸ਼ਨ ਕਰ ਚੁੱਕੇ ਹਾਂ ਕਿ ਇਹ ਗ੍ਰੰਥ ਲਿਖਣ ਦਾ ਆਖਰ ਮੰਤਵ ਕੀ ਸੀ। ਇਹ ਕਪਤਾਨ ਮਰੀ ਸਾਹਿਬ ਦੇ ਇਸ ਪ੍ਰਸ਼ਨ ਦਾ ਸਵਿਸਥਾਰਕ ਉੱਤ੍ਰ ਹੈ ਕਿ ਸਿੰਘਾਂ ਨੇ ਆਖਰ ਪਾਤਿਸ਼ਾਹੀ ਕਿਵੇਂ ਲੈ ਲਈ :

*ਤੌ ਮਾਲੀ ਨੈ ਹਮ ਕਹਯੋ 'ਇਤਨੀ ਬਾਤ ਬਤਾਹੁ।*
*ਸਿੰਘਨ ਪਾਯੋ ਰਾਜ ਕਿਮ, ਔ ਦੀਨੋ ਕਿਨ ਪਤਿਸ਼ਾਹੁ॥੩੩॥*

ਤੇ ਇਸ ਦਾ ਉੱਤਰ ਇਕੋ ਤੁਕ ਵਿਚ ਰਤਨ ਸਿੰਘ ਭੰਗੂ ਇਸ ਪ੍ਰਕਾਰ ਦੇਂਦਾ ਹੈ (ਕਿ ਸਿੰਘਾਂ ਨੂੰ ਪਾਤਿਸ਼ਾਹੀ ਦੇਣ ਵਾਲਾ ਉਹ ਆਪ ਸੱਚਾ ਪਾਤਿਸ਼ਾਹ ਭਾਵ ਸ਼ਾਹਾਂ ਦਾ ਸ਼ਾਹ ਨਾਨਕ ਪਾਤਿਸ਼ਾਹ ਹੈ)।

*ਤਿਸੈ ਬਾਤ ਮੈਂ ਐਸੇ ਕਹੀ। ਸਿੰਘਨ ਪਤਿਸ਼ਾਹੀ ਸ਼ਾਹਿ ਸੱਚੈ ਦਈ।*
*ਮਰੀ ਕਹਯੋ 'ਸ਼ਾਹ ਸੱਚੋ ਕੋਇ? ਅਸਾਂ ਕਹਯੋ ਸ਼ਾਹ ਨਾਨਕ ਜੋਇ'॥੩੪॥*

ਇਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਕਥਨ ਦੀ ਵਿਆਖਿਆ ਤੇ ਵਿਥਿਆ ਹੈ ਕਿ :

*ਚਿੜੀਆਂ ਤੋਂ ਮੈਂ ਬਾਜ ਤੁੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

ਅਜਿਹੀ ਸ਼ਕਤੀ ਖਾਲਸਾ ਜੀ ਨੂੰ ਬਖਸ਼ਣ ਵਾਲਾ ਨਾਨਕ ਪਾਤਿਸ਼ਾਹ ਤੇ ਉਸ ਦਾ ਦਸਵਾਂ ਰੂਪ ਦਸਮੇਸ਼ ਪਿਤਾ ਸੀ:

*ਜਿਨ ਸ਼ਾਹ ਨਾਨਕ ਚਰਨ ਪ੍ਰਸਾਏ। ਤਿਨ ਮੈਂ ਸ਼ਕਤਿ ਇਤੀ ਭਈ ਆਏ।*
*ਚਿੜੀਅਨ ਤੇ ਉਨ ਬਾਜ ਕੁਹਾਏ। ਛੇਲਨ ਕੋਲੋਂ ਸ਼ੇਰ ਤੁੜਾਏ॥੩੭॥*

ਕਰਤਾ ਨੇ ਪਹਿਲਾਂ ਦਸ ਗੁਰੂ ਸਾਹਿਬਾਨ ਦਾ ਸੰਖੇਪ ਹਾਲ ਦਿੱਤਾ ਹੈ। ਨੌਵੀਂ ਪਾਤਸ਼ਾਹੀ ਦੀ ਸ਼ਹੀਦੀ ਬਿਆਨ ਕਰਨ ਉਪਰੰਤ ਫਿਰ ਉਹ 'ਸਾਖੀ ਦਸਮੇ ਪਾਤਸ਼ਾਹਿ ਕੀ' ਲਿਖਦਾ ਹੈ, ਜਿਸ ਵਿਚ ਉਹ ਖਾਲਸੇ ਦੀ ਸਾਜਣਾ, ਅੰਮ੍ਰਿਤ ਸੰਸਕਾਰ ਦੀ ਵਿਆਖਿਆ ਕਰਦਾ ਹੋਇਆ ਸ੍ਰੀ 'ਖਾਲਸੇ ਕੋ ਪੰਥ ਕੀ ਉਤਪਤੀ ਕੀ ਸਾਖੀ' ਰੌਚਕ ਸ਼ਬਦਾਂ ਵਿਚ ਕਹਿੰਦਾ ਹੈ ਤੇ ਉਸ ਪਿੱਛੋਂ 'ਖਾਲਸਾ ਪੰਥ ਪਸਰਨ ਕੀ ਸਾਖੀ' ਕਰਦਾ ਹੈ। ਨਿਹੰਗ ਸਿੰਘਾਂ ਤਥਾ 'ਭੁਜੰਗ ਨਿਹੰਗਨ' ਦਾ ਨਿੱਤ ਦਾ ਵਰਤਾਰਾ ਦੱਸ ਕੇ ਪਾਠਕਾਂ ਦੇ ਹਿਰਦਿਆਂ ਵਿਚ ਉਮਾਹ ਤੇ ਉਤਸ਼ਾਹ ਉਤਪੰਨ ਕਰਦਾ ਹੈ। ਫਿਰ ਦਸਮ ਪਾਤਸ਼ਾਹ ਦੇ 'ਅਨੰਦਪੁਰ ਛੱਡਣ' ਦਾ ਸੰਖੇਪ ਹਾਲ 'ਅਨੰਦਪੁਰ ਕੀ ਸਾਖੀ' ਅਧੀਨ ਦੱਸ ਕੇ ਅਨੰਦਪੁਰ ਦੇ ਜੰਗਾਂ, ਜੁੱਧਾਂ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਚਮਕੌਰ ਜੁੱਧ, ਮਾਛੀਵਾੜੇ ਦਾ ਹਾਲ, ਕਾਂਗੜ ਦੀਨੇ ਤੋਂ 'ਜ਼ਫ਼ਰਨਾਮਾ' ਲਿਖਣ ਦੀ ਸਾਖੀ, ਮੁਕਤਸਰ ਦੀ ਜੰਗ, ਤਲਵੰਡੀ ਸਾਬੋ, ਦਮਦਮਾ ਗੁਰੂ ਕਾਂਸ਼ੀ ਦੀ ਵਿਆਖਿਆ ਤੇ ਫਿਰ 'ਦੱਖਣ' ਤੁਰਨੇ ਕੀ ਸਾਖੀ, ਪਹਿਲੇ ੭੫ ਪੰਨਿਆਂ ਵਿਚ ਸਮਾਪਤ ਕਰਦਾ ਹੈ। ਉਸ ਪਿੱਛੋਂ ਖਾਲਸੇ ਦੀ ਪਾਤਿਸ਼ਾਹੀ ਪ੍ਰਾਪਤੀ ਤੇ ਜ਼ੁਲਮ ਜਬਰ ਤਥਾ ਜ਼ਾਲਮ ਹਾਕਮਾਂ ਦੇ ਦਮਨ ਦਾ ਹਾਲ 'ਬਾਬੇ ਬੰਦੇ' ਤੋਂ ਸ਼ੁਰੂ ਕਰ ਕੇ, ਬਜੀਦੈ ਬੱਧ ਤੇ ਸਰਹਿੰਦ ਲੁੱਟਣ ਤੇ ਅੰਤ ਬੰਦੇ ਤੇ ਉਸ ਦੇ ਸਾਥੀਆਂ ਦੀ ਸ਼ਹੀਦੀ (ਬੰਦੇ ਕੋ ਆਖਰੀ ਪ੍ਰਸੰਗ) ਦੱਸ ਕੇ ਬੰਦੱਈ ਤੇ ਤੱਤ ਖਾਲਸਾ ਦੇ ਭੇਤ-ਭਾਵਾਂ ਨੂੰ ਸਪੱਸ਼ਟ ਕਰਦਾ ਹੈ। 'ਫ਼ਰੁੱਖਸੀਯਰ ਪਾਤਿਸ਼ਾਹ ਕੇ ਮਰਨੈ ਕਾ ਪ੍ਰਸੰਗ' ਉਪਰੰਤ 'ਖਾਲਸੇ ਦਾ ਪ੍ਰਸੰਗ' ਸ਼ੁਰੂ ਕਰਦਾ ਹੈ ਜੋ ਕਰਤਾ ਦਾ ਮੁਖ ਵਿਸ਼ਾ ਹੈ। ਇਹ ਮੁੱਢਲੀ ਸਰਗੁਜ਼ਸ਼ਤ ਉਹ ੧੬੧ ਪੰਨਿਆਂ ਵਿਚ ਆਕਰਸ਼ਕ ਸ਼ੈਲੀ ਦੁਆਰਾ ਸੁਣਾਉਂਦਾ ਹੈ, ਭੁਜੰਗੀਆਂ, ਗੁਲਾਬਰਾਈਆਂ, ਗੰਗੂ ਸ਼ਾਹੀਆਂ, ਚੰਡਿਆਲੀਆਂ, ਜੰਡਿਆਲੀਆਂ, ਗੁਰਲੋਪੀਆਂ ਤੇ ਪੰਥ ਘਾਤੀਆਂ ਦੇ ਕਾਰੇ ਦੱਸ ਕੇ ਉਹ ਆਪਣੇ ਅਸਲ ਵਿਸ਼ੇ ਵੱਲ ਆਉਂਦਾ ਹੈ। ਜੋ 'ਸਾਖੀ ਸ਼ਹੀਦੋਂ ਸਿੰਘੋਂ ਕੀ' ਤੇ ਇਸ ਨਾਲ ਉਹ ਪੰਥ ਦੇ ਸ਼੍ਰੋਮਣੀ ਤੇ ਮਹਾਨ ਸ਼ਹੀਦਾਂ ਦਾ ਹਾਲ ਦੱਸ ਕੇ ਪਾਠਕਾਂ ਦੇ ਰੌਂਗਟੇ ਖੜੇ ਕਰ ਦੇਂਦਾ ਹੈ।

ਸ਼ਹੀਦਾਂ ਸਿੰਘਾਂ ਦੀਆਂ ਸ਼ਹੀਦੀਆਂ ਤੇ ਪੰਥ ਦੇ ਮੁਖੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

ਸਾਖੀ ਤਾਰਾ ਸਿੰਘ ਸ਼ਹੀਦ ਕੀ
ਸਾਖੀ ਨਵਾਬ ਕਪੂਰ ਸਿੰਘ ਕੀ

ਸਾਖੀ ਜੱਸਾ ਸਿੰਘ ਕੀ
ਸਾਖੀ ਖਾਲਸੇ ਪ੍ਰਥਮ ਸਰਹੰਦ ਮਾਰੀ ਕੀ
ਸਾਖੀ ਭਾਈ ਮਨੀ ਸਿੰਘ ਜੀ ਸ਼ਹੀਦ ਕੀ
ਸਾਖੀ ਖਾਲਸੇ ਨਾਲ ਹਕੂਮਤ ਦੇ ਵੈਰ ਦੀ (ਖਾਨੂ ਨਵਾਬ ਕੀ)
ਸਾਖੀ ਮਤਾਬ ਸਿੰਘ ਤੇ ਰਾਇ ਸਿੰਘ ਮੀਰਾਂ ਕੋਟੀਏ ਭੰਗੂ ਕੀ
ਸਾਖੀ ਬੋਤਾ ਸਿੰਘ ਸ਼ਹੀਦ ਕੀ
ਸਾਖੀ ਭਾਈ ਸੁਖਾ ਸਿੰਘ ਜੀ ਕੀ ਬਹਾਦਰੀ ਕੀ
ਸਾਖੀ ਮਤਾਬ ਕੇ ਕੋਟ ਕੀ
ਸਾਖੀ ਖਾਲਸੇ ਕੇ ਬਿਵਹਾਰ ਤੇ ਸਿੰਘਾਂ ਦੀ ਦਸ਼ਾ ਕੀ
ਸਾਖੀ ਸੁਬੇਗ ਸਿੰਘ ਜੰਬਰ ਕੀ
ਸਾਖੀ ਭਾਈ ਤਾਰੂ ਸਿੰਘ ਭੁਜੰਗੀ ਬਿਦੇਹੀ ਸ਼ਹੀਦ ਕੀ
ਸਾਖੀ ਮਤਾਬ ਸਿੰਘ ਕੀ ਸ਼ਹੀਦੀ ਕੀ
ਸਾਖੀ ਜੱਸੂ ਬੱਧ ਕੀ
ਸਾਖੀ ਘੱਲੂਘਾਰੇ ਪੜੋਲ ਕਠੂਹੇ ਕੀ (ਛੋਟੇ ਘੱਲੂਘਾਰੇ ਦੀ)
ਸਾਖੀ ਰਾਮ ਰੌਣੀ ਕੀ
ਸਾਖੀ ਕੌੜਾ ਮਲ ਕੀ ਬਹਾਦਰੀ ਕੀ ਅਤੇ ਸ਼ਾਹ ਨਵਾਜ ਦੇ ਮਾਰਨ ਦੀ
ਸਾਖੀ ਸ੍ਰੀ ਅੰਮ੍ਰਿਤਸਰ ਜੀ ਕੀ
ਸਾਖੀ ਅਹਿਮਦਸ਼ਾਹ ਔਰ ਸੁੱਖਾ ਸਿੰਘ ਕੀ
(ਸੁੱਖਾ ਸਿੰਘ ਕੀ ਸ਼ਹੀਦੀ ਦੀ)
ਸਾਖੀ ਕੌੜਾ ਮੱਲ ਦੀ ਸ਼ਹੀਦੀ ਦੀ (ਜੁੱਧ ਵਿਚ)
ਸਾਖੀ ਸਰਹੰਦ ਲੁੱਟਣ ਕੀ
ਸਾਖੀ ਹਾਠੂ ਸਿੰਘ ਸ਼ਹੀਦ ਕੀ
ਸਾਖੀ ਮਿਤ ਸਿੰਘ ਸ਼ਹੀਦ ਕੀ
ਸਾਖੀ ਮੀਰ ਮੰਨੂੰ ਤੇ ਉਸ ਦੀ ਮੌਤ ਕੀ
ਸਾਖੀ ਘੱਲੂਘਾਰੇ ਮਲੇਰ ਔ ਕੁਪ ਰਹੀੜੇ ਕੀ (ਵੱਡੇ ਘੱਲੂਘਾਰੇ ਦੀ)
ਸਾਖੀ ਬਿਰਾੜਾਂ ਤੇ ਫਿਰ ਕਪੂਰੇ ਦੇ ਫਾਹੇ ਲੱਗਣ ਦੀ
ਸਾਖੀ ਮੋਰਿੰਡੇ ਕਤਲ ਕੀ (ਮੁਰੰਡੇ ਦੇ ਰੰਘੜਾਂ ਦਾ ਬਧ)

*(ਨੋਟ- ਹੈਰਾਨੀ ਵਾਲੀ ਗੱਲ ਇਹ ਹੈ ਕਿ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਦਾ ਹਾਲ ਨਹੀਂ ਦਿੱਤਾ)*

ਇਨ੍ਹਾਂ ਸ਼ਹੀਦੀਆਂ ਦੇ ਫਲ ਸਰੂਪ ਖਾਲਸੇ ਦੀਆਂ ਜਿੱਤਾਂ ਤੇ ਮੱਲਾਂ ਸ਼ੁਰੂ ਹੋਈਆਂ- ਸ਼ਹੀਦਾਂ ਦਾ ਖ਼ੂਨ ਰੰਗ ਲਿਆਇਆ ਤੇ ਖਾਲਸੇ ਨੇ 'ਪ੍ਰਿਥਮੈ ਕਸੂਰ ਮਾਰਨਾ, ਫਿਰ ਦੁਆਬੇ ਨੂੰ ਰੋਕਣਾ ਅਰਥਾਤ ਮੱਲਣਾ ਤੇ ਮੁਲਖ ਮੱਲਣਾ, ਦੋਊ ਦਲਾਂ ਦੀਆਂ ਮੱਲਾਂ, ਗੁਜਰਾਂਵਾਲੇ ਦੀ ਫਤਹਿ, ਨਵਾਬ ਸਰਬੁਲੰਦ ਨੂੰ ਫੜਨਾ, ਫਿਰ ਸਿਰਹੰਦ ਮੱਲਣਾ ਤੇ ਨਵਾਬ ਜ਼ੈਨੇ ਨੂੰ ਮਾਰਨਾ ਆਦਿ ਦਾ ਹਾਲ ਵਰਣਨ ਕਰ ਕੇ ਸਿੰਘਾਂ ਦੀ ਚੜ੍ਹਤ ਵਿਖਾਈ ਹੈ ਅਤੇ ਸਰਹੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਦੇ ਦੇਹੁਰੇ ਬਣਾਉਣ ਦੀ ਵਿਥਿਆ ਦਿੱਤੀ ਹੈ, ਜਿਸ ਉਪਰੰਤ ਸਿਰਹੰਦ ਨੂੰ ਰੋਕ ਤੇ ਸੌਂਪ ਦਿੱਤਾ ਗਿਆ।

ਮੁਖ ਵਿਸ਼ਾ ਇਥੇ ਇਕ ਪ੍ਰਕਾਰ ਸਮਾਪਤ ਹੋ ਜਾਂਦਾ ਹੈ, ਅੰਤਕਾ ਦੇ ਤੌਰ 'ਤੇ 'ਸਾਖੀ ਮੁਲਕ ਰੋਕਨ, ਔਰ ਸ਼ਹਿਰ ਸੌਂਪਨ ਕੀ, ਭਾਈ ਭਗਤੂਆਂ ਔ ਫੂਲਕਿਆਂ ਕੀ, ਅਹਿਮਦਸ਼ਾਹ ਤੇ ਭਰਤਪੁਰੀਏ ਜਵਾਹਰ ਮਲ, ਨਜੀਬ ਖਾਨ ਰੁਹੇਲੇ ਦੀ ਅਤੇ ਅਹਿਮਦਸ਼ਾਹ ਦੇ ਆਖਰੀ ਹਮਲੇ ਨਾਲ ਇਹ ਹਾਲ ਅੰਤ 'ਤੇ ਪੁੱਜਦਾ ਹੈ। ਕਰਤਾ ਨੇ ਸਿੰਘਾਂ ਦੀ ਅੰਤ ਮਹਾਨ ਦਿਗ ਵਿਜੈ ਦੀ ਮੂੰਹ ਬੋਲਦੀ ਤਸਵੀਰ ਅਹਿਮਦਸ਼ਾਹ ਦੇ ਮੂੰਹੋਂ ਬੁਲਵਾਈ ਹੈ ਜੋ ਨਮੋਸ਼ੀ ਨਾਲ ਪਿਛਾਂਹ ਕਾਬਲ ਨੂੰ ਮੁੜਦਾ ਹੋਇਆ ਪਛਤਾਉਂਦਾ ਤੇ ਚਿਤਾਵਨੀ ਦਿੰਦਾ ਹੈ ਕਿ

*ਸ਼ਾਹ ਮੁੜਜੋ ਬਡ ਨਮੋਸ਼ੀ ਪਾਇ। ਇਸ ਆਵਨ ਕੋ ਬਹੁ ਪਛੁਤਾਇ।*
*ਕਹਿ, 'ਚਿੜੀਅਨ ਹਮ ਬਾਜ ਦਏ ਗਾਰ। ਕਰੇ ਛੇਲੂਅਨ ਹਮ ਸ਼ੇਰ ਖ੍ਵਾਰ॥੪੩॥*
*ਇਨ ਕੀ ਮੱਦਦ ਆਪ ਖੁਦਾਇ। ਪੁਜਜੋ ਨ ਬਲ ਹਮ ਇਨ ਪਰ ਕਾਇ।*
*ਇਨ ਮੈਂ ਸ਼ਕਤ ਕਿਛ ਆਹਿ ਕਰੀਮ। ਕਰ ਦੇਖਜੋ ਹਮ ਬਹੁਤ ਫਹੀਮ॥੪੪॥*
*ਅਬ ਜੋ ਮੇਰੋ ਇਤ ਦੇਸ਼ ਆਉਗ। ਜੋ ਆਉਗ ਸੋ ਪੱਛੋਤਾਉਗ...॥੪੫॥*

ਇਥੇ ਕਰਤਾ ਆਪਣੇ ਮਨੋਰਥ ਨੂੰ ਸਿੱਧ ਕਰਨ ਤੇ ਖਾਲਸੇ ਦੀ ਸੱਚੀ ਪਾਤਸ਼ਾਹੀ ਸਾਬਤ ਕਰਨ ਵਿਚ ਸਫਲ ਹੁੰਦਾ ਹੈ। ਇਹ ਹੀ ਉਸ ਦਾ ਟੀਚਾ ਸੀ ਤੇ ਇਹ ਹੀ ਉਸ ਦਾ ਨਿਸ਼ਾਨਾ ਖਾਲਸੇ ਨੇ ਅਨੇਕਾਂ ਸ਼ਹੀਦੀਆਂ ਦੇ ਕੇ ਅਖੀਰ ਗੁਰੂ ਦਸਮ ਪਾਤਿਸ਼ਾਹ ਦੇ ਬਚਨਾਂ ਨੂੰ ਸੱਚ ਤੇ ਸਾਕਾਰ ਕਰ ਵਿਖਾਇਆ।

ਅਖੀਰ ਤੇ 'ਸ਼ਜਾਮ ਸਿੰਘ ਦੀ ਮਿਸਲ' ਦਾ ਹਾਲ ਅਤੇ ਸ. ਬਘੇਲ ਸਿੰਘ ਦੀ ਦਿੱਲੀ ਵਿਖੇ ਚੜ੍ਹਤ ਵਿਖਾਈ ਹੈ ਅਤੇ ਖਾਲਸੇ ਦਾ ਦਬਦਬਾ ਤੇ ਸ਼ਾਨੋ-ਸ਼ੌਕਤ ਤੋਂ ਦਿੱਲੀ ਦੇ ਬਾਦਸ਼ਾਹ ਨੂੰ ਵੀ ਪ੍ਰਭਾਵਤ ਹੁੰਦਾ ਦਰਸਾਇਆ ਹੈ। ਸ. ਬਘੇਲ ਸਿੰਘ ਦੀ ਮਹਾਨ ਦੇਣ ਇਹ ਸੀ ਕਿ ਉਸ ਨੇ ਦਿੱਲੀ ਵਿਖੇ ਗੁਰੂ ਸਾਹਿਬਾਨ ਦੇ ਸਾਰੇ ਗੁਰਦੁਆਰੇ ਭਾਵ ਦੇਹੁਰੇ ਭਾਰੀ ਖੋਜ ਉਪਰੰਤ ਸਥਾਪਤ ਕੀਤੇ।

ਫੂਲਕਿਆਂ ਤਥਾ ਮਾਲਵੇ ਦੇ ਪ੍ਰਸੰਗ ਨਾਲ 'ਗੁਰ ਪੰਥ ਪ੍ਰਕਾਸ਼' ਅੰਤਲੇ ਪੜਾਉ 'ਤੇ ਪੁੱਜਦਾ ਹੈ। ਅਖੀਰਲੇ ਦੋ ਪੰਨਿਆਂ ਵਿਚ ਰਤਨ ਸਿੰਘ ਭੰਗੂ 'ਗੁਰ ਪੰਥ ਪ੍ਰਕਾਸ਼' ਦਾ ਸ਼ਜਾਮ ਸਿੰਘ ਦੇ ਬੁੰਗੇ ਵਿਖੇ ਸੰਮਤ ੧੮੯੮ ਮੁਤਾਬਿਕ ੧੮੪੧ ਈ. ਵਿਚ ਭੋਗ ਪਾਉਣ ਦੀ ਗੱਲ ਕਰ ਕੇ ਇਸ ਅਮਰ ਗਾਥਾ ਨੂੰ ਸਮਾਪਤ ਕਰਦਾ ਹੈ। ਇਸ ਸ਼ਹੀਦਾਂ ਦੀ ਗਾਥਾ ਨੂੰ ਸੁਣਨ ਪੜ੍ਹਨ ਦਾ ਮਹਾਤਮ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਕਰਦਾ ਹੈ:

*ਸਵੈਯਾ :*

*ਗੁਰ ਪੰਥ ਪ੍ਰਕਾਸ਼ ਭਯੋ ਯਹ ਪੂਰਣ, ਜਿਮ ਪੰਥ ਭਯੋ ਤਿਮ ਹੀ ਲਿਖ ਦੀਨਾ।*
*ਜੋ ਯਾ ਸੁਨ ਕੈ ਰਣ ਮੈਂ ਲੜਹੈ, ਨਹੀਂ ਭਾਜ ਸਕੈ ਵਹੁ ਬੁੱਧਿ ਪ੍ਰਬੀਨਾ।*
*ਅੰਤ ਕੀ ਬੇਰ ਜੁ ਪ੍ਰਾਣ ਤਜੈ ਤਉ ਜਾਇ ਮਿਲੈ ਸੁ ਸ਼ਹੀਦਨ ਜੀਨਾ।*
*ਸ਼ਹੀਦਨ ਮੈਂ ਵਹੁ ਇਉਂ ਮਿਲਹੈ ਜੈਸੇ ਅੰਭ ਮੈਂ ਜਾਇ ਕੈ ਅੰਭ ਮਿਲੀਨਾ॥੧੦॥*

ਸਾਡੀ ਵੀ ਗੁਰੂ ਜੀ ਅੱਗੇ ਅਰਦਾਸ ਹੈ ਕਿ 'ਗੁਰ ਪੰਥ ਪ੍ਰਕਾਸ਼' ਦੇ ਪਾਠਕ ਤੇ ਸ੍ਰੋਤੇ ਸ਼ਹੀਦਾਂ ਦੀ ਇਸ ਅਮਰ ਕਹਾਣੀ ਨੂੰ ਪੜ੍ਹ-ਸੁਣ ਕੇ ਪਰ ਪੱਕੇ ਤੇ ਪ੍ਰਬੀਨ ਗੁਰੂ ਕੇ ਸਿੰਘ ਬਣਨ ਅਤੇ ਗੁਰੂ-ਪੰਥ, ਧਰਮ, ਕੌਮ ਤੇ ਨਿਜ ਦੇਸ਼ ਲਈ ਸਦਾ ਜੂਝਣ ਦੇ ਸਮਰੱਥ ਹੋਣ, ਤਾਂ ਜੋ ਉਹ ਵੀ ਗੁਰੂ-ਚਰਨਾਂ ਵਿਚ ਸ਼ਹੀਦਾਂ ਸੰਗ ਜਾ ਕੇ ਅੰਤ ਸਮੇਂ ਸਮਾ ਸਕਣ। ਗੁਰਸਿੱਖ ਲਈ ਇਸ ਤੋਂ ਵੱਡੀ ਹੋਰ ਨਾ ਕੋਈ ਪ੍ਰਾਪਤੀ ਹੈ, ਨਾ ਕੋਈ ਮੁਕਤੀ... ਉਹ ਤਾਂ ਕੇਵਲ ਏਹੀ ਲੋਚਦਾ ਹੈ :

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

**-ਜੀਤ ਸਿੰਘ ਸੀਤਲ**

# ਕਰਤਾ ਗੁਰ ਪੰਥ ਪ੍ਰਕਾਸ਼

# ਭਾਈ ਰਤਨ ਸਿੰਘ ਭੰਗੂ ਸ਼ਹੀਦ ਬਾਰੇ

'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਕਰਤਾ ਰਤਨ ਸਿੰਘ ਭੰਗੂ ਮਹਾਨ ਸ਼ਹੀਦ ਤੇ ਜੋਧੇ ਸਰਦਾਰ ਮਤਾਬ ਸਿੰਘ ਮੀਰਾਂਕੋਟ ਦਾ ਪੋਤਰਾ, ਸਰਦਾਰ ਰਾਇ ਸਿੰਘ ਦਾ ਸੁਘੜ ਸਪੁੱਤਰ ਅਤੇ ਸ. ਸ਼ਯਾਮ ਸਿੰਘ ਜੀ ਕਰੋੜੀਆ ਦਾ ਦੋਹਤਰਾ ਸੀ। ਭਾਈ ਕਾਹਨ ਸਿੰਘ ਨਾਭਾ ਕਰਤਾ 'ਗੁਰ ਸ਼ਬਦ ਰਤਨਾਕਰ'-ਮਹਾਨਕੋਸ਼ (ਭਾਸ਼ਾ ਵਿਭਾਗ, ਪੰਨੇ ੫੯੪-੯੫) ਵਿਚ ਰਤਨ ਸਿੰਘ ਭੰਗੂ ਦਾ ਦੇਹਾਂਤ ਸੰਮਤ ੧੯੦੩ (੧੮੪੬ ਈ:) ਤਾਂ ਦਿੱਤਾ ਹੈ, ਪਰ ਉਸ ਦੇ ਜਨਮ ਦੀ ਮਿਤੀ ਨਹੀਂ ਦਿੱਤੀ। ਰਤਨ ਸਿੰਘ ਭੰਗੂ ਦੀ ਆਪਣੀ ਗਵਾਹੀ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਪ੍ਰਕਾਰ ਮਿਲਦੀ ਹੈ ਕਿ ਉਹ ਲੁਧਿਆਣੇ ਕਪਤਾਨ ਮਰੇ ਨੂੰ ੧੮੦੯ ਈ: ਵਿਚ ਮਿਲਿਆ, ਜੋ ਉਸ ਸਮੇਂ ਅਖਤਰ ਲੋਨੀ ਦੇ ਕਹਿਣ ਪੁਰ ਸਿੱਖਾਂ ਬਾਰੇ ਜਾਣਕਾਰੀ ਲੈਣ ਲਈ ਖੋਜ ਕਰ ਰਿਹਾ ਸੀ ਤੇ ਜਿਸ ਨੇ 'ਬੂਟੇ ਸ਼ਾਹ' ਨੂੰ ਫ਼ਾਰਸੀ ਵਿਚ ਸਿੱਖ ਇਤਿਹਾਸ ਲਿਖਣ ਲਈ ਕਿਹਾ ਸੀ। ਰਤਨ ਸਿੰਘ ਭੰਗੂ ਨੂੰ ਕਪਤਾਨ ਮਰੇ ਨੇ ਬੂਟੇ ਸ਼ਾਹ ਦੀ ਲਿਖਤ ਵੀ ਵਿਖਾਈ, ਜਿਸ 'ਪੁਰ ਭੰਗੂ ਨੇ ਸੰਸਾ ਪ੍ਰਗਟ ਕੀਤਾ ਕਿ ਬੂਟੇ ਸ਼ਾਹ ਨੇ ਮੁਸਲਮਾਨ ਹੋਣ ਕਰਕੇ ਸਿੱਖ ਇਤਿਹਾਸ ਨਾਲ ਲੋੜੀਂਦਾ ਨਿਆਇ ਨਹੀਂ ਕੀਤਾ। ਉਸ ਦੀ ਗੱਲ ਮੰਨ ਕੇ ਕਪਤਾਨ ਮਰੇ ਨੇ ਭੰਗੂ ਨੂੰ 'ਸਿੱਖਾਂ ਦੀ ਉਤਪਤੀ' ਲਿਖਣ ਲਈ ਆਗਿਆ ਕੀਤੀ। ਭੰਗੂ ਲਿਖਦਾ ਹੈ ਕਿ ਉਹ ਉਨ੍ਹਾਂ ਦਿਨਾਂ ਵਿਚ ਰੋਜ਼ ਕਚਹਿਰੀ ਜਾਂਦਾ ਸੀ:

*ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ ਚਿੰਤਤ ਭਏ।*
*ਯਹ ਮੌਲਵੀ ਹੈ ਮੁਸਲਮਾਨ। ਕੱਬ ਸਿਖਨ ਜਸ ਕਰੈ ਬਖਾਨ॥੨੬॥*
*ਕਰ ਗੋਸ਼ਟ ਹਮ ਮਰੀ ਸਮਝਾਯੋ। ਉਸ ਕਾ ਲਿਖਿਆ ਹਮਹਿ ਦਿਖਾਯੋ।*
*ਉਸ ਕੋ ਦੇਖ ਹਮ ਬਾਤ ਉਚਾਰੀ। ਇਨ ਗਲ ਖਾਲਸੈ ਕਹੀ ਨ ਸਾਰੀ॥੨੭॥*

ਇਸ ਪੁਰ ਕਪਤਾਨ ਮਰੀ (ਕੈਪਟਨ ਮਰੇ) ਨੇ ਭੰਗੂ ਨੂੰ ਬੁਲਵਾ ਕੇ ਸਿੱਖਾਂ ਤਥਾ ਖਾਲਸੇ ਦੀ ਉਤਪਤੀ ਲਿਖਣ ਲਈ ਕਿਹਾ :

*ਸੋ ਮਰੀ ਹਮਾਰੋ ਮਿਤ ਭਯੋ, ਮੁਹਿ ਫਿਰ ਕਹਯੋ ਬੁਲਵਾਇ।*
*ਜਿਮ ਉਤਪਤਿ ਭਈ ਖਾਲਸੇ, ਤਿਮ ਤੁਮ ਦੇਹੁ ਲਿਖਾਇ॥੨੮॥*

ਤੇ ਕਪਤਾਨ ਮਰੇ ਜੋ ਜੋ ਤੇ ਜਿਵੇਂ ਜਿਵੇਂ ਭੰਗੂ ਉਸ ਨੂੰ ਦੱਸਦਾ ਰਿਹਾ ਲਿਖਦਾ ਰਿਹਾ। ਭਾਈ ਕਾਨ੍ਹ ਸਿੰਘ ਨਾਭਾ ਵੀ ਇਸ ਦੀ ਪ੍ਰੋੜ੍ਹਤਾ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ:

'ਸਰ ਡੇਵਿਡ ਆਕਟਰ ਲੋਨੀ *(Sir David Ochterlony)* ਦੀ ਪ੍ਰੇਰਣਾ ਕਰ ਕੇ ਕਪਤਾਨ ਮਰੇ *(Captain Murray)* ਨੇ ਜੋ ਖਾਲਸਾ ਪੰਥ ਦੇ ਹਾਲ ਸਰਦਾਰ ਰਤਨ ਸਿੰਘ ਤੋਂ ਸੰਮਤ ੧੮੬੬ (੧੮੦੯ ਈ:) ਵਿਚ ਲੁਦਿਆਣੇ ਦੇ ਮੁਕਾਮ ਲਿਖੇ, ਉਹੀ ਛੰਦ ਰਚਨਾ ਵਿਚ ਰਤਨ ਸਿੰਘ ਜੀ ਨੇ ਗੁਰਸਿੱਖਾਂ ਲਈ ਪੁਸਤਕ ਦੇ ਆਕਾਰ ਸੰਮਤ ੧੮੯੮ ਵਿਚ ਪ੍ਰਗਟ ਕੀਤੇ।'

ਉਸ ਸਮੇਂ ਰਤਨ ਸਿੰਘ ਭੰਗੂ ਦਾ ਪਿਤਾ ਵੀ ਜੀਵਿਤ ਸੀ, ਕਿਉਂ ਜੋ ਭੰਗੂ ਨੇ ਜੋ ਕੁਝ

ਪਿਤਾ ਪਾਸੋਂ ਸੁਣਿਆ, ਓਹੀ ਲਿਖਿਆ, ਜਾਂ ਫਿਰ ਵੱਡੇ ਬਜ਼ੁਰਗਾਂ ਤੇ ਬ੍ਰਿਧ ਬਾਬਿਆਂ ਦੇ ਮੂੰਹੋਂ ਸੁਣਿਆ, ਉਹ ਲਿਖਿਆ :

*ਰਤਨ ਸਿੰਘ ਸੁਨ ਪਿਤਾ ਤੇ, ਤੈਸੀ ਲਿਖੀ ਸੰਭਾਲ॥੧੭॥*

ਹੋਰ :

*ਰਤਨ ਸਿੰਘ ਜਿਮ ਸੁਨੀ ਥੀ ਪਿਤਾ ਆਪਨੇ ਪਾਸ।*
*ਲਿਖੀ ਸੁ ਖਾਤਰ ਖਾਲਸੈ ਪੜ੍ਹ ਸੁਣ ਕਰੈ ਅਰਦਾਸ॥੨੬॥*

ਯਾ ਫਿਰ ਜਿਵੇਂ ਉਸ ਦੀ ਮਾਤਾ ਨੇ ਬਖਾਨੀ, ਉਵੇਂ ਰਤਨ ਸਿੰਘ ਨੇ ਲਿਖ ਲਈ। ਵਿਸ਼ੇਸ਼ ਕਰਕੇ ਆਪਣੇ ਨਾਨਾ ਸ. ਸ਼ਹਾਮ ਸਿੰਘ ਬਾਰੇ ਸਹੀ ਹਾਲਤ ਉਸ ਨੂੰ ਆਪਣੀ ਮਾਂ ਪਾਸੋਂ ਹੀ ਪ੍ਰਾਪਤ ਹੋਏ:

*ਸ਼ਹਾਮ ਸਿੰਘ ਕੀ ਸੁਨੋ ਕਹਾਨੀ। ਜਿਮ ਕਰ ਹਮਰੀ ਮਾਤ ਬਖਾਨੀ।*
*ਉਨ ਕੀ ਬੇਟੀ ਥੀ ਹਮਰੀ ਮਾਤਾ। ਇਮ ਹਮ ਖੋਜੁ ਸੁ ਤਿਸ ਕੋ ਜਾਤਾ॥੨॥*

ਉਪਰੋਕਤ ਕਥਨ ਤੋਂ ਸਪੱਸ਼ਟ ਹੈ ਕਿ ੧੮੦੯ ਈ: ਵਿਚ ਜਦ ਰਤਨ ਸਿੰਘ ਭੰਗੂ ਕਪਤਾਨ ਮਰੇ ਨੂੰ ਲੁਧਿਆਣੇ ਮਿਲਿਆ, ਤਾਂ ਉਹ ਸਿਆਣਾ, ਸਮਝਦਾਰ ਯੁਵਕ ਸੀ, ਜੋ ਇਤਿਹਾਸ ਲਿਖਣ ਤੇ ਛੰਦਾ-ਬੰਦੀ ਵਿਚ ਨਿਪੁੰਨ ਸੀ। ਘਟੋ ਘਟ ਜੇਕਰ ਉਹ ਉਸ ਸਮੇਂ ੨੦ ਜਾਂ ੨੫ ਸਾਲ ਦਾ ਵੀ ਸੀ, ਤਾਂ ਉਸ ਦਾ ਜਨਮ ੧੭੮੨-੧੭੮੭ ਈ: ਦਾ ਮਿਥਿਆ ਜਾ ਸਕਦਾ ਹੈ। ਅਨੁਮਾਨ ਸਹਿਤ ਕਿਹਾ ਜਾ ਸਕਦਾ ਹੈ ਕਿ ਰਤਨ ਸਿੰਘ ਭੰਗੂ ਦਾ ਜਨਮ ਅਠਾਰ੍ਹਵੀਂ ਸਦੀ ਈਸਵੀ ਦੇ ਅੱਠਵੇਂ ਦਹਾਕੇ ਵਿਚ ਹੋਇਆ ਹੋਵੇਗਾ। ਉਸ ਦਾ ਦੇਹਾਂਤ ੧੮੪੬ ਈ: ਦਾ ਦਿੱਤਾ ਹੋਇਆ ਹੈ। ਇਸ ਤਰ੍ਹਾਂ ਭੰਗੂ ਦੀ ਕੁਲ ਆਯੂ ੬੬ ਤੋਂ ੭੧ ਸਾਲ ਤੱਕ ਮੰਨੀ ਜਾ ਸਕਦੀ ਹੈ। ਘੱਟੋ ਘਟ ਉਹ ਸੰਮਤ ੧੮੨੨ (੧੭੬੫ ਈ:) ਵਿਚ ਜਨਮ ਧਾਰ ਚੁੱਕਾ ਸੀ। ਉਹ ਆਪ ਲਿਖਦਾ ਹੈ:

*ਸਈ ਅਠਾਰਾਂ ਬਾਈਏ ਸਾਲ। ਬੀਤੇ ਬਿੱਕ੍ਰਮ ਸਾਲ ਨ੍ਰਿਪਾਲ।*
*ਰਤਨ ਸਿੰਘ ਯੌ ਸਾਖੀ ਕਹੀ। ਕਿਛ ਸੁਨਿ ਕੈ ਕਿਛ ਅਨੁਭਵ ਲਹੀ॥੧੧੯॥*

ਆਪਣੇ ਪਿਤਾ ਰਾਇ ਸਿੰਘ ਬਾਰੇ ਉਹ ਦਸਦਾ ਹੈ ਕਿ ਕਿਵੇਂ ਉਸ ਦੇ ਦਾਦਾ ਮਤਾਬ ਸਿੰਘ ਨੂੰ ਫੜਨ ਦਾ ਯਤਨ ਕੀਤਾ ਗਿਆ, ਪਰ ਉਹ ਹੱਥ ਨਾ ਲੱਗਣ ਕਾਰਣ ਨੂਰਦੀਨ ਦੇ ਕਹਿਣ ਪੁਰ ਹਰਿਭਗਤ ਨਿਰੰਜਨੀਏ ਨੇ ਨੱਥਾ ਖਹਿਰਾ ਪੈਂਚ ਤੇ ਮਤਾਬ ਸਿੰਘ ਦਾ ਪੁੱਤਰ (ਰਾਇ ਸਿੰਘ) ਨੂੰ ਫੜ ਕੇ ਮਰਵਾਉਣ ਦਾ ਪੂਰਾ ਜਤਨ ਕੀਤਾ ਤੇ ਕਿਸੇ ਤਰ੍ਹਾਂ ਨੱਥਾ ਖਹਿਰਾ ਨੇ ਆਪਣੀ ਜਾਨ ਹੀਲ ਕੇ ਵੀ ਉਸ ਬੱਚੇ ਰਾਇ ਸਿੰਘ ਨੂੰ ਬਚਾਇਆ। ਕਿਵੇਂ ਨੂਰਦੀਨ ਫੌਜਦਾਰ ਦੇ ਆਦਮੀ ਤੇ ਹਰਿਭਗਤ ਨਿਰੰਜਨੀ ਬੱਚੇ ਨੂੰ ਫੱਟੜ ਕਰ ਕੇ, ਮਰਿਆ ਸਮਝ, ਚਲੇ ਗਏ ਤੇ ਕਿਵੇਂ ਇਕ ਸਾਗ ਵੇਚਣ ਵਾਲੀ ਕੰਬੋਇਨ ਉਸ ਨੂੰ ਝਾੜਾਂ ਵਿਚ ਫੱਟੜ ਹੋਇਆ ਵੇਖ ਟੋਕਰੀ ਵਿਚ ਪਾ ਕੇ ਆਪਣੇ ਘਰ ਲੈ ਗਈ ਤੇ ਸਾਡੇ ਤਾਏ ਦੇ ਪਿੰਡ ਰੁਡਯਾਲੇ ਲੈ ਆਈ, ਜਿਥੇ ਇਕ ਮੋਚੀ ਤੋਂ ਬਾਲਕ ਦੇ ਜ਼ਖ਼ਮ ਸਿਲਵਾਏ ਤੇ ਉਸ ਦੇ ਪ੍ਰਾਣ ਬਚੇ:

*ਦੋਹਰਾ॥*

*ਮਾਰਕੂਟ ਕੇ ਸੋ ਗਏ ਜੀਵਤ ਜਾਨਜੋਂ ਨਾਹਿਂ।*

*ਇਕ ਸਾਗ ਕੰਬੋਇਨ ਬੇਚ ਕੈ ਤਿਹ ਥਾਂ ਪਹੁੰਚੀ ਆਇ॥੯੬॥*

*ਚੌਪਈ॥*

*ਮਾਲਣ ਬਾਲਕ ਜੀਵਤ ਜਾਨਯੋ। ਮਧ ਟੋਕਰੀ ਧਰ ਘਰ ਆਨਯੋ।*
*ਪਿਤਾ ਹਮਾਰੇ ਕਾ ਥਾ ਭਾਈ। ਸੁਣ ਰੁਡਯਾਲੇ ਮੈਂ ਲੇ ਆਈ॥੯੭॥*
*ਜ਼ਖ਼ਮ ਸਿਵਾਏ ਮੋਚੀ ਆਨ। ਇਸ ਬਿਧਿ ਹਮ ਪਿਤ ਬਚੇ ਪਰਾਨ।*
*ਐਸੀ ਬਿਧ ਸਾਖੀ ਯਹ ਭਈ। ਗੁਰ ਕਿਰਪਾ ਤੇ ਪੂਰਨ ਕਈ॥੯੮॥*

ਇਸ ਤਰ੍ਹਾਂ ਭੰਗੂ ਦਾ ਪਿਤਾ ਰਾਇ ਸਿੰਘ ਬਚਪਨ ਵਿਚ ਹੀ ਤੁਰਕਾਂ ਤੇ ਨਿਰੰਜਨੀਆਂ ਦੇ ਜ਼ੁਲਮ ਤੇ ਅਤਿਆਚਾਰ ਦਾ ਨਿਸ਼ਾਨਾ ਬਣਿਆ। ਭੰਗੂ ਦਾ ਦਾਦਾ ਮਤਾਬ ਸਿੰਘ ਇਕ ਬਹਾਦਰ ਜੋਧਾ ਸਿੰਘ ਸੀ, ਜੋ ਜੈਪੁਰ ਰਾਜੇ ਦੀ ਨੌਕਰੀ ਛੱਡ ਕੇ ਸੁੱਖਾ ਸਿੰਘ ਦੇ ਨਾਲ ਅੰਮ੍ਰਿਤਸਰ ਆਇਆ ਅਤੇ ਸ੍ਰੀ ਦਰਬਾਰ ਸਾਹਿਬ ਵਿਖੇ ਮੁਜਰਾ ਵੇਖਦੇ ਮੱਸੇ ਰੰਘੜ ਦਾ ਸਿਰ ਲਾਹ ਕੇ ਲੈ ਗਿਆ। ਅਖੀਰ ਸੁੱਖਾ ਸਿੰਘ ਵੀ ਅਹਿਮਦਸ਼ਾਹ ਦੀ ਫੌਜ ਨਾਲ ਲੜਦਾ ਸ਼ਹੀਦ ਹੋਇਆ ਤੇ ਮਤਾਬ ਸਿੰਘ, ਤਾਰੂ ਸਿੰਘ ਸ਼ਹੀਦ ਦੇ ਨਾਲ ਲਾਹੌਰ ਚਰਖੜੀ ਚੜ੍ਹ ਕੇ ਸ਼ਹੀਦ ਹੋਇਆ ਤੇ ਸਿੱਖੀ ਦੀ ਸ਼ਾਨ ਤੇ ਆਨ ਰੱਖ ਗਿਆ। ਤਾਰੂ ਸਿੰਘ ਸ਼ਹੀਦ ਦੇ ਸਾਹਮਣੇ ਉਹ ਚਰਖੜੀ 'ਤੇ ਚੜ੍ਹ ਹੱਸ-ਹੱਸ ਆਪਣੀ ਜਾਨ ਵਾਰ ਗਿਆ :

*ਤਾਰੂ ਸਿੰਘ ਦਿਖਾਲ ਕੇ ਕਹਯੋ ਦੇਹੁ ਚਰਖ ਚੜ੍ਹਾਇ॥੨੧॥*
*ਮਿਥੀ ਜਿਵੇਂ ਥੀ ਸਿੰਘ ਜੀ ਤਿਮ ਚੜ੍ਹਯੋ ਚਰਖ ਪਰ ਧਾਇ।*
*ਧੰਨ ਜਨਮ ਧੰਨ ਕਰਮ ਉਨ ਸਿਖੀ ਰਖੀ ਸਿਰ ਲਾਇ॥੨੨॥*
*ਤਾਰੂ ਸਿੰਘ ਸੁਨ ਖੁਸ਼ ਭਯੋ ਚੜ੍ਹਯੋ ਚਰਖ ਸ਼ਿਤਾਬ।*
*ਅਸਾਂ ਨਮਿਤ ਆਪ ਆ ਮਿਲਯੋ ਧੰਨ ਧੰਨ ਸਿੰਘ ਮਤਾਬ॥੨੩॥*

ਰਤਨ ਸਿੰਘ ਭੰਗੂ ਦਾ ਨਾਨਾ ਵੀ ਇਕ ਜੋਧਾ ਸੂਰਬੀਰ ਸੀ, ਜਿਸ ਦੇ ਘਰ ਦੇ ਸੁਲਤਾਨੀਏ ਸਨ, ਪਰ ਉਹ ਨੱਸ ਕੇ ਖਾਲਸਾ ਦਲ ਨਾਲ ਬਾਲ ਅਵਸਥਾ ਵਿਚ ਹੀ ਜਾ ਰਲਿਆ ਅਤੇ ਮਸਤਾਨ ਸਿੰਘ ਦੇ ਡੇਰੇ ਰਹਿਣ ਲੱਗਾ। ਮਸਤਾਨ ਸਿੰਘ ਦੇ ਸ਼ਹੀਦ ਹੋਣ ਪਿੱਛੋਂ ਉਹ ਕ੍ਰੋੜੀਆ ਮਿਸਲ ਦਾ ਮੁਖੀਆ ਬਣਿਆ। ਉਹ ਨਾਰਲੇ ਦੇ ਸੰਧੂ ਮਾਲੀ ਜੱਟ ਦਾ ਸਪੂਤ ਅਤੇ ਮਿਹਰੋ ਦਾ ਭਾਈ ਸੀ :

*ਸੰਧੂ ਮਾਲੀ ਜੱਟ ਨਾਰਲੇ ਮਾਂਹਿ। ਸਜਾਮੂ ਮੇਹਰੋ ਭਯੋ ਸੁਤ ਤਾਂਹਿ।*
*ਤਬ ਹੁਤੇ ਸੁਲਤਾਨੀ ਜੱਗ ਬਹੁ ਲੋਕ। ਜੰਮਯੋ ਸ਼ਾਮੂ ਥੋ ਕਿਤ ਸੁਭ ਜੋਗ॥੩॥*
*ਬਾਲਕ ਕੋ ਚਿਤ ਆਯੋ ਚਾਉ। ਸੋ ਨੱਠ ਚਲਯੋ ਖਾਲਸੈ ਦਾਉ।*
*ਮਸਤਾਨ ਸਿੰਘ ਕੇ ਡੇਰੈ ਗਯੋ। ਆਦਰ ਕਰਯੋ ਉਸ ਨੈ ਰਖ ਲਯੋ॥੪॥*

ਇਸ ਤਰ੍ਹਾਂ ਰਤਨ ਸਿੰਘ ਭੰਗੂ ਦਾਦਕੇ ਤੇ ਨਾਨਕੇ— ਦੋਹਾਂ ਵੱਲੋਂ ਮਹਾਨ ਸੂਰਬੀਰਾਂ ਤੇ ਸ਼ਹੀਦਾਂ ਦੇ ਅੰਸ ਵਿਚੋਂ ਸੀ, ਜਿਸ ਦੀ ਲਿਖਤ ਵਿਚ ਲੋਹੜੇ ਦਾ ਸੋਜ਼, ਦਰਦ, ਪੰਥ ਪਿਆਰ ਤੇ ਖਾਲਸੇ ਦੀ ਉੱਚੀ ਤੇ ਸੁੱਚੀ ਸ਼ਾਨ ਦਾ ਗੌਰਵ ਠਾਠਾਂ ਮਾਰਦਾ ਹੈ, ਜੋ ਉਸ ਨੇ 'ਗੁਰ ਪੰਥ ਪ੍ਰਕਾਸ਼' ਵਿਚ ਅੰਕਿਤ ਕੀਤਾ ਹੈ। ਇਸ ਪ੍ਰਕਾਰ ਇਹ ਲਿਖਤ ਭਾਰੀ ਇਤਿਹਾਸਕ ਮਹੱਤਤਾ ਰੱਖਦੀ ਹੈ ਅਤੇ ਪੱਕੀ ਪੂਰੀ, ਪ੍ਰਮਾਣਿਕ ਕਹੀ ਜਾ ਸਕਦੀ ਹੈ। ਇਸ ਦੀ ਰਚਨਾ ਵੀ ਭੰਗੂ ਨੇ ਆਪਣੇ ਨਾਨੇ

ਦੇ ਡੇਰੇ ਸ੍ਰੀ ਅੰਮ੍ਰਿਤਸਰ ਵਿਖੇ ਬੈਠ ਕੇ ਕੀਤੀ ਜੋ ਸੰਮਤ ੧੮੯੮ (੧੮੪੧ ਈ:) ਵਿਚ ਸੰਪੂਰਨ ਹੋਈ:

*ਗਿਰਜੋ ਪੁਰਾਣੋ ਹੁਇ ਬੁੰਗੋ ਸ਼ਜਾਮ ਸਿੰਘੇ ਜੋ ਵਾਰ।*
*ਤਹਿਂ 'ਗੁਰ ਪੰਥ ਪ੍ਰਕਾਸ਼' ਗ੍ਰੰਥ ਲਿਖ ਦੋਊ ਕੀਏ ਸੁਧਾਰ॥੭॥*

ਰਤਨ ਸਿੰਘ ਭੰਗੂ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਦਾ ਟਹਿਲੂਆ ਸੀ ਤੇ ਪੂਰਨ ਗੁਰਸਿੱਖ। ਉਸ ਨੇ ਜੋ ਆਪਣੇ ਨਾਨੇ, ਬਾਬੇ ਕਿਆਂ ਤੋਂ ਸੁਣਿਆ ਜਾਂ ਵਡੇ ਵਡੇਰੇ ਬਜ਼ੁਰਗਾਂ ਤੋਂ ਇਕੱਤ੍ਰ ਕੀਤਾ, ਉਹ ਹੀ ਲਿਖਿਆ ਹੈ। ਕੋਈ ਵਾਧੂ ਵਿਸਥਾਰ ਨਹੀਂ ਦਿੱਤਾ:

*ਸ੍ਰੀ ਰਾਮਦਾਸ ਦਰਬਾਰ ਢਿਗ. ਮਨ ਤਨ ਧਨ ਚਿਤ ਲਾਇ।*
*ਟਹਿਲ ਰਤਨ ਸਿੰਘ ਨੈ ਕਰੀ ਗੁਰ ਇਤ ਉਤ ਰਖੈ ਸਹਾਇ॥੧੨॥*
*ਬਿਕ੍ਰਮ ਬਸੁ ਗ੍ਰਹਿ ਅਹਿ ਸਸੀ. ਬੀਤਤ ਭਏ ਸੁ ਸਾਲ। (ਸੰਮਤ ੧੮੯੮)*
*ਪਾਠਕ ਸ਼੍ਰੋਤੇ ਨਿਤ ਰਹੈਂ. ਨਿਹਾਲ. ਨਿਹਾਲ. ਨਿਹਾਲ॥੧੩॥*

ਅਸੀਂ ਵੀ ਇਸ ਮਹਾਨ ਸ਼ਹੀਦਾਂ ਦੇ ਅੰਸ ਦੇ ਸੱਚੇ ਸਪੂਤ ਤੇ ਇਤਿਹਾਸਕਾਰ ਦਾ ਇਹ ਪ੍ਰਮਾਣੀਕ 'ਗੁਰ ਪੰਥ ਪ੍ਰਕਾਸ਼' ਸੰਗਤਾਂ ਦੀ ਭੇਟਾ ਕਰਨ ਦੀ ਖੁਸ਼ੀ ਲੈ ਰਹੇ ਹਾਂ। ਆਪ ਵੀ ਨਿਹਾਲ ਹੋਏ ਹਾਂ ਤੇ ਪੂਰਨ ਆਸ ਹੈ ਕਿ ਸਾਰੇ ਸਰੋਤੇ ਤੇ ਪਾਠਕ ਵੀ ਨਿਹਾਲੋ ਨਿਹਾਲ ਹੋਣਗੇ।

**-(ਡਾ.) ਜੀਤ ਸਿੰਘ ਸੀਤਲ**

# ਸੰਪਾਦਕੀ ਸੰਕੇਤ

## (ਅਰਥਾਂ ਤੇ ਟਿਪਣੀਆਂ ਸਬੰਧੀ)

੧] ਅਰਥਾਂ ਲਈ ਪ੍ਰਮਾਣੀਕ ਕੋਸ਼ ਤੇ ਸੰਕੇਤ ਗ੍ਰੰਥਾਂ ਦਾ ਪ੍ਰਯੋਗ ਕੀਤਾ ਗਿਆ ਹੈ, ਜਿਵੇਂ ਕਿ:

ੳ) ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ।

ਅ) ਸੰਸਕ੍ਰਿਤ-ਇੰਗਲਿਸ਼ ਡਿਕਸ਼ਨਰੀ, ਕ੍ਰਿਤ ਮੋਨੀਅਰ

ੲ) ਪ੍ਰਸ਼ੀਅਨ-ਇੰਗਲਿਸ਼ ਡਿਕਸ਼ਨਰੀ, ਕ੍ਰਿਤ ਸਟੀਨਗਾਸ

ਸ) ਫ਼ਰੋਜ਼ੁੱਲ-ਲੁਗਾਤ-ਮੌਲਵੀ ਫ਼ੀਰੋਜ਼ਦੀਨ ਡਸਕਵੀ

ਹ) ਗ਼ਿਆਸੁਲ-ਲੁਗਾਤ-ਮੌਲਵੀ ਗ਼ਿਆਸੁੱਦੀਨ

ਕ) ਸ਼ਬਦਾਰਥ-ਚਾਰ ਜਿਲਦਾਂ: ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ

ਖ) ਗੁਰੂ ਗਿਰਾਰਥ ਕੋਸ਼-ਪੰਡਿਤ ਤਾਰਾ ਸਿੰਘ ਨਰੋਤਮ

ਗ) ਮਿਥਿਹਾਸਕ ਕੋਸ਼-ਡਾਊਸਨ।

ਘ) ਖ਼ੁਸ਼ਵੰਤ ਸਿੰਘ-ਏ ਹਿਸਟਰੀ ਆਫ਼ ਦਾ ਸਿਖਸ

ਙ) ਖ਼ਜ਼ਾਨ ਸਿੰਘ-ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਦਾ ਸਿੱਖ ਰਿਲੇਜ਼ਨ (ਭਾਸ਼ਾ ਵਿਭਾਗ)

ਚ) ਨਿਰੁਕਤ-ਸੰਪਾ: ਭਾਈ ਵੀਰ ਸਿੰਘ- ਦੋ ਜਿਲਦਾਂ- ਪੰਜਾਬੀ ਯੂਨੀਵਰਸਿਟੀ ਪਟਿਆਲਾ।

੨] ਪਗ-ਟੂਕਾਂ (ਅਰਥਾਂ) ਲਈ ਮੂਲ ਪਾਠ ਵਿਚ ਅੰਕੜੇ ੧, ੨, ੩ ਆਦਿ ਲਗਾ ਕੇ ਉਸੇ ਤਰ੍ਹਾਂ ੧, ੨, ੩ ਹੇਠਾਂ ਦਿੱਤੇ ਹਨ।

੩] ਜਿਥੇ ਉਪਰਲਾ ਸ਼ਬਦ ਮੂਲ ਸ਼ਬਦ ਦਾ 'ਤਦਭਵ' ਰੂਪ ਹੈ, ਉਸ ਨੂੰ ਹੇਠਾਂ =(ਬਰਾਬਰ) ਦਾ ਚਿੰਨ੍ਹ ਦੇ ਕੇ ਪਹਿਲਾਂ ਮੂਲ 'ਤਤਸਮ' ਸ਼ਬਦ ਦਿੱਤਾ ਹੈ, ਫਿਰ ਉਸ ਦੇ ਪ੍ਰਜਾਯ ਦਿਤੇ ਹਨ।

੪] ਜਿਥੇ ਇਕੋ ਸ਼ਬਦ ਦੇ ਦੋ ਵੱਖ-ਵੱਖ ਅਰਥ ਹਨ, ਉਥੇ (i) ਅਤੇ (ii) ਦੇ ਕੇ ਉਨ੍ਹਾਂ ਅਰਥਾਂ ਨੂੰ ਮਹੱਤਾ ਕ੍ਰਮ ਅਨੁਸਾਰ ਦਿੱਤਾ ਗਿਆ ਹੈ।

੫] ਸ਼ਬਦ ਦੀ ਧਾਤੂ ਜਾਂ ਨਿਯੁਕਤੀ ਦਰਸਾਉਣ ਲਈ ਜਿਸ ਭਾਸ਼ਾ ਦਾ ਉਹ ਮੂਲ ਸ਼ਬਦ ਹੈ, ਉਸ ਦਾ ਸੰਖੇਪ ਬਰੈਕਟਾਂ ਵਿਚ ਦਿੱਤਾ ਗਿਆ ਹੈ, ਜਿਵੇਂ:

ਸੰਸਕ੍ਰਿਤ ਲਈ (ਸੰ)

ਅਰਬੀ ਲਈ (ਅ)

ਫ਼ਾਰਸੀ ਲਈ (ਫ਼ਾ)

ਤੁਰਕੀ ਲਈ (ਤੁ)

ਸਿੰਧੀ ਲਈ (ਸਿੰ)

ਡਿੰਗਲ ਲਈ (ਡਿੰ) ਇਤਿਆਦਿ।

---

੬] ਵਿਅਕਤੀਆਂ ਅਤੇ ਥਾਵਾਂ ਬਾਰੇ ਜਾਣਕਾਰੀ ਦੇਣ ਲਈ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਕ੍ਰਿਤ ਭਾ: ਕਾਨ੍ਹ ਸਿੰਘ ਦੀ ਖੁਲ੍ਹੀ ਸਹਾਇਤਾ ਲਈ ਤੇ ਵਰਤੋਂ ਕੀਤੀ ਗਈ ਹੈ।

੭] ਜਿਥੇ ਕਿਧਰੇ ਵਿਸ਼ੇਸ਼ ਵਿਆਖਿਆ ਦੀ ਲੋੜ ਪਈ ਹੈ, ਉਥੇ ਚਿੰਨ੍ਹ ਲਾ ਕੇ ਹੇਠਾਂ ਵਿਸਥਾਰ ਦਿੱਤਾ ਗਿਆ ਹੈ।

੮] ਵਿਆਖਿਆ ਕਰਨ ਜਾਂ ਅਰਥ ਸਪੱਸ਼ਟ ਕਰਨ ਲਈ ਮੂਲ ਸ਼ਬਦ ਦੇ ਅਰਥਾਂ ਤੋਂ ਪਹਿਲਾਂ ਜਾਂ ਪਿਛੋਂ ਬਰੈਕਟਾਂ ਵਿਚ ਨਾਲ ਲਗਵੇਂ ਸ਼ਬਦਾਂ ਦੇ ਅਰਥ ਵੀ ਦਿੱਤੇ ਗਏ ਹਨ, ਜਿਵੇਂ 'ਨ ਪਰੇ' ਦੀ ਪਗ-ਟੂਕ ਵਿਚ (ਗਿਣਤੀ) 'ਨਹੀਂ ਪੈਂਦੀ ਜਾਂ ਹੋਂਦੀ' ਦਿੱਤਾ ਹੈ, ਕਿਉਂ ਜੋ ਉਪਰ ਮੂਲ ਪਾਠ ਹੈ 'ਗਿਣਤ ਨ ਪਰੇ', ਜਾਂ 'ਕੁਨਸੋ' ਦੇ ਹੇਠ 'ਝੁਕ ਕੇ ਸਲਾਮ, ਫ਼ਰਸ਼ੀ ਸਲਾਮ' ਦੇ ਨਾਲ ਬਰੈਕਟਾਂ ਵਿਚ ਅੱਗੇ (ਲੋਕ ਕਰਦੇ ਹਨ) ਦਿਤੇ ਹਨ, ਤਾਂ ਜੋ ਉਪਰਲੇ ਸ਼ਬਦਾਂ 'ਕਰਹੈਂ ਕੁਨਸੋ' ਦੇ ਅਰਥ ਸਾਫ਼ ਹੋ ਜਾਣ ਜਾਂ 'ਨਿਕਾਰ' ਦੇ ਅਰਥ ਹੇਠ='ਨਿਕਾਲ, ਕੱਢ' ਦੇ ਅੱਗੇ (ਦੇਣ) ਦਿੱਤਾ ਹੈ, ਕਿਉਂ ਜੋ ਉਪਰ ਮੂਲ ਪਾਠ ਹੈ 'ਦੇਵਹਿਂ ਇਨ੍ਹੈ ਨਿਕਾਰ'।

੯] ਕਈ ਸ਼ਬਦਾਂ ਦੇ ਪ੍ਰਚਲਤ ਅਰਥ ਦੇ ਕੇ ਬਰੈਕਟਾਂ ਵਿਚ ਮੂਲ ਅਰਥ (ਕੋਸ਼ ਦੇ) ਵੀ ਦਿਤੇ ਹਨ ਤਾਂ ਜੋ ਸ਼ਬਦ ਦੇ ਭਾਵ ਉਜਾਗਰ ਹੋ ਜਾਣ ਜਿਵੇਂ 'ਜਗਾਤ' ਸ਼ਬਦ ਹੇਠ (ਅ) 'ਜ਼ਕਾਤ' ਦੇ ਨਾਲ ਬਰੈਕਟ ਵਿਚ (ਸ਼ੁੱਧੀ) ਦੇ ਦਿੱਤਾ ਗਿਆ ਹੈ, ਕਿਉਂ ਜੋ 'ਜ਼ਕਾਤ' ਦੇ ਨਿਰੁਕਤੀਗਤ ਅਰਥ 'ਸ਼ੁੱਧੀ' ਜਾਂ ਪਵਿੱਤ੍ਰਤਾ ਦੇ ਹਨ, ਅਰਥਾਤ ਆਮਦਨੀ ਦਾ ਉਹ ਹਿੱਸਾ (੨.੫%) ਜੋ ਰੱਬ ਲੇਖੇ ਇਸ ਲਈ ਕੱਢਣਾ ਜ਼ਰੂਰੀ ਹੈ, ਤਾਂ ਜੋ ਮਨ ਆਤਮਾ ਦੀ ਸ਼ੁੱਧੀ ਤਥਾ ਪਵਿੱਤਰਤਾ ਹੋ ਜਾਵੇ।

੧੦] ਕਈ ਥਾਂ ਭਾਵ ਸਪੱਸ਼ਟ ਕਰਨ ਲਈ ਮੂਲ ਸ਼ਬਦ ਦੇ ਅਰਥਾਂ ਦੇ ਨਾਲ ਤੁਕ ਦੇ ਲੋੜੀਂਦੇ ਭਾਗ ਦੇ ਅਰਥ ਵੀ ਦੇ ਦਿਤੇ ਗਏ ਹਨ ਤਾਂ ਜੋ ਭਾਵ ਸਮਝਣ ਵਿਚ ਅਸਾਨੀ ਰਹੇ।

੧੧] ਕਰਤਾ ਨੇ ਸੰਮਤ ਆਮ ਤੌਰ 'ਤੇ ਬਿਕ੍ਰਮੀ (ਸੰਮਤ) ਹੀ ਦਿਤੇ ਹਨ। ਅਸਾਂ ਹੇਠਾਂ ਪਗ-ਟੂਕਾਂ ਵਿਚ ਬਿਕ੍ਰਮੀ ਸੰਮਤ ਦੇ ਨਾਲ ਬਰੈਕਟਾਂ ਵਿਚ ਈਸਵੀ ਵੀ ਦੇ ਦਿੱਤੇ ਹਨ, ਜਿਵੇਂ ਸੰਮਤ ੧੮੯੮ ਬਿਕ੍ਰਮੀ (੧੮੪੧ ਈ:)।

ਸੁਖ ਸਹਿਜ ਨਿਵਾਸ
ਅਜੀਤ ਨਗਰ, ਪਟਿਆਲਾ

–ਜੀਤ ਸਿੰਘ ਸੀਤਲ

ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ਹੈ॥

ਅਥ

# [1]ਸ੍ਰੀ ਗੁਰ ਪੰਥ ਪ੍ਰਕਾਸ਼ ਗ੍ਰੰਥੇ

## ਪ੍ਰਥਮੇਂ ਖਾਲਸੇ ਜੀ ਕੀ ਆਦਿ[2] ਉਤਪਤੀ ਕੀ ਸਾਖੀ

(ਪੰਥ ਖ਼ਾਤਰ ਗੁਰ ਇਤੀ ਕਮਾਈ...)

ਦੋਹਰਾ॥

ਸ੍ਰੀ ਗੁਰ ਨਾਨਕ ਚਰਨ ਬੰਦ[3] ਗੁਰ ਗੋਬਿੰਦ ਸਿੰਘ ਧਜਾਇ।
ਲਿਖੋਂ ਉਤਪਤੀ ਖਾਲਸੇ, ਮੋ ਨਿਜ[4] ਕਰਹੁ ਸਹਾਇ॥੧॥

ਚੌਪਈ॥

ਅਬ ਮੈਂ ਲਿਖੋਂ ਸਿੰਘਨ ਕੀ ਸਾਖੀ। [5]ਜਿਹ ਬਿਧ [6]ਬਡਨ ਅਸਾਡਨ ਆਖੀ।
ਔਰ ਪੁਰਾਤਨ[7] ਤੇ ਭੀ ਸੁਨੀ। ਹੁਤੇ ਜੁ ਬਿਰਧ ਸਿੱਖ ਬਹੁ ਗੁਨੀ॥੨॥
ਸੋ ਮੈਂ ਕਹੋਂ ਯਥਾ [8]ਮਤ ਮਾਹੀ। ਮਨ ਤਨ ਪ੍ਰੀਤ ਭਾਉ [9]ਭੈ ਦਾਹੀ।
ਜਿਹ ਬਿਧਿ ਕਹੀ ਅੰਗ੍ਰੇਜ਼ਨ ਸੰਗ। ਰਖੋਂ ਉਥਾਨਕਾ[10] ਸੋਊ ਪ੍ਰਸੰਗ॥੩॥
ਹੁਤੋ ਢਬਾਈ[11] ਫ੍ਰਾਂਸੀਸ ਫਿਰੰਗੀ। ਮ੍ਰਹੱਟਨ ਨੌਕਰ ਰਖਜੋ ਸੁ ਜੰਗੀ।

---

*੧ ਇਸ ਪੁਸਤਕ ਦਾ ਸ਼ੀਰਸ਼ਕ, ਨਾਮ ਗ੍ਰੰਥ ਦਾ। ੨ ਮੂਲ ਜਨਮ। ੩ (ਸੰ) ਵੰਦ-ਉਸਤਤਿ, ਤਾਰੀਫ਼ (ਜਸ) ਕਰਨਾ, ਪ੍ਰਣਾਮ ਕਰਨਾ। (ii) ਬੰਦਨ, ਬੰਦਨਾ (ਵੰਦਨਾ) ਜਸ, ਤਾਰੀਫ਼। ਚਰਨਬੰਦ-ਚਰਨ ਬੰਦਨਾ-ਚਰਣਾਂ ਪਰ ਨਮਸਕਾਰ ਹੈ। ੪ ਆਪ (ਸਹਾਇਤਾ ਕਰੋ)। ੫ ਜਿਸ ਤਰ੍ਹਾਂ। ੬ ਵੱਡਿਆਂ ਸਾਡਿਆਂ ਨੇ। ੭ ਪੁਰਾਣੇ (ਬ੍ਰਿਧ) ਲੋਕਾਂ ਤੋਂ। ੮ ਆਪਣੀ ਮਤ ਬੁੱਧੀ ਅਨੁਸਾਰ। ੯ ਜਲਾਉਣ ਵਾਲੀ (ਭੈ, ਡਰ ਨਾਸ਼ ਕਰਨ ਵਾਲੀ ਪ੍ਰੀਤ)। ੧੦ ਕਿਸੇ ਪ੍ਰਸੰਗ ਨੂੰ ਉੱਥਾਲ (ਉਠਾਉਣ) ਤੋਂ ਪਹਿਲਾਂ ਕੀਤੀ ਗਈ ਵਿਆਖਿਆ, ਭੂਮਿਕਾ। ੧੧ ਬੈਨੋਆ ਡੀ ਬੋਈ (Count Benoit de Boigne) ਦਾ ਨਾਮ। ਸਤਾਰਾ (ਪੂਨਾ) ਦੇ ਮਰਹੱਟੇ ਰਾਜਾ ਦਾ ਇਕ ਫ਼ਰਾਂਸੀਸੀ ਸੂਰਬੀਰ ਨੌਕਰ। ਮਹਾਰਾਜਾ ਮਹੇਂਦ੍ਰ ਸਿੰਘ ਜੀ ਪਟਿਆਲਾ ਦੇ ਦਰਬਾਰੀ ਕਵੀ ਬੰਸੀ ਨੇ ਇਸੇ ਪ੍ਰਕਾਰ ਸੰਕੇਤ ਕੀਤਾ ਹੈ:*

*"ਮਰਹੱਟਾ ਨ੍ਰਿਪ ਅਤਿ ਬਲੀ ਦੱਖਨ ਜਾਂ ਕੋ ਦੇਸ।*
*ਨਗਰ ਸਤਾਰਾ ਮੈਂ ਸੁਨੀ ਤਿਹਂ ਰਾਜਧਾਨੀ ਬੇਸ।*
*ਤਾਂ ਕੋ ਨਿਜ ਨੌਕਰ ਹੁਤੋ ਫ਼ਰਾਂਸੀਸ ਇਕ ਬੀਰ।*
*ਨਾਮ ਢਬਾਈ ਤਾਸ ਕੋ ਹੁਤੋ ਬਡੋ ਰਣਧੀਰ।"*

---

ਇਕ ਕੰਪੂ[1] ਤਿਸ ਸੁਪੁਰਦ ਕਰ ਦਯੋ। ਬਹੁਤ ਬਰਸ ਸੋ ਚਾਕਰ ਰਹਜੋ॥੪॥
ਭਯੋ ਬੂਢੋ ਤੌ ਤੱਕਜੋ ਵਤਨ। ਤੁਰਜੋ ਬੇਚ ਸਭ ਆਪਨ ਜਤਨ।
ਪੀਰੂ[2] [3]ਭੈਣ ਜਾਯੋ ਉਸ ਆਹਿ। ਬਾਕੀ ਸੌਂਪ ਗਯੋ ਉਸ ਯਾਹਿ॥੫॥

ਦੋਹਰਾ॥

ਸੋ ਪੀਰੂ ਇਕ ਕੰਪੂਓਂ ਔਰ ਕੀਏ ਤਿੰਨ ਚਾਰ।
ਦਿੱਲੀ ਅਤੇ ਆਗਰੋ ਗੰਗ[4] ਬੀਚ ਬਹਜੋ ਮਾਰ॥੬॥

ਚੌਪਈ॥

ਮ੍ਰਹੱਟਨ ਕੋ ਤਬ [5]ਸੰਸੋ ਪਯੋ। ਚਾਹੈਂ ਮੁਲਕ ਉਸੈ ਤੇ ਲਯੋ।
ਪੀਰੂ ਮਨਸੂਬੋ[6] ਠਹਿਰਯੋ। ਬੇਚ ਦੇਸ ਅੰਗ੍ਰੇਜ਼ਨ ਦੈ ਗਯੋ॥੭॥
[7]ਸੈਯ ਅਠਾਰਾਂ ਸੱਠੈ ਸਾਲ। ਗਯੋ ਮ੍ਰਹੱਟਨ ਕੋ ਵਹੁ ਗਾਲ।
ਲਯੋ ਮੁਲਕ ਅੰਗ੍ਰੇਜ਼ਨ ਰੋਕ। ਮ੍ਰਹੱਟਨ ਕੈ ਘਰ ਪਰ ਗਯੋ ਸ਼ੋਕ॥੮॥
ਦਿੱਲੀ ਆਇ ਵੜਜੋ ਕਰਨੈਲ। ਲੋਣੀ ਅਖਤਰ[8] ਜੋ ਜਰਨੈਲ।
ਸਿੰਘਨ ਘੇਰ ਲਈ ਚੜ੍ਹ ਦਿੱਲੀ। ਗੱਲ ਅੰਗ੍ਰੇਜ਼ਨ ਕਰ ਦਈ ਢਿੱਲੀ॥੯॥
ਅੰਗ੍ਰੇਜ਼ਨ ਜਰਨੈਲ ਮਨ ਗੁੱਸਾ ਆਯਾ। ਨਹਿੰ ਸਿੰਘਨ ਸੋਂ ਜੋਰ ਬਸਾਯਾ।
ਤਬ ਅੰਗ੍ਰੇਜ਼ਨ ਪੁਛਜੋ ਪਤਿਸ਼ਾਹਿ। 'ਸਿੰਘਨ ਮੁਲਕ ਦੀਓ ਕਿਨ ਆਹਿ?॥੧੦॥

ਦੋਹਰਾ॥

ਮਾਰਜੋ ਕੌਨ ਗ਼ਨੀਮ[9] ਇਨ? ਕੌਨ ਸਵਾਰਜੋ ਕਾਮ?
ਦੀਨੋ ਪਟੋ ਲਿਖਾਇ ਜਿਨ ਕਹੋ ਸ਼ਾਹਿ ਉਸ ਨਾਮ'॥੧੧॥

---

*੧ (ਅੰ) ਕੈਂਪ, ਲਸ਼ਕਰ ਦਾ ਡੇਰਾ, ਪੰਜਾਬੀ ਵਿਚ ਬ੍ਰਿਗੇਡ ਨੂੰ ਵੀ ਕੰਪੂ ਕਹਿੰਦੇ ਹਨ। ੨ ਪੇਰੋਂ (General Pierre Perron), ਇਹ ਫ਼ਰਾਂਸੀਸੀ ਮਲਾਹ ਸੀ, ਜੋ ਹਿੰਦੁਸਤਾਨ ਵਿਚ ੧੭੮੦ ਈ. ਵਿਚ ਆਇਆ ਅਤੇ ਡਿਬੋਈਂ (ਢਬਾਈ) ਦੇ ਅਧੀਨ ਸੇਂਧੀਆ ਦੀ ਫੌਜ ਵਿਚ ਅਹੁਦੇਦਾਰ ਬਣਿਆ। ਡਿਬੋਈਂ ਦੇ ਹਿੰਦੁਸਤਾਨ ਤੋਂ ਜਾਣ ਪਿਛੋਂ ਇਹ ਮਰਹੱਟਾ ਫੌਜ ਦਾ ਮੁਖੀ ਸਰਦਾਰ ਹੋਇਆ। ਜਨਰਲ ਲੇਕ ਨੇ ਸੇਂਧੀਆ ਦੀ ਫੌਜ ਨੂੰ, ਜੋ ਪੇਰੋਂ ਦੀ ਕਮਾਨ ਵਿਚ ਸੀ, ੧੮੦੩ ਈ. ਵਿਚ ਸਖ਼ਤ ਹਾਰ ਦਿੱਤੀ। ੩ ਭੈਣ ਦਾ ਪੁੱਤਰ, ਭਣੇਵਾ। ੪ ਗੰਗਾ ਦਰਿਆ। ੫ ਡਰ, ਚਿੰਤਾ ਹੋਈ, ਫਿਕਰ ਲੱਗਾ। ੬ ਮਨਸੂਬਾ, ਨਿਸਚਿਤ ਕੀਤੀ ਗੱਲ, ਤਦਬੀਰ, ਵਿਉਂਤ ੭ ਸੰਮਤ ੧੮੬੦ (੧੮੦੩ ਈ.)। ੮ ਸਰ ਡੇਵਿਡ ਆਕਟਰਲੋਨੀ (Sir David Octterloney) ਇਕ ਅਮਰੀਕਨ, ਜੋ ਅੰਗਰੇਜ਼ਾਂ ਅਧੀਨ ਬੰਗਾਲ ਦੀ ਫੌਜ ਦਾ ਜਨਰਲ ਅਫਸਰ ਸੀ, ਇਸ ਨੇ ੧੮੦੪ ਈ. ਵਿਚ ਲਾਰਡ ਲੇਕ ਨਾਲ ਮਿਲ ਕੇ ਜਸਵੰਤ ਰਾਓ ਹੋਲਕਰ ਨੂੰ ਦਿੱਲੀਓਂ ਭਜਾ ਦਿੱਤਾ। ਸਿੱਖ ਰਾਜ ਦੇ ਮਾਮਲਿਆਂ ਦੀ ਨਿਗਹਬਾਨੀ ਲਈ ਸਰਕਾਰ ਅੰਗਰੇਜ਼ੀ ਵੱਲੋਂ ਪ੍ਰਤੀਨਿਧ ਮੁਕੱਰਰ ਹੋਇਆ। ਇਸ ਦੇ ਰਾਹੀਂ ਅੰਗਰੇਜ਼ਾਂ ਦਾ ਪੱਤਰ-ਵਿਹਾਰ ਮਹਾਰਾਜਾ ਰਣਜੀਤ ਸਿੰਘ ਨਾਲ ਹੋਇਆ। ਇਸ ਦਾ ਦੇਹਾਂਤ ੧੮੨੫ ਈ. ਵਿਚ ਮੇਰਠ ਵਿਚ ਹੋਇਆ। ਮਹਾਰਾਜਾ ਖੜਕ ਸਿੰਘ ਦੀ ਸ਼ਾਦੀ ਵੇਲੇ ਇਹ ਮਹਾਰਾਜਾ ਸਾਹਿਬ ਦਾ ਪ੍ਰਾਹੁਣਾ ਸੀ। ੯ ਦੁਸ਼ਮਣ, ਵੈਰੀ।*

## ਦਿੱਲੀ ਕਾ ਪਾਤਿਸ਼ਾਹਿ ਵਾਚ

ਚੌਪਈ॥

ਤਬ ਪਾਤਿਸ਼ਾਹਿ ਉੱਤਰ ਕਹਜੋ। ਨਹੀਂ ਸ਼ਾਹਿ ਕਿਨ ਇਨ ਕੌ ਲਿਖ ਦਯੋ।
ਨਹੀਂ ਕਾਮ ਕੋਊ ਇਨੈ ਸਵਾਰਜੋ। ਨਹਿੰ ਗਨੀਮ ਕੋਊ ਇਨ ਨੈ ਮਾਰਜੋ॥੧੨॥
[1]ਨਿਜਮਲ ਮੁਗਲ ਨੈ ਨਾਦਰ ਬੁਲਾਯੋ। ਦਿੱਲੀ ਕੌ ਉਨ ਨਾਸ ਕਰਾਯੋ।
ਰੁਹੇਲੇ ਨਜੀਬੇ[2] ਅਹਿਮਦ ਸ਼ਾਹਿ ਸਦਵਾਯੋ। ਭਾਊ ਮ੍ਰਹਟੋ ਉਨੈ ਗਲਵਾਯੋ॥੧੩॥
ਆਪ ਥੱਕ ਕੈ ਵਹੁ ਮੁੜ ਗਯੋ। ਮੁਲਕ ਆਕੀ[3] ਇਮ ਉਸ ਤੇ ਰਹਜੋ'।
ਸ਼ਾਹਿ ਦੁਸ਼ਟਿ ਇਮ ਕਪਟ ਉਚਾਰਾ। ਸਿੰਘਨ ਊਪਰ [4]ਤੋੜਾ ਝਾੜਾ॥੧੪॥
ਸਿੰਘਨ ਕੋ ਉਨ ਰਯਤ ਬਤਾਯੋ। ਨਹਿੰ ਉਨ ਖਾਲਸੋ ਪੰਥ ਜਤਾਯੋ।
ਨਹਿੰ ਉਨ ਗੁਰੂਅਨ ਭੇਦ ਕਛੁ ਕਹਾ। ਗੁਰੂਅਨ ਸ਼ਾਹਨ ਜਿਮ ਝਗੜੋ ਰਹਾ॥੧੫॥

ਦੋਹਰਾ॥

ਸ੍ਰੀ ਗੁਰੁ ਨਾਨਕ ਜਿਮ ਭਯੋ ਆਗੇ ਵਧਜੋ ਪ੍ਰਤਾਪ।
ਜਿਮ ਬਾਬਰ ਪਰ ਕ੍ਰਿਪਾ ਭਈ ਕਹਜੋ ਨ ਮਨ ਰਖ ਪਾਪ॥੧੬॥

ਚੌਪਈ॥

ਜਿਮ ਫਿਰ ਮੁਗ਼ਲਨ ਹਿੰਦੁ ਸਤਾਏ। ਜਿਮ ਉਨ ਸਿਖ ਔ ਗੁਰੂ ਅਕਾਏ।
ਜਿਮ ਜਿਮ ਗੁਰੂਅਨ ਸਿਰਰ[5] ਸੁ ਕੀਯੋ। ਸੀਸ ਦੀਯੋ ਔ ਸਿਰਰ[6] ਨ ਦੀਯੋ॥੧੭॥
ਜਿਹ ਬਿਧਿ ਬੈਰ ਸ਼ਾਹਨ ਗੁਰ ਭਯੋ। ਜਿਮ ਗੁਰ ਹੁਕਮ ਹੁਇ ਪੰਥ ਰਚਯੋ।
ਪੰਥ ਮਦਤ ਕੋ ਚੰਡਿ[7] ਜਗਾਈ। [8]ਚੰਡਿ ਭੇਟ ਦਏ ਬੇਟ ਲਗਾਈ॥੧੮॥
ਦੇਹ ਆਪਨ ਵੀ ਚੰਡ ਚੜਾਈ। ਵਹੁ ਤੁਰਕਨ ਸਿਰ ਭਈ ਬੁਰਾਈ।
ਪੰਥ ਖ਼ਾਤਰ ਗੁਰ ਇਤੀ ਕਮਾਈ। ਸੋਊ ਦੁਸ਼ਟ ਨੈ ਨਾਹਿੰ ਸੁਨਾਈ॥੧੯॥

ਦੋਹਰਾ॥

ਅਪਾਪੀਏ[9] ਅਪਰਾਧ ਬਿਨ [10]ਸ਼ੀਰਖ਼ੋਰ ਗੁਰ ਬਾਲ।
ਬੇਦੋਸ਼ੇ ਫੜ ਗਲ ਕਟੇ ਕਹਜੋ ਨ ਉਨੈਂ ਹਵਾਲ॥੨੦॥

---

*੧ ਨਿਜ਼ਾਮੁਲ-ਮੁਲਕ: ਮਨਸੂਰ ਅਲੀ ਨਿਜ਼ਾਮੁਲ-ਮੁਲਕ ਮੁਹੰਮਦ ਸ਼ਾਹ ਦੇ ਦਰਬਾਰ ਵਿਚ ਤੂਰਾਨੀ ਧੜੇ ਦਾ ਆਗੂ, ਜਿਸ ਨੇ ਨਾਦਰ ਸ਼ਾਹ ਨੂੰ ਦਿੱਲੀ 'ਤੇ ਹਮਲਾ ਕਰਨ ਦਾ ਸੱਦਾ ਦਿੱਤਾ ਸੀ-"ਉਨ੍ਹਾਂ ਸੱਦ ਕੇ ਆਂਦਾ ਨਾਦਰ ਸ਼ਾਹ, ਦੇ ਰਿਸ਼ਵਤ ਭਾਰੀ" (ਨਜਾਬਤ: ਵਾਰ ਨਾ. ਸ਼ਾਹ) ੨ ਨਜੀਬੁਦ-ਦੌਲਾ, ਰੁਹੇਲ ਖੰਡ ਦਾ ਸਰਦਾਰ। ੩ ਬਾਗੀ। ੪ ਬੰਦੂਕ ਦੇ ਤੋੜੇ ਤੋਂ ਅੱਗ ਦਾ ਚਿੰਗਾੜਾ ਪਲੀਤੇ ਦੀ ਬਾਰੂਦ ਪੁਰ ਝਾੜਨਾ, ਜੋਸ਼ ਵਿਚ ਲਿਆਉਣ ਵਾਲੀ ਗੱਲ ਆਖ ਕੇ ਦਿਲ ਭੜਕਾਉਣਾ, ਗੁੱਸਾ ਕੱਢਣਾ। ੫ ਸਿਰੜ, ਹੱਠ, ਪੱਕਾ ਦ੍ਰਿੜ੍ਹ ਨਿਸਚਾ। ੬ ਭੇਦ, ਰਾਜ਼। ੭ ਚੰਡੀ, ਤਲਵਾਰ ਚਲਾਈ। ੮ ਚੰਡੀ ਦੀ ਭੇਟਾ, ਕੁਰਬਾਨੀ ਦਿੱਤੀ, ਪੁੱਤਰਾਂ ਦਾ ਬਲੀਦਾਨ ਦਿੱਤਾ। ੯ ਪਾਪ-ਰਹਿਤ, ਨਿਰਦੋਸ਼। ੧੦ ਦੁੱਧ ਪੀਣ ਵਾਲੇ, ਮਾਸੂਮ (ਬੱਚੇ)।*

ਚੌਪਈ॥

ਫਿਰ ਬਹਾਦਰਸ਼ਾਹਿ ਗੁਰ ਲਯੋ ਰਿਝਾਈ। ਪਤਸਾਹਿ ਕੀਯੋ ਸਭ ਕਲਾ ਦਿਖਾਈ।
ਭੇਜ ਬੰਦੇ ਕੋ ਫਿਰ ਖੁਹਿ ਲਈ। ਤੱਤ ਖਾਲਸੇ ਪੈ ਸੋਊ ਅਈ॥੨੧॥

ਦੋਹਰਾ॥

ਕਹੀ ਨ ਗੱਲ ਵਹੁ [1]ਗੁਰਨ ਕੀ ਔ ਕਹੀ ਨ ਗੱਲ ਵਹ ਪੰਥ।
ਘੁਲਤੇ[2] ਬੀਤੇ ਬਰਸ ਬਹੁ ਪਾਤਿਸ਼ਾਹਿ ਔ ਗੁਰ ਸੰਤ॥੨੨॥

ਸੋਰਠਾ॥

ਬੰਦ ਬੰਦ ਸਿਖਨ ਕਟਾਇ ਖੋਪ੍ਰੀ ਸਿਰੋਂ ਉਤਾਰਿ ਕੈ।
ਪਿੰਡ ਪਿੰਡ ਸੂਲੀ ਗਡਾਇ ਹਾਰ ਗਏ ਜਿਮ ਮੁਗਲ ਬਲੁ॥੨੩॥

ਚੌਪਈ॥

ਔਰ ਨਾਦਰ ਗੱਲ ਸਭੀ ਨ ਕਹੀ। ਦਿੱਲੀ ਲੁੱਟੀ ਜਿਨ੍ਹੋਂ ਕਤਲ ਕਰਹੀ।
ਉਸ ਕਉ ਭੀ ਸਿੰਘ ਲੁਟਤੇ ਰਹੇ। ਕਾਬਲ ਕੰਧਾਰ ਦੇ ਰਾਹਿ ਲੁੱਟ ਖਹੇ॥੨੪॥
ਫਿਰ ਅਹਿਮਦਸ਼ਾਹਿ[3] ਲਹੌਰ ਮੱਲ ਬਹਯੋ। ਦਿੱਲੀ ਆਗਰੋ ਸਭ ਮੱਲ ਲਯੋ।
ਸੋ ਸਿੰਘਨ ਨੈ [4]ਦਯੋ ਨਿਕਾਰ। ਲਏ ਸਿੰਘਨਿ ਉਸ ਸੂਬੇ ਮਾਰ॥੨੫॥

ਦੋਹਰਾ॥

ਜਿਮ ਉਸ ਪੁਤ੍ਰ ਤੰਮੂਰ[5] ਕੋ ਲੰਘਾਯੋ ਮੁਰਦਨ ਕੈ ਰਾਹਿ।
ਗਯੋ ਤਲਾਕ ਨਿਕਾਰ ਕੈ ਹਮ ਉਲਾਦ ਆਵੈ ਇਤ ਨਾਹਿ॥੨੬॥

ਚੌਪਈ॥

ਫੇਰ ਪੋਤਰੇ[6] ਉਸ ਕੇ ਆਏ। ਸੋਊ ਖਾਲਸੇ ਮਾਰ ਹਟਾਏ।
ਪੰਥ ਆਦਿ ਤੈ ਘੁਲਤੈ ਆਯੋ। ਦੁਸਟ ਪਤਸਾਹੈ ਰਯਤ ਸੁਨਾਯੋ॥੨੭॥

---

*੧ ਗੁਰੂ ਸਾਹਿਬਾਨ ਦੀ। ੨ ਘੁਲਦੇ, ਲੜਦੇ, ਜੰਗ-ਜੁੱਧ ਕਰਦੇ। ੩ ਅਹਿਮਦਸ਼ਾਹ ਅਬਦਾਲੀ ਅਥਵਾ ਦੁੱਰਾਨੀ: ਅਬਦਾਲੀ ਪਠਾਣਾਂ ਦੀ ਸ਼ਾਖ਼, ਸੱਦੋਜ਼ਈ ਵਿਚ ਜ਼ਮਾਨ ਖ਼ਾਨ ਦਾ ਪੁੱਤ: ਨਾਦਰ ਸ਼ਾਹ ਦਾ ਸੈਨਾਪਤਿ, ਜਿਸ ਨੇ ੧੭੪੭ ਈ. ਵਿਚ ਨਾਦਰ ਸ਼ਾਹ ਦੇ ਮਰਨ ਪਿਛੋਂ ਕੰਧਾਰ 'ਤੇ ਕਬਜ਼ਾ ਕਰਕੇ ਬਲਖ, ਸਿੰਧ, ਪੰਜਾਬ ਅਤੇ ਕਸ਼ਮੀਰ ਨੂੰ ਭੀ ਆਪਣੇ ਅਧੀਨ ਕਰ ਲਿਆ। ਇਸ ਨੇ ੧੭੪੭ ਤੋਂ ਲੈ ਕੇ ੧੭੬੭ ਈ. ਤਕ ਪੰਜਾਬ ਉਤੇ ਅੱਠ ਹਮਲੇ ਕੀਤੇ। ਇਸ ਨੇ ੧੭੬੧ ਈ. ਵਿਚ ਸ੍ਰੀ ਅੰਮ੍ਰਿਤਸਰ ਦੀ ਬੇਅਦਬੀ ਕਰਕੇ ਹਰਿਮੰਦਰ ਢਾਹਿਆ। ਅਹਿਮਦਸ਼ਾਹ ਦਾ ਦੇਹਾਂਤ ੧੭੭੩ ਈ. ਵਿਚ ਹੋਇਆ। ੪ ਨਿਕਾਲ, ਕੱਢ ਦਿੱਤਾ। ੫ ਅਹਿਮਦਸ਼ਾਹ ਦੁੱਰਾਨੀ ਦਾ ਬੇਟਾ, ਜਿਸ ਨੂੰ ਬਾਪ ਨੇ ੧੭੫੫ ਈ. ਵਿਚ ਅਦੀਨਾ ਬੇਗ ਨੂੰ ਜਿੱਤਣ ਮਗਰੋਂ ਲਾਹੌਰ ਦਾ ਗਵਰਨਰ ਥਾਪ ਦਿੱਤਾ ਸੀ। ਇਸ ਦਾ ੧੭੫੬ ਈ. ਵਿਚ ਸਿੱਖਾਂ ਨਾਲ ਘੋਰ ਯੁੱਧ ਹੋਇਆ ਤੇ ਉਹ ਲਾਹੌਰ ਖਾਲੀ ਕਰ ਕੇ ਭੱਜ ਗਿਆ। ਇਹ ੧੭੭੨ ਵਿਚ ਕਾਬਲ ਦੇ ਤਖ਼ਤ 'ਤੇ ਬੈਠਾ ਅਤੇ ੧੭੯੩ ਈ. ਵਿਚ ਕਾਲਵਸ ਹੋਇਆ। ੬ ਤੈਮੂਰ ਸ਼ਾਹ ਦਾ ਬੇਟਾ ਤੇ ਅਹਿਮਦਸ਼ਾਹ ਅਬਦਾਲੀ ਦਾ ਪੋਤਰਾ (ਜ਼ਮਾਨ ਸ਼ਾਹ) ਜਿਸ ਨੇ ੧੭੯੭ ਵਿਚ ਪੰਜਾਬ 'ਤੇ ਚੜ੍ਹਾਈ ਕੀਤੀ।*

ਦੋਹਰਾ॥
ਦੁਸ਼ਟ ਦੁਸ਼ਟਾਈ ਨਹਿਂ ਤਜੇ ਜਿਮ ਸਰਪ ਤਜੇ ਬਿਖ ਨਾਹਿ।
ਅਕਸਰ ਦੂਧ ਪਿਲਾਈਐ, ਡੰਗ ਮਾਰਨ ਤੇ ਨ ਟਲਾਹਿ॥੨੮॥
ਚੌਪਈ॥
ਕੋਊ ਨ ਕਹੀ ਉਨ ਸਾਚੀ ਬਾਤ। ਝੂਠ ਕਹਜੋ ਉਨ ਸਮਝ ਸੁ ਘਾਤ[੧]।
ਜਿਮ ਉਨ ਕਹਜੋ ਤਿਮ ਜੁਨੈਲ ਲਿਖ ਧਰਜੋ। ਸੱਚ ਝੂਠ ਤਬ ਨਾਹਿਂ ਬਿਚਰਜੋ[੨]॥੨੯॥
ਤੁਰਕ ਹਿੰਦੂ ਕੋ ਬੈਰ ਹੁਤੋ[੩] ਆਦ। ਦੀਨ ਮਜ਼ਬ ਕੋ ਆਦੋ ਬਾਦ[੪]।
ਝੂਠ ਕਹਿਨ ਮੈਂ ਜੇ ਰਿਪੁ[੫] ਮਰੈ। ਤੁਰਕ ਹਿੰਦੂਅਨ ਤੇ ਕਬ ਟਰੈਂ[੬]॥੩੦॥
ਦੋਹਰਾ॥
ਭੁਜਾ ਭਿਵਾਂਈਐ[੭] ਤੇਲ ਸਿਉਂ, ਦੀਜੈ ਤਿਲੈ ਲਗਾਇ।
ਮਾਰੋ ਹਿੰਦੂਅਨ ਕਸਮ ਕਰ, ਇਹ ਗਯੋ ਰਸੂਲ[੮] ਬਤਾਇ॥੩੧॥
ਰਤਨ ਸਿੰਘ ਨੈ ਜਿਮ ਸੁਨੀ, ਸੋ ਤਉ ਧਰੀ ਲਿਖਾਇ।
ਸੁਨੋ ਸੰਤ ਮਨ ਲਾਇ ਕੈ, ਅਗੈ ਕਹੂੰ ਬਧਾਇ[੯]॥੩੨॥

## ਅਥ ਦੁਤੀਯੋ[੧੦] ਸਾਖੀ ਕੋ ਪ੍ਰਸੰਗ ਲਿਖਜਤੇ

(ਜਿਮ ਉਤਪਤਿ ਭਈ ਖਾਲਸੇ...)

ਦੋਹਰਾ॥
ਜਬ ਪਾਤਿਸਾਹੈ ਇਮ ਕਹਜੋ, ਇਨ ਦਯੋ ਰਾਜ ਕਿਨ ਨਾਹਿ।
ਰੱਯਤ ਆਕੀ ਹਮ ਭਈ, ਅਏ ਨਾਦਰ ਅਹਿਮਦਸਾਹਿ॥੧॥
ਚੌਪਈ॥
ਤਬ ਅੰਗ੍ਰੇਜ਼ਨ ਤਿਉਂ ਹੀ ਲਿਖ ਲਯੋ। ਸਿੰਘਨ ਰਾਜ ਨ ਕਿਨਹੂੰ ਦਯੋ।
ਨਹੀਂ ਪਰਵਾਨੋ ਸਿੰਘਾਂ ਪਾਹਿ। ਨਹੀਂ ਬਖਸ ਕਿਨ ਕਰੀ ਪਤਿਸਾਹਿ॥੨॥
ਦਿਲੀਸ਼[੧੧] ਕਹਜੋ ਤਿਮ ਲਿਖਜੋ ਕਿਤਾਬ। ਹੁਕਮ ਪਾਇ ਯੌ ਧਰੀ ਸ਼ਿਤਾਬ।
'ਜੌ ਨਹਿਂ ਪਰਵਾਨੋ ਸਿੰਘਨ ਪਾਹਿ। ਔ ਨਹਿਂ ਬਖਸ਼ਜੋ ਕਿਨ ਪਤਿਸਾਹਿ॥੩॥
ਰੱਯਤ ਆਕੀ ਕਬ ਰਹਨੈ ਪਾਇ। ਲਈਅਗੁ[੧੨] ਇਨ ਤੈ ਮੁਲਕ ਛਿਨਾਇ[੧੩]।'

*੧ ਚੋਟ, ਤੀਰ, ਬਾਣ, ਦਾਉ, ਪੇਚ। ੨ (ਨਾ) ਵਿਚਾਰਿਆ। ੩ ਹੁੰਦਾ ਸੀ। ੪ ਵਾਦ-ਵਿਵਾਦ, ਝਗੜਾ। ੫ ਵੈਰੀ, ਦੁਸ਼ਮਣ। ੬ ਟਲੇ, ਹਟੇ। ੭ ਭਿਉਂ ਲਈਏ, ਗਿੱਲੀ ਕਰ ਲਈਏ। ੮ ਹਜ਼ਰਤ ਮੁਹੰਮਦ ਸਾਹਿਬ, ਰਸੂਲ-ਅੱਲਾ (ਰੱਬ ਦੇ ਭੇਜੇ ਹੋਏ)। ੯ ਵਧਾ ਕੇ, ਵਿਸਥਾਰ ਨਾਲ। ੧੦ ਦੂਜੀ। ੧੧ ਦਿੱਲੀ ਪਤਿ, ਦਿੱਲੀ ਦਾ ਪਾਤਸ਼ਾਹ, ਬਹਾਦਰ ਸ਼ਾਹ ਜ਼ਫਰ। ੧੨ ਲਏਗੀ। ੧੩ ਖੋਹ (ਲਏਗੀ)।*

ਜਬ ਅੰਗ੍ਰੇਜ਼ਨ ਇਮ ਲਿਖ ਧਰਜੋ। ਦੁਸ਼ਟ ਮੁਗ਼ਲ ਤਬ ਖੁਸ਼ੀਅਨ ਭਰਜੋ॥੪॥

ਦੋਹਰਾ॥

ਤੁਰਕ ਨ ਖੁਸ਼ੀਆ ਕਿਮ ਕਰੈਂ, ਕਿਮ ਕਹੈਂ ਨ ਖੋਟੀ ਬਾਤ।
ਤੁਰਕਨ ਔ ਹਿੰਦੂਅਨ ਹੁਤੋ ਦੀਨ ਮਜ਼੍ਹਬ ਕੋ ਘਾਤ॥੫॥

ਚੌਪਈ॥

ਕਈ ਬਰਸ ਇਮ [1]ਬੀਤਤ ਭਏ। ਰਣਜੀਤ ਸਿੰਘ ਮੁਲਖੱਯੈ[2] ਸੰਤਏ[3]।
ਉਇ ਅੰਗ੍ਰੇਜ਼ਨ ਕੋ ਲੈ ਆਏ। ਲੁਦਿਹਾਣੈ ਸੋਊ ਆਣ ਬਹਾਏ॥੬॥

ਦੋਹਰਾ॥

[4]ਸਾਲ ਅਠਾਰਾਂ ਸੈ ਬਿਤੇ, ਅਧਿਕ ਚੌਸਟੇ ਸੋਇ।
ਮੋੜਜੋ ਪਾਰ ਉਤਾਰ ਤਿਨ, ਰਣਜੀਤ ਸਿੰਘ ਦਲ ਜੋਇ॥੭॥

ਸੋਰਠਾ॥

ਲੀਨੀ ਈਨ ਠਹਿਰਾਇ ਸਤਦ੍ਰਵ[5] ਪਾਰ ਨ ਹਮ ਲਖੈਂ।
ਮੁਲਖੱਯਨ ਦਿਲਾਸੈ ਲਾਇ, ਮੁਲਕ ਮਫੂਜਾ[6] ਲਿਖ ਦਯੋ॥੮॥

ਦੋਹਰਾ॥

ਸੋਊ ਬਾਤ ਉਨ ਚਿਤ ਰਖੀ ਲੂਣੀ ਅਖਤ੍ਰ ਜੂਨੈਲ।
ਲੁਦਿਹਾਣੈ ਆਇ ਪੁੱਛੀ, ਭਯੋ ਸਿੰਘਨ ਸਜੋਂ ਮੇਲ॥੯॥

---

*੧ ਬੀਤ ਗਏ. ਗੁਜ਼ਰ ਗਏ। ੨ ਸਤਲੁਜੋਂ ਪਾਰ ਦੇ ਰਿਆਸਤੀ ਲੋਕ. ਫੂਲਕੀਆਂ ਰਿਆਸਤਾਂ। ੩ ਸਤਾਏ. ਤੰਗ ਕੀਤੇ (ਲੇਖਕ, ਰਿਆਸਤੀ ਮਹਾਰਾਜਿਆਂ ਤੇ ਅੰਗਰੇਜ਼ਾਂ ਦਾ ਪੱਖ ਪੂਰਦਾ ਦਿਸਦਾ ਹੈ)। ੪ ਸੰਮਤ ੧੮੬੪ (੧੮੦੭ ਈ.) ਜਦ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਨੂੰ ਸਤਲੁਜੋਂ ਪਾਰ ਪੱਛਮ ਵੱਲ ਮੋੜ ਦਿੱਤਾ। ੫ ਸਤਲੁਜ ਦਰਿਆ. ਸੌ ਧਾਰਾ ਕਰ ਕੇ ਵਹਿਣ ਵਾਲਾ ਦਰਿਆ. ਪੁਰਾਣ ਕਥਾ ਹੈ ਕਿ ਵਸ਼ਿਸ਼ਟ ਰਿਸ਼ੀ ਪੁੱਤਰਾਂ ਦੇ ਸ਼ੋਕ ਨਾਲ ਇਸ ਵਿਚ ਡੁੱਬ ਕੇ ਮਰਨ ਲੱਗਾ, ਤਾਂ ਦਰਿਆ ਨੇ ਆਪਣੇ ਪ੍ਰਵਾਹ ਨੂੰ ਸੌ ਥਾਂ ਕਰ ਕੇ ਉਸ ਨੂੰ ਡੁਬਣੋਂ ਬਚਾਅ ਲਿਆ। ਇਹ ਦਰਿਆ ਤਿੱਬਤ ਦੀ ਪ੍ਰਸਿੱਧ ਝੀਲ ਮਾਨ ਸਰੋਵਰ ਦੇ ਨੇੜੇ ਤਾਲ ਰਾਵਣਰੁਦ ਵਿਚੋਂ ਨਿਕਲ ਕੇ ੯੦੦ ਮੀਲ ਵਹਿੰਦਾ ਹੋਇਆ ਮੁਜ਼ੱਫਰਗੜ੍ਹ ਜ਼ਿਲ੍ਹੇ ਵਿਚ ਸਿੰਧ ਦਰਿਆ ਨਾਲ ਜਾ ਮਿਲਦਾ ਹੈ। ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜ਼ਾਂ ਦੇ ਰਾਜ ਦੀ ਹੱਦ ਸਤਲੁਜ ਹੀ ਸੀ। ੬ ਮਹਫੂਜ਼. ਸੁਰੱਖਿਅਤ ਕੀਤਾ ਗਿਆ, ਜਿਸ ਨੂੰ ਰਖਿਆ ਦਿੱਤੀ ਗਈ, ਸਤਲੁਜੋਂ ਪਾਰ ਦੀਆਂ ਰਿਆਸਤਾਂ ਨੇ ਅੰਗਰੇਜ਼ਾਂ ਦੀ ਸ਼ਰਨ ਕਬੂਲ ਕਰ ਲਈ ਸੀ।*

ਚੌਪਈ॥

ਤਬ ਜੂਨੈਲ ਸੋਚ ਚਿਤ ਆਈ। ਹੁਤੀ ਜੁ ਬਾਤ ਪਤਿਸ਼ਾਹ ਲਿਖਾਈ।
ਜੂਨੈਲ ਅਗੇ ਥੋ [੧]ਮਾਲੀ ਕਪਤਾਨ। ਜਿਹ ਜਾਨਤ ਹੈ ਬਹੁਤ ਜਹਾਨ॥੧੦॥
ਤਿਸ ਕੋ ਕਹਜੋ ਜੂਨੈਲ ਬੁਲਾਇ। ਬਹਾਇ ਪਾਸ ਉਸ ਖੂਬ ਸਮਝਾਇ।
'ਸਿੰਘਨ ਕੀ ਉਤਪਤੀ ਲਿਖਾਜੋ। ਜਿਮ ਕਰ ਖਾਲਸੋ ਰਾਜ ਆਦ ਪਾਯੋ॥੧੧॥
ਜਿਮ ਕਹੀ ਦਿੱਲੀਪਤਿ ਤਿਮ ਹੈ ਸਾਤਿ[੨]। ਕੈ ਕੁਛ ਲਗਾਯੋ ਮੁ਼ਗਲਨ ਘਾਤ[੩]।
ਹਿੰਦੂ ਤੁਰਕਨ ਮੇਲ ਕੁਛ ਨਾਹਿ। ਮੁਸਲਮਾਨ ਕਦ ਸੱਚ ਕਹਾਇੰ॥੧੨॥
ਕਿਮ ਕਰ ਜੱਟਨ ਸ਼ਾਹਿ ਸੂਬੇ ਮਾਰੇ। ਸ਼ਾਹਿ ਰੱਯਤ ਤੇ ਕਿਮ ਕਰ ਹਾਰੇ।
ਬਾਈ ਸੂਬੇ ਮੁ਼ਗਲਨ ਪਾਹਿ[੪]। ਕਈ ਜਜ਼ੀਰੈ ਸਾਮੁੰਦ੍ਰ ਮਾਹਿ॥੧੩॥
ਸਾਰੀ ਹਿੰਦ [੫]ਚੁਗੱਤਿਨਿ ਪਾਸ। ਕੌਣ ਗ਼ਜ਼ਬ ਕਰ ਏ ਭਏ ਨਾਸ।
ਰੱਯਤ ਛੇਲੀਂ[੬] ਹਾਕਮ ਸ਼ੇਰ। ਹਾਕਮ ਬਾਜ਼ ਔ ਰਯਤ ਬਟੇਰ॥੧੪॥

ਦੋਹਰਾ॥

ਛੇਲੀਅਨ ਮਾਰੇ ਸ਼ੇਰ ਕਿਮ, ਕਿਮ ਬਟੇਰਨ ਮਾਰੇ ਬਾਜ?
ਹਾਕਮ ਮਾਰੇ ਰੱਯਤੈਂ, ਯਹ [੭]ਕਰਮਾਤਹਿ ਕਾਜ॥੧੫॥
ਹੈ ਇਨ ਮੈਂ ਕਿਛੁ ਸ਼ਕਤ ਬਲ ਕੈ ਕਿਸ ਡਾਢੇ ਪੰਥ।
ਲਿਖੋ ਹਕੀਕਤ ਇਨ ਸਭੋ, ਤੌ ਯਹ ਪਈਏ ਅੰਤ'॥੧੬॥
ਜਰਨੈਲ ਕੋ ਮਾਲੀ ਕਹੀ ਜਿਮ, ਕਹੀ ਦਿਲੀ ਕੇ ਸ਼ਾਹਿ।
ਤੈਸੇ ਲਿਖਿ ਪਠਾਈਐ[੮], ਪਹਿ[੯] ਲੰਦਨ ਪਤਿਸ਼ਾਹਿ॥੧੭॥

ਚੌਪਈ॥

ਜੂਨੈਲ ਅੰਗ੍ਰੇਜ਼ ਥੋ ਬਡੋ ਗਿਆਨੀ। ਕਹਾ ਮਰੀ ਸੋਊ ਉਸੈ ਨ ਮਾਨੀ।
ਕਹਜੋ ਕੂੜ ਜੁ ਹੁਇ ਪਤਿਸ਼ਾਹਿ। ਦੇਇ ਬਾਤ ਮੋਹਿ ਕੂੜਿ ਕਰਾਹਿ॥੧੮॥
ਦੂਸਰ ਬਾਤ ਤਿਨ ਲਈ ਬਿਚਾਰ। ਹੁਤੋ ਬਿਰਧ ਔ ਬਡ ਖਬ੍ਰਦਾਰ।
ਸਿੰਘਨ ਔ ਪਤਸ਼ਾਹਨ ਮਾਹਿ। ਲਖਜੋ ਸ਼ਰੀਕੋ[੧੦] ਜਰਨੈਲ ਵਾਹਿ॥੧੯॥

---

*੧ ਕਪਤਾਨ ਮਰੇ (Captain Murray); ਈਸਟ ਇੰਡੀਆ ਕੰਪਨੀ ਦਾ ਨੌਕਰ, ਲੁਦਿਹਾਣੇ ਵਿਖੇ ਫੌਜੀ ਡਾਕਟਰ ਸੀ ਅਤੇ ਸਰ ਡੇਵਿਡ ਆਕਟਰਲੋਨੀ ਪੋਲੀਟੀਕਲ ਰੈਜ਼ੀਡੈਂਟ ਦਿੱਲੀ ਦੇ ਮਾਤਹਤ ਲੁਦਿਹਾਣੇ ਤੇ ਅੰਬਾਲੇ ਪੋਲੀਟੀਕਲ ਕੰਮ ਭੀ ਕਰਦਾ ਸੀ। ਇਸ ਨੇ 'ਰਣਜੀਤ ਸਿੰਘ' ਨਾਮ ਦੀ ਪੁਸਤਕ ਵੀ ਲਿਖੀ ਸੀ। ਮਰੇ ਨੇ ਲੁਦਿਹਾਣੇ ਮੌਲਵੀ ਬੂਟੇ ਸ਼ਾਹ ਅਤੇ ਰਤਨ ਸਿੰਘ ਭੰਗੂ (ਕਰਤਾ ਪ੍ਰਾਚੀਨ ਪੰਥ ਪ੍ਰਕਾਸ਼) ਤੋਂ ਸਿੱਖਾਂ ਦਾ ਹਾਲ ਲਿਖਵਾਇਆ ਸੀ। ਇਸ ਦੀਆਂ ਕਈ ਚਿੱਠੀਆਂ 'The Panjab as a Sovereign State' ਵਿਚ ਛਪੀਆਂ ਮਿਲਦੀਆਂ ਹਨ। ੨ ਸੱਤਜ, ਸੱਚ। ੩ ਦਾਉ ਪੇਚ, ਧੋਖਾ (ਕੀਤਾ)। ੪ ਪਾਸ, ਕੋਲ। ੫ ਚੁਗੱਤਿਆਂ ਕੋਲ, ਮੁ਼ਗਲ ਬਾਦਸ਼ਾਹਾਂ ਪਾਸ। ੬ ਬੱਕਰੀ। ੭ ਕਰਾਮਾਤ ਦਾ ਕੰਮ ਸੀ। ੮ ਭੇਜੀਏ। ੯ ਪਾਸ, ਕੋਲ। ੧੦ ਸ਼ਰੀਕਾ ਸਮਝ ਲਿਆ।*

ਕਹੀ ਬਾਤ ਜਉ ਸ਼ਾਹਿ ਸਚ ਹੋਗ। ਭਰੈ ਸ਼ਾਹਿਦੀ[1] ਸਭ ਉਸ ਲੋਗ।
ਜੋਊ ਸ਼ਾਹਿ ਹੈ ਝੂਠ ਉਚਾਰਾ। ਸਾਚ ਝੂਠ ਕਰ ਲੇਹੁ ਨਿਆਰਾ[2]॥੨੦॥
ਅਕੈ ਲਿਖਤ ਕੋਊ ਪੁਰਾਤਨ ਲਭੱਯੈ। ਇਮ ਕਰ ਹਮਰੋ ਮਨ ਪਤਿਅੱਯੈ[3]।
ਲਿਖਤ ਭੇਜੀਐ ਲੰਦਨ ਸੋਊ। ਯਾ ਮੈਂ ਝੂਠ ਨ ਇਕ ਤਿਲ ਹੋਊ॥੨੧॥

ਦੋਹਰਾ॥

ਜਿਮ[4] ਸਿੰਘਨ ਰਾਜ ਮੱਲਿਓ ਸਭ ਭਾਂਤ ਲਿਖਾਜੇ ਸਾਲ।
ਸੁਨ ਝੇੜੋ ਸਭ ਖਾਲਸੈ, ਜਾਨਜੋ ਜੱਗ ਹਵਾਲ॥੨੨॥

ਚੌਪਈ॥

'ਮਰੀ' ਹੁਕਮ ਲੈ ਉੱਦਮ ਕੀਯੋ। 'ਬੂਟੈ ਸ਼ਾਹਿ' ਮੌਲਵੀ ਸਦ ਲੀਯੋ।
ਲਿਖਨ ਕਤਾਬ ਉਸੈ ਫੁਰਮਾਯੋ। 'ਸਿੰਘਨ ਕੀ ਉਤਪਤੀ ਲਿਖਾਯੋ॥੨੩॥
ਜਿਮ ਹੁਇ ਸੱਚ ਸੋਊ ਮੈਂ ਲਿਖੈਯੋ। ਯਾ ਮੈਂ ਝੂਠ ਨ ਕਛੁ ਰਲੈਯੋ[5]।
ਯਹਿ ਜਾਵਗ ਸ਼ਾਹ ਲੰਦਨ ਪਾਸ। ਔਰ ਦੀਪਨ[6] ਮੈਂ ਹੋਗ ਪ੍ਰਕਾਸ਼'॥੨੪॥

ਦੋਹਰਾ॥

ਐਸੀ ਐਸ ਤਗੀਦ[7] ਕਰ, 'ਬੂਟੇ ਸ਼ਾਹ' ਸਮਝਾਇ।
ਲਿਖਜੋ ਹਕੀਕਤ ਖਾਲਸੈ, ਜਿਮ ਸਿੰਘਨ ਭਯੋ ਵਧਾਇ[8]॥੨੫॥

ਚੌਪਈ॥

ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ [9]ਚਿੰਤਤ ਭਏ।
ਯਹਿ ਮੌਲਵੀ ਹੈ ਮੁਸਲਮਾਨ। ਕਬ ਸਿੱਖਨ ਜਸ ਕਰੈ ਬਖਾਨ[10]॥੨੬॥
ਕਰ ਗੋਸ਼ਟ ਹਮ ਮਰੀ ਸਮਝਾਯੋ। ਉਸ ਕਾ ਲਿਖਿਆ ਹਮਹਿ ਦਿਖਾਯੋ।
ਉਸ ਕੋ ਦੇਖ ਹਮ ਬਾਤ ਉਚਾਰੀ। 'ਇਨ ਗਲ ਖਾਲਸੇ ਕਹੀ ਨ ਸਾਰੀ'॥੨੭॥

ਦੋਹਰਾ॥

ਸੋ ਮਰੀ ਹਮਾਰੋ ਮਿਤ ਭਯੋ, ਮੁਹਿ ਫਿਰ ਕਹਜੋ ਬੁਲਵਾਇ।
'ਜਿਮ ਉਤਪਤਿ ਭਈ ਖਾਲਸੇ, ਤਿਮ[11] ਤੁਮ ਦੇਹੁ ਲਿਖਾਇ'॥੨੮॥

ਚੌਪਈ॥

ਤੌ ਮੈਂ ਕਹੀ 'ਸੁਨ ਮਰੀ ਕਪਤਾਨ! ਤੁਮ ਪਤੀਜਤ[12] ਹੋਹਿ ਮੁਸਲਮਾਨ।
ਤੁਰਕਨ ਹਿੰਦੂਅਨ ਬੈਰ ਹੈ ਆਦ। [13]ਖਹਾ ਖਹੀ ਕਰ ਰੱਖੈਂ ਬਾਦ[14]॥੨੯॥

---

*੧ ਸ਼ਹਾਦਤ, ਗਵਾਹੀ। ੨ ਅਡਰਾ, ਨਿਤਾਰਾ ਕਰ ਲਵੋ। ੩ ਤਸੱਲੀ ਕਰੋ। ੪ ਜਿਸ ਤਰ੍ਹਾਂ, ਜਿਵੇਂ। ੫ ਰਲਾਵੋ। ੬ ਦੀਪਾਂ ਵਿਚ, ਜਜ਼ੀਰਿਆਂ ਵਿਚ। ੭ ਤਾਕੀਦ, ਪੱਕੀ। ੮ ਵਾਧਾ, ਉਨਤੀ, ਵਿਕਾਸ। ੯ ਫਿਕਰਮੰਦ ਹੋਏ, ਸਾਨੂੰ ਫਿਕਰ ਹੋਇਆ। ੧੦ ਕਹੇਗਾ। ੧੧ ਤਿਸੇ ਤਰ੍ਹਾਂ, ਉਸੇ ਤਰ੍ਹਾਂ। ੧੨ ਪਤੀਜੇ ਹੋਏ ਹੋ, ਵਿਸ਼ਵਾਸ ਕਰਦੇ ਹੋ। ੧੩ ਲੜਾਈ-ਭਿੜਾਈ। ੧੪ ਝਗੜਾ, ਤਕਰਾਰ।*

ਹਿੰਦੂਅਨ ਕੀ ਤੁਰਕ ਖੋਟੀ[੧] ਕਹੈਂ। ਹਿੰਦੂ ਤੁਰਕਨ ਨਿੰਦਤ ਰਹੈਂ'।
ਤਬ ਮਾਲੀ ਕਪਤਾਨ ਬਖਾਨੀ[੨]। 'ਹਮ ਅੰਗ੍ਰੇਜ਼ ਹੈਂ ਚਤੁਰ ਗਿਆਨੀ॥੩੦॥
ਸਾਚ ਝੂਠ ਹਮ ਖੂਬ ਬਿਚਾਰਹਿਂ। [੩]ਦੂਧ ਨੀਰ ਜਿਮ ਹੰਸ ਨਿਆਰਹਿਂ।
ਬਿਸ਼ਕ ਲਿਖਾਵੇ ਸਚ ਹਮ ਪਾਹਿ। ਝੂਠ ਹੋਇ ਹਮ ਲਿਖੈਂ ਨ ਵਾਹਿ[੪]॥੩੧॥
ਅੰਗ੍ਰੇਜ਼ ਲੋਕ ਜੇ ਪਰਭੂਮ[੫] ਜਾਵਤ। ਤਿਸੈ ਹਵਾਲ ਸਭੀ ਲਿਖ ਲਜਾਵਤ।
ਜੁਊ ਹੋਤ ਹੈ ਸਾਚ ਸਭ ਖਾਸ। ਸੁਊ ਪੁਜਾਇਤ[੬] [੭]ਪਤਿ ਲੰਦਨ ਪਾਸ'॥੩੨॥

ਦੋਹਰਾ॥

ਤੌ ਮਾਲੀ ਨੈ ਹਮ ਕਹਜੋ 'ਇਤਨੀ ਬਾਤ ਬਤਾਹੁ।
ਸਿੰਘਨ ਪਾਯੋ ਰਾਜ ਕਿਮ, ਔ ਦੀਨੋ ਕਿਨ ਪਤਿਸ਼ਾਹੁ?'॥੩੩॥

ਚੌਪਈ॥

ਤਿਸੈ ਬਾਤ ਮੈਂ ਐਸੇ ਕਹੀ। 'ਸਿੰਘਨ ਪਤਿਸ਼ਾਹੀ ਸਾਹਿ ਸੱਚੈ ਦਈ'।
ਮਰੀ ਕਹਜੋ: 'ਸ਼ਾਹ ਸੱਚੋ ਕੋਇ'? ਅਸਾਂ ਕਹਜੋ: 'ਸ਼ਾਹ ਨਾਨਕ ਜੋਇ'॥੩੪॥
ਮਰੀ ਕਹਜੋ: 'ਭਯੋ ਨਾਨਕ ਫਕੀਰ। ਉਨ ਸ਼ਾਹੀ ਕੀ ਕਜਾ ਤਤਬੀਰ[੮]?'
ਹਮੈ ਕਹਜੋ: ਵਹਿ ਸ਼ਾਹਿਨ ਸ਼ਾਹ। ਦੀਨ ਦੁਨੀ ਸੱਚੋ ਪਤਿਸ਼ਾਹਿ॥੩੫॥
ਕਈ ਸ਼ਾਹ ਤਿਨ ਕੀਯੇ ਫ਼ਕੀਰ। ਕਈ ਫ਼ਕੀਰ ਕਰ ਦੀਨੇ ਪੀਰ।
ਰਹਜੋ ਆਪ ਹੁਇ ਬੇਪਰਵਾਹ। ਯੌ ਨਾਨਕ ਭਯੋ ਸ਼ਾਹਿਨ ਸ਼ਾਹਿ॥੩੬॥
ਜਿਨ ਸ਼ਾਹ ਨਾਨਕ ਚਰਨ ਪ੍ਰਸਾਏ[੯]। ਤਿਨ ਮੈਂ ਸ਼ਕਤਿ ਇਤੀ ਭਈ ਆਏ।
ਚਿੜੀਅਨ ਤੇ ਉਨ ਬਾਜ ਕੁਹਾਏ[੧੦]। ਛੇਲਨ ਕੋਲੋਂ ਸ਼ੇਰ ਤੁੜਾਏ[੧੦]॥੩੭॥

ਦੋਹਰਾ॥

ਜਿਨ ਕੈ ਘੋੜੈ ਗੈਲ[੧੧], ਲੱਖ ਤੋਪਨ ਕਈ ਹਜ਼ਾਰ।
ਤਖਤ ਪਤਿਸਾਹੀ ਬਹਿ ਕਰਤ, ਤਿਨ ਦਾਸਨ ਦੀਨੇ ਗਾਰ[੧੨]॥੩੮॥
[੧੩]ਭਾਂਗ ਨੁਗਦ ਲੈ ਨਾਮ ਸਿਰ ਡਾਰੈਂ ਜਾਂ ਕੇ ਦਾਸ।
ਰਹੈ ਨ ਅੜਨੈ ਜੋਗ ਵਹੁ, ਤੁਰਤ ਹੋਇ ਤਿਹ ਨਾਸ'॥੩੯॥

---

*੧ ਬਦਖੋਹੀ, ਈਰਖਾ। ੨ ਕਹੀ। ੩ ਜਿਸ ਤਰ੍ਹਾਂ ਹੰਸ ਦੁੱਧ ਤੇ ਪਾਣੀ ਨੂੰ ਅੱਡ-ਅੱਡ ਕਰ ਦਿੰਦੇ ਹਨ, ਇਸੇ ਤਰ੍ਹਾਂ ਅਸੀਂ (ਅੰਗਰੇਜ਼ ਲੋਕ) ਸੱਚ ਝੂਠ ਨਿਤਾਰ ਲੈਂਦੇ ਹਾਂ। ੪ ਉਹ। ੫ ਪਰਾਈ ਧਰਤੀ 'ਤੇ, ਦੂਜੇ ਮੁਲਕ ਵਿਚ, ਬਿਦੇਸ਼। ੬ ਪਹੁੰਚਾ ਦਿੰਦੇ ਹਨ। ੭ ਲੰਦਨ-ਪਤੀ ਪਾਸ, ਬਰਤਾਨੀਆਂ ਦੇ ਬਾਦਸ਼ਾਹ ਕੋਲ। ੮ ਤਦਬੀਰ, ਵਿਉਂਤ। ੯ ਛੁਹੇ। ੧੦ ਮਰਵਾਏ, ਕੁਹ ਸੁਟਵਾਏ। ੧੧ ਪਿੱਛੇ। ੧੨ ਗਾਲ (ਦਿੱਤੇ), ਨਾਸ ਕਰ ਦਿੱਤੇ। ੧੩ ਭੰਗ (ਸੁਖ ਨਿਧਾਨ) ਦਾ ਨੁਗਦਾ (ਫੋਕ)।*

ਕਬਿਤ ਬਤੀਸਾ-

ਮਰੀ ਨੇ ਪਿਆਰੇ ਬਚ[1] ਹਮ ਸਿਉਂ ਉਚਾਰੇ ਤਬ,
'ਨਾਨਕ ਜੀ ਪਾਈ ਜਿਮ ਸ਼ਾਹੀ ਕਹੋ [2]ਸੋਊ ਢਬ'।
ਹਮ ਉਸੈ ਯੌਂ ਸੁਨਾਈ 'ਸੁਨੋਂ ਸੰਤ ਮਿੱਤ ਭਾਈ!
ਸੁਨਿ ਕੈ ਬੁਲਾਇ ਸਮਝਾਇ ਕਹੀ ਨਿਜ ਰਬ।
ਰਾਜਾ ਕਰ ਕਹਿਆ ਮੋਰ ਉਹੈ ਕਿਮ ਪੁਜੇ ਜੋਰ,
ਅੰਗ ਸੋਂ ਲਗਾਇ ਕਹੀਂ ਜਾਵੀਐ ਜ਼ਰੂਰ ਅਬ।
ਨਾਨਕ ਕਹਾਵੋ ਨਾਮ ਬੇਦੀ ਕੁਲ ਪਾਵੋ ਜਾਇ,
ਰਾਖੋ ਜੋਊ ਆਵੈ ਸ਼ਰਨ ਦੁਸ਼ਟਨ ਕੋ [3]ਗਾਰੋ ਦਬ'॥੪੦॥

ਚੌਪਈ॥

ਮਰੀ ਕਹੈ 'ਹਮ ਸੁਨਾਵੋ ਸੁਬੱਬਾ। ਨਾਨਕ ਰਾਜ ਕਿਮ ਭਯੋ ਥੋ ਰੱਬਾ'।
ਜਿਮ ਉਸ ਕੋ ਹਮ ਉੱਤਰ ਦੀਨੋਂ। ਤਿਮੈ ਸੁਨੋ ਤੁਮ ਸੰਤ ਪ੍ਰਬੀਨੋਂ॥੪੧॥
ਕਲਯੁਗ ਮੈਂ ਬਡ ਪਰ ਗਯੋ ਦੁੰਦ[4]। ਵਧਯੋ ਕੁਧਰਮ ਧਰਮ ਭਯੋ ਮੰਦ।
ਲਾਲਚ ਲਾਗੇ ਮਾਇਆ ਭੂਪ[5]। [6]ਰਾਜਨ ਪਾਏ ਨਿਜ ਧ੍ਰਮ ਕੂਪ॥੪੨॥
ਪੰਥ ਧਾਰੀ ਬੀ ਜੇ ਜਗ ਅਏ। ਪੰਥ ਬਿਚਲ[7] ਭੀ ਤਿਨ ਕੇ ਗਏ।
ਮਾਇਆ ਮੋਹ ਸਭਨ ਕੋ ਛਰਯੋ[8]। ਧਰਮ ਹਾਰ ਨਿਜ ਕੁਲ ਚਹਿੰ ਭਰਯੋ॥੪੩॥

## ਸ੍ਰੀ ਮੁਖਵਾਕ ਸਲੋਕ॥

ਕਲਿ ਕਾਤੀ[9] ਰਾਜੇ ਕਾਸਾਈ ਧਰਮੁ [10]ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥

# ਪਹਲੇ ਮਹੱਲੇ ਕੀ ਜਨਮ ਸਾਖੀ ਲਿਖਜਤੇ

(ਜਿਨ ਮੈਂ ਨਾਨਕ ਜਨਮ ਲਿਯੋ ਧਾਰੀ)

ਦੋਹਰਾ॥

ਤੌ 'ਮਰੀ'[11] ਨੈ ਫਿਰ ਕਹਯੋ: 'ਸਭ ਹਮ ਦੇਹੁ ਬਤਾਇ।
ਕੌਨ ਸਾਲ ਔ[12] ਕਾਲ ਕੌਨ, ਦੇਸ਼ ਕੌਨ ਔ ਥਾਇ'॥੧॥

*੧ ਬਚਨ। ੨ ਉਸ ਤਰ੍ਹਾਂ, ਉਸੇ ਵਿਧੀ ਨਾਲ। ੩ ਗਾਲ ਦਿਉ, ਚੰਗੀ ਤਰ੍ਹਾਂ, ਖੂਬ ਨਾਸ ਕਰ ਦਿਉ। ੪ ਹਲਚਲ, ਉਪਦ੍ਰਵ। ੫ ਰਾਜੇ। ੬ ਰਾਜਿਆਂ ਨੇ ਆਪਣਾ ਧਰਮ ਮਾਨੋ ਖੂਹ ਵਿਚ ਸੁੱਟ ਦਿੱਤਾ, ਕੁਧਰਮੀ ਹੋ ਗਏ। ੭ ਥਾਂ ਤੋਂ ਹਿੱਲ ਗਏ, ਵਿਗੜ ਗਏ। ੮ ਛਲ ਲਿਆ। ੯ ਛੁਰੀ। ੧੦ ਖੰਭ ਲਾ ਕੇ ਉਡ ਗਿਆ (ਧਰਮ ਕਰਮ ਦਾ ਨਾਮੋ-ਨਿਸ਼ਾਨ ਨਾ ਰਿਹਾ)। ੧੧ ਮਰੇ ਕਪਤਾਨ। ੧੨ ਔਰ, ਅਤੇ।*

**ਰਤਨ ਸਿੰਘ ਬਾਚ[੧]–**

ਚੌਪਈ॥

ਸਾਲ ਸੁਨੋਂ ਅਬ ਬਿਕ੍ਰਮ ਰਾਇ। [੨]ਪੰਦ੍ਰਾ ਸੌ ਔ ਛਬੀਆ ਥਾਇ।
ਤਲਵੰਡੀ ਬੁਲਾਰ ਭੁਇ ਰਾਇ। ਢਿਗ[੩] ਲਾਹੌਰ ਔ ਕਸੂਰਹਿ ਦਾਇ[੪]॥੨॥
ਖੱਤ੍ਰੀ ਜਾਤ ਉਸ ਬੇਦੀ ਕਹਾਇ। ਲਿਯੋ ਅਵਤਾਰ ਇਸੈ ਕੁਲ ਮਾਂਹਿ।
ਹੁਤੀ[੫] ਕੁਲੈ ਵਹ ਅਤਿ ਧ੍ਰਮਕਾਰੀ[੬]। ਜਿਨ ਮੈਂ ਨਾਨਕ ਜਨਮ ਲਿਯੋ ਧਾਰੀ॥੩॥
ਸਤਿਜੁਗ ਮੈਂ ਜੋ ਜੋਗ ਥਾ ਭਯੋ। ਜਿਹ ਮਧ ਜਨਮ ਸੁ ਨਰਸਿੰਘ[੭] ਲਯੋ।
ਔ ਤ੍ਰੇਤੈ ਮੈਂ ਜੋਗ ਭਯੋ ਜੋਊ। ਰਾਮ ਜਨਮ ਮਧ ਧਾਰਜੋ ਸੋਊ॥੪॥
ਦੁਆਪਰ ਜਨਮਜੋ ਕ੍ਰਿਸ਼ਨ ਜੋਗ ਸਿਧ। ਨਾਨਕ ਜਨਮ ਕੁਲ ਮਿਲੀ [੮]ਸੋਊ ਬਿਧ।
ਪਿਤਾ ਨਾਮ ਥੋ ਕਾਲੂ ਦਾਸ। ਮਾਤ ਨਾਮ ਥੋ ਤ੍ਰਿਪਤੋ ਤਾਸ[੯]॥੫॥

ਦੋਹਰਾ॥

ਧਰਮ ਮਾਹਿ ਹੋਵਤ ਘਨੇ ਧਨ ਮਹਿਂ ਥੇ ਕਿਛੁ ਊਨ[੧੦]।
ਕਿਛ ਕੁਲ ਕੋ ਕੁਛ ਉਨਹਿ ਕੋ, ਆਇ ਪ੍ਰਗਟਜੋ ਬਡ ਪੂਨ[੧੧]॥੬॥
ਭਲ ਸਾਇਤ[੧੨] ਔ ਭਲ ਘੜੀ, [੧੩]ਭਲੋ ਨਿਛੱਤਰ ਜੋਗ।
ਭਲੀ ਰਾਸ[੧੪] ਔ ਗ੍ਰਿਹ ਭਲੇ[੧੫], ਔਸਰ[੧੬] ਭਲੇ ਸੰਜੋਗ॥੭॥
ਜਨਮਤਿ ਹੀ ਤਿਹ ਮਾਤ ਪਿਤ ਬਢਜੋ[੧੭] ਬਹੁਤ ਪਰਤਾਪ।
ਰਿੱਧਿ ਸਿੱਧ ਨਉ ਨਿੱਧ ਯੁਤ[੧੮] ਦੀਯੋ ਭੂਮ ਧਨ ਆਪ॥੮॥

ਚੌਪਈ॥

ਆਵਿਲ[੧੯] ਗਡਨ ਕੋ ਪ੍ਰਿਥੀ ਖੁਣਾਈ[੨੦]। ਤਹਾਂ ਦਰਬ[੨੧] ਤਿਸ ਨਦਰੀ ਆਈ।
ਮਾਤ ਪਿਤਾ ਦਿਲ ਵਧਜੋ ਹੁਲਾਸ[੨੨]। ਪੰਡਤ ਸੱਦ ਪੁਛਜੋ ਬਡ ਖਾਸ॥੯॥

---

*੧ ਵਾਚ, ਕਥਨ। ੨ ਪੰਦਰਾਂ ਸੌ ਛਬੀ (ਸੰਮਤ ੧੫੨੬) ਮੁਤਾਬਿਕ ੧੪੬੯ ਈ.। ੩ ਨੇੜੇ, ਨਜ਼ਦੀਕ। ੪ ਵੱਲ, ਤਰਫ਼, ਪਾਸੇ। ੫ ਸੀ। ੬ ਧਰਮ ਕਰਮ ਵਾਲੀ। ੭ ਨਰਸਿੰਘ ਅਵਤਾਰ, ਹਰਿਵੰਸ਼ ਆਦਿ ਗ੍ਰੰਥਾਂ ਅਨੁਸਾਰ ਇਹ ਵਿਸ਼ਨੂੰ ਦਾ ਚੌਥਾ ਅਵਤਾਰ ਹੈ, ਜਿਸ ਦਾ ਅੱਧਾ ਸਰੀਰ ਨਰ (ਆਦਮੀ) ਦਾ ਤੇ ਅੱਧਾ ਸਿੰਹ (ਸ਼ੇਰ) ਦਾ ਲਿਖਿਆ ਹੈ : ਪ੍ਰਹਲਾਦ ਭਗਤ ਦੀ ਰਖਿਆ ਲਈ ਵਿਸ਼ਨੂੰ ਨੇ ਨਰਸਿੰਘ ਰੂਪ ਧਾਰ ਕੇ ਹਿਰਣਜਕਸ਼ਿਪ ਨੂੰ ਨੌਹਾਂ ਨਾਲ ਚੀਰ ਦਿੱਤਾ: 'ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ॥' (ਆਸਾ ਛੰਤ ਮ: ੪, ਪੰਨਾ ੪੫੧)। ੮ ਉਸੇ ਤਰ੍ਹਾਂ। ੯ ਉਸ ਦੀ (ਗੁਰੂ ਨਾਨਕ ਦੀ)। ੧੦ ਊਣੇ, ਅਪੂਰਨ। ੧੧ ਪੂਰਨਮਾਸ਼ੀ। ੧੨ ਘੜੀ (ਸ਼ੁਭ ਸਮੇਂ)। ੧੩ ਸੁਭਾਗੀ ਤਾਰਿਆਂ ਦੇ ਸੰਜੋਗ ਸਮੇਂ। ੧੪ ਜੋਤਸ਼ ਚਕ੍ਰ ਦਾ ਬਾਰ੍ਹਵਾਂ ਅੰਸ਼। ੧੫ ਨੌ-ਗ੍ਰਹਿ ਵਿਚੋਂ ਇਕ ਚੰਗੇ ਗ੍ਰਹਿ ਵੇਲੇ, ਸੂਰਜ ਆਦਿਕ ਪਿੰਡ। ੧੬ ਅਵਸਰ, ਵੇਲਾ, ਮੌਕਾ। ੧੭ ਵੱਧ ਗਿਆ। ੧੮ ਸਾਥ, ਸਹਿਤ, ਨਾਲੇ ਹੋਰ। ੧੯ ਅਉਲ, ਉਹ ਝਿੱਲੀ ਜਿਸ ਵਿਚ ਬੱਚਾ ਜਨਮ ਸਮੇਂ ਲਿਪਟਿਆ ਹੁੰਦਾ ਹੈ। ੨੦ ਪੁਟਵਾਈ, ਖੁਦਵਾਈ। ੨੧ ਧਨ, ਮਾਲ। ੨੨ ਖੁਸ਼ੀ।*

ਦੋਹਰਾ॥

ਪੰਡਤ ਟੇਵਾ[1] ਲਿਖ ਧਰਯੋ ਮਨ ਮੈਂ ਬਡਿ ਸੁਖ ਪਾਇ।
ਮੁੜ ਮੁੜ ਬਾਲਕ ਰੂਪ ਲਖ [2]ਮੰਦ ਮੰਦ ਮੁਸਕਾਇ॥੧੦॥

ਚੌਪਈ॥

ਟੇਵਾ ਪੰਡਤ ਧਰਯੋ ਲਿਖਾਇ। ਦਯੋ ਮਾਤ ਪਿਤ ਬਹੁ ਸਮਝਾਇ।
ਪੰਡਤ ਕਹਿ, 'ਇਸ ਅਦਬ ਰਖਾਯੋ। ਇਹ ਕੋਈ ਪੁਰਖ ਪੂਰਨ ਹੈ ਆਯੋ॥੧੧॥
ਨਿਹਕਲੰਕ[3] ਜਨ ਯਹਿ ਭਯੋ ਆਪ। ਜਾਪਤ ਇਸ ਕੋ ਇਤੋ ਪ੍ਰਤਾਪ'।
ਨਕਾਰ[4] ਅੱਛਰ ਉਨ ਮੁਹਰੇ ਧਰਾਯੋ। ਨਿਹਕਲੰਕ ਤੇ ਨਾਨਕ ਕਹਵਾਯੋ॥੧੨॥
ਜੋ ਕੋਊ ਪਾਵੇ ਦਰਸ਼ਨ ਆਇ। ਹੁਇ ਪ੍ਰਸੰਨ ਬਹੁ ਮੋਹਯੋ ਜਾਇ।
ਕਈ ਵਾਰ ਵਹੁ ਦੇਖਯੋ ਚਹੈ। ਦੇਖਤ ਦਰਸ ਨ ਉਸ ਤ੍ਰਿਪਤਹੈ[5]॥੧੩॥

ਦੋਹਰਾ॥

ਕੋਊ ਕਹੈ, 'ਯਹ ਭਯੋ ਸਿੱਧ', ਕੋਊ ਕਹੈ, 'ਅਵਤਾਰ'।
ਕੋਊ ਕਹੈ, 'ਪਾਤਸ਼ਾਹ ਯਹ', ਹੋਉਗੁ ਸੁ ਛਤ੍ਰਧਾਰ[6]॥੧੪॥

ਚੌਪਈ॥

ਧਨਵਾਨ ਕਹੈਂ, 'ਦੇਈਐ ਯਾਹਿ'। ਨਿਰਧਨ ਕਹੈਂ: 'ਧਨ ਇਤ ਸੇਵਿ ਆਹਿ।'
ਕੋਊ ਕਹੈ, 'ਇਸ ਸੇਵ ਪ੍ਰਤਾਵੈਂ[7]। ਸੁਖਨਾ ਸੁਖੈਂ ਮੁਰਾਦਾਂ ਪਾਵੈਂ'॥੧੫॥
ਜਿਮ ਜਿਮ ਸਤਿਗੁਰ ਕਲ ਪ੍ਰਗਟਾਵੈ। ਤਿਮ ਤਿਮ ਲੋਕ ਸੁ ਦੇਖਨ ਆਵੈਂ।
ਜੋ ਚਿਤ ਚਿਤਵੈ ਸੋਊ ਸੁਨਾਏ। [8]ਅਗਮ ਨਿਗਮ ਕੀ ਬਾਤ ਬਤਾਏ॥੧੬॥
ਕਾਲੂ ਕੇ ਮਨ ਪੁੱਤਰ ਭਾਇ। ਚਹੈ ਕਰਾਈ ਕਾਰ ਉਨ ਪਾਹਿ।
ਆਗਜਾ ਪਿਤ ਕੀ ਮੋੜੈ ਨਾਂਹੀ। ਜਿਤ ਵਲ ਤੋਰੈਂ ਤਿਤ ਵਲ ਜਾਹੀਂ॥੧੭॥
ਸਤਿਨਾਮ ਜਪ ਮੁਖ ਤੇ ਕਰੈਂ। ਕਰਤਾ ਪੁਰਖ ਕਹਿ ਬਚਨ ਉਚਰੈਂ।
ਯਹੀ ਉਪਦੇਸ਼ ਸਭ ਬਾਲਨ[9] ਦੇਵੈਂ। ਸਤਿ ਕਰਤਾਰ ਉਨ ਮੁਖੋਂ ਕਹੇਵੈਂ॥੧੮॥

ਦੋਹਰਾ॥

ਕੀਯੋ ਤੰਤਾਰੋ[10] ਕਾਨਿਨਿਨਿ[11], ਮਰਦਾਨੈ ਦੀਯੋ ਫੜਾਇ।
ਬਜਾਇ ਸਬਦ ਬਹਿ ਗਾਵਈ, ਸਭ ਬਾਲਨ ਸਾਥ ਰਲਾਇ॥੧੯॥

*੧ ਜਨਮ ਕੁੰਡਲੀ। ੨ ਥੋੜ੍ਹਾ-ਥੋੜ੍ਹਾ। ੩ ਕਲੰਕ ਜਾਂ ਕਿਸੇ ਦਾਗ, ਦੋਸ਼ ਬਿਨਾਂ, ਕਲਕੀ ਅਵਤਾਰ। ੪ ਨਨਾ (ਨ) ਅੱਖਰ। ੫ ਤ੍ਰਿਪਤ ਨਾ ਹੁੰਦਾ, ਰੱਜਦਾ ਨਾ। ੬ ਛਤ੍ਰਧਾਰੀ, ਜਿਸ ਦੇ ਸੀਸ ਉਪਰ ਛਤ੍ਰ ਝੁਲੇ, ਬਾਦਸ਼ਾਹ। ੭ ਪਰਤਾਵਾ ਕਰੀਏ, ਪਰੀਖਿਆ ਲਈਏ। ੮ ਗਮਤਾ ਰਹਿਤ, ਅਪਹੁੰਚ, ਪਰਮ ਪੁਰਖ, ਗੈਬ ਦੀਆਂ ਗੱਲਾਂ। ੯ (ਸਾਰੇ) ਬਾਲਕਾਂ ਨੂੰ, ਬੱਚਿਆਂ ਨੂੰ। ੧੦ ਤਤਾਰਾ, ਸਿਤਾਰ, ਤਾਰਾਂ ਵਾਲਾ ਵਾਜਾ। ੧੧ ਕਾਨਿਆਂ ਦਾ ਬਣਿਆ ਹੋਇਆ।*

ਚੌਪਈ॥

ਜੇ ਸਭ ਬਾਲਨ ਕਥਾ ਲਿਖਾਈਂ। ਬਢੈ ਗ੍ਰੰਥ ਬਡ ਅੰਤ ਨ ਪਾਈ।
ਯਾਂ ਤੇ ਮੈਂ ਅਬ ਸੁਚ[੧] ਸੋਂ ਕਹੌਂ। [੨]ਬੀਜ ਮਾਤ੍ਰ ਕੁਛ ਲਿਖਿਓ ਚਹੌਂ॥੨੦॥
ਜਿਮ ਬਾਲਨ ਸੌਂ ਖੇਡ ਖਿਡਾਈ। ਖੇਤੀ ਉਜਾੜੀ ਫੇਰ ਜਮਾਈ।
ਜਿਮ ਬਲਵੰਡ[੩] ਸੋਊ ਬਾਬਾ ਦੇਖਾ। ਛਾਮ[੪] [੫]ਕਰਤਿ ਸੂਪ ਫਨ ਸਜੋਂ ਪੇਖਾ॥੨੧॥
ਔਰ ਅਚੰਭੇ ਕੇਤੇ ਭਏ। ਸੁਨੇ ਰਾਇ ਕਿਛੁ ਅੱਖੀਂ ਦਿਖਏ।
ਜਿਮ ਕਰ ਰਾਏ ਮਨ ਪਤੀਆਯੋ[੬]। ਸਦ ਕਰ ਨਾਨਕ ਆਦ੍ਰ ਕਰਵਾਯੋ॥੨੨॥

ਦੋਹਰਾ॥

ਸਦ ਬਲਵੰਡ ਆਦਰ ਕੀਯੋ, ਪੁਤ੍ਰ ਭੋਏ ਦੀਓ ਸੁ ਪਾਇ।
ਅੰਦਰ ਬਾਹਰ [੭]ਸਤਰ ਮਧ, ਨਾਨਕ ਖੇਡੇ ਧਾਇ॥੨੩॥

ਸੋਰਠਾ॥

ਪਾਈ ਬਡਾਈ ਰਾਇ ਪਾਰਸ ਲੋਹ ਤਤਬੀਰ[੮] ਛੁਹਿ।
ਦਈ ਸੁ 'ਮਰੀ' ਸੁਨਾਇ ਦਿਲੀ ਬਜੀਰੀ[੯] ਉਨ ਲਭੀ॥੨੪॥

ਚੌਪਈ॥

ਜਬ ਬਾਬਾ ਜੀ ਭਏ ਹੁਸ਼ਿਆਰ। ਪੜ੍ਹਨ ਬਹਾਏ [੧੦]ਪਾਂਧੇ ਦ੍ਵਾਰ।
ਜਿਮ ਪਾਂਧਾ ਦੀਯੋ ਬਾਬੇ ਪੜ੍ਹਵਾਇ। ਸੋ ਸਾਖੀ ਦਈ 'ਮਰੀ' ਸੁਨਾਇ॥੨੫॥
ਔਰ ਅਚੰਭੇ ਬਹੁਤ ਦਿਖਾਏ। ਬਢਤ ਗ੍ਰੰਥ ਸਭ ਇਹਾਂ ਲਿਖਾਏ।
ਔਰ ਬਾਬੇ ਜਬ ਭਯਾ ਵਿਆਹਿ। ਭਏ ਬੇਟੇ ਦੋ ਉਨ ਧਰਜੋ ਨਾਇ॥੨੬॥
ਕਾਲੂ ਹੱਟ ਕਰਾਈ ਲੋੜੈ। ਖਟ ਕਰ ਖਾਈਐ ਦ੍ਰਬ[੧੧] ਬਹੁ ਜੋੜੈ।
ਸੋ [੧੨]ਬਾਬਾ ਉਸ ਪੜੈ ਨ ਰਾਹਿ। ਮਾਤ ਪਿਤਾ ਕਰੇ ਬਾਬੇ ਅਕਾਹਿ[੧੩]॥੨੭॥
ਬਾਬਾ ਬੇਪਰਵਾਹੀ ਕਰੈ। ਫੜ ਰਬਾਬ ਸਬਦ ਉਚਰੈ।
ਸਾਥ ਕਰੈ ਮਰਦਾਨੈ ਪਰਚਾਵਾ। ਲੈਣ ਦੇਣ ਕੁਛ ਰਖੈ ਨ ਦਾਵਾ॥੨੮॥

---

*੧ ਸੰਕੋਚ ਨਾਲ, ਸੰਖੇਪ ਹੀ। ੨ ਮੂਲ ਵਜੋਂ, ਤਤਸਾਰ ਹੀ। ੩ ਰਾਇ ਬੁਲਾਰ, ਤਲਵੰਡੀ ਤੇ ਆਸ-ਪਾਸ ਦੇ ਬਾਰਾਂ ਇਲਾਕਿਆਂ ਦਾ ਸਰਦਾਰ ਮਾਲਕ, ਬਾਬਾ ਕਾਲੂ ਜੀ ਇਸ ਦੇ ਪਟਵਾਰੀ ਸਨ। ੪ ਛਾਂ (ਕਰਦਾ)। ੫ ਸੱਪ ਨੂੰ ਫਨ ਨਾਲ ਛਾਂ ਕਰਦੇ ਵੇਖਿਆ। ੬ ਪਤੀਜ ਗਿਆ, ਤਸੱਲੀ ਹੋ ਗਈ। ੭ ਪਰਦੇ ਵਿਚ, ਜ਼ਨਾਨ ਖ਼ਾਨੇ ਵਿਚ। ੮ ਵਾਂਗ, ਮਿਸਾਲ (ਜਿਵੇਂ ਲੋਹੇ ਨੂੰ ਪਾਰਸ ਪੱਥਰ ਦੀ ਛੂਹ ਨਸੀਬ ਹੋਵੇ ਤੇ ਉਹ ਸੋਨਾ ਬਣ ਜਾਂਦਾ ਹੈ)। ੯ ਵਜ਼ੀਰੀ, ਉੱਚਾ ਰੁਤਬਾ। ੧੦ ਪਾਂਧੇ ਦੀ ਪਾਠਸ਼ਾਲਾ। ੧੧ ਧਨ ਦੌਲਤ। ੧੨ ਬਾਬਾ ਉਸ ਰਾਹ ਨਾ ਪੈਂਦਾ। ੧੩ ਅਕਾ ਦਿੱਤੇ, ਤੰਗ ਕਰ ਦਿੱਤੇ।*

# (ਮੋਦੀਖਾਨਾ ਤੇ ਵੇਈਂ ਪ੍ਰਵੇਸ਼)

ਦੋਹਰਾ॥

ਕਹੈ ਦਿਵਾਨਾ [1]ਹ੍ਵੈ ਗਯੋ ਸੁਨ ਆਯੋ ਜੈਰਾਮ।
ਹੁਤੋ ਬਹਣੋਊ[2] ਸਤਿਗੁਰਹਿ ਸੁਲਤਾਨਪੁਰੇ ਜਿਸ ਥਾਮ[3]॥੨੯॥

ਚੌਪਈ॥

ਸੁਲਤਾਨਪੁਰੈ ਹੁਤੋ ਮੁਲਕ ਉਮਰਾਊ[4]। ਦੌਲਤਖਾਨ ਨਾਮ ਕਹੈ ਤਾਹੂ।
ਤਿਸੈ ਨਬਾਬ ਸੋਂ ਦਿਯੋ ਮਿਲਾਇ। ਮੋਦੀਖਾਨੋਂ ਉਸ ਦਯੋ ਸੌਂਪਾਇ॥੩੦॥
ਸਭ ਉਸ ਕੀ ਜੋ ਕਥਾ ਕਥੱਯੈ। ਔਰ ਗ੍ਰੰਥ ਕਹੂੰ ਢੂੰਢਤ ਪੱਯੈ।
ਜਿਸ ਕੋ ਲੋੜ ਸੁਨਨ ਕੀ ਹੋਇ। ਔਰ ਗ੍ਰੰਥਨ ਤੇ ਸੁਨ ਲਏ ਸੋਇ॥੩੧॥
ਬੀਜ ਮਾਤ੍ਰ ਜੋ ਚਹੀਯਤ ਲਿਖਈ। ਸੁਨੋ ਮਰੀ ਸੋਂ ਜਿਮ ਮੈਂ ਕਹੀ।
ਤਹਿੰ ਬਾਬੇ ਦਿਲ ਉਦਾਸੀ ਆਈ। ਭਯੋ [5]ਉਦਾਸ ਕਹੂੰ ਸੁਰਤ ਨ ਲਾਈ॥੩੨॥
ਜਾਤ ਨਦੀ ਥੋ ਨਾਵਨ ਨਿੱਤ। ਸਾਥ ਨਫ਼ਰ[6] ਹੈ ਰਾਖੇ ਥਿੱਤ[7]।
ਉਹਾਂ ਜਾਇ ਬਾਬੇ ਗੋਤੋ ਲਾਯੋ। ਘੜੀ ਪਹਿਰ ਲੌਂ[8] ਨਿਕਸ ਨ ਆਯੋ॥੩੩॥

ਦੋਹਰਾ॥

ਉਸੀ ਨਫ਼ਰ ਨੇ ਬਿ-ਆਸ[9] ਹੋਇ ਰੌਲੌ ਦੀਨੋ ਪਾਇ।
'ਡੁਬਜੋ ਡੁਬਜੋ' ਕਹਿ ਉਠਿਓ ਸੁਨ ਦੌਲਤਖਾਂ ਗਯੋ ਧਾਇ॥੩੪॥

ਚੌਪਈ॥

ਤਹਾਂ ਜਾਇ ਤਿਨ ਜਾਲ ਪਵਾਏ। [10]ਹੋਇ ਪਯੋ ਤੌ ਉਨ ਹਾਥਿ ਆਏ।
ਲੋਕ ਕਹੈਂ: 'ਕਹੂੰ ਪਾਰ ਲੰਘ ਗਯੋ। ਜਾਇ ਪਾਰ ਤਿਨ ਖੋਜ ਢੂੰਡਯੋ'॥੩੫॥
[11]ਖੋਜ ਪ੍ਰਛਾਵੈ ਜੁਗਤਿ ਨ ਪਾਈ। ਕਹੈਂ ਲੋਕ: 'ਰੁੜ੍ਹ ਗਯੋ ਕਿਥਾਈਂ'।
ਜੈਰਾਮ ਕੈ ਘਰ [12]ਪਿਟਣੋ ਪਰਾ। ਦੌਲਤਖਾਨ ਬਹੁ [13]ਸੰਸੈ ਭਰਾ॥੩੬॥
ਦੋ ਇਕ ਦਿਨ ਤਬ ਐਸ ਬਿਤਏ। ਤੀਜੇ ਦਿਨ ਗੁਰ [14]ਨਿਕਸਤ ਭਏ।
[15]ਧੋਤੀ ਕਟ ਮੋਢੇ ਵਹਿ ਪਰਨੋ। ਬੋਲੇ ਨਾਹ [16]ਜਨੁ ਖੜਜੋ ਡਰਨੋ॥੩੭॥

---

*੧ ਹੋ ਗਿਆ। ੨ ਬਹਿਨੋਈ, ਭਣੂਜਾ। ੩ ਥਾਂ, ਅਸਥਾਨ। ੪ ਉਮਰਾ-ਉਲ-ਮੁਲਕ, ਰਾਜ ਦੇ ਅਮੀਰਾਂ ਵਿਚੋਂ, ਦੌਲਤ ਖ਼ਾਨ ਦਾ ਖ਼ਿਤਾਬ। ੫ ਕਿਧਰੇ ਦਿਲ ਨਾ ਲਾਂਦੇ, ਉਚਾਟ ਰਹਿੰਦੇ। ੬ ਨੌਕਰ, ਟਹਿਲੀਆ। ੭ ਹਰ ਸਮੇਂ। ੮ ਤਕ (ਇਕ ਘੜੀ ਪਹਿਰ ਤਕ ਬਾਹਰ ਨਾ ਨਿਕਲੇ) ੯ ਬੇ-ਆਸ ਹੋ ਕੇ, ਨਿਰਾਸ ਹੋ ਕੇ। ੧੦ ਕਿਧਰੇ ਹੁੰਦੇ ਤਾਂ ਹੱਥ ਲੱਗਦੇ। ੧੧ ਖੋਜੀ ਜਾਂ ਪੁੱਛਾਂ ਦੱਸਣ ਵਾਲੇ ਕਿਸੇ ਨੂੰ ਕੁਝ ਨਾ ਸੁੱਝੀ। ੧੨ ਰੋਣਾ-ਪਿੱਟਣਾ ਪੈ ਗਿਆ, ਸੋਗ ਪੈ ਗਿਆ। ੧੩ ਡਰ, ਫ਼ਿਕਰ ਨਾਲ ਭਰ ਗਿਆ, ਬਹੁਤ ਫ਼ਿਕਰਮੰਦ ਹੋਇਆ। ੧੪ ਨਿਕਲ ਆਏ। ੧੫ ਲੱਕ ਦੁਆਲੇ (ਧੋਤੀ ਸੀ) ਤੇ ਮੋਢੇ 'ਤੇ ਪਰਨਾ ਸੀ। ੧੬ ਜਾਣੋ ਕੋਈ ਡਰਨਾ (ਖੇਤ ਵਿਚ) ਖਲੋਤਾ ਹੋਇਆ ਹੈ।*

ਭਈ ਖਬਰ ਤਬ ਲੋਕ ਚਲਿ ਆਏ। ਆਗੈ ਪਾਛੈ ਚਹਿਤ ਬੁਲਾਏ।
ਜੈਰਾਮ ਸੁਨਿ ਕੈ ਤੁਰਤ ਸੁ ਧਾਯੋ। ਦੌਲਤਖਾਨ ਅਚੰਭੋ ਆਯੋ॥੩੮॥

ਦੋਹਰਾ॥

ਦੌਲਤਖਾਂ ਭੀ ਜਾ ਪੁਜਯੋ ਲਯਾਯੋ ਸਾਥ ਲਵਾਇ।
ਬਾਬੋ ਮੋਹ ਕੁਛ ਨਹਿੰ ਕਰੈ, ਰਹਯੋ ਖਾਨ ਮੋਹਿ ਪਾਇ॥੩੯॥

ਚੌਪਈ॥

ਤਬ ਦੌਲਤ ਨੇ ਹਕੀਮ ਬੁਲਾਏ। [1]ਮਤ ਕਤ ਨਾਨਕ ਰੋਗ ਸੰਤਾਏ।
ਅਗਯੋਂ ਬਾਬੇ ਬੈਦ ਸਮਝਾਯਾ। ਤੌ ਫਿਰ ਦੌਲਤ ਮਨ ਪਤੀਆਯਾ॥੪੦॥
ਮੁੱਲਾਂ ਕਾਜੀ ਬਾਬੇ ਸੋਂ ਖਹੈਂ। ਦ੍ਰਿਸ਼ਟ ਬੰਦ ਗਰਜਾਦੂ[2] ਕਹੈਂ।
ਉਨ ਕੀ ਦੌਲਤ ਮਨੀ ਨ ਬਾਤ। ਉਸ ਬਾਬੇ ਪਰ ਭਯੋ ਇਤਕਾਤ[3]॥੪੧॥
ਯਹ ਹੈ ਪੂਰਨ ਪੁਰਸ਼ ਅਵਤਾਰੀ। ਭਯੋ ਮੁਰੀਦ ਵਹ [4]ਸਨ ਪਰਵਾਰੀ।
ਹਿੰਦੂ ਤੁਰਕ ਬਾਬੇ ਕੋ ਸਮਸਰ[5]। ਹੋਹਿੰ ਮੁਰੀਦ ਆਇ ਸੋ [6]ਇਮ ਕਰ॥੪੨॥
ਦੋਊਅਨ ਕੋ ਗੁਰ ਸੱਚ ਦ੍ਰਿੜਾਵੈਂ। ਜ਼ੁਲਮ ਕਰਨ ਤੈ ਦੂਅਨ ਹਟਾਵੈਂ।
ਜਿਮ ਜਿਮ ਬਰਕਤ ਭਈ ਮਸਹੂਰੋ। ਆਇੰ ਲੋਕ ਬਹੁ ਸੁਨ ਸੁਨ ਦੂਰੋਂ॥੪੩॥

ਦੋਹਰਾ॥

ਦੌਲਤ ਕੈ ਦੁਇ ਇਸਤਰੀ ਹੋਤੀਂ [7]ਸੁਤਨ ਬਿਗੇਰ।
ਕੀਨੀ ਸੇਵਾ ਉਨਿ ਅਛੇ [8]ਦੁਇ ਦੁਇ ਜਨਮੇਂ ਸ਼ੇਰ॥੪੪॥

ਚੌਪਈ॥

[9]ਗ਼ਾਜ਼ੀਖ਼ਾਂ ਗਜ ਮਸਤ ਸੁ ਖਾਨ। ਮੀਰ ਖ਼ਾਨ ਔ ਜ਼ੋਲਖਾਂ ਮਾਨ।
ਉਨਿ ਨਾਰਨ[10] ਬਡ ਚਰਚਾ ਤੋਰੀ। ਕਹੈਂ: 'ਬਾਬੇ ਦਈ ਹਮ ਦੁਇ ਜੋਰੀ[11]'॥੪੫॥

ਦੋਹਰਾ॥

ਬਾਬੇ ਕੈ ਜੀਅ ਇਮ ਹੁਤੀ ਕਿਛ ਰਹੀਐ ਗੁਪਤਿ ਸੰਸਾਰ।
ਸੋ ਤੌ ਪਰਗਟ ਜਗ ਭਯੋ [12]ਜਗੁ ਉੱਠ ਪਰ ਗਯੋ ਖਜਾਰ॥੪੬॥

ਚੌਪਈ॥

ਭਾਨ[13] ਚੜਯੋ ਕਿਮ ਛਾਨਯੋ[14] ਰਹੈ। ਲਖ ਬਾਦਲ [15]ਜੌ ਢਾਂਪਯੋ ਚਹੈ।

---

*੧ ਮਤਾਂ ਕਿਧਰੇ। ੨ ਜਾਦੂਗਰ। ੩ ਇਅਤਕਾਦ, ਭਰੋਸਾ, ਯਕੀਨ। ੪ ਸਮੇਤ ਪਰਿਵਾਰ ਦੇ। ੫ ਇਕ ਸਮਾਨ, ਇਕੋ ਜੇਹੇ। ੬ ਇਸ ਤਰ੍ਹਾਂ। ੭ ਔਲਾਦ ਬਿਨਾਂ, ਪੁੱਤਰਾਂ ਬਗ਼ੈਰ। ੮ ਦੋ-ਦੋ ਪੁੱਤਰ ਸ਼ੇਰਾਂ ਵਰਗੇ (ਉਨ੍ਹਾਂ ਨੂੰ) ਜਨਮੇ। ੯ ਗ਼ਾਜ਼ੀ ਖ਼ਾਨ ਤੇ ਮਸਤ ਖ਼ਾਨ। ੧੦ ਨਾਰਾਂ ਨੇ (ਦੋਹਾਂ ਇਸਤਰੀਆਂ ਨੇ)। ੧੧ ਜੋੜੀ, ਜੋੜਾ ਜੋੜਾ, ਦੋ ਦੋ ਪੁੱਤਰ। ੧੨ ਜਗਤ ਤਾਂ ਉੱਠ ਕੇ ਖਿਆਲ ਵਿਚ ਪੈ ਗਿਆ। ੧੩ ਸੂਰਜ। ੧੪ ਛੁਪਿਆ ਰਹੇ, ਲੁਕਿਆ ਰਹੇ। ੧੫ ਜੇਕਰ (ਢਕਣਾ ਵੀ ਚਾਹੁਣ)।*

ਜਿਮ ਜਿਮ ਬਾਬੇ ਕੀ ਚਰਚਾ ਭਈ। ਥੋਰੈ[1] ਹੀ ਮੈਂ ਬਹੁ ਫੈਲ ਗਈ॥੪੭॥
ਜਿਸ ਨਰ ਕੋ ਹੁਇ ਸੀਤ ਦਬਾਯੋ। ਕਿਮ ਨ ਚਹੁਗਿ[2] ਵਲ ਅਗਨਿ ਸਿਧਾਯੋ।
ਦੁਨੀਆਂ ਦੁਖਤ ਹੁਤੀ ਥੀ ਘਨੀ। ਦਰਸ਼ਨ ਪਾਇ ਭਈ ਸੁਖ ਮਨੀ[3]॥੪੮॥
ਸਿੱਧ ਸਾਧ ਜੋ ਹਿੰਦੂ ਤੁਰਕੋ। ਹੁਤੋ ਜਿਨਹੁ ਮੈਂ ਕਿਛ ਥੋ ਜੁਰਕੋ[4]।
ਸੁਨਿ ਸੁਨਿ ਅਚਰਜ ਸਭ ਚਲਿ ਆਏ। ਦੇਖ ਭਾਲ ਸਭ ਹਾਰ ਸਿਧਾਏ॥੪੯॥

ਦੋਹਰਾ॥

[5]ਅਜ਼ਮਤੀਅਨ ਅਜ਼ਮਤ ਦੇਵੈਂ, ਗਜਾਨੀਅਨ ਗਜਾਨ ਸੁਨਾਇ।
ਜੈਸੀ ਮਨਸਾ ਕਰ ਆਵੈ, ਤੈਸੋ ਦੈਂ ਸਮਝਾਇ॥੫੦॥

## (ਉਦਾਸੀ ਕੀਤੀ, ਸਿਧ ਗੋਸਟਿ)

ਚੌਪਈ॥

ਬਾਬੇ ਕੌ ਉਦਾਸੀ ਆਈ। ਬਾਬੈ ਸੁਰਤ ਪ੍ਰਦੇਸੈਂ ਲਾਈ।
ਲੈ ਮਰਦਾਨੋਂ ਸਾਥ ਰਲਾਇ। ਲਯੋ ਰਬਾਬ ਉਨ ਮੋਢੈ ਚਾਇ[6]॥੫੧॥
ਜਹਿਂ ਬਾਬੈ ਕੌ ਖੁਸ਼ੀ ਚਿਤ ਆਵੈ। ਰਬਾਬ ਬਜ੍ਾਇ ਸਬਦ ਬਹਿ ਗਾਵੈ।
ਸਿੱਧ ਸਾਧ ਔ ਪੀਰ ਮੁਰੀਦ। ਦੇਖ ਭਾਲ ਹੁਇ ਅਗੈ ਤੁਰੀਦ॥੫੨॥
ਜਹਿਂ ਜਹਿਂ ਬਾਬਾ ਦੇਸਹਿਂ ਜਾਇ। ਦੇਇ ਉਪਦੇਸ਼ ਸਚਿ ਨਾਮਹਿ ਲਾਇ।
ਪੀਰ ਪਿਕੰਬਰ[7] ਦੇਵੀ ਦੇਵ। ਦੂਰ ਕਰਾਈ ਇਨ ਕੀ ਸੇਵ॥੫੩॥
ਬੀਰ[8] ਸਿੱਧ ਔ ਮੰਤਰ ਤੰਤਰ। ਸੁਨੈ ਨ ਕਹੈ ਜਾਲਿ ਜਿਉ ਜੰਤਰ।
ਗੁਗੋ[9] ਲੰਜਿ[10] ਔ ਭੂਤ ਜੁ ਪ੍ਰੇਤ। ਦੂਰ ਕਰਾਏ ਇਨ ਕੇ ਹੇਤ[11]॥੫੪॥

ਦੋਹਰਾ॥

ਤੁਰਕਨ ਕੈ ਹਿੰਦੂਆਨ ਕੈ, ਜਹਿਂ ਜਹਿਂ ਦੇਸਹਿ ਜਾਇ।
ਹੱਕ ਪਰਾਯੋ ਉਨ ਕਹੈ, ਉਸੈ ਸੂਰ ਉਸ ਗਾਇ[12]॥੫੫॥

---

*੧ ਥੋੜ੍ਹੇ (ਸਮੇਂ ਵਿਚ ਹੀ)। ੨ ਚਾਹੇਗਾ। ੩ ਸੁਖ-ਮਨ ਹੋ ਗਈ, ਸ਼ਾਂਤ ਚਿਤ ਹੋ ਗਈ। ੪ ਜ਼ੂਰ, ਤਾਪ, ਜੋਸ਼। ੫ ਅਜ਼ਮਤ, ਵਡਿਆਈ ਵਾਲਿਆਂ ਨੂੰ ਵਡਿਆਈ ਦੇਂਦੇ। ੬ ਚੁੱਕ ਲਈ। ੭ ਪੈਗੰਬਰ, ਰੱਬ ਦੇ ਭੇਜੇ ਹੋਏ, ਰਸੂਲ। ੮ ਬਹਾਦਰ, ਜੋਧੇ, ਸਕੰਦ ਪੁਰਾਣ ਵਿਚ ਬਵੰਜਾ ਵੀਰ (ਬੀਰ) ਲਿਖੇ ਹਨ। ੯ ਇਕ ਚੌਹਾਨ ਰਾਜਪੂਤ ਜੋ ਗਯਾਰਵੀਂ ਸਦੀ ਈਸਵੀ ਵਿਚ ਹੋਇਆ ਹੈ, ਇਹ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ, ਸੱਪ ਦੀ ਜ਼ਹਿਰ ਦੂਰ ਕਰਨ ਵਿਚ ਨਿਪੁੰਨ ਸੀ। ਲੋਕ ਇਸ ਨੂੰ ਸ਼ੇਸ਼ਨਾਗ ਦਾ ਅਵਤਾਰ ਮੰਨਦੇ ਹਨ ਤੇ ਇਸ ਦੀ ਮੜ੍ਹੀ ਬਣਾ ਕੇ ਪੂਜਦੇ ਹਨ। ਖਾਸ ਕਰਕੇ ਭਾਦੋਂ ਵਦੀ ੯ ਨੂੰ। ੧੦ ਲੰਞੂ-ਚਮਤਕਾਰ, ਪ੍ਰਕਾਸ਼। ੧੧ ਪਿਆਰ, ਮੋਹ। ੧੨ ਗਾਂ ('ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ' ਵੱਲ ਸੰਕੇਤ ਹੈ)।*

ਚੌਪਈ॥

[1]ਐਸ ਭਾਂਤ ਉਨ ਸਾਚੁ ਸੁਨਾਇ। ਦੇਵੈ ਦੋਇਨ[2] ਸਾਚ ਲਗਾਇ।
ਤੁਰਕ ਕੁਰਾਨ ਔ ਹਿੰਦੂਅਨ ਬੇਦ। ਵਾਚ[3] ਕਹੇ ਉਨ ਸਚ ਸਚ ਭੇਦ॥੫੬॥
ਇਕ ਬਾਰ ਬਾਬਾ ਜੀ ਅਚਲੈ[4] ਗਯੋ। ਊਹਾਂ ਮੇਲਾ ਥਾ ਸਿੱਧਨ ਕਯੋ।
ਕਰ ਗੋਸਟ ਤੇ ਭੀ ਜਿਤ ਲਏ। ਲਾਇ ਸਿਧੀ ਤੇਊ ਥਕ ਗਏ॥੫੭॥
ਸਿਰ ਕੁਰਲਾਣੈ ਬਾਲ ਗੁੰਦਾਈ[5]। ਹਾਰ ਸਿਧਨ ਜਾਇ ਚੁਗਲੀ ਖਾਈ।
'ਨਾਨਕ ਸਿੱਧ ਨਵਾਂ ਇਕ ਭਯਾ। ਸਭ ਕੀ ਲਾਹਿ ਸੋਊ ਲੈ ਗਯਾ॥੫੮॥
ਸੁਨ ਉਨ ਸਿੱਧਨ ਕੀਯੋ ਹੰਕਾਰ। 'ਈਹਾਂ ਆਵੇ ਤੌ ਜਾਉਗਾ ਹਾਰ।'
ਯਹ ਸੁਨ ਬਾਬਾ ਜੀ ਊਹਾਂ ਸਿਧਾਰੇ। ਉਸ ਕੋ ਜੀਤ ਗੁਰ ਆਗੇ ਪਧਾਰੇ॥੫੯॥

ਦੋਹਰਾ॥

ਫਰੀਦ ਪਟਨ[6] ਮੁਲਤਾਨ ਮਧ ਉੱਚਨ[7] ਲੌ ਜੋ ਪੀਰ।
ਸਬਹਨ ਸੋਂ ਕਰ ਗੋਸਟਾਂ, ਨਹਿ ਕਿਸ ਕੀ ਛਡੀ ਤਤਬੀਰ॥੬੦॥

ਚੌਪਈ॥

ਐਸੇ ਔਰ ਕਹਾਂ ਲਗ ਗਨੀਐ[8]। ਪਹੁੰਚੇ ਤਹਾਂ ਸਿੱਧ ਜਹਿੰ ਸੁਣੀਐ।
ਉਨ ਕੀ ਸਿੱਧੀ ਦੇਖ ਦਿਖਾਇ। ਝੂਠ ਛੁਡਾਵੈਂ ਸਚ ਦੇਂ ਲਾਇ॥੬੧॥

ਦੋਹਰਾ॥

ਇਮ ਕਰ ਸੈਲ ਪੰਜਾਬ ਕੀ [9]ਲੀਨੇ ਲੋਕ ਪਤਜਾਇ।
ਕਿਤ ਸੁੰਦਰ ਧਰਮਸਾਲ ਕਰ ਨਿਜ ਨਿਜ ਧਰਮੋਂ ਲਾਇ॥੬੨॥
ਸਭੀ ਹਕੀਕਤ ਉਨੈ ਕੀ, ਇਹਾਂ ਲਿਖੀ ਯੌ ਨਾਹਿ।
[10]ਜਨਮਸਾਖੀ ਪੁਰਾਤਨੈ, ਦੇਖੋ ਜਿਸ ਹੁਇ ਚਾਹਿ[11]॥੬੩॥

---

*੧ ਇਸ ਤਰ੍ਹਾਂ। ੨ ਦੋਹਾਂ ਨੂੰ (ਹਿੰਦੂਆਂ ਤੇ ਮੁਸਲਮਾਨਾਂ ਨੂੰ)। ੩ ਬਚਨ। ੪ ਅਚਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਚ ਬਟਾਲੇ ਤੋਂ ਦੋ ਕੋਹ ਦੱਖਣ ਵੱਲ ਮਹਾਂਦੇਵ ਦਾ 'ਅਚਲ' ਨਾਮ ਦਾ ਮੰਦਰ ਹੈ। ਇਥੇ ਸਤਿਗੁਰੂ ਨਾਨਕ ਦੇਵ ਜੀ ਦੀ ਗੋਰਖ ਪੰਥੀਆਂ ਨਾਲ ਸੰਮਤ ੧੫੮੬ (੧੫੨੯ ਈ.) ਵਿਚ ਗੋਸਟੀ ਹੋਈ, ਜਿਸ ਦਾ ਪੂਰਾ ਵਰਣਨ 'ਸਿਧ ਗੋਸਟਿ' ਵਿਚ ਹੈ। 'ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।' (ਭਾਈ ਗੁਰਦਾਸ ਜੀ, ਵਾਰ ੧) ਇਥੇ ਸ਼ਿਵਰਾਤਰੀ ਦਾ ਮੇਲਾ ਫੱਗਣ ਸੁਦੀ ੧੪ ਨੂੰ ਲੱਗਦਾ ਹੈ। ੫ ਬਾਲ ਗੁੰਦਾਈ, ਇਕ ਜੋਗੀ ਜੋ ਜਿਹਲਮ ਤੋਂ ਬਾਰਾਂ ਕੋਹ ਪੱਛਮ ਵੱਲ ਇਕ ਪਹਾੜੀ ਟਿੱਲੇ ਪੁਰ ਰਹਿੰਦਾ ਸੀ, ਇਹ ਭਜਨੀਕ ਸਾਧੂ ਸੀ, ਗੁਰੂ ਨਾਨਕ ਦੇਵ ਜੀ ਇਥੇ ਪਧਾਰੇ ਸਨ, ਇਹ ਸਤਿਗੁਰੂ ਜੀ ਦਾ ਸ਼ਰਧਾਲੂ ਹੋਇਆ ਹੈ: 'ਬਾਲ ਗੁੰਦਾਈ ਵਿਗ ਪੁਨ ਗਏ (ਨਾਨਕ ਪ੍ਰਕਾਸ਼) ੬ ਪਾਕਪਟਨ, ਬਾਬਾ ਸ਼ੇਖ਼ ਫ਼ਰੀਦ ਸ਼ਕਰਗੰਜ ਦੇ ਟਿਕਾਣੇ 'ਤੇ। ੭ ਉੱਚ ਦਾ ਪੀਰ, ਉੱਚ ਸ਼ਰੀਫ, ਰਿਆਸਤ ਬਹਾਵਲਪੁਰ ਵਿਚ ਸਤਲੁਜ ਦੇ ਦੱਖਣੀ ਕਿਨਾਰੇ ਇਕ ਨਗਰ, ਇਹ ਅਨੇਕ ਪੀਰਾਂ ਦੀ ਰਿਹਾਇਸ਼ ਪ੍ਰਸਿੱਧ ਅਸਥਾਨ ਹੈ। ੮ ਗਿਣੀਏ, ਸ਼ੁਮਾਰ ਕਰੀਏ। ੯ ਲੋਕਾਂ ਦੀ ਤਸੱਲੀ ਕੀਤੀ, ਭਰੋਸੇ ਵਿਚ ਲੈ ਲਏ, ਸ਼ਰਧਾਵਾਨ ਬਣਾ ਲਏ। ੧੦ ਪੁਰਾਤਨ ਜਨਮ ਸਾਖੀ (ਇੰਡੀਆ ਆਫਸ ਵਾਲੀ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਕੀ)। ੧੧ ਇੱਛਾ।*

# ਕਲਜੁਗ ਔ ਬਾਬੇ ਕੀ ਗੋਸਟਿ ਕਾ ਪ੍ਰਸੰਗ

## (ਕਲਜੁਗ ਨੂੰ ਫ਼ਿਕਰ)

ਦੋਹਰਾ॥

ਕਲਜੁਗ ਔ ਜਿਮ ਸਤਿਗੁਰੂ ਸਾਖੀ ਗੋਸਟਿ ਹੋਇ।
ਜਿਮ ਜਿਮ ਲਿਖ ਆਗੈ ਗਏ, ਦੇਖ ਬਤਾਊਂ ਸੋਇ॥੧॥

ਚੌਪਈ॥

ਕਿਛੁਕ ਭਾਵ ਗੁਰ ਸਬਦ ਬਿਚਾਰ। ਕਹੌਂ ਦੇਖ ਸ੍ਰੀ ਗ੍ਰੰਥ ਮਝਾਰ[੧]।
ਕਲੂ[੨] ਨਰਕ ਚਹਿ ਪਾਪੀ ਪਾਇ। ਪਰ ਸਤਿਗੁਰ ਜੀ ਚਹੈਂ ਕਢਾਇ॥੨॥
ਕਲੂ ਚਹੈ ਪਾਪੀ ਡੁਬ ਜਾਇਂ। ਬਾਬਾ ਚਹੈ ਉਨ ਪਾਰ ਲੰਘਾਇ।
ਬਾਬਾ ਆਪਨੀ ਛਡੈ ਨ ਬਾਣ[੩]। ਤਾਰਜੋ ਚਾਹੈ ਸਗਲ ਜਹਾਨ॥੩॥
ਤੌ ਕਲਜੁਗ ਮਨ ਆਯੋ ਰੋਸ। 'ਲਈ ਨਾਨਕ ਮੋਹਿ ਅਦਾਲਤ[੪] ਖੋਸ।
ਹਮ ਚਾਹੈਂ ਨਿਜ ਅਦਲ[੫] ਬਹਾਯਾ। ਨਾਨਕ ਚਹੈ ਨਿਜ ਧਰਮ ਬ੍ਰਤਾਯਾ॥੪॥
ਹਮਰੋ ਉਸ ਕੋ ਮਿਲੈ ਨ ਮੇਲ'। ਕਲਜੁਗ ਯੌਂ ਆਯੋ ਮਨ ਖੇਲ।
ਹੋਇ ਸੁ ਕਥਾ ਜਿਸ ਸੁਨਨੈ ਲੋਰ[੬]। ਲਏ ਦੇਖ ਵਹਿ ਪੁਸਤਕ ਹੋਰ॥੫॥

# ਅਥ ਦੱਖਣ ਪ੍ਰਸੰਗ ਤੁਰਿਯੋ

## (ਦੱਖਣ ਦੀ ਉਦਾਸੀ)

ਦੋਹਰਾ॥

ਫਿਰ ਸਤਿਗੁਰ ਦੱਖਨ ਦਿਸੇ[੭] ਤੁਰੇ ਸੁ ਕਰਨੇ ਸੈਲ।
ਸਬਦ ਸਾਖੀ ਕੇ ਪੜ੍ਹਨ ਕੋ, ਮਰਦਾਨਾ ਕਰ ਲਯੋ ਗੈਲ[੮]॥੧॥

ਚੌਪਈ॥

ਜਹਿਂ ਜਹਿਂ ਦੇਵਲ[੯] ਤੀਰਥ ਦੇਖੇ। [੧੦]ਸਭ ਥਾਂ ਭ੍ਰਿਸ਼ਟ ਤੁਰਕਨ ਕੀਏ ਪੇਖੇ।
ਦੇਵਲ ਢਾਹਿ ਮਸੀਤੇਂ ਮਧ[੧੧] ਕਰੀ। ਮੂਰਤ ਮਧ ਕਰ ਨਕਟੀ[੧੨] ਧਰੀ॥੨॥

---

*੧ ਵਿਚ, ਵਿਚੋਂ। ੨ ਕਲਜੁਗ। ੩ ਬਿਰਦ, ਸੁਭਾਉ। ੪ ਜੀਵਾਂ ਦੇ ਕਰਮਾਂ ਬਾਰੇ ਫੈਸਲਾ ਕਰਨ ਤੇ ਸਜ਼ਾ ਦੇਣ ਦੀ ਕ੍ਰਿਆ। ੫ ਇਨਸਾਫ, ਨਿਆਇ। ੬ ਲੋੜ, ਜ਼ਰੂਰਤ। ੭ ਦਿਸ਼ਾ, ਵੱਲ, ਤਰਫ਼। ੮ ਨਾਲ, ਸਾਥ, ਮਗਰ। ੯ ਦੇਵਾਲਯ, ਦੇਵ ਮੰਦਰ, ਪੂਜਾ ਮੰਦਰ ('ਕਾਯਉ ਦੇਵਾ ਕਾਇਅਉ ਦੇਵਲ' ਧਨਾਸਰੀ, ਪੀਪਾ) ੧੦ ਜੋ ਤੁਰਕਾਂ ਅਰਥਾਤ ਮੁਸਲਮਾਨ ਹਾਕਮਾਂ ਨੇ ਅਪਵਿਤ੍ਰ ਕਰ ਦਿਤੇ, ਉਹ ਸਾਰੇ ਮੰਦਰ ਵੇਖੇ। ੧੧ ਵਿਚ, ਵਿਚਕਾਰ (ਮੰਦਰ ਢਾਹ ਕੇ ਵਿਚ ਉਨ੍ਹਾਂ ਦੀ ਥਾਂ, ਮਸੀਤਾਂ ਖੜੀਆਂ ਕਰ ਦਿੱਤੀਆਂ)। ੧੨ (ਮੂਰਤੀਆਂ ਦੇ) ਨੱਕ ਕੱਟ ਦਿੱਤੇ!*

ਯੌਂ ਬਾਬੇ ਦੇਖ ਸਬਦ ਉਚਾਰਯੋ। ਸੋ ਮੈਂ ਯਾ ਪੁਸਤਕ ਲਿਖ ਧਾਰਯੋ।
'ਖੁਰਾਸਾਨ[1] ਖਸਮਾਨਾ[2] ਕੀਆ ਹਿੰਦੁਸਤਾਨੁ ਡਰਾਇਆ॥'
'ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ[3] ਲਾਇਆ'॥੩॥

ਸੋਰਠਾ॥

ਕਲਜੁਗ ਛੋੜਯੋ ਨਾਹਿ ਕਿਸ ਹੂੰ ਦੇਵਤ[4] ਮੱਧ ਬਲ।
ਭ੍ਰਿਸ਼ਟ ਕੀਏ ਸਭ ਥਾਇ, ਜੇ ਹਿੰਦੂਅਨ ਕੇ [5]ਪੂਜ ਥੇ॥੪॥

## ਅਥ ਪੂਰਬ ਕੋ ਪ੍ਰਸੰਗ ਤੁਰਿਯੋ

### (ਉਦਾਸੀ ਪੂਰਬ ਕੀ)

ਦੋਹਰਾ॥

ਤੇ ਬਾਬੇ [6]ਮਧ ਚਿਤ ਧਰਯੋ, ਪੂਰਬ ਸੈਰ ਬਿਚਾਰ।
ਝੂਠ ਸਾਚ ਜਹਿਂ ਜਹਿਂ ਢਪਯੋ[7], ਦੇਖੀਐ ਸੋਊ ਉਘਾਰ[8]॥੧॥

ਚੌਪਈ॥

ਪ੍ਰਿਥਮ ਸਤਿਗੁਰ ਕੀਯੋ ਗੰਗ ਇਸ਼ਨਾਨ। ਰਿਖੀਕੇਸ਼ [9]ਰਿਖੀ ਦੇਖੇ ਥਾਨ।
ਪਾਰ ਲੰਘ ਵਲਭੀ[10] ਤਹਿਂ ਦੇਸ। ਹੁਤੇ ਲੋਕ ਸਭ ਜੋਗੀ ਭੇਸ॥੨॥
ਸਿਧ ਚੌਰਾਸੀ ਕੋ ਊਹਾਂ ਧਾਮ[11]। [12]ਗੋਰਖ ਮਤੋ ਹੁਤਿ ਤਿਸ ਕੋ ਨਾਮ।
ਊਹਾਂ ਕਲਜੁਗ ਕਾ ਭਯੋ ਪਸਾਰਾ। ਸਿੱਧਨ ਤਹਿਂ ਜੋਰ ਲਾਯੋ ਭਾਰਾ॥੩॥
ਤਹਾਂ ਬਾਬੇ ਸਤਿਨਾਮ ਦ੍ਰਿੜਾਯਾ। ਗੋਰਖ ਮਤਯੋਂ 'ਮਤ ਨਾਨਕ'[13] ਸਦਵਾਯਾ।

---

*੧ ਈਰਾਨ ਦੇ ਪੂਰਬ ਵੱਲ ਦਾ ਇਕ ਪ੍ਰਾਂਤ। ੨ ਮਾਲਕੀ। ੩ ਪਰਚਉ, ਸਿੱਧੀ, ਕਰਾਮਾਤ ਦਾ ਚਮਤਕਾਰ ਪਰਚਾ ਲਾਉਣਾ-ਸਿੱਧੀ ਜਾਂ ਕਰਾਮਾਤ ਵਖਾਉਣਾ। ੪ ਦੇਵਤਾ (ਕਿਸੇ ਵੀ ਦੇਵਤਾ ਵਿਚ ਕਲਜੁਗ ਨੇ ਕੋਈ ਬਲ, ਸ਼ਕਤੀ ਨਾ ਰਹਿਣ ਦਿੱਤੀ)। ੫ ਪੂਜਣ ਯੋਗ। ੬ ਮਨ ਵਿਚ ਖਿਆਲ ਆਇਆ। ੭ ਢਕਿਆ, ਲੁਕਾਇਆ ਹੋਇਆ (ਸੀ, ਜਿਥੇ ਜਿਥੇ ਵੀ ਝੂਠ ਨੇ ਸੱਚ ਨੂੰ)। ੮ ਉਘਾੜ ਕੇ, ਜ਼ਾਹਰ ਕਰ ਕੇ, ਪ੍ਰਗਟ ਕਰ ਕੇ। ੯ ਰਿਸ਼ੀਆਂ ਦੇ ਅਸਥਾਨ ਵੇਖੇ। ੧੦ ਵੈਸ਼ਨਵ ਮਤ (ਦਾ ਇਲਾਕਾ) ਵੱਲਭ (ਜਨਮ ੧੪੨੨ ਈ.) ਵੈਸ਼ਨਵ ਮਤ ਦਾ ਇਕ ਮੁਖੀਆ ਸੀ, ਜਿਸ ਦਾ ਚੇਲਾ ਭਗਤ ਸੂਰਦਾਸ ਸੀ। ੧੧ ਜਗ੍ਹਾ, ਅਸਥਾਨ, ਡੇਰਾ। ੧੨ ਗੋਰਖ ਮਤਾ- ਜ਼ਿਲ੍ਹਾ ਨੈਨੀਤਾਲ (ਉੱਤਰ ਪ੍ਰਦੇਸ) ਦੀ ਤਹਿਸੀਲ ਸਤਾਰਗੰਜ ਦਾ ਇਕ ਨਗਰ, ਜੋ ਪੀਲੀਭੀਤ ਤੋਂ ੧੫ ਮੀਲ ਉੱਤਰ ਪੱਛਮ ਵੱਲ ਸਥਿਤ ਹੈ। ਗੁਰੂ ਨਾਨਕ ਦੇਵ ਜੀ ਦੀ ਇਥੇ ਝੰਗਰਨਾਥ ਤੇ ਭੰਗਰਨਾਥ ਸਿੱਧਾਂ ਨਾਲ ਗੋਸਟ ਹੋਈ, ਉਨ੍ਹਾਂ ਨੂੰ ਜਿੱਤਣ ਤੇ ਗਜਾਨ ਦੇਣ ਪਿੱਛੋਂ ਇਸ ਦਾ ਨਾਮ 'ਨਾਨਕ ਮਤਾ' ਪੈ ਗਿਆ। ੧੩ ਨਾਨਕ ਮਤਾ।*

ਬਦਰੀ[1] ਕਿਦਾਰ[2] ਔ ਦੇਸ ਉੜੀਸੇ। [3]ਜਗਨਨਾਥ ਲਖਿ ਆਗੈ ਬੈਸੇ॥੪॥
[4]ਹਿੰਗ ਖਲੜ ਜਿਮ ਖਲੜ ਮੁਸਕਾਵੈ[5]। ਸਚ ਹਿੰਗ ਕਹੂੰ ਢੂੰਡੀ ਨ ਪਾਵੈ।
ਸਜਨ ਠੱਗ ਬਡ ਭਗਤ ਸਦਾਏ। ਭਗਤਿ[6] ਓਹਲੈ ਗਲ ਲੋਕਨ ਕਟਾਏ॥੫॥

ਦੋਹਰਾ॥

ਸੋ ਸਤਿਗੁਰ ਜਾਇ ਸਿਖ ਕੀਯੇ ਸਾਚੋ ਗਜਾਨ ਦ੍ਰਿੜਾਇ।
ਐਸੇ ਕੀਏ ਅਨੇਕ ਸਿਖ, ਕੋ ਸਭ ਸਕੈ ਗਿਨਾਇ॥੬॥

ਚੌਪਈ॥

ਠੱਗੀ ਤੇ ਦਏ ਠੱਗ ਹਟਵਾਇ। ਕੁਰਾਹੋਂ ਮੁੜ ਸੁਭ ਰਾਹ ਦੀਏ ਪਾਇ।
ਸਬਦ ਸਾਖੀ ਸਚ ਦੀਨੇ ਲਾਇ। ਧਰਮਸਾਲ ਦਈ ਬਹੁ ਥਾਂ ਪਾਇ॥੭॥
ਸਿਖ ਸੰਗਤ ਕੋ ਜੋੜ ਕਰਾਵੈਂ। ਸਤਿਨਾਮੁ ਕੋ ਜਾਪ ਜਪਾਵੈਂ।
ਔਰ ਖੁਲਾਇ ਕੈ ਪਿੱਛੈ ਖਾਇੰ। ਦਯਾ ਧਰਮ ਇਤ ਲਾਏ ਰਾਹਿ॥੮॥
ਧੰਨਿ ਧੰਨਿ ਕਹੈ ਬਾਬੇ ਕੋ ਓਈ। ਵਾਹਿ ਵਾਹਿ ਗੁਰ ਆਖੈ ਤੇਈ।
'ਹਮ ਕੋ ਕੂੜੋਂ ਦੀਓ ਹਟਵਾਇ। ਸਤਿ ਸਬਦ ਹਮ ਦੀਨੈ ਲਾਇ'॥੯॥
ਦੇਸ ਬੰਗਾਲੈ ਔ ਕਾਵਰੂ[7] ਦੇਸ। ਲੰਘ ਗਏ ਰਾਜ ਤ੍ਰਿਯਾ ਦੇਸ।
ਸ਼ਿਵਨਾਭ[8] ਦੇਸ ਕੋਊ ਰਾਜਾ ਕਹੇ। ਤਿਹ ਜਾ ਸਤਿਗੁਰ ਸਿਖ ਬਨਵਏ॥੧੦॥

---

*੧ ਬਦਰੀਨਾਥ ਜਾਂ ਬਦਰੀ ਨਰਾਯਣ (ਬਦਰਿਕਾਸ਼੍ਰਮ) ਗੜ੍ਹਵਾਲ ਦੇ ਇਲਾਕੇ ਅਲਕਨੰਦਾ ਨਦੀ ਦੇ ਪੱਛਮੀ ਕੰਢੇ ਪੁਰ ਸਥਿਤ ਹੈ। ਇਹ ਅਸਥਾਨ ਨਰਨਾਰਾਯਣ ਅਵਤਾਰ ਦੇ ਤਪ ਕਰਨ ਦਾ ਹੈ। ਹਿੰਦੂਆਂ ਦਾ ਵਿਸ਼ੇਸ਼ ਤੀਰਥ ਹੈ। ੨ ਕੇਦਾਰਨਾਥ— ਇਕ ਤੀਰਥ ਜੋ ਗੜ੍ਹਵਾਲ (ਉੱਤਰ ਪ੍ਰਦੇਸ਼) ਵਿਚ ਰੁਦ੍ਰਹਿਮਾਲੇ ਦੀ ਬਰਫਾਨੀ ਧਾਰਾ ਦੀ ਚੋਟੀ ਤਲੇ ਸਥਿਤ ਹੈ ਇਥੇ ਸਦਾਸ਼ਿਵ ਦਾ ਮੰਦਰ ਹੈ। ੩ ਜਗੰਨਾਥ—ਉੜੀਸਾ ਵਿਚ ਕਟਕ ਜ਼ਿਲ੍ਹੇ ਅੰਦਰ ਸਮੁੰਦਰ ਕੰਢੇ ਪ੍ਰਸਿੱਧ ਤੀਰਥ, 'ਪੁਰੀ' ਵਿਚ ਇਸ ਦੀ ਬਹੁਤ ਮਾਨਤਾ ਹੈ। ਇਥੇ ਹਾੜ ਸੁਦੀ ੨ ਨੂੰ 'ਰਥ ਯਾਤਰਾ' ਦਾ ਪ੍ਰਸਿੱਧ ਮੇਲਾ ਲੱਗਦਾ ਹੈ। ਮੰਦਰ ਵਿਚ ਵਿਸ਼ਨੂੰ ਅਥਵਾ ਕ੍ਰਿਸ਼ਨ ਜੀ ਦੀ ਇਕ ਖਾਸ ਮੂਰਤੀ ਹੈ, ਜਿਸ ਦਾ ਨਾਮ ਜਗੰਨਾਥ ਹੈ, ਗੁਰੂ ਨਾਨਕ ਦੇਵ ਜੀ ਇਥੇ ੧੫੦੯ ਈ. ਵਿਚ ਉਪਦੇਸ਼ ਦੇਣ ਲਈ ਪਧਾਰੇ ਸਨ। 'ਗਗਨ ਮੈ ਥਾਲੁ' ਵਾਲਾ (ਆਰਤੀ-ਧਨਾਸਰੀ ਮ: ੧) ਸ਼ਬਦ ਇਥੇ ਹੀ ਉਚਾਰਿਆ ਗਿਆ ਸੀ। ਗੁਰੂ ਜੀ ਦੀ ਕ੍ਰਿਪਾ ਨਾਲ ਕਲਿਯੁਗ ਪੰਡਾ ਆਦਿ ਗੁਰਮੁਖ ਬਣਿਆ। ੪ ਜਿਵੇਂ ਹਿੰਗ (ਹੀਂਗ) ਤੇ ਖਲ (ਚਮੜਾ) 'ਚੋਂ ਮੁਸ਼ਕ ਆਉਂਦੀ ਹੈ। ੫ ਮੁਸ਼ਕ ਦੇਂਦੀ ਹੈ, (ਉਨ੍ਹਾਂ ਵਿਚੋਂ) ਗੰਧ ਆਉਂਦੀ ਹੈ। ੬ ਭਗਤੀ (ਭਗਤੀ ਦੇ ਪੱਜ ਲੋਕਾਂ ਦੇ ਗਲੇ ਕਟਦਾ ਸੀ) ੭ ਕਾਮਰੂਪ-ਆਸਾਮ ਵਿਚ ਪੂਰਬੀ ਬੰਗਾਲ ਦਾ ਭੂਟਾਨ ਦੀ ਸਰਹੱਦ ਪੁਰ ਸਥਿਤ ਇਕ ਜ਼ਿਲ੍ਹਾ ਤੇ ਉਸ ਦਾ ਇਲਾਕਾ ਜੋ ਕਾਮਖਯਾ ਦੇਵੀ ਦਾ ਅਸਥਾਨ ਸਮਝਿਆ ਜਾਂਦਾ ਹੈ। ਇਹ ਦੇਸ਼ ਮੰਤਰ, ਜੰਤਰ ਤੇ ਟੂਣੇ ਜਾਦੂ ਲਈ ਪ੍ਰਸਿੱਧ ਸੀ। ਇਸ ਦਾ ਪ੍ਰਧਾਨ ਨਗਰ ਗੋਹਾਟੀ ਹੈ। ੮ ਜਨਮ ਸਾਖੀ ਅਨੁਸਾਰ ਸਿੰਹਲ (ਸੰਗਲਾ) ਦੀਪ ਦਾ ਰਾਜ, ਸ਼ਿਵਨਾਭ ਰਾਜਾ ਸਤਿਗੁਰੂ ਨਾਨਕ ਦੇਵ ਜੀ ਦਾ ਸਿੱਖ ਹੋਇਆ ਸੀ।*

ਦੋਹਰਾ॥

ਉਸੀ ਦੇਸ ਬਾਬੇ ਗਯੋ ਜਿਹ ਬਹੁਤੇ ਬੇਈਮਾਨ।
ਤੇ ਸਿਖ ਭਏ ਸੰਗਤ ਬਣੀ, ਜਾਨ ਲਯੋ ਭਗਵਾਨ॥੧੧॥

ਚੌਪਈ॥

ਗਯੋ ਕਲੂ[1] ਤਿਹ ਤੇ ਕਰ ਕੂਚ। ਲਿਖੀ ਨ ਸਭੀ ਕਹੀ ਕਰ ਸੂਚ[2]।
ਔ ਜੁ ਸਭ ਹੀ ਸਾਖੀ ਲਖਾਊਂ। ਗ੍ਰੰਥ ਬਧੈ[3] ਔ ਅੰਤ ਨ ਪਾਊਂ॥੧੨॥
ਤੌ ਬਾਬਾ ਕਹੁੰ ਅਗੈ ਸਿਧਾਰੇ। ਜਾਇ ਵੜੇ ਕਿਤ ਸਮੁੰਦ੍ਰ ਮਝਾਰੇ[4]।
ਸੰਗਲਦੀਪ[5] ਲੰਘ ਔਰ ਕੇਤੇ। ਜਿਨ ਕੇ ਪਰਤ[6] ਨ ਨਿਜ ਕੋ ਭੇਤੇ॥੧੩॥
ਬਾਬੇ ਕੀ ਗਤ ਬਾਬੋ ਜਾਣੈ। ਹਮ ਉਸ ਕੀ ਕਿਮ ਸਕਤਿ ਬਖਾਣੈ।
ਬਾਪ ਜਨਮ ਕਯਾ ਬੇਟੋ ਕਹੈ। ਬਾਬੈ ਕੀ ਗਤ ਬਾਬੋ ਲਹੈ[7]॥੧੪॥
ਉਤ ਦੇਸ ਬਾਬੋ ਜਾਇ ਜਰੂਰ। ਹੋਹਿਂ ਭੂਲੇ ਬਹੁ ਮੂਰਖ ਕੂਰ[8]।
ਜਹਿਂ ਜਹਿਂ ਚਰਨ ਨਾਨਕ ਜੀ ਪਾਯੋ। ਧਰਮ ਕਰਮ ਉਨ ਲੋਕਨ ਦ੍ਰਿੜ੍ਹਾਯੋ॥੧੫॥
ਧਰਮਸਾਲ ਤਿਹ ਥਾਂ ਬਨਵਾਈ। ਕੀਯੋ ਸਿਖ ਤਹਿਂ ਦਯਾ ਦ੍ਰਿੜ੍ਹਾਈ।
ਜੇ ਕੋਈ ਆਵੈ ਅਜ਼ਮਤ[9] ਲੈਣ। ਉਸ ਕੋ ਖ਼ੁਸ਼ ਗੁਰ ਤਿਮੇਂ ਕਰ ਦੈਨ॥੧੬॥

## ਅਥ ਪਸਚਮ[10] ਕੋ ਪ੍ਰਸੰਗ

### (ਮੱਕਾ ਮਦੀਨਾ)

ਦੋਹਰਾ॥

[11]ਮਰਦਾਨੈ ਬਾਬੇ ਕਹੀ, 'ਹੌਸ[12] ਰਹੀ ਮਨ ਮਾਂਹਿ।
ਔਰ ਸੈਲ ਹਮ ਬਹੁ ਕਰੇ, ਕਾਬੋ ਦੇਖਜੋ ਨਾਂਹਿ'॥੧॥

ਚੌਪਈ॥

ਤੌ ਬਾਬੋ ਜੀ ਉਸੈ ਫੁਰਮਾਯੋ। 'ਤੈ ਹਮ ਕਿਮ ਨਹਿਂ ਅਗੈ[13] ਬਤਾਯੋ।
ਜਬ ਕਹਤੋ ਤਬ ਦੇਤ ਦਿਖਾਈ। ਕੈਸੀ ਥੀ ਯਹ ਦੇਰ ਲਗਾਈ'॥੨॥
ਤਬ ਸਤਿਗੁਰ ਅੱਖੀਂ ਮਿਟਵਾਇ[14]। ਜਾਇ ਖੁਲਾਯੋ ਹਜ ਕਾਬੇ ਥਾਇ।

---

*੧ ਕਲਿਜੁਗ। ੨ ਸੰਕੋਚ। ੩ ਵੱਧ ਜਾਵੇ, ਲੰਮਾ ਹੋ ਜਾਵੇ। ੪ ਵਿਚ, ਵਿਚਕਾਰ। ੫ ਸਿੰਹਲਦੀਪ, ਭਾਰਤ ਦੇ ਦੱਖਣ ਵੱਲ ਇਕ ਟਾਪੂ, ਜਿਸ ਨੂੰ ਲੰਕਾ ਆਖਦੇ ਹਨ। ੬ ਪੈਂਦੇ (ਜਿਨ੍ਹਾਂ ਦੇ ਮੈਨੂੰ ਭੇਤ ਨਹੀਂ ਪੈਂਦੇ, ਪਤਾ ਨਹੀਂ ਲੱਗਦਾ ਮੈਨੂੰ ਜਿਨ੍ਹਾਂ ਦਾ)। ੭ ਲਵੇ, ਸਮਝੇ, ਜਾਣੇ। ੮ ਕੂੜੇ, ਝੂਠੇ। ੯ ਵਡਿਆਈ, ਕਰਾਮਾਤ। ੧੦ ਪੱਛਮ, ਪੱਛਮ-ਦੇਸ਼। ੧੧ ਮਰਦਾਨੇ ਨੇ ਬਾਬਾ ਜੀ ਨੂੰ ਕਿਹਾ। ੧੨ ਹਵਸ, ਇੱਛਾ, ਖ਼੍ਵਾਹਿਸ਼। ੧੩ ਪਹਿਲਾਂ। ੧੪ ਮੀਟਣ ਲਈ ਕਿਹਾ।*

ਪ੍ਰਿਥਮੈਂ ਜ਼ਾਰਤ[੧] ਰੋਜ਼ੇ[੨] ਕਰਵਾਈ। ਪਾਛੈ ਔਰਹਿ ਜਗ੍ਹਾ ਦਿਖਾਈ॥੩॥
ਬਾਬੈ ਡੇਰਾ ਵਲ ਪਿਛਲੈ ਕੀਓ। ਹੁਤਜੋ ਰਾਹ ਜੋ [੩]ਮੁੰਦਜੋ ਥੀਓ।
ਇਤ ਖਾਤਰ ਥੋ ਧਰਜੋ ਮੁੰਦਾਇ। ਆਵੇ ਪੀਰ ਖੁਲ੍ਹ ਆਪੇ ਜਾਇ॥੪॥
ਐਸੀ ਭਈ ਤਹਾਂ ਗੁਰ ਕਲਾ। ਬਿਨ ਕੁੰਜੀ ਸੋ ਖੁਲ੍ਹ ਭਯੋ ਗਲਾ[੪]।
ਐਸ ਅਚੰਭਾ ਲਖਜੋ ਮੁਜਾਵਰ[੫]। ਜਾਨਜੋ ਪੀਰ ਇਹਾਂ ਕੋਈ ਆਵਰ[੬]॥੫॥

ਦੋਹਰਾ॥

ਪ੍ਰਿਥਮ ਮੁਜਾਵਰ ਸਮਝਿਓ, ਹੋਗ ਵਲੀ ਅਯੋ ਕੋਇ।
ਯਾਂ ਤੇ ਖੁਲ੍ਹਜੋ ਮਜ਼ਬੂਤ ਦਰ, ਢੂੰਡ ਦੇਖੀਏ ਸੋਇ॥੬॥

ਚੌਪਈ॥

ਕਰੀ ਤਲਾਸ਼, ਉਨ ਵਲੀ ਨ ਪਾਯਾ। ਕਿਨੈ ਨ ਖੋਲੈ ਹਥ ਸਬਹਨ[੭] ਲਾਯਾ।
ਰਲਿਮਿਲਿ ਕੈ ਸਭ ਲਾਇ ਰਹੇ ਜੋਰ। ਸਗਵਾਂ[੮] ਅੜ ਰਹੇ ਜੋ ਥੇ ਔਰ॥੭॥
ਤਹਾਂ ਪ੍ਰਤਾਪ ਬਾਬੇ ਕੋ ਭਯੋ। ਖੁਲ੍ਹੋ ਹੁਤੋ ਸੋ ਸੱਭ ਅੜੈਯੋ[੯]।
ਬਹੁਤ [੧੦]ਸੋਚ ਮੁਜਾਵਰਨ ਅਈ। ਯਹ ਤੋ ਬਾਤ ਭਈ ਅਬ ਨਈ[੧੧]॥੮॥

ਦੋਹਰਾ॥

ਤਹਾਂ ਮੁਜਾਵਰਨ ਮਨ ਮਿਥੀ, ਹਿੰਦੂ ਆਇਓ ਹੋਇ।
ਜਾਵੈ ਪਤ ਗਵਾਇ ਹਮ, ਜਾਦੂਗਰਿ[੧੨] ਕਰ ਕੋਇ॥੯॥

ਚੌਪਈ॥

ਕਰੀ ਤਲਾਸ਼ ਤੌ ਬਾਬਾ ਦੇਖਾ। ਲਖਿਓ[੧੩] ਬਾਬਾ ਉਨ ਹਿੰਦੂ ਭੇਖਾ।
ਪੈਰ ਪਸਾਰ ਬਾਬਾ ਥੋ ਪਰਾ[੧੪]। ਘਸੀਟ ਉਨ੍ਹੈ ਵਲ ਦੂਜੀ ਕਰਾ॥੧੦॥
ਉਸੀ ਵੱਲ ਕੇ ਦਰ ਖੁਲ੍ਹ ਗਏ। ਬਾਬਾ ਨਿਕਾਰਜੋ[੧੫] ਸੋਊ ਅੜ ਰਹੇ।
ਦੇਖ ਮੁਜਾਵਰਨ ਲਾਗੀ ਆਗ। ਬਾਬੋ ਸੁਟਿਓ ਕਢ ਬਾਹਰ ਲਾਗ॥੧੧॥

ਦੋਹਰਾ॥

ਤੌ ਦਰ ਸਭ ਹੀ ਮੁੰਦ ਭਏ, ਰਹੇ ਜੋਰ ਸਭ ਲਾਇ।
ਉਹਾਂ ਹਾਜੀ ਹੁਤੇ ਪੰਜਾਬ ਕੇ, ਉਨ ਦਯੋ ਸਿਯਾਨ[੧੬] ਬਤਾਇ॥੧੨॥

---

*੧ ਜ਼ਿਆਰਤ, ਯਾਤਰਾ, ਪਾਕ ਅਸਥਾਨ ਦੇ ਦਰਸ਼ਨ। ੨ ਰੋਜ਼ਾ, ਮੱਕੇ ਦੀ ਪਵਿੱਤਰ ਮਸਜਿਦ, ਕਾਬਾ। ੩ ਬੰਦ ਕੀਤਾ ਪਿਆ ਸੀ। ੪ ਮੋਰਾ, ਮੋਘਾ। ੫ ਮਕਬਰੇ ਦਾ ਪੁਜਾਰੀ। ੬ ਆਵਤ, ਆਇਆ ਹੈ। ੭ ਸਾਰਿਆਂ ਨੇ। ੮ ਸਗੋਂ, ਬਲਕਿ, ਉਸੇ ਤਰ੍ਹਾਂ, ਇੰਨ-ਬਿੰਨ। ੯ ਅੜੇ ਹੋਏ, ਬੰਦ (ਜੋ ਪਏ ਸਨ)। ੧੦ ਮੁਜਾਵਰਾਂ ਨੂੰ ਖਿਆਲ ਆਇਆ। ੧੧ ਨਵੀਂ। ੧੨ ਜਾਦੂਗਰੀ। ੧੩ ਵੇਖਿਆ। ੧੪ ਪਿਆ ਹੋਇਆ ਸੀ। ੧੫ ਕੱਢਿਆ (ਜਿਸ ਪਾਸੇ ਤੋਂ ਬਾਬੇ ਦੇ ਪੈਰ ਚੁੱਕੇ, ਉਸ ਵੱਲ ਦੇ ਦਰਵਾਜ਼ੇ ਬੰਦ ਹੋ ਗਏ)। ੧੬ ਸਿੰਵਾਣ ਕੇ (ਪਛਾਣ ਕੇ ਦਸ ਦਿੱਤਾ)।*

ਚੌਪਈ॥

ਉਨੈਂ ਕਹਜੋ: 'ਯਹ ਨਾਨਕ ਫਕੀਰ। ਹਿੰਦੂ ਮੁਸਲਮਾਨ ਕੋ ਪੀਰ।
ਇਸ ਤੁਰਕ ਹਿੰਦੂ ਹੈ [1]ਇਕਸਜਾਨੇ। ਇਨ ਦੋਊ ਇਕ ਸਾਰ[2] ਪਛਾਨੇ॥੧੩॥
ਹੱਕ ਨਾਮ ਇਨ ਸਚ ਦਿੜਾਯਾ। ਇਨ ਰਾਹਿ ਸੱਚੇ ਹੈ ਜਗ ਲਾਯਾ।
ਤੁਰਕ ਬੰਦਗੀ, ਹਿੰਦੂ ਭਗਤਿ[3] ਲਾਏ। ਕੁਫਰ[4] ਹੰਕਾਰੋਂ ਦੋਊ ਹਟਾਏ॥੧੪॥

ਸੋਰਠਾ॥

ਜਾਂ ਕੈ ਇਤ ਪਗ ਪਾਇ ਅੜੇ ਦੁਵਾਜੇ ਨਹਿ ਖੁਲ੍ਹੇ।
ਜੌ ਦੇਵੋ ਬਦ ਦੁਆਇ, ਕਿਆ ਜਾਨਾ ਕਿਛ ਹੋਰ ਹੁਇ'॥੧੫॥

ਤਬ ਉਨ ਕੀਓ ਵਿਚਾਰ ਲਾਇ ਜੋਰ ਹਮ ਸਭ ਥਕੇ।
ਖੁਲ੍ਹਜੋ ਨ ਕੋਊ ਕਿਵਾਰ[5], ਹਮਰੀ ਸ਼ੇਖੀ [6]ਇਮ ਗਈ॥੧੬॥

ਚੌਪਈ॥

ਇਮੈ ਮੁਜਾਵਰਨ [7]ਮਤੋ ਮਤਾਯੋ। 'ਯਾਂ ਕੋ ਹਥ ਦਰਵਾਜਨ ਲ੍ਯਾਯੋ।
ਲਾਯਤਿ ਖੁਲ੍ਹ ਦਰਵਾਜੋ ਅਏ। ਤੌ ਯਹ ਪੀਰ ਮੁਰੀਦ ਹਮ ਭਏ॥੧੭॥
ਜੌ ਇਸ ਤੈ ਨਹਿੰ ਖੁਲ੍ਹੈਂ ਕਿਵਾਰ। ਤੌ ਇਸ ਦੇਯਗੁ[8] ਜਾਨੋਂ ਮਾਰ।
ਮੁਖ ਮੀਠੈ ਹੁਇ ਕਰਹੁ ਅਬ ਬਾਤ। ਅਬ ਦੇਖੋਂ ਇਸ ਯੌਂ ਕਰਾਮਾਤ'॥੧੮॥
ਹਾਥ ਜੋਰ ਸੋਊ [9]ਠਾਢੇ ਭਏ। [10]ਮਧ ਅਰਬੀ ਕੇ ਉਸ ਬਚ ਕਹੇ।
ਉਸੀ ਜ਼ਬਾਨ ਗੁਰ ਉੱਤਰ ਦਏ। ਕਰ ਆਦਰ ਤੇ ਪਾਸ ਬਹਏ॥੧੯॥
ਹਾਥ ਜੋੜ ਉਨ ਬਿਨਤੀ ਕਈ। 'ਖਤਾ[11] ਬਖਸ਼ੋ ਜੋ ਹਮ ਤੈ ਭਈ।
ਤੁਮ ਹਥ ਲਾਇ ਕਿਵਾਰ ਖੁਲ੍ਹਾਵੋ। ਤੁਮ ਹਾਜੀਅਨ ਕੋ ਹੱਜ ਕਰਾਵੋ'॥੨੦॥

ਦੋਹਰਾ॥

ਤੌ ਸਤਿਗੁਰ ਜੀ ਯੌਂ ਕਯੋ ਮਰਦਾਨੇ ਬੋਲ ਸੁਨਾਇ।
ਉਠ ਤਿਨ ਦੀਨੇ ਖੋਲ੍ਹ ਦਰ ਆਇਸ[12] ਬਾਬੇ ਪਾਇ॥੨੧॥

ਚੌਪਈ॥

ਇਮ ਮਰਦਾਨੈ ਮਦੀਨੈ[13] ਦਿਖਾਯੋ। ਫਿਰ ਉਸ ਤੈ ਗੁਰ ਅਗੈ ਸਿਧਾਯੋ।

---

*੧ ਇਕੋ ਜਿਹੇ। ੨ ਇਕ ਸਮਾਨ, ਇਕੋ ਜਿਹਾ। ੩ ਭਗਤੀ। ੪ ਰੱਬ ਦੀ ਹੋਂਦ ਤੋਂ ਇਨਕਾਰ, ਨਾਸਤਕਤਾ। ੫ ਕਿਵਾੜ, ਦਰਵਾਜ਼ਾ। ੬ ਇਸੇ ਤਰ੍ਹਾਂ ਗਈ, ਅੰਵਾਈ ਗਈ। ੭ ਮਤਾ ਪਕਾਇਆ, ਸਲਾਹ ਕੀਤੀ। ੮ ਦਿਆਂਗੇ। ੯ ਖਲੋ ਗਏ। ੧੦ ਅਰਬੀ ਭਾਸ਼ਾ ਵਿਚ ਗੱਲਾਂ ਕੀਤੀਆਂ। ੧੧ ਭੁੱਲ, ਗ਼ਲਤੀ। ੧੨ ਆਗਿਆ, ਆਦੇਸ਼, ਹੁਕਮ। ੧੩ ਮਦੀਨਾ- ਅਰਬ ਦਾ ਇਕ ਪ੍ਰਸਿੱਧ ਨਗਰ, ਜਿਥੇ ਹਜ਼ਰਤ ਮੁਹੰਮਦ ਸਾਹਿਬ ਦਾ ਦੇਹਾਂਤ ਹੋਇਆ, ਉਨ੍ਹਾਂ ਦਾ ਰੋਜ਼ਾ (ਮਕਬਰਾ) ਉਥੇ ਮੌਜੂਦ ਹੈ। ਮਦੀਨੇ ਦਾ ਪਹਿਲਾ ਨਾਮ ਯਸ਼ਰਿਬ (ਉਜੜਿਆ ਹੋਇਆ) ਸੀ।*

ਕਹੈਂ ਦੇਸ ਜਿਸ [੧]ਪਸਚਮ ਨਾਇ। ਲੰਘ ਗਏ ਵਹਿ ਦੇਸਹਿ ਵਾਇ॥੨੨॥
ਚਲੇ ਚਲੇ ਕਿਤ ਅਗੈ ਸਿਧਾਰੇ। ਜਾਇ ਵੜੇ ਕਿਤ ਸਮੁੰਦ੍ਰ ਮਝਾਰੇ।
ਊਹਾਂ ਵਰਨ[੨] ਸੋਂ ਭੇਟਾ ਭਈ। ਉਨ ਕੀ ਬਾਤੈਂ ਜਾਨੈ ਵਈ॥੨੩॥
ਤੁਰਕ ਉਸੇ [੩]ਖਵਾਜ ਖਿਜ਼ਰ ਸੁ ਆਖੈਂ। ਅਪਨੀ ਬੋਲੀ ਇਮ ਉਸ ਭਾਖੈਂ।
ਊਹਾ ਮਰਦਾਨੈ ਨੇ ਭਉ ਖਾਯਾ। ਆਖ ਬਾਬੇ ਵਲ ਵਤਨ ਲਿਆਯਾ॥੨੪॥

## ਅਥ ਉੱਤਰ ਕਾ ਪ੍ਰਸੰਗ

### (ਉਦਾਸੀ ਉੱਤਰ ਦੀ)

ਦੋਹਰਾ॥

ਫਿਰ ਸਤਿਗੁਰ ਸੁਨ ਪਰਬਤੇ ਉੱਤਮ ਬਡੋ[੪] ਸੁ ਦੇਸ[੫]।
ਸਿੱਧ ਸਾਧ ਸੁਨਤਹਿ ਘਨੇ, ਦੇਵੀ ਦੇਵ ਮਹੇਸ[੬]॥੧॥

ਚੌਪਈ॥

ਉਸੀ ਦੇਸ ਕੇ ਸੈਲਹਿ ਕਾਰਨ। ਲਾਭ ਹਾਨ[੭] ਸਚ ਝੂਠ ਬਿਚਾਰਨ।
[੮]ਪ੍ਰਿਥਮ ਨੀਹਲ ਫਿਰ ਧਾਰਨ ਚੜ੍ਹੇ। ਕਾਲੀਅਨ ਛਡ ਫਿਰ ਧੌਲੀਅਨ[੯] ਵੜੇ॥੨॥
ਜਗ੍ਹਾ ਜਗ੍ਹਾ ਜੌ ਸਭੀ ਲਿਖੱਯੈ। ਗ੍ਰੰਥ ਬਢਨ ਤੇ ਮਨਹੁਂ ਸੰਕੱਯੈ[੧੦]।
ਜਿਨ ਕੋ ਲੋੜ ਸੁਣਨ ਕੀ ਹੋਇ। ਔਰ ਪੁਸਤਕ ਤੇ ਸੁਨਿ ਲੈ ਸੋਇ॥੩॥

ਦੋਹਰਾ॥

ਜਹਿ ਸਤਿਗੁਰ ਜੀ ਤਬ ਪੁਜੇ, ਦੇਖਯੋ ਠੀਕ ਨ ਕੋਇ।
ਦੇਵੀ ਦੇਵ ਔ ਮੜ[੧੧] ਮਟੋ[੧੨], [੧੩]ਲਿੰਗ ਪੂਜਕ ਭਏ ਸੋਇ॥੪॥

ਚੌਪਈ॥

ਜਹ ਕਿਤ ਬਾਬਾ ਜੀ ਜਾਵੇ ਦੇਸ। ਤਹ ਨਾਮ ਦ੍ਰਿੜ੍ਹਾਵੈਂ ਸਤ ਉਪਦੇਸ।
ਤਊ 'ਮਰੀ' ਸੋਂ ਹਮ ਯੌਂ ਕਹਯੋ। ਬਾਬੇ ਸਾਖੀ ਕਿਨੈ ਅੰਤ ਨ ਲਹਯੋ॥੫॥
ਬਾਬੇ ਸਾਖੀ ਮਹਾਂ ਗੰਭੀਰ। ਸਿੱਧ ਸਾਧ ਲਿਖ ਥਕ ਰਹੇ ਪੀਰ।

---

*੧ ਪੱਛਮ ਨਾਮ ਦਾ ਦੇਸ਼। ੨ ਵਰੁਣ- ਜਲਾਂ ਦਾ ਸਵਾਮੀ ਦੇਵਤਾ, ਪੁਰਾਣਾਂ ਵਿਚ ਇਸ ਨੂੰ ਕਰਦਮ ਦਾ ਪੁੱਤਰ ਅਤੇ ਮਗਰਮੱਛ ਦੀ ਸਵਾਰੀ ਕਰਨ ਵਾਲਾ ਦੱਸਿਆ ਹੈ, ਇਸ ਨੂੰ ਪੱਛਮ ਦੇਸ਼ ਦਾ ਸਵਾਮੀ ਮੰਨਿਆ ਗਿਆ ਹੈ। ੩ ਖ੍ਵਾਜਹ ਖ਼ਿਜ਼ਰ- ਇਕ ਨਬੀ (ਹਰਿਆਵਲ ਦਾ ਪਤਿ, ਸਬਜ਼ੀ ਦਾ ਦੇਵਤਾ), ਵਰੁਣ ਜਿਸ ਨੂੰ ਨੂਹ ਦੀ ਵੰਸ਼ ਦਾ ਮੰਨਿਆ ਜਾਂਦਾ ਹੈ ਅਤੇ ਮੂਸਾ ਦਾ ਸਮਕਾਲੀ ਦੱਸਿਆ ਹੈ। ੪ ਵੱਡਾ। ੫ ਉੱਤਮ ਦੇਸ਼। ੬ ਮਹ+ਈਸ਼, ਵੱਡਾ ਸੁਆਮੀ। ੭ ਨੁਕਸਾਨ। ੮ ਨੀਵਾਂ ਦੇਸ਼, (ਧਾਰਨ) ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ਼। ੯ ਚਿੱਟੀਆਂ, ਸਫੈਦ। ੧੦ ਸੰਸਾ ਹੁੰਦਾ ਹੈ, ਡਰ ਲੱਗਦਾ ਹੈ। ੧੧ ਮੜ੍ਹੀਆਂ। ੧੨ ਮੱਠ, ਦੇਵ ਮੰਦਰ, ਸਾਧੂ ਦਾ ਨਿਵਾਸ ਅਸਥਾਨ। ੧੩ ਸ਼ਿਵਲਿੰਗ ਦੀ ਪੂਜਾ ਕਰਨ ਵਾਲੇ, ਸ਼ਾਕਤ।*

ਬਹੁਤ ਉਦਾਸੀ ਬਾਬੇ ਕਈ। ਹਮ ਤੇ ਸਭੀ ਕਬ ਆਖੀ ਗਈ॥੬॥
ਬਾਬੇ ਸੈਲ ਅਕਾਸ਼ ਭੀ ਕੀਨਾ। ਬਾਬੈ ਸੈਲ ਬਹੁ ਕੀਓ ਜਮੀਨਾ।
ਬਾਬੇ ਕੀ ਗਤ ਬਾਬੋ ਜਾਣੈ। ਕੈ ਜਾਣੈ ਜੁ [1]ਨਾਲ ਫਿਰਾਣੈ॥੭॥
ਜੌ ਉਨ ਕੀ [2]ਸਭ ਠੌਰ ਬਤਈਐ। ਬਧੈ ਗ੍ਰੰਥ ਬਹੁ ਲਿਖਿਓ ਚਹੀਐ।
ਜੌ ਲਿਖੀ ਨ ਹੋਤੀ ਔਰਹਿ ਠੌਰ। ਲਿਖਤੇ ਹਮ ਸਬ ਹੀ [3]ਬਹੁ ਤੌਰ॥੮॥
ਯਾਂ ਤੇ ਏ ਮੈ ਸੂਚਜੋਂ[4] ਧਰੋਂ। ਆਗੈ ਹੋਇ ਨ ਤੌ [5]ਸ਼੍ਰਮ ਕਰੋਂ।
ਜੌਨਹਿ ਸਾਖੀ ਲਿਖੀ ਨ ਹੋਇ। ਜ਼ਰੂਰਹਿ ਚਹਿਯਤ ਲਿਖ ਲਈ ਸੋਇ॥੯॥

ਦੋਹਰਾ॥

ਜੋ ਆਗੈ ਹੈ ਅਤਿ ਘਨੀ, ਸੋ ਮੈਂ ਕਹੀ ਘਟਾਇ।
ਆਗੈ ਹੈ ਪਰਛਿੰਨ[6] ਜੋ, ਸੋ ਮੈਂ ਦਯੋਂ ਪ੍ਰਗਟਾਇ॥੧੦॥

## ਸਾਖੀ ਦਿੱਲੀ ਕੇ ਪਾਤਸ਼ਾਹਿ ਕੀ ਚਲੀ

### (ਅਬ ਆਇ ਬੋਲਜੋ ਤੁਮਰੋ ਕਾਲ)

ਦੋਹਰਾ॥

ਆਗੈ ਸਾਖੀ ਯੌਂ ਸੁਨੋਂ ਹੁਤੇ ਪਠਾਣ ਦਿਲੀ ਪਤਸ਼ਾਹਿ।
ਕ੍ਰੋਪੀ[7] ਕੀਨੀ ਜਿਮ ਗੁਰੂ ਦਯੋ ਮੁਗਲਨ ਕੋ ਤਖਤ ਪਲਟਾਇ॥੧॥

ਚੌਪਈ॥

ਲੋਦੀ[8] ਬ੍ਰਹਮਖਾਂ ਪਾਤਸ਼ਾਹੁ ਥੋ ਜਦੀ। ਉਸ ਆਵਤ ਵਕਤ ਬੁਰੈ ਭਯੋ ਤਦੀ[9]।
ਓਨ ਸਿੱਧ ਸਾਧ ਫੜ ਪੀਰ ਮੰਗਾਏ। ਦੇ ਚੱਕੀ ਸਭ ਪੀਸਨ ਬਹਾਏ॥੨॥
'ਦੁਨੀਆ ਤੁਮ ਝੂਠੇ ਲੂਟ ਖਾਈ। ਨਹਿੰ ਕ੍ਰਮਾਤ ਕਿਨ ਹਮੈਂ ਦਿਖਾਈ'।
ਤਹਿੰ ਮੁਸਲਮਾਨ ਹਿੰਦੂਅਨ ਕਹਜੋ। [10]ਜੋਗ ਛੁਡਾਵਨ ਹੈ ਤੁਹੀਂ 'ਅਹਜੋ'॥੩॥
ਤੁਝ ਹੀ ਕੋ ਹੈ ਬਿਰਦ ਕੀ ਲਾਜ। ਤੂੰ ਹੀ ਹੈਂ ਭੇਖ ਰਖਨੇਵਾਜ।
ਸਭ ਸੂਰਨ[11] ਕੇ ਦਲ ਨਹਿੰ ਹੋਇੰ। ਸ਼ੇਰ [12]ਝੱਲ ਮਧ ਏਕੋ ਕੋਇ'॥੪॥

---

*੧ ਨਾਲ ਫਿਰਨ ਵਾਲੇ। ੨ ਸਭ ਤਰ੍ਹਾਂ, ਸਾਰੀ ਭਾਂਤਿ। ੩ ਨਾਨ੍ਹਾ ਪ੍ਰਕਾਰ. ਕਈ ਤਰ੍ਹਾਂ। ੪ ਸੰਕੋਚ ਕਰਦਾ ਹਾਂ। ੫ ਜਤਨ ਕਰਾਂ। ੬ ਢਕੀ ਹੋਈ, ਗੁਪਤ। ੭ ਗੁੱਸਾ। ੮ ਇਬਰਾਹੀਮ ਲੋਦੀ, ਸਿਕੰਦਰ ਲੋਦੀ ਦਾ ਪੁੱਤਰ ਜੋ ੧੫੧੭ ਈ. ਵਿਚ ਹਿੰਦੁਸਤਾਨ ਦਾ ਸ਼ਹਿਨਸ਼ਾਹ ਹੋਇਆ। ੧੫੨੬ ਨੂੰ ਪਾਨੀਪਤ ਦੇ ਜੰਗ ਵਿਚ ਬਾਬਰ ਨੇ ਇਸ ਨੂੰ ਹਾਰ ਦਿੱਤੀ ਤੇ ਲੋਦੀ ਪਠਾਣਾਂ ਦੀ ਹਕੂਮਤ ਨੂੰ ਮਿਟਾ ਕੇ ਮੁਗ਼ਲ ਖ਼ਾਨਦਾਨ ਦਾ ਰਾਜ ਸਥਾਪਤ ਕੀਤਾ। ੯ ਤਦ ਹੀ, ਉਸ ਵੇਲੇ। ੧੦ ਤੂੰ (ਗੁਰੂ ਨਾਨਕ) ਹੀ ਹੁਣ ਸਾਨੂੰ ਸਾਧਾਂ ਫ਼ਕੀਰਾਂ ਨੂੰ ਛੁਡਾਉਣ ਦੇ ਸਮਰੱਥ ਹੈਂ। ੧੧ ਸੂਰਾਂ ਦੇ ਵਗ। ੧੨ ਬੇਲੇ ਵਿਚ।*

ਦੋਹਰਾ॥

ਤੌ ਸਤਿਗੁਰ ਹਸਿ ਉਨ ਕਹਯੋ, ਤੁਮ ਸਭ ਕਰਨੈ ਜੋਗ।
ਹਮ ਕੌ ਜਸ ਤੁਮ ਦੇਤ ਹੋ, 'ਕੱਲ ਕੋ ਸਭ [੧]ਭਲ ਹੋਗ'॥੫॥

ਚੋਪਈ॥

ਸਭ ਸੰਤਨ ਨਿਜ ਚੱਕੀ ਚਲਾਇ। ਸਿਰ ਕੋ ਟੋਕਰੀ ਊਚੀ ਦਿਖਾਇ।
ਦਯੋ ਪੜਦਾ ਸਭ ਭੇਖ ਪਰ ਪਾਇ। ਸਤਿਗੁਰ ਅਧਿਕ ਭਯੋ ਜਸੁ ਵਾਇ॥੬॥

ਦੋਹਰਾ॥

ਮੁਯੋ ਹਾਥੀ ਹਥਵਾਨ ਕੋ, ਸ੍ਰੀ ਸਤਿਗੁਰ ਦਯੋ ਉਠਾਇ।
[੨]ਉਨ ਹੁਤੀ ਟਹਲੁ ਸੰਤਨ ਕਰੀ, ਕਰੀ ਦਯਾ ਗੁਰ ਤਾਹਿੰ॥੭॥

ਚੌਪਈ॥

ਯੌ ਸੁਨ ਗੁਰ ਪਰ ਸ਼ਾਹਿ ਰਿਸਾਯਾ[੩]। ਯਹ ਜਾਦੂ ਇਨ ਹਿੰਦੂ ਚਲਾਯਾ।
ਸ਼ਹਰੋਂ ਇਸ ਕੋ ਦਿਯੋ ਕਢਾਇ। ਬਹੁਰ ਨ ਦਿੱਲੀ ਵਰਹੈ ਆਇ॥੮॥
ਸਤਿਗੁਰ ਕਹਯੋ 'ਹਮ ਤੌਂ ਵਰੇ' ਆਇ। ਕਰ ਬਹਾਵੈਂ ਦਿੱਲੀ ਪਤਸ਼ਾਹਿ।
ਅਬ ਆਇ ਬੋਲਯੋ ਤੁਮਰੋ ਕਾਲ। [੪]ਅਠਾਰਾਂ 'ਸੌ ਅਠੱਤਰੇ ਸਾਲ'॥੯॥

ਦੋਹਰਾ॥

[੫]ਦਈ ਫਿਟਕ ਸ੍ਰੀ ਗੁਰ ਉਸੇ ਭਈ ਬਾਇ[੬] ਉਸ ਮਾਰ।
ਤਬ ਦਿੱਲੀ ਚੁਗਤੇ[੭] ਲਈ, ਸਿੱਖੀ ਬਾਬੇ ਧਾਰ॥੧੦॥

---

*੧ ਭਲਾ ਹੋਵੇਗਾ। ੨ ਉਸ (ਹਥਵਾਨ) ਨੇ ਸੰਤਾਂ ਦੀ ਟਹਿਲ ਸੇਵਾ ਕੀਤੀ ਸੀ। ੩ ਕ੍ਰੋਧ, ਗੁੱਸਾ ਕੀਤਾ, ਨਾਰਾਜ਼ ਹੋਇਆ। ੪ ਸੰਮਤ ੧੮੭੮। ਚਾਹੀਦਾ ਸੀ, ਸੰਮਤ ੧੫੭੮ (ਪੰਦਰਾਂ ਸੌ ਅਠੱਤਰੇ)= ੧੫੨੧ ਈ. ਜਦੋਂ ਪਹਿਲੀ ਵਾਰ ਬਾਬਰ ਨੇ ਹਿੰਦੁਸਤਾਨ 'ਤੇ ਹਮਲਾ ਕੀਤਾ ਤੇ ਏਮਨਾਬਾਦ ਵਿਖੇ ਕਤਲਾਮ ਕੀਤਾ। (ਆਵਨਿ ਅਠਤਰੈ ਜਾਨਿ ਸਤਾਨਵੈ) ਇਸ ਸਾਲ ਲੋਦੀਆਂ ਦਾ ਰਾਜ ਖਤਮ ਹੁੰਦਾ ਹੈ ਤੇ ਮੁਗ਼ਲਾਂ ਦਾ ਸ਼ੁਰੂ ਹੁੰਦਾ ਹੈ। ੫ ਫਿਟਕਾਰ, ਲਾਹਨਤ ਪਾਈ। ੬ ਵਾਤ, ਜੀਵਨ ਦੇਣ ਵਾਲੀ ਅਰ ਸਰੀਰ ਦੀ ਧਾਤੂਆਂ ਨੂੰ ਯੋਗ ਰੀਤਿ ਨਾਲ ਪ੍ਰੇਰਨ ਵਾਲੀ ਹੈ, ਜਦ ਇਸ ਵਿਚ ਵਿਕਾਰ ਆ ਜਾਵੇ ਤਦ ਅਨੇਕ ਰੋਗਾਂ ਦਾ ਕਾਰਣ ਹੁੰਦੀ ਹੈ। ੭ ਬਾਬਰ-ਮੁਗ਼ਲ ਚੋਗੱਤਾ ਪਾਤਸ਼ਾਹ।*

# ਕਾਰੂੰ[1] ਪਾਤਸ਼ਾਹਿ ਕਾ ਪ੍ਰਸੰਗ

## ('ਹੁਤੋ ਕਾਰੂ ਪਾਤਸ਼ਾਹਿ ਇਕ'...)

ਦੋਹਰਾ॥

ਤੌ 'ਮਾਲੀ' ਸੁਨ ਹਮ ਕਹੀ 'ਸਭ ਸੰਸੇ ਭਏ ਦੂਰ।
ਕਾਰੂੰ ਗੋਸ਼ਟ ਨਹਿੰ ਕਹੀ, ਯਾ ਮੈ ਸ਼ੱਕ ਜ਼ਰੂਰ॥੧॥

ਚੌਪਈ॥

ਤਾਂ ਕੋ ਬੀਤੇ ਬਰਸ ਹਜ਼ਾਰ। ਗੋਸ਼ਟ ਕਰੀ ਕਬ ਬਾਬੇ ਨਾਰ[2]?'
ਤਉ ਉਸ ਕੋ ਮੈਂ ਉੱਤਰ ਦਯੋ। ਯਹ ਗੋਸ਼ਟ ਮੇਂ ਸੰਸੋ ਭਯੋ॥੨॥
ਬਾਬੇ ਕਹੀ ਨ ਜੋ ਮੁਖ ਸਾਖੀ। ਲਿਖਾਰੀ ਲਿਖ ਸੋ ਗੋਸ਼ਟ ਰਾਖੀ।
ਆਗੈ ਮਿਲੇ ਉਨੋਂ ਤੈ ਚੌੜਾ। ਉਨ ਅੱਛਰ[3] ਬਹੁ ਔਰ ਦਏ ਤੋੜਾ॥੩॥
ਨਹਿੰ ਕਿਛ ਜਾਨਜੋ ਸੰਮਤ ਸਾਲ। ਵਾਧ ਘਾਟ ਨਹਿੰ ਸਮਝਜੈਂ ਹਵਾਲ।
ਪੀਰ ਫ਼ਕੀਰ ਸਿਧ ਗੋਸ਼ਟ ਥੋਈ[4]। ਇਮ ਕਰ ਗੋਸਟ ਲਿਖ ਗਯੋ ਕੋਈ॥੪॥
ਗੋਸ਼ਟਨ ਕੋ ਔ ਸਾਖੀ ਭਾਇ। ਨਹ ਮੂਰਖ ਕੇ ਸਮਝਤ ਥਾਇ।
ਉਸ ਯਾਰ ਦਿਵਾਨੋ ਜਾ ਕੋ ਕਹੀਐ। ਉਨ ਹੀ ਮੈ ਤੇ ਉਨ ਕੋ ਲਹੀਐ॥੫॥
ਗਿਰੀ ਖਖਰ ਕਹਿੰ ਚੰਦ ਪੁਰਾਣਾ। ਕੋਲੂ ਅੱਲਾਹਿ ਸੁਰਮੇ 'ਦਾਣਾ'...॥੬॥

ਦੋਹਰਾ॥

ਰਸੂਲੋਂ ਔ ਬਾਬਿਓਂ ਬਿਤੇ[5] ਸੁ ਬਰਸ ਹਜ਼ਾਰ।
ਦੇਤੇ ਆਏ ਸਾਖ ਇਹ ਗੰਜ ਚਾਲੀ ਕਾਰੂੰ ਵਾਰ॥੭॥
'ਹੁਤੋ ਕਾਰੂ ਪਾਤਸ਼ਾਹਿ ਇਕ' ਕਹੀ ਬਾਬੈ ਯੌਂ ਬਾਤ।
'ਸੋ ਚਾਲੀ ਗੰਜ ਜੋੜ ਕੈ ਭਯੋ ਤੋ ਖਾਲੀ ਜਾਤ॥੮॥
ਇਕ ਅਮਰ ਪਿਕੰਬਰ[6] ਸੰਤ ਹੁਤੋ ਮਿਲ ਉਸ ਕਰਜੋ ਨਿਹਾਲ।
ਮੂੜ੍ਹਨ[7] ਗੋਸ਼ਟ ਲਿਖ ਕਹੀ ਕਰੀ ਸੁ ਬਾਬੇ ਨਾਲ॥੯॥

---

*੧ ਕਾਰੂੰ (Korah) ਇਜ਼ਰਾਈਲ ਵੰਸ਼ ਯਸ਼ਰ (Ishor) ਦਾ ਪੁੱਤਰ ਜੋ ਮਿਸਰ ਦਾ ਵੱਡਾ ਧਨੀ ਤੇ ਕੰਜੂਸ ਪਾਤਸ਼ਾਹ ਸੀ. ਇਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ। ਕਾਰੂੰ ਦੇ ਖ਼ਜ਼ਾਨੇ ਦੀਆਂ ਕੁੰਜੀਆਂ ਦਾ ਭਾਰ ੩੦੦ ਖੱਚਰਾਂ ਦਾ ਬੋਝ ਸੀ, ਧਨ ਦੇ ਮਾਣ ਵਿਚ ਇਸ ਨੇ ਮੂਸਾ ਦੇ ਹੁਕਮਾਂ ਦੀ ਪਾਲਣਾ ਨਾ ਕੀਤੀ ਤੇ ਉਸ ਦੇ ਸ੍ਰਾਪ ਨਾਲ ਕਾਰੂੰ ਖ਼ਜ਼ਾਨਿਆਂ ਸਮੇਤ ਜ਼ਮੀਨ ਵਿਚ ਗ਼ਰਕ ਹੋ ਗਿਆ। ਹੋਰ ਧਨੀ ਪਾਤਸ਼ਾਹ ਨੂੰ ਕਾਰੂੰ ਕਿਹਾ ਜਾਣ ਲੱਗਾ। ਗੁਰੂ ਨਾਨਕ ਦੇਵ ਜੀ ਜਦ ਰੂਮ ਵਾਲਾਇਤ ਵਿਚ ਗਏ ਤਾਂ ਉਸ ਸਮੇਂ ਸੁਲਤਾਨ ਸਲੀਮ ਖਾਨ ਅੱਵਲ ਤਖ਼ਤ ਦਾ ਮਾਲਕ ਸੀ। ੨ ਨਾਲ। ੩ ਅੱਖਰ। ੪ ਬੀਜੀ, ਕੀਤੀ। ੫ ਬੀਤੇ, ਗੁਜ਼ਰ ਚੁੱਕੇ। ੬ ਪੈਗ਼ੰਬਰ। ੭ ਮੂੜ੍ਹ ਲੋਕਾਂ ਨੇ, ਮੂਰਖਾਂ ਨੇ।*

---

# ਸਾਖੀ ਸਤਿਗੁਰ ਕੀ ਬੰਸਾਵਲੀ ਕੀ ਤੁਰੀ

## ('ਜਿਮ ਦੀਪਕ ਤੇ ਦੀਪਕ ਜਾਗੈ'...)

ਦੋਹਰਾ॥

ਤਬ ਮਾਲੀ ਨੈ ਹਮ ਕਹਜੋ 'ਯਹ ਭੀ ਭੇਤ ਸੁਨਾਇ।
ਗੁਰ ਨਾਨਕ ਪਾਛੈ ਗੁਰ ਭਏ, ਤਿਨ ਕੋ ਦੇਹੁ ਬਤਾਇ'॥੧॥

ਚੌਪਈ॥

ਤਬ ਮੈਂ ਉਸ ਕੋ ਬਿਉਰੋ[੧] ਦਯੋ। ਗੁਰ ਨਾਨਕ ਪਾਛੈ ਅੰਗਦ ਭਯੋ।
ਜੌ ਉਨ ਕੀ ਸਭ ਕਥਾ ਕਥੱਯੈ। ਗ੍ਰੰਥ ਬਧੇ ਨਹਿੰ ਅੰਤ ਸੁ ਪੱਯੈ॥੨॥
ਅੰਗਦ ਤੇ ਗੁਰ ਭਯੋ ਅਮਰਦਾਸ। ਕੀਯੋ ਪਤਸ਼ਾਹੀ ਦਾਵਾ ਜਾਸ।
ਬਾਈ ਸੂਬੇ ਜਿਨੈਂ ਨਿਵਾਏ[੨]। [੩]ਪਤਿਸ਼ਾਹੀ ਦਾਵੈ ਜਿਤਨ ਜਤਾਏ॥੩॥
ਪੁਨ[੪] ਰਾਮਦਾਸ ਪੂਰਣ ਮਤ ਠਈ[੫]। ਤਬ ਤੇ ਫਿਰ ਘਰ ਸੋਢੀਯਨ ਰਹੀ।
ਫਿਰ ਅਰਜਨ ਗੁਰ ਹਰਿਗੋਬਿੰਦ। ਖੜਗ ਚਕਜੋ ਜਿਨ ਮਾਰ ਪੈਇੰਦ[੬]॥੪॥
ਮੀਰੀ ਪੀਰੀ ਦੋਊ ਦਿਖਈ। ਸ਼ਾਹਜਹਾਂ ਕੋ ਹਾਰ ਸੁ ਦਈ।
ਲੱਲਾ[੭] ਕੰਬਰ[੮] ਮਾਰੇ ਫੌਜਦਾਰ। ਫਿਰ ਪਤਸ਼ਾਹਿ ਸੋਂ ਲਈ ਸਵਾਰ[੯]॥੫॥

ਦੋਹਰਾ॥

ਫਿਰ ਹਰਿਰਾਇ ਔ ਹਰਿਕ੍ਰਿਸ਼ਨ ਭਏ ਤਿਮੈਂ ਗੁਰਦੇਵ।
ਇਛੈਂ ਪੂਰੈਂ ਸਿਖਨ ਕੀ ਸਿਖ ਕਰੈਂ ਗੁਰ ਸੇਵ॥੬॥

---

*੧ ਵੇਰਵਾ, ਵਿਸਥਾਰ। ੨ ਅਧੀਨ ਕੀਤੇ। ੩ ਜਿਨ੍ਹਾਂ ਨੇ ਪਾਤਸ਼ਾਹੀ ਦੇ ਦਾਅਵੇ ਕੀਤੇ। ੪ ਫੇਰ, ਪਿੱਛੋਂ। ੫ ਠਹਿਰਾਈ, ਨਿਸਚਿਤ ਹੋਈ। ੬ ਪੈਂਦਾ ਖ਼ਾਨ (ਪਾਯੰਦਾ ਖ਼ਾਨ) ਇਹ ਫ਼ਤਹਖ਼ਾਨ ਦਾ ਪੁੱਤਰ ਆਲਮਪੁਰ ਪਿੰਡ ਦਾ ਪਠਾਣ ਸੀ, ਜਿਸ ਦੇ ਨਾਨਕੇ ਕਰਤਾਰਪੁਰ ਪਾਸ ਵੱਡੇ ਮੀਰ ਪਿੰਡ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਬਲਵਾਨ ਬਣਾ ਕੇ ਨੌਕਰ ਰੱਖਿਆ ਅਤੇ ਸ਼ਸਤਰ ਵਿਦਿਆ ਸਿਖਾ ਕੇ ਆਪਣੀ ਫ਼ੌਜ ਦਾ ਸਰਦਾਰ ਥਾਪਿਆ। ਪੈਂਦਾ ਖ਼ਾਨ ਆਪਣੇ ਦਾਮਾਦ ਆਸਮਾਨ ਖ਼ਾਨ ਦੀ ਪ੍ਰੇਰਣਾ ਨਾਲ ਸੰਮਤ ੧੬੯੧ (੧੬੩੪ ਈ.) ਵਿਚ ਸ਼ਾਹੀ ਸੈਨਾ ਗੁਰੂ ਸਾਹਿਬ ਉਪਰ ਚੜ੍ਹਾ ਲਿਆਇਆ। ਕਰਤਾਰਪੁਰ ਦੇ ਰਣਖੇਤਰ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥੋਂ ਮਾਰਿਆ ਗਿਆ। ਜਿਸ ਖੜਗ ਨਾਲ ਇਸ ਦਾ ਸਰੀਰ ਦੋ-ਖੰਡ ਹੋਇਆ, ਉਹ ਹੁਣ ਕਰਤਾਰਪੁਰ ਹੈ, ਜਿਸ ਦਾ ਵਜ਼ਨ ਛੇ ਸੇਰ ਹੈ। ੭ ਲਲਾਬੇਗ– ਕਾਬੁਲ ਦਾ ਸਿਪਹ-ਸਾਲਾਰ, ਜੋ ਸ਼ਾਹਜਹਾਂ ਦੇ ਹੁਕਮ ਨਾਲ ਸੈਨਾ ਲੈ ਕੇ ਗੁਰੂਸਰ ਮੇਹਰਾਜ ਦੇ ਮੁਕਾਮ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਲੜਿਆ ਤੇ ਉਨ੍ਹਾਂ ਦੇ ਹੱਥੋਂ ਹੀ ਮਾਰਿਆ ਗਿਆ। ੮ ਕਮਰਬੇਗ– ਸ਼ਾਹਜਹਾਂ ਬਾਦਸ਼ਾਹ ਦੀ ਫੌਜ ਦਾ ਇਕ ਸਰਦਾਰ, ਜੋ ਗੁਰੂਸਰ ਮੇਹਰਾਜ ਦੇ ਜੰਗ ਵਿਚ ਰਾਏ ਜੋਧ ਦੀ ਬਰਛੀ ਨਾਲ ਮਾਰਿਆ ਗਿਆ। ੯ ਸਫਾਈ ਕਰ ਲਈ, ਹਾਲਾਤ ਠੀਕ ਕਰ ਲਏ।*

ਚੌਪਈ॥

ਤੇਗ ਬਹਾਦਰ ਫਿਰ ਗੁਰ ਭਯੋ। ਪਰਸ੍ਵਾਰਥ[1] ਹਿਤ ਜਿਨ ਸਿਰ ਦਯੋ।
ਕਲਜੁਗ ਮੈਂ ਬਡ ਸਾਕਾ ਕੀਯੋ। ਧਰਮ ਕਰਮ ਰਖ ਹਿੰਦੂਅਨ ਲੀਯੋ॥੭॥
ਪੁਨ ਗੋਬਿੰਦ ਸਿੰਘ ਭਏ ਕਲ ਧਾਰੀ। ਦੇ ਪਤਿਸ਼ਾਹੀ ਕੀਯੋ ਪੰਥ ਭਾਰੀ।
ਜਿਮ ਦੀਪਕ ਤੇ ਦੀਪਕ ਜਾਗੈ। ਤਿਉ ਗੁਰ ਤੇ ਗੁਰ ਹੋਤ ਭਏ ਆਗੈ॥੮॥

ਦੋਹਰਾ॥

ਸ੍ਰੀ ਸਤਿਗੁਰ ਜੋ ਦਸ ਭਏ, ਦਏ ਉਨ ਕੇ ਨਾਮ ਸੁਨਾਇ।
ਤਿਮ ਹੀ ਬੂਟੈ ਸ਼ਾਹਿ ਤੇ ਲਏ ਅਪਨੀ ਕਿਤਾਬ ਲਿਖਵਾਇ॥੯॥

## ਸਾਖੀ ਨੌਰੰਗੇ[2] ਪਾਤਿਸ਼ਾਹ ਜ਼ੁਲਮੀ ਕੀ ਲਿਖਜਤੇ

### (...ਪਰਸ੍ਵਾਰਥ ਹਿਤ ਨਿਜ ਸਿਰ ਦੀਯੋ...)

ਦੋਹਰਾ॥

ਤਬ ਮਾਲੀ ਨੇ ਫਿਰ ਕਹਜੋ 'ਯਹ ਭੀ ਭੇਤ ਬਤਾਇ।
ਪਤਿਸ਼ਾਹਨ ਔ ਗੁਰਨ ਕੋ ਪਰਜੋ ਬੈਰ [3]ਜਿਤ ਭਾਇ'?॥੧॥

ਚੌਪਈ॥

ਤਬ ਮੈਂ ਉਸ ਕੋ ਭੇਤ ਬਤਾਯੋ। ਗੁਰੂਅਨ ਸੋਂ ਜਿਮ ਉਨੈ ਕਮਾਯੋ।
ਕਦੇ ਰਾਜੀ ਕਦੇ ਗੁਸੇ ਰਹਾਵੈਂ। [4]ਸੋ ਚਲ ਜਾਤ ਨਹੀਂ ਸਿਰ ਆਵੈਂ॥੨॥
ਰਾਜ ਨੁਰੰਗੈ ਸਿਰ ਜਬ ਆਯੋ। ਬਡੋ ਪਾਪ ਉਸ ਕੈ ਦਿਲ ਭਾਯੋ।
ਇਤ ਨੌਰੰਗ ਉਤ ਤੇਗ ਬਹਾਦਰ। ਭਏ ਜਗਤ ਮੈਂ ਦੂਊ[5] ਉਜਾਗਰ॥੩॥

---

*੧ ਪਰਉਪਕਾਰ, ਲੋਕ-ਕਲਿਆਣ। ੨ ਔਰੰਗਜ਼ੇਬ-- ਅਬੁਜ਼ਫ਼ਰ ਮਹੀਉੱਦੀਨ ਮੁਹੰਮਦ ਔਰੰਗਜ਼ੇਬ ਆਲਮਗੀਰ: ਇਹ ਸ਼ਾਹਜਹਾਂ ਦਾ ਤੀਜਾ ਪੁੱਤਰ ਸੀ ਜੋ ਅਰਜਮੰਦ ਬਾਨੋ ਦੇ ਉਦਰ ਤੋਂ (੧੬੧੮-੧੯ ਈ.) ਵਿਚ ਹੋਇਆ। ੧੬੫੮ ਵਿਚ ਆਪਣੇ ਪਿਤਾ ਨੂੰ ਆਗਰੇ ਦੇ ਕਿਲ੍ਹੇ ਵਿਚ ਬੰਦ ਕਰ ਕੇ ਦਿੱਲੀ ਦੇ ਤਖ਼ਤ ਪੁਰ ਬੈਠਾ 'ਆਲਮਗੀਰ' ਅਰਥਾਤ ਦੁਨੀਆਂ ਨੂੰ ਫਤਹਿ ਕਰਨ ਵਾਲਾ ਇਸ ਨੇ ਖਿਤਾਬ ਧਾਰਨ ਕੀਤਾ। ਇਹ ਸੁੰਨੀ ਮਤ ਦਾ ਕੱਟੜ ਮੁਸਲਮਾਨ ਸੀ. ਇਸ ਨੂੰ ਪ੍ਰਸਿੱਧ ਹਿੰਦੂ ਮੰਦਰਾਂ ਨੂੰ ਢਾਹਾ ਦਿੱਤਾ ਤੇ ਹਿੰਦੂਆਂ ਉਪਰ ਵੱਡਾ ਜ਼ੁਲਮ ਜਬਰ ਕਰਨ ਲੱਗਾ। ਇਸ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਕਤਲ ਕਰਵਾ ਦਿੱਤਾ। ਇਸ ਨੇ ੫੧ ਵਰ੍ਹੇ ਰਾਜ ਕੀਤਾ ਅਤੇ ਅੰਤ ੧੭੦੭ ਈ. ਵਿਚ ਦੱਖਣ ਵਿਚ ਕਾਲ ਵਸ ਹੋਇਆ। ਦੌਲਤਾਬਾਦ ਦੇ ਨੇੜੇ ਦਫ਼ਨ ਕੀਤਾ ਗਿਆ। ਪਰਜਾ ਘ੍ਰਿਣਾ ਵਜੋਂ ਇਸ ਨੂੰ 'ਔਰੰਗਾ' ਜਾਂ 'ਨੌਰੰਗਾ' ਕਹਿੰਦੀ ਸੀ। ੩ ਜਿਸ ਤਰ੍ਹਾਂ (ਮੁਗ਼ਲ ਬਾਦਸ਼ਾਹਾਂ ਤੇ ਗੁਰੂ ਸਾਹਿਬਾਨ ਵਿਚ ਵੈਰ ਕਿਵੇਂ ਪਿਆ)। ੪ ਇਸ ਤਰ੍ਹਾਂ ਮੁਗ਼ਲ ਬਾਦਸ਼ਾਹ ਇਕ ਪਿੱਛੋਂ ਦੂਜਾ ਹੁੰਦੇ ਗਏ, ਪਰ ਵੈਰ ਨੂੰ ਉਨ੍ਹਾਂ ਨਾ ਮੁਕਾਇਆ। ੫ ਦੋਹਾਂ (ਦੋਹਾਂ ਜਹਾਨਾਂ ਵਿਚ)।*

ਦੋਹਰਾ॥

ਹੁਤੋ ਨੌਰੰਗੇ ਪ੍ਰਣ ਕੀਯੋ ਤਖਤ ਬਹਨ ਸੋ ਕਾਲ[੧]।
'ਤੁਰਕ ਕਰੌਂ ਸਭ ਹਿੰਦੂਅਨ, ਸੂਬੈ ਬਾਈਅਨ ਭਾਲ'॥੪॥

ਚੌਪਈ॥

ਤੇਗ ਬਹਾਦਰ [੨]ਬਡ ਬਲ ਧਾਰੀ। ਪ੍ਰਗਟ ਭਈ ਗਲ ਦੁਨੀਆ ਸਾਰੀ।
[੩]ਜਾਂ ਪੈ ਆਇ ਪਰੈ ਕੋ ਦੁਖ। ਪਰੈ ਚਰਨ ਮੈਂ ਹੋਵੈ ਸੁਖ॥੫॥
ਦੁਨੀਆ ਮਤਲਬ ਸੁਖ ਕੀ ਸਾਰੀ। ਆਵੈ ਸ਼ਰਨੀ ਜਿਹ ਭੈ ਭਾਰੀ।
ਲਗਤ ਚਰਨ ਹੁਇ ਤੁਰਤ ਸੁਖਾਰੈ[੪]। ਪ੍ਰਗਟ ਭਈ ਯਹ ਗਲ ਜਗ ਸਾਰੈ॥੬॥

ਦੋਹਰਾ॥

ਚਲੀ ਕਹਾਵਤ [੫]ਸਭ ਜਗੈ 'ਯਹ ਸਾਚੋ ਅਵਤਾਰ।
ਸਰਨੀ ਆਵੈ ਜੋ ਉਸੈ ਸੋਊ ਉਤਰੈ ਪਾਰ'॥੭॥

ਚੌਪਈ॥

[੬]ਤੌਂ ਲੌ ਤੁਰਕਨ ਪਾਯੋ ਜ਼ੋਰ। ਮੁਸਲਮਾਨ ਕਰੈਂ ਹਿੰਦੁਨ ਟੋਰ[੭]।
ਤੌ ਹਿੰਦੂਅਨ ਕੋ [੮]ਚਿੰਤਾ ਪਰੀ। ਮਸਲਤ[੯] ਇਉਂ ਤਬ ਹਿੰਦੂਅਨ ਕਰੀ॥੮॥
'ਗਲ ਲਗਾਈਏ ਬ੍ਰਹਮਨ ਸੀਸ। ਜੌ ਉਨ ਕੀ ਕਛੁ ਮਨੈ ਜਗਦੀਸ[੧੦]।'
ਹਿੰਦੂ ਗਰੀਬਨ ਨੈ ਹਥ ਜੋੜੇ। ਨੌਰੰਗੈ ਅਗੈ ਖੜੇ ਭਏ ਸੌੜੇ[੧੧]॥੯॥
'ਹਮ ਹੈਂ ਬ੍ਰਾਹਮਨੋਂ ਕੇ ਅਧੀਨ। ਉਨ ਕੋ ਲਜਾਵੋ ਪਹਿਲੇ ਦੀਨ।
ਹਮ ਭੀ ਹੋਵਹਿਂ ਤਿਸ ਹੀ ਦੀਨ*।' ਗ੍ਰੀਬ ਹਿੰਦੂਅਨ ਯੌਂ ਛਲ ਕੀਨ॥੧੦॥
ਆਪਨ ਲੀਨੀ ਗੈਲ[੧੨] ਛੁਡਾਇ। ਬ੍ਰਹਮਨ ਗਲ ਪਾਇ ਦਈ ਬਲਾਇ।
ਤਬ ਉਨ ਲੀਨੋ ਬ੍ਰਹਮਣ ਬੁਲਾਇ। 'ਮੁਸਲਮਾਨ ਹੋਹੁ' ਕਹਜੇ ਸੁਣਾਇ॥੧੧॥
'ਜੋ ਚਹੋ ਲਹੋ[੧੩] ਮੋਹਿ ਤੇ ਆਇ। ਬਿਰਤ[੧੪] ਤੁਰਕਨ ਗੈਲ ਦਯੋ ਲਗਾਇ।
ਨਹੀਂ ਮੁਲਕ ਤਜ ਜਾਓ ਪਾਰ। ਮੁਲਕ ਰਹੋ ਮੁਹਿ ਮੈਂ ਦਯੋਂ ਮਾਰ'॥੧੨॥

---

*੧ ਸਮੇਂ। ੨ ਵੱਡੇ ਸ਼ਕਤੀਸ਼ਾਲੀ। ੩ ਜਿਸ 'ਤੇ ਕੋਈ ਦੁੱਖ ਆ ਪਵੇ। ੪ ਸੁਖੀ। ੫ ਸਾਰੇ ਜਗਤ ਵਿਚ। ੬ ਉਸ ਸਮੇਂ ਤੱਕ, ਤਿਸ ਸਮੇਂ। ੭ ਟੋਲ ਕੇ, ਭਾਲ ਕੇ (ਹਿੰਦੂਆਂ ਨੂੰ ਟੋਲ-ਟੋਲ ਕੇ ਮੁਸਲਮਾਨ ਕਰਨ ਲੱਗੇ)। ੮ ਚਿੰਤਾ ਪਈ, ਫਿਕਰ ਲੱਗਾ। ੯ ਮਸਲਹਤ (ਨੇਕ ਸਲਾਹ), ਸਲਾਹ ਮਸ਼ਵਰਾ, ਵਿਚਾਰ ਵਿਮਰਸ਼। ੧੦ ਜਗ+ਈਸ, ਜਗਤ ਦਾ ਮਾਲਕ, ਬਾਦਸ਼ਾਹ। ੧੧ ਸ਼ਰਮਿੰਦੇ ਹੋਏ, ਫਿਕਰਮੰਦ, ਤੰਗ (ਹੋਏ)। ੧੨ ਪਿੱਛਾ (ਆਪਣਾ ਪਿੱਛਾ ਛੁਡਾ ਲਿਆ)। ੧੩ ਲਵੇ, (ਮੰਗੋ, ਲਵੋ ਮੇਰੇ ਕੋਲੋਂ)। ੧੪ ਵ੍ਰਿੱਤਿ, ਉਪਜੀਵਕਾ (ਮੁਸਲਮਾਨਾਂ ਪਿੱਛੇ, ਨਾਲ ਤੁਹਾਡੀ ਵੀ ਰੋਜ਼ੀ ਲਾ ਦਿਆਂਗਾ)। *ਦਿਨ।*

ਦੋਹਰਾ॥

ਸਭ ਸੁਨ ਭਏ ਸੁ ਸਜਾਮ[੧] ਰੰਗ, [੨]ਜਨੁ ਮਰ ਗਯੋ ਪ੍ਰਵਾਰ।
ਇਕ ਦਿਸ਼[੩] ਹੋਇ ਤਜਾਇ ਤਜ, ਜਾਈਏ ਕਹਾਂ ਸੰਸਾਰ॥੧੩॥

ਚੌਪਈ॥

ਬ੍ਰਹਮਨ ਬਨੀ ਬਹੁ ਔਖੀ ਬਾਤ। ਨਾ ਕਿਛੁ ਸੁੱਝੈ ਦਿਨ ਅਰ ਰਾਤ।
ਬਾਹਮਨ ਨੈ ਕਛ ਅਰਸਾ[੪] ਕੀਯੋ। ਦਿਨੈ ਲੰਘਾਵਨ ਵਿਲਾਵ[੫] ਸੁ ਲੀਯੋ॥੧੪॥
ਲਾਗੈ ਕਰਨ ਸੁ ਤਪ ਅਰ ਜਾਪ। ਦੇਵਤਾ ਨ ਜਾਗੇ [੬]ਸਿਰ ਰਹੇ ਖਾਪ।
ਤਬ ਚੁਗਲਨ ਨੈ [੭]ਚੁਗਲੀ ਬਨਾਈ। '[੮]ਕਰਤ ਹੈਂ ਬਾਹਮਨ ਜਾਦੂ ਉਪਾਈ'॥੧੫॥

ਦੋਹਰਾ॥

ਯਹ ਸੁਨ ਸ਼ਾਹਿ ਨੌਰੰਗ ਤਬ ਭਯੋ ਅਤੀਸੈ ਕੋਪ[੯]।
ਕਾਸ਼ਮੀਰ ਮੈਂ ਹਿੰਦੂਆਂ ਕਾ ਜਿਉਂ ਕਰਜੋ ਧਰਮ ਉਨ ਲੋਪ[੧੦]॥੧੬॥

ਚੌਪਈ॥

ਅਹਦੀਏ[੧੧] ਦੁੜਾਏ ਵਲ ਕਸ਼ਮੀਰ। ਹੁਕਮ ਸੁਣੇ ਤਿਨ ਕਰੀ ਨ ਧੀਰ[੧੨]।
ਤੁਰਤ ਫੜੇ ਥੇ ਦੇ ਕੇ ਤਾਣ[੧੩]। ਸਭ ਹਿੰਦੂ ਕੀਏ ਮੁੱਸਲਮਾਨ॥੧੭॥
ਹਿੰਦੂ ਬਚੈਂ ਲੁਕ[੧੪] ਬਤੇਰਾ ਕਰੈਂ। ਔਰ ਲਏ ਸਭ ਮੁਸਲੈ[੧੫] ਕਰੈ।
ਯੌਂ ਸਭ ਜਗ ਸੁਨ ਭਯੋ ਤਰਾਸ[੧੬]। ਤਬ ਬਿਪ[੧੭] ਆਏ ਸਤਿਗੁਰ ਪਾਸ॥੧੮॥

ਦੋਹਰਾ॥

ਕਾਂਸ਼ੀ ਆਦਿ ਗੰਗਾ ਢਿਗੌਂ[੧੮], ਕੁਲਛੇਤਰ ਛੇਤਰ ਔਰ।
ਰਲ ਬਹਿ ਆਏ ਫਰਯਾਦ ਸਭ, ਗੁਰ ਤੇਗ ਬਹਾਦਰ ਕੋਲ॥੧੯॥

---

*੧ ਕਾਲਾ (ਕਾਲਾ ਰੰਗ ਹੋ ਗਿਆ ਉਨ੍ਹਾਂ ਦਾ, ਰੰਗ ਉੱਡ ਗਿਆ, ਸਾਹ-ਸਤਹੀਨ ਹੋ ਗਏ)। ੨ ਜਾਣੋ, ਜਿਵੇਂ ਉਨ੍ਹਾਂ ਦੇ ਸਾਰੇ ਘਰ ਦੇ ਮਰ ਗਏ ਹੋਣ। ੩ ਪਾਸਾ, ਤਰਫ਼। ੪ ਸਮਾਂ, ਵਕਤ, ਦੇਰ, ਚਿਰ। ੫ ਵਲ੍ਹਾਉ, ਬਹਾਨਾ, ਟਾਲ-ਮਟੋਲਾ। ੬ ਸਿਰ ਖਪਾ ਰਹੇ, ਜ਼ੋਰ ਲਾ ਰਹੇ। ੭ ਚੁ਼ਗਲੀ ਖਾਧੀ, ਦੋਸ਼ ਲਾਇਆ। ੮ ਕੋਈ ਜਾਦੂ ਕਰਨ ਦੀ ਵਿਧੀ ਬਣਾ ਰਹੇ ਹਨ। ੯ ਗੁੱਸਾ, ਕ੍ਰੋਧ, ਰੋਹ। ੧੦ ਗਾਇਬ (ਉਨ੍ਹਾਂ ਹਿੰਦੂਆਂ ਦਾ ਧਰਮ ਮਿਟਾ ਦਿਆਂਗਾ)। ੧੧ ਮੁ਼ਗਲ ਬਾਦਸ਼ਾਹਾਂ ਵੇਲੇ ਸਵਾਰਾਂ ਦੀ ਇਕ ਪਦਵੀ, ਘੋੜ ਸਵਾਰ ਸਿਪਾਹੀ, ਅਹਦੀਆਂ ਦੀ ਤਨਖ਼ਾਹ ੨੦ ਤੋਂ ੨੫ ਰੁਪਏ ਤੀਕ ਮਾਸਕ ਹੁੰਦੀ ਸੀ. ਇਹ ਸਵਾਰ ਖਾਸ-ਖਾਸ ਮਨਸਬਦਾਰਾਂ ਦੇ ਅਧੀਨ ਹੁੰਦੇ, ਉਚੇਚੇ ਸ਼ਾਹੀ ਹੁਕਮ ਸਮੇਂ ਉਨ੍ਹਾਂ ਨੂੰ ਉਸ ਹੁਕਮ ਦੀ ਤਾਮੀਲ ਲਈ ਭੇਜਿਆ ਜਾਂਦਾ, ਕਦੇ ਕਦੇ ਅਹਦੀ ਮੰਜੇ ਉਪਰ ਬੈਠ ਕੇ ਸਫਰ ਕਰਦੇ ਅਤੇ ਹਰੇਕ ਪਿੰਡ ਤੋਂ ਬੇਗਾਰੀ ਲੈ ਕੇ ਮੰਜ੍ਹਾ ਚੁਕਵਾਉਂਦੇ। ੧੨ ਧੀਰਜ, ਸਬਰ (ਦੇਰ ਨਾ ਕੀਤੀ)। ੧੩ ਜ਼ੋਰ, ਸ਼ਕਤੀ। ੧੪ ਲੁਕਾ ਛੁਕਾ (ਬਥੇਰਾ ਲੁਕਦੇ, ਛੁਪਦੇ)। ੧੫ ਮੁਸਲਮਾਨ (ਘ੍ਰਿਣਾ ਵਾਚੀ)। ੧੬ ਤ੍ਰਾਹ, ਡਰ ੧੭ ਬ੍ਰਾਹਮਣ। ੧੮ ਵੱਲੋਂ, ਤਰਫ਼ ਤੋਂ।*

ਚੌਪਈ॥

ਆਇ ਬ੍ਰਹਮਨ ਸਭ ਐਸ ਪੁਕਾਰੇ। 'ਸਤਿਗੁਰ! ਸੁਨ ਆਏ ਤੁਮ ਦ੍ਵਾਰੇ।
ਹੋ ਛੱਤ੍ਰੀ! ਤੁਮ ਬ੍ਰਹਮ ਉਜਾਗਰ। ਗਊ ਬ੍ਰਹਮਨ ਤੁਮ ਪ੍ਰਿਤਪਾਗਰ[੧]॥੨੦॥
ਅਬ [੨]ਆਇ ਪਰੀ ਹਮਨੈ ਪੈ ਭਾਰੀ। ਅਬ ਹਮ ਕੋ ਤੁਮ ਲੇਹੁ ਉਬਾਰੀ[੩]।
ਤੁਮ ਨਾਨਕ ਸਤਿਗੁਰ ਕਲ ਧਾਰੀ। ਰਾਖੋ ਹਿੰਦੂਅਨ ਹਿੰਦ ਮਝਾਰੀ[੪]॥੨੧॥
ਹਿੰਦੋਂ ਹਿੰਦੂ ਨ੍ਰਿਬੀਜ[੫] ਹੈਂ ਕਰਨੇ। ਸ਼ਾਹਿ ਨੁਰੰਗੈ ਯੌ ਲਿਖ ਬਰਨੇ[੬]।
[੭]ਤੁਰਕ ਪ੍ਰਿਥਮ ਹੈ ਬਾਹਮਨ ਕਰਨੇ। ਔਰ ਹਿੰਦੂ ਹੈਂ ਪਾਛੈ ਫਰਨੇ[੮]॥੨੨॥
ਬ੍ਰਹਮਨ ਹੈਂ ਹਿੰਦੂਅਨ ਅਗਵਾਨ[੯]। ਤੁਰਕ ਹੋਇ ਜਾਊ ਮਗਰ ਜਹਾਨ।
ਯਹ ਅਬ ਨੁਰੰਗੈ ਕਰੀ ਸਲਾਹਿ। [੧੦]ਤ੍ਰਾਹਿ ਤ੍ਰਾਹਿ ਆਏ ਤੁਮ ਪਾਹਿ[੧੧]॥੨੩॥
ਜੌ ਤੁਮ ਹੋ ਕਿਛ ਸਤਿਗੁਰ ਸੂਰੇ। [੧੨]ਡੁਬਤਿ ਰਖੋ ਹਿੰਦੁਵਾਇਨ ਪੂਰੇ।
ਨਹੀਂ ਤੋ, ਤੁਰਕ ਤੁਹਿ ਪ੍ਰਿਥਮ ਕਰਾਵੈਂ। ਤੁਹਿ ਤੇ ਪਿਛੈ ਹਮ ਦੀਨ ਮੇਂ ਆਵੈਂ॥੨੪॥
ਤੁਮ ਛੱਤ੍ਰਿ[੧੩] ਹੋ ਖੜਗ ਉਠਾਵੋ। ਸਭ ਹਿੰਦੂਅਨ ਕੋ ਗਲੈ ਲਗਾਵੋ।
ਤੁਮ ਪੈ ਮਾਯਾ ਆਵੈ ਘਨੀ। ਕਰਾਮਾਤ ਤੁਮ ਪੈ ਅਨਗਨੀ[੧੪]'॥੨੫॥

ਦੋਹਰਾ॥

'ਤੁਰਕਨ ਤੈ ਦਸ ਗੁਨ ਅਧਿਕ[੧੫], ਹੈਂ ਹਿੰਦੂ ਹਿੰਦ ਮਾਂਹਿ[੧੬]।
ਜੌ ਤੁਮ ਖੰਡਾ ਫੜ ਖੜੋ, ਸਭ ਰਲੈਂ ਤੁਮੈ ਸੰਗ ਆਇ॥੨੬॥

ਚੌਪਈ॥

ਗੁਰ ਨਾਨਕ ਬਚ[੧੭] ਗਏ ਬਿਕਾਯਾ[੧੮]। ਤੁਰਕਨ ਸੋਂ ਨਹਿ ਖੰਡਾ ਫੜਾਯਾ।
ਤੁਰਕ ਗਲੈਂ[੧੯] ਗਲੈਂ[੨੦] ਹਮ ਸੀਸ। ਯੌ ਕਰਿ ਗਏ ਸਤਿਗੁਰ ਬਖਸ਼ੀਸ਼॥੨੭॥

ਦੋਹਰਾ॥

ਜੇ ਕਰ ਤੁਮਰੋ [੨੧]ਭਲ ਭਵੇ ਸਿਰ ਦੇਤ ਨ ਲਾਵੈਂ ਬੇਰ[੨੨]।
ਦੇਊਂ, ਤਾਂ ਕੀ ਜਾਇ ਜੜ੍ਹ, ਦਰਗਾਹੋਂ ਤੁਰਤ ਉਖੇੜ'॥੨੮॥

---

*੧ ਪ੍ਰਤਿਪਾਲਕ, ਪਾਲਣਾ ਕਰਨ ਵਾਲੇ। ੨ ਆ ਪਈ ਹੈ ਭੀੜਾ ਸਾਡੇ ਉਪਰ। ੩ ਉੱਧਾਰ ਕਰੋ. ਮੱਦਦ, ਰੱਖਿਆ ਕਰੋ। ੪ ਵਿਚ। ੫ ਬੀਜ ਰਹਿਤ (ਹਿੰਦੁਸਤਾਨ ਵਿਚ ਹਿੰਦੂਆਂ ਦਾ ਬੀਜ ਨਹੀਂ ਰਹਿਣ ਦੇਣਾ)। ੬ ਵਰਣਨ ਕੀਤਾ ਹੈ, ਕਿਹਾ ਹੈ। ੭ ਪਹਿਲਾਂ ਬ੍ਰਾਹਮਣਾਂ ਨੂੰ ਮੁਸਲਮਾਨ ਬਣਾਉਣਾ ਹੈ। ੮ ਫੜਨੇ। ੯ ਆਗੂ, ਨੇਤਾ। ੧੦ ਡਰਦੇ, ਸਹਿਮੇ, ਭੈ-ਭੀਤ। ੧੧ ਪਾਸ, ਕੋਲ (ਤੁਹਾਡੀ ਸ਼ਰਨ)। ੧੨ ਸਾਰੇ ਡੁਬਦੇ ਹਿੰਦ ਨੂੰ ਰੱਖ ਲਵੋ। ੧੩ ਛਤ੍ਰੀ, ਕਸ਼ੱਤਰੀ। ੧੪ ਅਣਗਿਣਤ, ਬੇਸ਼ੁਮਾਰ। ੧੫ ਵੱਧ, ਵਧੇਰੇ। ੧੬ ਵਿਚ। ੧੭ ਬਚਨ। ੧੮ ਬਚਨ ਕਰ ਗਏ (ਕਹਿ ਗਏ)। ੧੯ ਮਰਨ, .ਗਰਕ ਹੋਣ। ੨੦ ਲੱਗਣ (ਜੇਕਰ ਸਾਡੇ ਸਿਰ, ਜੇਕਰ ਅਸੀਂ ਸੀਸ ਦੇਈਏ)। ੨੧ ਭਲਾ ਹੁੰਦਾ ਹੋਵੇ। ੨੨ ਦੇਰ, ਢਿੱਲ।*

ਚੌਪਈ॥

ਤਬ ਬ੍ਰਹਮਣ ਕੇ ਮਨ ਯੌ ਆਈ। 'ਕਬ ਮੁਯੋ ਕਬ ਜੜ੍ਹ ਉਖੜਾਈ।
ਤੁਰਕ ਕਰੈਂਗੇ ਹਮ [੧]ਇਤ ਸਾਲ। ਕਬ ਮਰ ਤੁਮ ਹਮ ਲਓ ਉਬਾਰ॥੨੯॥
[੨]ਬੂਡ ਮੂਏ ਨੌਕਾ ਕਿਤ ਕਾਮ। ਭੂਖੇ ਮਰੇ ਖੀਰ[੩] ਕਿਤ ਕਾਮ।
ਪਜਾਸ ਮੁਏ ਫਿਰ ਨੀਰ ਨੁਲ੍ਹੱਯੇ[੪]। ਫਿਰ ਪਜਾਸ ਤਿਸ ਕੈਸ ਬੁਝੱਯੇ[੫]'॥੩੦॥

ਦੋਹਰਾ॥

ਤਬਿ ਸਤਿਗੁਰ ਬਿੱਪ੍ਰਨ ਕਹਜੋ : ਯੌ ਕਹਿ [੬]ਗੈਲ ਛੁਡਾਇ।
ਹਮ ਹੋਵਹਿੰਗੇ ਗੈਲ[੭] ਉਸ, ਗੁਰ ਕੌ ਤੁਰਕ ਬਨਾਇ'॥੩੧॥

ਚੌਪਈ॥

ਤਬ ਬਿੱਪ੍ਰਨ ਜਾਇ ਵੈਸੀ ਕਈ[੮]। ਜਿਮ ਸਤਿਗੁਰ ਥੀ ਉਨ ਸਮਝਈ।
'ਪ੍ਰਿਥਮ ਕਰੋ ਗੁਰ ਮੁਸਲਮਾਨ। ਮਗਰੇ ਹੋਵਗ ਸਗਲ ਜਹਾਨ'॥੩੨॥
ਸੋ ਬਿੱਪ੍ਰਨ ਜਾ [੯]ਚੁਗਲੀ ਕਰੀ। ਤੁਰਕਨ ਮੰਨ ਲਈ ਸੋ ਖਰੀ[੧੦]।
ਗੁਰ ਕੀ ਗੈਲ ਨੁਰੰਗੇ ਫਰੀ[੧੧]। ਭੇਜ ਹਲਕਾਰੇ ਤਲਾਇਸ਼[੧੨] ਕਰੀ॥੩੩॥
ਉਤ[੧੩] ਸਤਿਗੁਰ ਨੈ ਕਰੀ ਤਿਆਰੀ। ਜੈਸੇ ਬਿੱਪ੍ਰਨ [੧੪]ਹੁਤੀ ਉਚਾਰੀ।
ਆਪ ਚੱਲ ਗੁਰ ਦਿੱਲੀ ਆਏ। ਤੁਰਕਨ ਘਰ ਜਾ ਆਪ ਬੰਧਾਏ[੧੫]॥੩੪॥

ਦੋਹਰਾ॥

ਦਿਲੀ ਦੁਵਾਰੈ[੧੬] ਖੜ ਗੁਰੂ, ਦੁਸਾਲੋ[੧੭] ਦੀਯੋ ਘਲਾਇ[੧੮]।
ਹਲਵਾਈ ਹੱਟੀ ਜਾਇ ਧਰਜੋ, ਪਰਗਟ ਹੋਣੇ ਦਾਇ[੧੯]॥੩੫॥

ਚੌਪਈ॥

ਸ਼ੁਹਰਤ[੨੦] ਭਈ ਨੌਰੰਗੈ ਫੜ ਲਯੋ। ਢੂੰਡਤ ਥੇ ਜਿਸ ਘਰ ਮੈਂ ਪਯੋ[੨੧]।
ਇਮ ਨੌਰੰਗੇ ਕੇ ਹਥ ਆਏ। ਇਮ ਕਰ ਸਤਿਗੁਰ ਆਪ ਬੰਧਾਏ[੨੨]॥੩੬॥
ਕੈਦ ਪਾਇ ਬਹੁ ਦਿਵਾਯੋ ਤ੍ਰਾਸ। ਫੇਰ ਮੁਗਲ ਇਕ ਭੇਜਜੋ ਪਾਸ।
[੨੩]ਖੋਟਾ ਬੋਲ ਔ ਤ੍ਰਾਸ ਦਿਖਾਯਾ। 'ਤੁਰਕ ਹੋਹਿ' ਤਿਨ ਆਖ ਸੁਣਾਯਾ॥੩੭॥
'ਅਕੈ ਦਿਖਾਇਓ [੨੪]ਕਰਾ ਸੁ ਮਾਤ। ਜਿਮ ਗੁਰੂ ਅਖਾਵੈਂ ਦਿਖਾਓ ਸੋਊ ਬਾਤ।

---

*੧ ਇਸੇ ਸਾਲ। ੨ ਡੁੱਬ ਗਏ ਜਦ, ਫੇਰ ਕਿਸ ਕੰਮ? ੩ ਦੁੱਧ। ੪ ਨੁਵਾ ਵੀ ਦੇਈਏ (ਜੇ ਫਿਰ ਇਸ਼ਨਾਨ ਵੀ ਕਰਾ ਦੇਈਏ)। ੫ ਬੁਝਾਓਗੇ (ਫਿਰ ਤ੍ਰੇਹ ਕਿਵੇਂ ਬੁਝਾਵੋਗੇ)। ੬ ਪਿੱਛਾ ਛੁਡਾਓ। ੭ ਪਿੱਛੇ (ਉਹ ਗੁਰੂ ਦੇ)। ੮ ਕੀਤੀ, ਕਹੀ। ੯ ਪਿੱਠ ਪਿੱਛੇ ਜਾ ਗੱਲ ਕੀਤੀ। ੧੦ ਠੀਕ ਹੀ, ਬਿਲਕੁਲ। ੧੧ ਪਿੱਛੇ ਪਿਆ। ੧੨ ਤਲਾਸ਼, ਭਾਲ। ੧੩ ਉਧਰ। ੧੪ ਕਹੀ ਸੀ। ੧੫ ਕੈਦ ਹੋਏ। ੧੬ ਦਰਵਾਜ਼ੇ। ੧੭ ਦੁਸ਼ਾਲਾ। ੧੮ ਭਿਜਵਾਇਆ। ੧੯ ਲਈ (ਜ਼ਾਹਰ ਹੋਣ ਵਾਸਤੇ)। ੨੦ ਪ੍ਰਸਿੱਧੀ, (ਖ਼ਬਰ ਫੈਲ ਗਈ)। ੨੧ ਪਾ ਲਿਆ। ੨੨ ਬੱਝੇ (ਆਪਣੇ ਆਪ ਕੈਦ ਹੋਏ)। ੨੩ ਮੰਦੀ ਗੱਲ। ੨੪ ਕਰਾਮਾਤ, ਕੋਈ ਪਰਾਮਨੁੱਖੀ ਸ਼ਕਤੀ।*

ਜਿਮ ਤੁਮ ਪਤਸਾਹੁ ਸੱਚੋ ਸਦਵਾਵੈਂ। ਜਿਮ ਕਰ ਹਮ ਕੋ [੧]ਝੂਠ ਠਹਿਰਾਵੈਂ॥੩੮॥
ਨਹੀਂ ਹੋਹੁ ਤੂੰ ਮੁੱਸਲਮਾਨ। ਅਕੈ ਦਿਖਾਉ ਕੁਛ ਅਪਨੋ ਤਾਨ।
ਦਿਖਾਓ ਹਮੈ ਕੁਛ ਕਰਾ ਜੁ ਮਾਤ। ਰਾਮਰਾਇ ਜਿਮੇ[੨] ਮੰਨੋ ਬਾਤ'॥੩੯॥

ਦੋਹਰਾ॥

ਤਬ ਸਤਿਗੁਰ ਫਿਰ ਇਮ ਕਹਜੋ, 'ਨਹਿੰ ਅੱਛਾ ਕੀਅ[੩] ਰਮਰਾਇ।
ਆਪ ਬਡਾਈ ਲੈ ਗਇਓ, [੪]ਗਲ ਪਿਛਲਨ ਪਾਇ ਬਲਾਇ॥੪੦॥

ਚੌਪਈ॥

ਜੌਂ ਵਹੁ ਦੇ ਗਇਓ ਕਰਾ ਸੁ ਮਾਤ। ਤੌਂ ਹਮ ਕੋ ਤੈਂ ਆਖੀ ਬਾਤ।
ਪੀਰ ਫਕੀਰਨ ਲਾਗਜੋ ਪਾਪ। ਗਯੋ ਕਰਵਾਇ ਵਹੁ ਸਭ ਕੋ ਖਾਪ[੫]॥੪੧॥
ਕਰਾਮਾਤ [੬]ਮਧ ਸਭ ਕਬ ਹੋਇ। ਬਿਨ ਕਰਾਮਾਤ ਤੁਮ ਛਡੋ ਨ ਕੋਇ।
ਯਹ ਕਰਾਮਾਤ ਹਮ ਦੇਇ ਨ ਜਾਹੀ। ਪਿਛਲਨ ਕੈ ਜੋ [੭]ਗੈਲ ਲਗਾਹੀ॥੪੨॥
ਕਰਾਮਾਤ ਹੈ ਕਹਰ ਸੁ ਮਾਹਿ। ਪੀਰ ਸ਼ਾਹ ਕੋ ਚਹੀਅਤ ਨਾਹਿ।
ਕਹਰ ਹਟਾਵਨ ਕੋ ਕੀਓ ਦੋਊ। ਪੀਰ ਫ਼ਕੀਰ ਕਹਰ ਚਹਿ ਖੋਊ[੮]॥੪੩॥

ਦੋਹਰਾ॥

ਕਰਾਮਾਤ ਨਾਮ ਕਹਿਰ ਹੈ, ਸੋ ਹਮ ਕਰਤੇ ਨਾਹਿ।
ਹਮਰੈ ਉਪਰ ਤੁਮ ਕਰੋ, ਤੌ ਤੁਹੁ ਪੁਛੈ ਖੁਦਾਇ'॥੪੪॥

ਚੌਪਈ॥

ਤਬੈ ਨੁਰੰਗੈ ਗੁੱਸਾ ਕੀਆ। ਤੁਮ ਚਾਹਤ ਬਾਤਨ[੯] ਤੈ ਜੀਆ।
ਅਕੈ[੧੦] ਤਾਂ ਹੋਹੁ ਤੂੰ ਮੁੱਸਲਮਾਨ। ਅਕੈ ਤਾਂ ਤੂੰ ਕਰ ਮਰਨ ਪ੍ਰਵਾਨ॥੪੫॥
ਮਾਰੌਂ ਮੁੰਦ[੧੧] ਤੁਹਿ ਕੱਚੇ ਚਾਮ। ਧਰੌਂ ਧੂਪ ਤੋਹਿ ਮੱਧ ਦਰਾਮ[੧੨]।
ਜਿਮ ਜਿਮ ਤੁਮ ਵਹਿ ਧੂਪ ਸੁਕਾਇ। ਤਿਮ ਤਿਮ ਤੁਮ ਕੋ ਮਿਲੈ ਸਜਾਇ॥੪੬॥
ਗੁਰੂ ਅਖਾਇ[੧੩] ਲੁੱਟ ਖਾਯੋ ਜਹਾਨ। ਅਬ ਹੋਵਤ ਨਹਿੰ ਕਿਮ[੧੪] ਮੁਸਲਮਾਨ।
ਕਜਾ ਮੁਸਲਮਾਨ ਸਮ[੧੫] ਹਿੰਦੁਨ ਨਾਹਿੰ। ਹਮ ਤੈ ਤੁਮ ਜਿਮ ਨਠ ਨਠ ਜਾਹਿੰ'॥੪੭॥
ਤਬ ਸਤਿਗੁਰੂ ਮਨ ਕੀਯੋ ਬਿਚਾਰਾ[੧੬]। 'ਆਇ ਪੁਜਯੋ ਹੈ ਵਕਤ ਹਮਾਰਾ।

---

*੧ ਝੂਠਾ ਮਿਥਦੇ ਹਨ। ੨ ਜਿਵੇਂ, ਵਾਂਗ। ੩ ਕੀਤਾ (ਰਾਮਰਾਇ ਨੇ)। ੪ ਪਿਛਲਿਆਂ ਦੇ ਗਲ ਬਲਾ ਪਾ ਗਿਆ। ੫ ਵਿਨਾਸ਼। ੬ ਸਭਨਾਂ ਵਿਚ (ਕਰਾਮਾਤ ਕਦੋਂ ਹੁੰਦੀ ਹੈ)। ੭ ਗਲੈ ਲਗਾਈ, ਗਲ ਪੈ ਜਾਏ। ੮ ਨਾਸ (ਕਰਨਾ ਚਾਹੁੰਦੇ ਹਨ)। ੯ ਗੱਲਾਂ (ਕਰ ਕੇ ਅਜੇਹੀਆਂ, ਜੀਣਾ ਚਾਹੁੰਦੇ ਹੋ)। ੧੦ ਚਾਹੇ, ਜਾਂ ਤੇ। ੧੧ ਮੁੰਦ ਕੇ, ਬੰਦ ਕਰਕੇ, ਸਿਉਂ ਕੇ (ਕੱਚੇ ਚਮੜੇ ਵਿਚ)। ੧੨ ਵਿਚ, ਅੰਦਰ (ਤੈਨੂੰ ਧੁੱਪ ਵਿਚ ਰੱਖ ਦਿਆਂਗਾ)। ੧੩ ਆਖਦੇ ਹਨ (ਕਿ ਗੁਰੂ ਨੇ ਲੁੱਟ-ਲੁੱਟ ਕੇ ਸਾਰਾ ਮੁਲਕ ਖਾ ਲਿਆ ਹੈ)। ੧੪ ਕਿਵੇਂ, ਕਿਸ ਤਰ੍ਹਾਂ। ੧੫ ਬਰਾਬਰ, ਸਮਾਨ। ੧੬ ਵਿਚਾਰ ਕੀਤਾ।*

[1]ਜਿਸੈ ਵਕਤ ਹਮ ਟੋਲਤ ਆਏ। ਵੋਹੁ ਵਕਤ ਹਮ ਭਯੋ ਲਭਾਏ[2]॥੪੮॥
"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
[3]ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ[4] ਨਹੀ ਕੋਇ॥੫੧॥

ਦੋਹਰਾ॥

ਤਬ ਸਤਿਗੁਰ ਜੀ ਜਾਨਿਓ 'ਸਮਾਂ [5]ਪਹੂਚਜੋ ਆਇ।
ਸੋ ਅਬ ਢੀਲ[6] ਨ ਚਾਹੀਐ, ਇਹ ਸਿਰ ਸੀਸ ਲਗਾਇ'॥੪੯॥

ਚੌਪਈ॥

ਤਬ ਸਤਿਗੁਰ ਨੇ ਐਸ ਉਚਾਰਾ। 'ਹਮਰਾ ਇਸ਼ਟ[7] ਦੇਖੋ ਤੁਮ ਭਾਰਾ।
ਕਰਾਮਾਤ ਹਮ ਐਸ ਦਿਖਾਹੀਂ[8]। ਹਮਰਾ ਸਿਰ ਤੂੰ ਪਾਵੈਂ ਨਾਹੀਂ॥੫੦॥
ਹਮਰੇ ਸਿਰ ਕੌਂ [9]ਤੇਗ ਲਗੱਯੇ। ਕਟੈ ਨ ਸੋ ਕਰਾਮਾਤ ਦਿਖੱਯੈ[10]।
ਤਲਵਾਰ ਤਿੱਖੀ ਕੋਊ ਲਜਾਯੋ ਬੇਸ[11]। ਚਲ ਭਯੋ ਤਿਸ ਜੋਊ ਕਟਤ ਹਮੇਸ਼'॥੫੧॥

ਦੋਹਰਾ॥

ਐਸੇ ਐਸੇ ਬਚਨ ਕਹਿ ਗੁਰ ਬੈਠੇ ਚੌਂਕੀ ਨ੍ਹਾਇ[12]।
ਤੇਗ ਲਗਵਾਈ ਸੀਸ ਨਿਜ ਐਸੇ ਛਲ[13] ਕੇ ਦਾਇ॥੫੨॥

ਚੌਪਈ॥

ਸੀਸ ਦਯੋ ਪਰ ਸਿਰਰ[14] ਨ ਦੀਓ। ਅਪਨੋ ਧਰਮ ਕਰਮ ਰਖ ਲੀਓ।
ਚਰਮ[15] ਕਚੈ ਤੇ ਸ੍ਰੀਰ ਬਚਾਯੋ। ਤੁਰਕਨ ਕੈ ਸਿਰ ਸੀਸ ਲਗਾਯੋ॥੫੩॥
ਉਨ ਮੂੜ੍ਹਨ[16] ਯਹਿ ਕਲਾ ਨ ਜਾਨੀ। [17]ਹਮ ਸਿਰ ਸਿਰ ਲਾਵਨ ਗੱਲ ਠਾਨੀ।
ਯੌਂ[18] ਸਤਿਗੁਰ ਬਡ ਸਾਕਾ ਕੀਯੋ। ਪਰ ਸ੍ਵਾਰਥ[19] ਹਿਤ ਨਿਜ ਸਿਰ ਦੀਯੋ॥੫੪॥

---

*੧ ਜਿਸ ਸਮੇਂ ਨੂੰ ਅਸੀਂ ਭਾਲਦੇ ਸਾਂ। ੨ ਲੱਭ ਗਿਆ ਹੈ (ਉਹ ਸਮਾਂ ਸਾਨੂੰ)। ੩ ਇਸ ਸੰਸਾਰ ਦੇ ਰਸਤੇ ਵਿਚ। ੪ ਸਦਾ ਰਹਿਣ ਵਾਲਾ, ਸਦੀਵੀ। ੫ ਆ ਪਹੁੰਚਾ ਹੈ। ੬ ਢਿੱਲ, ਦੇਰ। ੭ ਪੂਜਜ, ਪੂਜਣ ਯੋਗ, ਪੂਜਜ ਦੇਵ। ੮ ਦਿਖਾਵਾਂਗੇ, ਵਿਖਾਵਾਂਗੇ। ੯ ਤਲਵਾਰ ਲਾਵੋ (ਤਲਵਾਰ ਲੱਗਣ ਨਾਲ)। ੧੦ ਦੇਖੋ, ਵੇਖੋਗੇ। ੧੧ ਜ਼ਿਆਦਾ, ਅਧਿਕ। ੧੨ ਨਹਾ ਕੇ, ਇਸ਼ਨਾਨ ਕਰ ਕੇ। ੧੩ ਘਾਉ ਦਾ ਸੜ ਜਾਣਾ। ੧੪ ਸਿਰੜ, ਹੱਠ: (੨) ਸਿੱਰ, ਭੇਤ. ਰਾਜ਼, ਰਮਜ਼। ੧੫ ਚਮੜਾ, ਚੰਮ। ੧੬ ਮੂਰਖਾਂ ਨੇ। ੧੭ ਅਸਾਂ ਤਾਂ ਸਿਰ ਆਪਣੇ ਦਾ ਬਲੀਦਾਨ ਦੇਣ ਦੀ ਗੱਲ ਨਿਸਚੈ ਕਰ ਲਈ ਹੈ। ੧੮ ਇਸ ਤਰ੍ਹਾਂ। ੧੯ ਪਰਉਪਕਾਰ ਲਈ।*

## ਪ੍ਰਮਾਣ[੧] ਬਚਿਤ੍ਰ ਨਾਟਕ

ਦੋਹਰਾ॥

ਠੀਕਰਿ[੨] ਫੋਰਿ[੩] ਦਿਲੀਸਿ[੪] ਸਿਰ [੫]ਪ੍ਰਭ ਪੁਰ ਕੀਯਾ ਪਯਾਨ[੬]॥
ਤੇਗ ਬਹਾਦਰ ਸੀ[੭] ਕ੍ਰਿਆ ਕਰੀ ਨ ਕਿਨਹੂੰ ਆਨ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ[੮]॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ [੯]ਸੁਰ ਲੋਕ॥੧੬॥

ਦੋਹਰਾ॥

ਐਸ ਚਰਿਤ[੧੦] ਸਤਿਗੁਰ ਕੀਯੋ, ਤਉ ਭਯੋ ਤੁਰਕ ਪਸ਼ੇਮਾਨ[੧੧]।
ਨੌਰੰਗੋ ਤਬ ਝੂਰਿਓ, ਹਮ ਸਕੇ ਨ ਚਰਿਤ ਪਛਾਨ॥੫੫॥

ਚੌਪਈ॥

ਨੌਰੰਗੈ ਦਿਲ ਖ਼ੌਫ਼ ਬਹੁ ਠਟਿਓ[੧੨]। ਹਿੰਦੂਅਨ ਜ਼ੁਲਮ ਕਰਨ ਤੇ ਹਟਿਓ।
[੧੩]ਧੀਰੀ ਧੀਰੀ ਹ੍ਵੈ ਗਈ ਸਾਰੇ। ਭਈ ਮਾਲਕ ਕੇ ਦ੍ਵਾਰ ਪੁਕਾਰੇ॥੫੬॥

ਦੋਹਰਾ॥

ਪਰੀ ਪੁਕਾਰ ਦਰਬਾਰ ਸਚ, ਮਾਲਕ ਕੀਯੋ ਬਿਚਾਰ।
ਪੀਰ ਪੈਕੰਬਰ ਤੁਰਕ ਕੇ, ਦਰਬਾਰੋਂ ਦਏ ਨਿਕਾਰ[੧੪]॥੫੭॥

ਚੌਪਈ॥

ਸੱਚ ਖੰਡ ਤੇ ਤਬੈ ਨਿਕਾਰੇ। ਡੇਰਾ ਦੀਨੋ ਪਿਛੈ ਦਰਬਾਰੇ।
ਤਬ ਤੈ ਘਟੀ ਪਤਿਸਾਹੀ ਦਿੱਲੀ। ਤਬ ਤੇ ਤੁਰਕ ਕਲਾ[੧੫] ਭਈ ਢਿੱਲੀ[੧੬]॥੫੮॥

---

*੧ ਦ੍ਰਿਸ਼ਟਾਂਤ, ਸਬੂਤ। ੨ ਸਰੀਰ ਦਾ ਠੀਕਰਾ, ਇਹ ਪੰਜ ਭੌਤਕ ਸਰੀਰ। ੩ ਫੋੜ ਕੇ, ਤੋੜ ਕੇ, ਭੰਨ ਕੇ। ੪ ਦਿਲੀ+ਈਸ, ਦਿੱਲੀ ਦਾ ਮਾਲਕ, ਬਾਦਸ਼ਾਹ। ੫ ਪ੍ਰਭਪੁਰੀ, ਸੁਰਗਾਪੁਰੀ, ਸੱਚ-ਖੰਡ। ੬ ਗਮਨ, ਯਾਤਰਾ। ਅਰਥਾਤ- ਦਿੱਲੀ ਦੇ ਬਾਦਸ਼ਾਹ ਸਿਰ ਆਪਣੇ ਸਰੀਰ ਦਾ ਠੀਕਰਾ ਭੰਨ ਕੇ ਗੁਰੂ ਜੀ ਨੇ ਸੱਚ-ਖੰਡ ਦਾ ਗਮਨ ਕੀਤਾ। ੭ ਜੇਹੀ, ਵਰਗੀ। ੮ ਸ਼ੋਕ, ਅਫਸੋਸ। ੯ ਦੇਵ ਲੋਕ, ਸੱਚ-ਖੰਡ। ੧੦ ਚਰਿਤ੍ਰ, ਕੌਤਕ। ੧੧ ਪਛਤਾਣ ਲੱਗੇ, ਪਛਤਾਵਾ ਕਰਨ ਲੱਗੇ। ੧੨ ਹੋ ਗਿਆ। ੧੩ ਮਨ ਦਾ ਕ੍ਰੋਪ ਪ੍ਰਗਟ ਕਰਨ ਲੱਗੇ, 'ਧੀਰਜ ਕਰੋ, ਸਬਰ ਕਰੋ' ਸਭ ਕਹਿਣ ਲੱਗੇ। ੧੪ ਨਿਕਾਲ, ਕੱਢ ਦਿੱਤੇ। ੧੫ ਸ਼ਕਤੀ। ੧੬ ਮੱਠੀ ਪੈ ਗਈ (ਸ਼ਕਤੀ ਜਾਣ ਲੱਗੀ)।*

# ਸਾਖੀ ਦਸਮੇ ਪਾਤਸ਼ਾਹਿ ਕੀ ਲਿਖਯਤੇ

## ('...ਸਿੱਖ ਉਬਾਰਨ ਦੁਸ਼ਟ ਸੰਘਾਰਨ')

ਦੋਹਰਾ॥

ਫਿਰ ਦਸਮੇ ਪਾਤਿਸ਼ਾਹ ਸੋਂ ਵਧਿਓ ਤੁਰਕਨ ਵੈਰ।
ਚੁਗਲੀ ਖਾਈ ਪਹਾੜੀਅਨ, ਗਯੋ ਚੰਗਿਆੜੋ ਫੈਲ॥੧॥

ਚੌਪਈ॥

ਕਾਜੀ ਮੁਗਲਨ ਤੁਰਕ ਸਿਖਾਏ। ਕਰਾਰ[1] ਬਾਬਰ ਕੈ ਦਏ ਭੁਲਾਏ।
ਹਿੰਦੁਨ ਹਿੰਦ ਕਬ ਦਈ ਕਹਾਵੈਂ। ਦਈ ਪਿਕੰਬਰਨ ਆਪ ਬਨਾਵੈਂ[2]॥੨॥
ਗੁਰ ਗੋਬਿੰਦ ਸਿੰਘ ਸੁਨ ਗੁੱਸਾ ਆਯਾ। ਤੁਰਕ ਨਾਸ਼ ਹਿਤ ਪੰਥ ਬਣਾਯਾ।
ਪੁੱਤਰ ਚਾਰੇ ਦਏ ਅਖਾਈ[3]। ਪੰਥ ਖਾਤਰ [4]ਨਿਜ ਅੰਸ ਗਵਾਈ॥੩॥

ਦੋਹਰਾ॥

ਤਬ 'ਮਾਲੀ' ਹਮ ਪੁਛਜੋ, 'ਕਿਮ ਬੰਸ ਅੰਸ ਰਖੈ ਨ ਦੋਇ?'
(ਉੱਤਰ)-ਅੰਸ ਹੋਇ ਫਿਰ ਬੰਸ ਪਰ, [5]ਉਤਨੋ ਹੇਤ ਨ ਹੋਇ॥੪॥

ਚੌਪਈ॥

'[6]ਦੱਤਾਤ੍ਰੈ ਔ ਗੋਰਖ[7] ਸਿੱਧ। ਪੰਥ ਰਖਾ ਉਨ ਰਖੀ ਨ ਬਿੰਦ[8]।
ਮੁਹੰਮਦ ਨੇ ਵੀ ਅੰਸ ਗੁਆਈ। ਉੱਤਮ ਬੰਸ ਉਨ ਰਖਜੋ ਬਧਾਈ[9]'॥੫॥
ਮਰੀ ਕਹੀ, 'ਕਿਮ ਤੁਰਕ ਦਿਹੋ ਦੋਸ਼। ਇਮ ਕਰ ਕਰੀ ਥੀ ਸਤਿਗੁਰ ਹੌਸ[10]।'
ਸੋ ਹਮ ਮਾਲੀ ਉੱਤਰ ਦਯੋ। 'ਖੂਨ ਸ਼ਜ਼ਾਦਨ ਕੋ ਸਿਰ ਲਯੋ॥੬॥
ਤੁਰਕਨ ਕੌ ਗੁਰ ਚਾਹਤ ਗਾਰਨ[11]। ਅਯੋ ਦੋਸ਼ ਸਿਰ ਉਨ ਇਤ ਕਾਰਨ।
ਰਚਨਾ ਰਚੀ ਪੰਥ ਇਤ ਕਾਰਨ। ਸਿੱਖ ਉਬਾਰਨ ਦੁਸ਼ਟ ਸੰਘਾਰਨ[12]॥੭॥
ਦੇਹ ਆਪ ਹੀ ਤੁਰਕ ਸਿਰ ਲਾਈ। ਚਾਹਤ ਅਪਨੋ ਪੰਥ ਵਧਾਈ।
ਅਕੈ ਬੰਸ ਕੈ ਅੰਸ ਹੀ ਹੋਇ। ਰਾਮ ਕਿਸ਼ਨ ਭੀ ਕਰੇ ਨ ਦੋਇ॥੮॥

---

*੧ ਇਕਰਾਰ। ੨ ਗੱਲ ਬਣਾਉਂਦੇ। ੩ ਖਏ, ਨਾਸ਼ ਕਰਵਾਏ, ਮਰਵਾ ਦਿੱਤੇ। ੪ ਆਪਣਾ ਵੰਸ਼। ੫ ਇਤਨਾ ਕੁਝ ਹੋਣ ਤੋਂ ਬਿਨਾਂ ਇਹ ਨਾ ਹੁੰਦੇ। ੬ ਦੱਤਾਤ੍ਰੇਯ- ਅਤ੍ਰਿ ਪੁਤ੍ਰ ਜੋ ਅਨਸੂਯਾ ਦੇ ਉਦਰ ਤੋਂ ਹੋਇਆ। ਦੱਤ ਦੀ ੨੪ ਅਵਤਾਰਾਂ ਵਿਚ ਗਿਣਤੀ ਹੈ। ਇਸ ਸਾਰਗ੍ਰਾਹੀ ਮਹਾਤਮਾ ਨੇ ਚੌਬੀਸ ਗੁਰੂ ਧਾਰਨ ਕੀਤੇ, ਜਿਨ੍ਹਾਂ ਤੋਂ ਕੋਈ ਨਾ ਕੋਈ ਗੁਣ ਗ੍ਰਹਿਣ ਕੀਤਾ। ੭ ਗੋ+ਰਖ (ਪ੍ਰਿਥਵੀ ਦਾ ਰਖਿਅਕ), ਜੋਗੀਆਂ ਦਾ ਅਚਾਰਯ ਗੋਰਖ ਨਾਥ, ਜਿਸ ਦਾ ਜਨਮ ਗੋਰਖਪੁਰ ਨਗਰ ਵਿਚ ਹੋਇਆ। ਇਸ ਦੀ ਨੌ ਨਾਥਾਂ ਵਿਚ ਗਿਣਤੀ ਹੈ। ਜੋਗੀਆਂ ਦਾ 'ਕਨਪਟਾ' ਪੰਥ ਇਸੇ ਨੇ ਚਲਾਇਆ ਸੀ। ੮ ਔਲਾਦ, ਅੰਸ। ੯ ਵਧਾਇਆ। ੧੦ ਹਵਸ਼, ਇੱਛਾ। ੧੧ ਗਾਲਣਾ, ਨਸ਼ਟ ਕਰਨਾ। ੧੨ ਮਾਰਨ, ਨਾਸ ਕਰਨ।*

ਦੋਹਰਾ॥

ਸ੍ਰੀ ਰਾਮ ਕ੍ਰਿਸ਼ਨ ਸੁਤ[1] ਨਿਜ ਰਖੇ, ਦਯੋ ਰਾਜਕਨ[2] ਪ੍ਰੀਤਿ।
ਸ੍ਰੀ ਸਤਿਗੁਰ ਸਿੱਖਨ ਦਯੋ, ਅਧਿਕ ਭਈ ਯੌਂ ਰੀਤਿ॥੯॥
ਅਪਨੇ ਅੰਸਹਿ ਹੋਤਿ ਢਿਗ[3] [4]ਪਰ ਅੰਸਹਿ ਬਢਤਿ ਨ ਹੇਤ[5]।
[6]ਭੂਮ ਪੁਤ੍ਰ ਜਿਹ ਘਾਸ ਹ੍ਵੈ ਨਹਿੰ ਹੁਇ ਅੰਨ ਤਿਹ ਖੇਤ॥੧੦॥

## ਹੋਰ ਪ੍ਰਸੰਗ

### ('...ਖਾਲਸੋ ਹੋਵੈ ਖੁਦ ਖੁਦਾ...')

ਦੋਹਰਾ॥

ਤਊ ਮਰੀ ਮੁਹਿ[7] ਸੋਂ ਕਹੀ ਫਿਰ ਭਿੰਨ ਭਿੰਨ ਮੋਹਿ ਸਮਝਾਇ।
'ਪੰਥ ਰਚਿਓ ਜਿਮ ਸਤਿਗੁਰੂ ਔਰ ਭਯੋ [8]ਕਿਤ ਦਾਇ॥੧॥

ਚੌਪਈ॥

ਥੀ ਤੁਰਕਨ ਕੀ ਬਡ ਪਤਿਸ਼ਾਹੀ। ਹੁਕਮ ਤੁਰਤਿ ਲੰਘ ਸੂਬੇ ਬਾਈ।
ਮੱਧ ਸਮੁੰਦਰ ਟਾਪੂ ਘਣੇ। ਦੱਖਣ ਪੂਰਬ ਪਰਬਤ ਸਣੇ[9]॥੨॥
ਰੱਯਤ ਹੁਤੋ ਦੇਸ਼ ਉਨ ਸਾਰੋ। ਕਿਮ ਕਰ ਬਧ ਗਯੋ ਸਿੰਘਨ ਪਸਾਰੋ[10]?
ਰੱਯਤ ਉਨ ਕਿਮ ਆਕੀ[11] ਭਈ? ਤਿਨ ਕੀ ਫੌਜ ਕਹਾਂ ਥੀ ਗਈ?॥੩॥
ਕੈ[12] ਉਨ ਸਿੰਘਨ ਖਬਰ ਨ ਪਾਈ? ਕੈ ਤੁਰਕਨ ਗੁਰੂਅਨ ਬੈਰ ਨ ਥਾਈ[13]?
ਕੈ ਤੁਰਕਨ ਸਿੰਘਨ ਹੋ ਗਈ ਮੀਜਾ[14]? ਕੈ ਉਨ ਜਾਨਜੋ ਪੰਥ ਨ ਤੀਜਾ?॥੪॥
ਕੈ ਉਨ ਮੈਂ ਨ ਥੋ ਕੋਊ ਸਜਾਨੋ? ਤੌ ਉਨ ਨਾਹਿ ਸਿੰਘਨ ਹੋਤ ਪਛਾਨੋ?
ਕੈ ਪੰਥ ਚਕਜੋ ਨ ਦਾਵੇ[15] ਪਤਸ਼ਾਹੀ? ਕੈ ਉਨ ਤੈ ਪੰਥ ਭਯੋ ਲੁਕਾਹੀ?'॥੫॥

ਦੋਹਰਾ॥

ਜਿਮ ਤਿਸ ਉੱਤਰ ਮੈਂ ਦਯੋ, ਸੁਨੋਂ ਸੋਊ ਗੁਰਸਿੱਖ!
ਜਨਮਤਿ[16] ਲੁਕਜੋ ਨ ਪੰਥ ਯਹ, ਦਭ ਸੂਲਨ[17] ਜਿਉਂ ਮੁਖ ਤਿੱਖ[18]॥੬॥

---

*੧ ਪੁੱਤਰ। ੨ ਰਾਜਿਆਂ ਵਾਲੀ। ੩ ਨੇੜੇ, ਕੋਲ, ਪਾਸ। ੪ ਪਰਾਈ ਅੰਸ। ੫ ਪਿਆਰ (ਆਪਣੀ ਅੰਸ ਦੇ ਹੁੰਦਿਆਂ ਪਰਾਈ ਅੰਸ ਨਾਲ ਪਿਆਰ ਨਹੀਂ ਵਧ ਸਕਦਾ)। ੬ ਜਿਮ ਧਰਤਿ ਉਪਰ ਉਸ ਦਾ ਪੁੱਤਰ ਘਾਹ ਆਦਿ ਹੋਵੇ, ਉਸ ਥਾਂ ਅੰਨ ਨਹੀਂ ਹੋ ਸਕਦਾ। ੭ ਮੈਨੂੰ। ੮ ਕਿਸ ਤਰ੍ਹਾਂ। ੯ ਸਮੇਤ। ੧੦ ਵਿਸਥਾਰ। ੧੧ ਬਾਗ਼ੀ, ਵਿਰੋਧੀ। ੧੨ ਕੀ। ੧੩ ਸੀ। ੧੪ ਰਗੜ, ਦੁਸਮਣੀ। ੧੫ ਦਾਅਵਾ (ਪਾਤਸ਼ਾਹੀ ਦਾ) ਨਾ ਕੀਤਾ। ੧੬ ਜੰਮਦਿਆਂ ਹੀ। ੧੭ ਸੂਲਾਂ ਵਾਂਗ। ੧੮ ਤਿੱਖੇ।*

ਚੌਪਈ॥

ਸਿੰਘਨ ਪੰਥ ਕਬ ਲੁਕ ਛਿਪ ਹੋਯੋ। ਸਿੰਘਨ ਪੰਥ ਕਬ ਲੁਕੈ[੧] ਲੁਕੋਯੋ।
ਸਿੰਘਨ ਪੰਥ ਜੁੱਧ ਕੋ ਭਇਓ। ਸਿੰਘਨ ਜਨਮ ਸੰਗ ਸ਼ਸਤ੍ਰਨ[੨] ਲਇਓ॥੭॥
ਸਿੰਘਨ [੩]ਪਾਹੁਲ ਖੰਡੇ ਕੀ ਦਈ। ਸਿੰਘਨ ਗੁੜ੍ਹਤੀ ਖੰਡੇ ਕੀ ਲਈ।
ਸਿਰ ਪਰ ਚੱਕਰ ਕਰਦੈਂ[੪] ਧਾਰੈਂ। ਕਦ ਵਹ ਲੁਕੈਂ ਜਿਮ ਸ਼ੇਰ ਨਖ[੫] ਵਾਰੈਂ[੬]॥੮॥
ਪੰਥ ਰਚਜੋ ਇਮ ਸਤਿਗੁਰ ਪੂਰੇ। ਜੁੱਧੈ ਖਾਤਰ ਕਰਨ ਜਰੂਰੇ।
ਬਿਨ ਜੁੱਧੈ [੭]ਕਬ ਪਯਤ ਪਤਿਸ਼ਾਹੀ। ਆਦਿ ਜੁੱਧੈ ਬਿਧ[੮] ਗੁਰੂ ਉਠਾਈ॥੯॥

ਦੋਹਰਾ॥

ਗੁਰੂਅਨ ਮਧ[੯] ਪਤਿਸ਼ਾਹੁ ਤੇ ਵਧਜੋ ਹੁਤੋ ਥੋ ਬੈਰ।
ਗੁਰੂ ਤੇਗ ਬਹਾਦਰ ਸਿਰ ਦਯੋ, ਉਨਿ[੧੦] ਸਿਖ ਕਰੈਂ ਕਿਮ ਖ਼ੈਰ॥੧੦॥

ਚੌਪਈ॥

ਗੁਰ ਤੇਗ ਬਹਾਦੂ ਦੇਹ ਦਿੱਲੀ ਲਾਈ। [੧੧]ਦਿੱਲੀਪਤਿ ਉਨ੍ਹ ਜੜ੍ਹ ਉਖੜਾਈ।
ਗੁਰ ਗੋਬਿੰਦ ਸ਼ਿੰਘ ਸੋ [੧੨]ਲਖ ਲਈ। ਅਬ ਤੁਰਕਨ ਜੜ੍ਹ ਸੁੱਕ ਸੁ ਗਈ॥੧੧॥
[੧੩]ਪਰ ਕਟੈ ਪਕੈ ਬਿਨ ਗਿਰੈ ਸੁ ਨਾਹਿ। [੧੪]ਅਕੈ ਗਿਰੇ ਵਡ ਪੌਣ ਵਗਾਹਿ।
ਅਬ ਇਨ ਪਰ [੧੫]ਪੌਨ ਖੰਡੇ ਚਲਵੱਯੈ। ਮਾਰ [੧੬]ਇਸੈ ਢਬ ਇਨੈ ਗਿਰੱਯੈ'॥੧੨॥
ਤੌ ਸਤਿਗੁਰ ਨਿਜ ਫੜ ਤਲਵਾਰ। ਅਬ ਲੱਯੈ ਪਤਿਸ਼ਾਹੀ ਤੁਰਕਨ ਮਾਰ।
ਫਿਰ ਸਤਿਗੁਰ ਚਿਤ ਐਸ ਬਿਚਾਰੀ। 'ਹਮ ਕਜਾ ਕਰਨੀ ਸ਼ਾਹੀ ਨਿਕਾਰੀ[੧੭]॥੧੩॥
ਸ੍ਰੀ ਨਾਨਕ ਗੱਦੀ ਹਮ ਚਹਿੰ ਘਰੀ। ਜਿਸੈ ਪਤਿਸ਼ਾਹੀ ਚਰਨੀ ਪਰੀ।
ਹਮੈਂ ਪਤਿਸ਼ਾਹੀ ਕੀ ਕਜਾ ਪਰਵਾਹਿ। ਦੇਂ ਪਤਿਸ਼ਾਹੀ ਨਫ਼ਰਨ[੧੮] ਉਠਾਇ'॥੧੪॥

ਦੋਹਰਾ॥

ਸਤਿਗੁਰ [੧੯]ਚਿਤ ਮਧ ਇਮ ਠਟੀ, 'ਦਈਐ ਰਾਜਨ[੨੦] ਰਾਜ ਉਠਾਇ।
ਸਭ ਰਾਜਨ ਏ ਪਰਬਤੀ, ਦਯੈ ਖੰਡੋ ਫੜਵਾਇ'॥੧੫॥

---

*੧ ਲੁਕਾਇਆ (ਕਿਵੇਂ) ਲੁਕ ਸਕਦਾ ਹੈ? ੨ ਸ਼ਸਤ੍ਰਾਂ, ਹਥਿਆਰਾਂ ਨਾਲ। ੩ ਖੰਡੇ ਦਾ ਅੰਮ੍ਰਿਤ। ੪ ਕਟਾਰਾਂ, ਕ੍ਰਿਪਾਨਾਂ। ੫ ਨਾਖ਼ੁਨ, ਨਹੁੰ। ੬ ਜੰਗਲ ਵਿਚ। ੭ ਕਦੋਂ ਪ੍ਰਾਪਤ ਹੁੰਦੀ ਹੈ? ੮ ਵਿਧੀ। ੯ ਵਿਚਕਾਰ। ੧੦ ਉਨ੍ਹਾਂ (ਤੁਰਕਾਂ ਦੀ) ਸਿੱਖ ਕਿਵੇਂ ਖ਼ੈਰ ਮਨਾ ਸਕਦੇ ਹਨ? ੧੧ ਦਿੱਲੀ+ਪਤੀ, ਦਿੱਲੀ ਦਾ ਮਾਲਕ, ਬਾਦਸ਼ਾਹ। ੧੨ ਸਮਝ ਲਈ, ਜਾਣ ਲਈ, ਵੇਖ ਲਿਆ। ੧੩ ਪਰੰਤੂ ਕੱਟਣ ਜਾਂ ਪੱਕਣ ਬਿਨਾਂ ਇਹ (ਬ੍ਰਿਛ) ਡਿੱਗਣ ਵਾਲਾ ਨਹੀਂ। ੧੪ ਜਾਂ ਇਹ ਭਾਰੀ ਝੱਖੜ ਝੁੱਲਣ ਨਾਲ ਡਿਗ ਸਕੇਗਾ। ੧੫ ਖੰਡੇ ਦੀ ਤੇਜ਼ ਹਵਾ ਚਲਾਈਏ। ੧੬ ਇਸ ਤਰ੍ਹਾਂ। ੧੭ ਨਿਕੰਮੀ, ਨਕਾਰਾ। ੧੮ ਨੌਕਰਾਂ ਨੂੰ (ਅਸੀਂ ਤਾਂ ਪਾਤਸ਼ਾਹੀ ਚੁੱਕ ਕੇ ਨੌਕਰਾਂ ਨੂੰ ਦੇ ਦਿੰਦੇ ਹਾਂ)। ੧੯ ਦਿਲ ਵਿਚ ਇਸ ਤਰ੍ਹਾਂ ਆਈ। ੨੦ ਰਾਜਿਆਂ ਨੂੰ।*

ਚੌਪਈ॥

ਫਿਰ ਸਤਿਗੁਰ ਚਿਤ [੧]ਸੋਝੀ ਆਈ। 'ਏਹ ਕਬ ਸਿੱਖ ਬਨੈਂ ਹਮ ਆਈ।
ਮੁਖਤ[੨] ਨਿਆਮਤ ਇਨ ਕਿਮ ਦੱਯੈ। [੩]ਕਿਮ ਪੁਤ ਬਿਗਾਨੇ ਮੁੱਖ ਚੁਮੱਯੈ॥੧੬॥
ਓਇ [੪]ਪੱਥਰ ਪੂਜਕ [੫]ਭਿੱਜ ਨ ਨੀਰੋ। ਓਇ ਆਦਿ ਅਕ੍ਰਿਤਘਣ ਘਰ ਗੁਰ ਤੀਰੋ।
ਰਜਪੂਤ ਸਦਾਵੈਂ ਆਪ ਸਿਪਾਹੀ। ਓਇ ਕਹੈਂ 'ਕਦੋਂ ਗੁਰ ਦਈ ਪਤਿਸ਼ਾਹੀ'॥੧੭॥
ਅਬ ਦਯੈ ਪਤਸ਼ਾਹੀ ਗਰੀਬਨ ਉਠਾਇ। ਵੈ ਜਾਨੈ ਗੁਰ ਦਈ ਹੈ ਮਾਇ[੬]॥੧੮॥

ਦੋਹਰਾ॥

ਦਯੀ ਚੀਜ ਚਹੈ ਗ੍ਰੀਬ ਕਉ, ਕਿਉਂ ਅਤਿ ਦਯੋ ਅਖਾਇ।
ਯਹਿ ਦਯਾਵਾਨ ਘਰ ਗੁਰੂ ਕੋ, ਅਰ ਗ੍ਰੀਬ ਨਿਵਾਜ ਅਵਾਇ॥੧੯॥

ਚੌਪਈ॥

ਸਤ ਸਨਾਤਿ[੭] ਔ [੮]ਬਾਰਹ ਜਾਤ। ਜਾਨੈ ਨਹਿ ਰਾਜਨੀਤ ਕੀ ਬਾਤ।
ਜੱਟ ਬੂਟ ਕਹਿੰ ਜਿਹੰ ਜਗ ਮਾਂਹੀਂ। [੯]ਬਣੀਏ ਬਕਾਲ ਕਿਰਾੜ[੧੦] ਖੱਤ੍ਰੀ ਸਦਾਈਂ॥੨੦॥
ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ। ਛੀਪੋ[੧੧] ਕਲਾਲ ਨੀਚਨ ਪੈ ਕ੍ਰਿਪਾ ਕੀਨੀ।
ਗੁੱਜਰ ਗ੍ਵਾਰ[੧੨] ਹੀਰ[੧੩] ਕਮਜਾਤ। ਕੰਬੋਇ ਸੂਦਨ[੧੪] ਕੋਇ ਪੁਛੈ ਨ ਬਾਤ॥੨੧॥
ਝੀਵਰ ਨਾਈ ਰੋੜੇ ਘੁਮਿਆਰ। ਸਾਇਣੀ[੧੫] ਸੁਨਿਆਰੇ ਚੂੜ੍ਹੇ ਚਮਿਆਰ।
ਭੱਟ[੧੬] ਔ ਬਾਹਮਣ ਹੁਤੇ ਮੰਗਵਾਰ[੧੭]। ਬਹੁਰੂਪੀਏ ਲੁਬਾਣੇ[੧੮] ਔ ਘੁਮਿਆਰ॥੨੨॥
ਇਨ ਗ੍ਰੀਬ ਸਿੰਘਨ ਕੌ ਦਯੈ ਪਤਿਸ਼ਾਹੀ। ਏ ਯਾਦ ਰਖੈਂ ਹਮਰੀ ਗੁਰਿਆਈ।'
ਤੌ ਸਦਿ ਸਤਿਗੁਰ ਸਿਖ ਲਲਕਾਰੇ। 'ਫੜੋ ਸ਼ਸਤ੍ਰਨ ਲਿਹੁ ਤੁਰਕਨ ਮਾਰੇ'॥੨੩॥

ਦੋਹਰਾ॥

ਤੌ ਸਿੱਖਨ ਨੇ ਨਹਿੰ ਮੰਨਜੋ, ਤੁਰਕਨ ਤੇ ਖ਼ੌਫ਼ ਕੀਨ।
ਉਨ ਪਹਿ ਫੌਜੈਂ ਅਤਿ ਘਨੀ, ਕਬ ਛੋਡੈਂ ਰਾਜ ਜਮੀਨ'॥੨੪॥

---

*੧ ਖਿਆਲ ਆਇਆ। ੨ ਮੁਫ਼ਤ। ੩ ਕਿਸ ਤਰ੍ਹਾਂ ਬੇਗਾਨੇ ਪੁੱਤ ਦਾ ਮੂੰਹ ਚੁੰਮੀਏ? ੪ ਪੱਥਰਾਂ ਨੂੰ ਪੂਜਣ ਵਾਲੇ, ਬੁਤ ਪ੍ਰਸਤ, ਮੂਰਤੀ ਪੂਜ। ੫ ਭਿੱਜਦੇ (ਨਹੀਂ ਪਾਣੀ ਵਿਚ)। ੬ ਸਾਨੂੰ। ੭ ਨੀਚ ਜਾਤਿ। ੮ ਕੁਲ ਵੰਸ਼: ਜਾਤਿ ਸਨਾਤਿ=ਪ੍ਰਧਾਨ ਜਾਤਿ ਅਤੇ ਸੰਕੀਰਣ ਜਾਤਿ, ਮੁਖ ਜਾਤਿ ਅਤੇ ਦੋਗਲਾ ਜਾਤਿ। (ਮਹਾਨ ਕੋਸ਼) ੯ ਵਿਕਰੀ ਕਰਨ ਵਾਲਾ ਵਿਉਪਾਰੀ, (ii) ਸਬਜ਼ੀ ਵੇਚਣ ਵਾਲਾ, ਕੁੰਜੜਾ, ਬਾਣੀਆ। ੧੦ ਹਟਵਾਣੀਆ, ਲੈਣ ਦੇਣ ਕਰਨ ਵਾਲਾ ਵਿਉਪਾਰੀ। ੧੧ ਛੀਂਬਾ। ੧੨ ਗੰਵਾਰ, ਪੇਂਡੂ, ਉਜੱਡ। ੧੩ ਅਹੀਰ, ਗਵਾਲਾ। ੧੪ ਸੂਦ, ਵੈਸ਼ਜ ਵਰਣ ਦੀ ਇਕ ਜਾਤਿ (ii) ਚੌਥਾ ਵਰਣ। ੧੫ ਸੈਣੀ, ਇਕ ਜਾਤਿ ਜੋ ਕੰਬੋ ਅਤੇ ਮਾਲੀਆਂ ਜੈਸੀ ਹੈ (ਮਹਾਨ ਕੋਸ਼)। ੧੬ ਉਸਤਤਿ ਕਰਨ ਵਾਲਾ, ਕਵੀ, (ii) ਵੇਦਗਜਾਤਾ, ਪੰਡਿਤ। ੧੭ ਮੰਗਣ ਵਾਲੇ, ਮੰਗਤੇ। ੧੮ ਲਵਣ (ਲੂਣ) ਦਾ ਵਣਜ ਕਰਨ ਵਾਲੀ ਇਕ ਜਾਤਿ।*

ਚੌਪਈ॥

ਤੌ ਸਿੱਖਨ ਯੌ ਮੰਨੀ ਨ ਬਾਤ। 'ਹਮ ਤੇ ਤੁਰਕ ਕਬ ਮਾਰੇ ਜਾਤ।
ਅਸੀਂ ਚਿਰੀਆਂ[੧] ਵੈ ਸਾਨੀ[੨] ਬਾਜ। ਹਮ ਛੇਲੇ[੩] ਵੈ ਬਘਜਾੜਨ ਸਾਜ॥੨੫॥
ਤੁਮ ਮ੍ਰਿਗਨ[੪] ਤੇ ਕਿਮ ਸ਼ੇਰ ਮ੍ਰਵਾਵੋ। ਲੌਂਤੀ[੫] ਕੋ ਪਾਣੀ ਮਗਰੀ[੬] ਪਰ ਚੜ੍ਹਾਵੋ।
ਵਹੁ ਆਦ ਸਿਪਾਹੀ ਮੁਗਲ ਪਠਾਨ। ਹਮ ਜੱਟ ਬੂਟ ਨਾਈ ਤਰਖਾਨ॥੨੬॥
ਤੁਮ ਟੋਲੇ ਸਭ ਜਾਤ ਕਮੀਨ। ਹੁਤੇ ਜੋਊ ਸਭ ਸ਼ਸਤਰ ਹੀਨ।
ਲਲਕਾਰੋ ਰਜਪੂਤਹਿ ਰਾਜੇ। ਜੋਊ ਸਵਾਰੈਂ ਤੁਮਰੋ ਕਾਜੈ'॥੨੭॥

ਦੋਹਰਾ॥

ਤੌ ਸ੍ਰੀ ਸਤਿਗੁਰ ਸੋਚਿਓ: ਕਜਾ ਯਹ ਸਿੱਖਨ ਕੀਨ।
ਹਮ ਚਹਿੰ ਦੇਂ ਪਤਿਸ਼ਾਹੀ ਸਿੱਖਨ, ਉਨ ਨੈ ਨਾਹਿ ਨਾਹਿ ਕੀਨ[੭]'॥੨੮॥

ਚੌਪਈ॥

ਹੁਤੇ ਗੁਰੂ ਸ੍ਰੀ ਜਾਣੀ ਜਾਣ। ਸਭੀ ਬਿਧੀ ਗੁਰੂ ਲ਼ਈ ਪਛਾਣ।
'ਯਹ ਚਰਣ ਪਹੁਲ ਹੈ ਸ਼ਾਂਤ ਸਰੂਪ। ਤੇਜ ਨਾਹਿ ਯਹਿ[੮] ਮਾਂਹਿ ਅਨੂਪ[੯]॥੨੯॥

ਦੋਹਰਾ॥

ਸੇਹਲੀ[੧੦] ਟੋਪੀ ਸਿਰ ਧਰੈਂ, ਦਾਸਹਿ[੧੧] ਨਾਮ ਕਹਾਇ।
ਹੁਤੀ ਦਯਾ ਮੱਧ ਰੂਪ ਬਹੁ, ਇਮ ਨਹਿੰ ਸ਼ਸਤ੍ਰ ਫੜਾਇ॥੩੦॥

ਚੌਪਈ॥

ਅਬ ਸਿੱਖਨ ਰੂਪ ਪਲਟਾਈਐ। ਤੇਜ ਧਾਰੀ[੧੨] ਜਿਮ ਲਖ ਭੌ ਖਾਈਐ।
ਤੇਜ[੧੩] ਨਾਮ ਕੋਊ ਇਨੈ ਧਰੱਯੈ। ਕਰ ਪਾਹੁਲ ਇਨੈਂ ਤੇਜ ਪਿਲੱਯੈ॥੩੧॥
ਯੌ ਸਤਿਗੁਰ ਸ੍ਰੀ [੧੪]ਚਿਤ ਲਯੋ ਧਾਰ। ਸੋ ਉੱਦਮ ਕੀਓ ਗੁਰੂ ਬਿਚਾਰ।
ਛਤ੍ਰੀ[੧੫] ਰੂਪ ਸੁੰਦਰ ਅਤਿ ਲਾਗੇ। ਕੇਸ ਸੀਸ ਸਿਰ ਬਾਂਧੈ ਪਾਗੇ[੧੬]॥੩੨॥
ਨਾਮ ਸਿੰਘ[੧੭] ਹੁਤੋ ਛਤ੍ਰਨ ਕੇਰੋ। ਸ੍ਰੀ ਗੁਰ ਜਾਨਜੋ ਯਹੀ ਭਲੇਰੋ[੧੮]।

---

*੧ ਚਿੜੀਆਂ। ੨ ਸ਼ਾਹੀਨ-ਕੁਹੀ ਤੇ ਬਹਿਰੀ ਤੇ ਆਦਿ ਸ਼ਿਕਾਰੀ ਪੰਛੀ ਕੁਹੀ ਨੂੰ ਸ਼ਾਹੀਨਾ ਵੀ ਕਹਿੰਦੇ ਹਨ। ੩ ਬੱਕਰੀਆਂ। ੪ ਹਿਰਨਾਂ। ੫ ਲੰਦੂੜਾ (ii) ਕਿਨਾਰਾ, ਛੱਜਾ। ੬ ਪਹਾੜ, ਗਿਰਿ (ii) ਮਗਰ ਪਿੱਛੇ ਚੁੱਕੀ ਗੱਠੜੀ, ਡੱਗੀ। ੭ ਕੀਤਾ। ੮ ਇਸ ਵਿਚ। ੯ ਵਚਿਤ੍ਰ, ਸੁੰਦਰ। ੧੦ **ਸੇਲੀ**- ਕਾਲੀ ਉੱਨ ਜਾਂ ਰੇਸ਼ਮ ਦੀ ਗੁੰਦਵੀਂ ਇਕ ਰੱਸੀ, ਜਿਸ ਨੂੰ ਫ਼ਕੀਰ ਸਿਰ ਉਪਰ ਸਾਫੇ ਅਥਵਾ ਟੋਪੀ 'ਤੇ ਬੰਨ੍ਹਦੇ ਹਨ ਜਾਂ ਜਨੇਊ ਵਾਂਗ ਗਲ ਵਿਚ ਪਾਉਂਦੇ ਹਨ। ਗੁਰੂ ਹਰਿਗੋਬਿੰਦ ਜੀ ਨੇ ਸੇਲੀ ਨੂੰ ਤੋਸ਼ੇਖਾਨੇ ਰੱਖ ਕੇ ਉਸ ਦੀ ਥਾਂ ਖੜਗ ਪਹਿਨਿਆ। ੧੧ ਦਾਸ (ਗ਼ੁਲਾਮ, ਚਾਕਰ) ਨਾਮ ਕਹਾਉਂਦੇ। ੧੨ ਭਾਰੀ ਜਲਾਲ (ਜਿਸ ਨੂੰ ਵੇਖ ਕੇ ਲੋਕ ਡਰਨ)। ੧੩ ਤੇਜੱਸਵੀ, ਸ਼ਕਤੀਸ਼ਾਲੀ। ੧੪ ਨਿਸਚਾ ਕਰ ਲਿਆ, ਮਨ ਵਿਚ ਪੱਕੀ ਧਾਰ ਲਈ। ੧੫ ਕਸ਼ਤ੍ਰੀ, ਯੋਧਾ। ੧੬ ਪਗੜੀ, ਦਸਤਾਰ। ੧੭ ਸ਼ੇਰ (ਛਤ੍ਰੀਆਂ ਦੇ ਨਾਮ ਪਿੱਛੇ 'ਸਿੰਘ' ਸ਼ਬਦ ਲੱਗਾ ਹੁੰਦਾ ਹੈ)। ੧੮ ਚੰਗਾ, ਠੀਕ, ਯੋਗ, ਸੋਹਣਾ।*

[੧]ਖੰਡੈ ਪਾਹੁਲ ਚਿਤ ਮਧ ਠਟੀ। ਇਮ ਹੋਵੈਗੋ ਖਾਲਸਾ ਹਠੀ॥੩੩॥
ਪੜੇ[੨] ਪਤਿਸ਼ਾਹੀ ਇਮ ਇਨ ਖੋਇ[੩]। [੪]ਹੰਨੈ ਹੰਨੇ ਹਮ ਪਤਿਸ਼ਾਹ ਹੋਇ।
ਕਾਣ[੫] ਕੂਟ[੬] ਵਾਂਗ ਲੋਹੇ ਕਰੈਂ। ਖੰਡੇ ਪਾਹੁਲ ਪੀ ਖੰਡਜੋਂ [੭]ਨ ਟਰੈਂ॥੩੪॥

ਦੋਹਰਾ॥

ਖਾਲਸੋ ਹੋਵੈ ਖੁਦ ਖੁਦਾ ਜਿਮ [੮]ਖੂਬੀ ਖੂਬ ਖੁਦਾਇ।
ਆਨ[੯] ਨ ਮਾਨੈ ਆਨ[੧੦] ਕੀ, ਇਕ ਸੱਚੇ ਬਿਨ ਪਤਿਸ਼ਾਹ॥੩੫॥

ਚੌਪਈ॥

ਭੂਤ ਪ੍ਰੇਤ ਔ ਮੜ੍ਹੀ ਮਸਾਣ। ਨਹਿੰ ਮਾਨੈ ਵਹਿ ਗੁਗੋ[੧੧] ਸੁਲਤਾਨ[੧੨]।
ਟਿੱਕੋ ਜਨੇਊ ਪਹਿਰੈਂ ਨ ਧੋਤੀ। ਇਕ ਸੁਨਹਿਰੇ[੧੩] ਖਾਹਿੰ ਬਹੁ ਗੋਤੀ॥੩੬॥

## ਕੇਸਗੜ੍ਹ ਸ੍ਰੀ ਖਾਲਸੇ ਕੋ ਪੰਥ ਕੀ ਉਤਪਤੀ ਕੀ ਸਾਖੀ

### (ਅੰਮ੍ਰਿਤ ਸੰਸਕਾਰ) {ਪੰਜ ਭੁਜੰਗੀ ਜੋ ਭਏ...}

ਦੋਹਰਾ॥

ਇਤਨੀ ਬਾਤ ਵਿਚਾਰ ਕਰ ਹੁਤੀ ਬਾਤ [੧੪]ਲਈ ਚੀਨ।
ਸਤਿਗੁਰ ਬਹਿ ਸ੍ਰੀ ਕੇਸਗੜ੍ਹ ਉੱਦਮ ਸੋਊ ਕੀਨ॥੧॥
ਸੱਦ ਪੰਡਤ ਬਡ[੧੫] ਜੋਤਕੀ[੧੬] ਮਹੂਰਤ[੧੭] ਖੂਬ ਕਢਾਇ।
ਕੀਏ ਭੁਜੰਗੀ[੧੮] ਛਾਂਟ ਪੰਜ, ਪੰਜੇ ਜਾਤ ਗਿਣਾਇ॥੨॥

*੧ ਖੰਡੇ ਦਾ ਅੰਮ੍ਰਿਤ। ੨ ਪੈ ਜਾਏ। ੩ ਖ਼ੂ, ਆਦਤ (ਇਸ ਤਰ੍ਹਾਂ ਇਨ੍ਹਾਂ ਨੂੰ ਰਾਜ ਕਰਨ ਦੀ ਆਦਤ ਪੈ ਜਾਵੇਗੀ)। ੪ ਘੋੜੇ ਦੀ ਕਾਠੀ ਦੇ ਅੱਗੇ ਦਾ ਕੀਲਾ, ਜਿਸ ਵਿਚ ਲਗਾਮ ਅਟਕਾਉਂਦੇ ਹਨ, 'ਹੰਨੇ ਹੰਨੇ ਪਤਿਸ਼ਾਹੀ' ਦਾ ਭਾਵ ਪ੍ਰਤਿ ਕਾਠੀ ਸਰਦਾਰੀ, ਹਰ ਕਾਠੀ ਵਾਲਾ ਸਰਦਾਰ ਹੋਵੇਗਾ (ਹੰਨੇ ਹੰਨੇ ਇਨ ਕੀ ਮੀਰੀ' ਪੰਥ ਪ੍ਰਕਾਸ਼)। ੫ ਸਰਕੜਾ। ੬ ਕੂੜਾ ਕਰਕਟ। ੭ ਨਾ ਟਲਣ। ੮ ਰੱਬ ਵਰਗੀ ਸਿਫ਼ਤ ਇਨ੍ਹਾਂ ਵਿਚ ਹੋਵੇ। ੯ ਈਨ। ੧੦ ਦੂਜੇ ਦੀ, ਕਿਸੇ ਹੋਰ ਦੀ। ੧੧ ਗੁੱਗਾ ਪੀਰ। ੧੨ ਇਸ ਦਾ ਅਸਲ ਨਾਮ ਸੱਯਦ ਅਹਿਮਦ ਸੀ, ਇਸ ਦਾ ਪੀਰਖਾਨਾ ਧੌਂਕਲ ਵਿਖੇ ਹੈ। ਇਸ ਨੂੰ ਸਖੀ ਸਰਵਰ, ਲਖਦਾਤਾ, ਲਾਲਾਂ ਵਾਲਾ, ਧੌਂਕਲੀਆਂ ਆਦਿ ਆਖਦੇ ਹਨ। ਵੀਰਵਾਰ ਨੂੰ ਸੁਲਤਾਨੀਏ ਪੀਰਖਾਨੇ ਆ ਕੇ ਵੱਡਾ ਰੋਟ ਭੇਟਾ ਵਜੋਂ ਚੜ੍ਹਾਉਂਦੇ ਹਨ। ੧੩ ਕੂੰਡਾ, ਲੋਹੇ ਦਾ ਬਾਟਾ, ਜਿਸ ਵਿਚ ਅੰਮ੍ਰਿਤ ਤਿਆਰ ਕਰ ਕੇ ਛਕਾਇਆ ਜਾਂਦਾ ਹੈ। ਸਾਰੇ ਸਿੱਖ ਇਕੋ ਗੋਤੀਆਂ ਵਾਂਗ ਇਕੋ ਬਾਟੇ ਵਿਚ ਛਕਦੇ ਹਨ। ੧੪ ਸਮਝ ਲਈ, ਜਾਣ ਲਈ। ੧੫ ਵੱਡੇ। ੧੬ ਜੋਤਸ਼ੀ। ੧੭ ਸ਼ੁਭ ਘੜੀ। ੧੮ ਯੁਵਕ।*

ਚੌਪਈ॥

ਪੰਜ ਭੁਜੰਗੀ ਲਏ ਉਠਾਇ। ਚਾਰੈ ਬਰਨ ਇਕ ਕੀਏ ਭਰਾਇ[੧]।
ਪ੍ਰਿਥਮ ਦਯਾ ਸਿੰਘ ਸੋਫਤੀ[੨] ਜਾਤ। ਬਸਤ[੩] ਲਾਹੌਰ ਹੁਤੇ ਬਖਜਾਤ[੪]॥੩॥
ਦੂਜੋ ਧਰਮ ਸਿੰਘ ਹਸਤਨਾਪੁਰ[੫] ਬਾਸੀ। ਹੁਤੋ ਜੱਟ ਸਿਵ[੬] ਜਟੋ ਪ੍ਰਕਾਸ਼ੀ।
ਤੀਜੋ ਮੁਹਕਮ ਸਿੰਘ [੭]ਦ੍ਵਾਰਕਾ ਜਾਯੋ। ਨਾਮਦੇਵ ਅਵਤਾਰ ਸੁ ਆਯੋ॥੪॥
ਚੌਥੇ ਨਾਈ ਸਾਹਿਬ ਸਿੰਘ ਜੋਊ। [੮]ਸੈਣ ਭਗਤ ਜਹ ਰਹਤੇ ਸੋਊ।
ਪੰਚਮ ਹਿੰਮਤ ਸਿੰਘ ਝੀਵਰ ਕਹੀਐ। ਪੰਜ ਭੁਜੰਗੀ ਪੰਜ ਜਾਤ ਲਹੀਐ॥੫॥
ਪਾਹੁਲ ਖੰਡੈ ਤਯਾਰ ਕਰਵਾਈ। ਜਲ ਮੱਧ ਆਨ ਮਿਠਾਈ ਪਾਈ।
ਤਿਹ ਮੱਧ ਰਾਖੀ [੯]ਕਰਦ ਗਡਾਇ। [੧੦]ਸਤਿਗੁਰ ਰਾਖੀ ਕਰਦ ਧਾਰੇ ਦਾਇ॥੬॥

ਦੋਹਰਾ॥

ਸ੍ਰੀ ਸਤਿਗੁਰ ਸਤਿਨਾਮ ਕਹਿਓ ਕਰਤਾ ਪੁਰਖ ਉਚਾਰ।
ਅਕਾਲ ਅਕਾਲਹ ਜਾਪ ਕਰ ਤੋਰੀ ਕ੍ਰਿਪਾ ਨਿਜ ਧਾਰ[੧੧]॥੭॥

ਚੌਪਈ॥

*ਪ੍ਰਿਥਮ ਭਗੌਤੀ[੧੨] ਵਾਰ ਜੁ ਪੌੜੀ। ਪੜ੍ਹ ਪ੍ਰਿਥਮੈਂ[੧੩] ਆਪ ਸਤਿਗੁਰ ਜੋੜੀ[੧੪]।
ਨੌਂ ਪਤਸ਼ਾਹੀਅਨ ਲਯੋ ਧਿਆਇ। ਅਬ ਦਸਮਨ[੧੫] ਪਰ ਹੋਈਂ ਸਹਾਇ॥੮॥
ਬਹੁੜ ਸਵੱਯੇ ਬੱਤੀ ਉਚਾਰੇ। ਸ੍ਰੀ ਸਤਿਗੁਰ ਸ੍ਰੀ ਮੁਖੋਂ ਸਵਾਰੇ।
[੧੬]ਤੇਜ ਤੇਜ ਜੋ ਚੰਡੀ ਬਾਣੀ। ਸੋਊ ਪਾਹੁਲ ਕੇ ਮੱਧੈ[੧੭] ਠਾਣੀ॥੯॥

---

*੧ ਭਰਾ, ਭਾਈ। ੨ ਇਕ ਖਤ੍ਰੀ ਜਾਤਿ। ੩ ਵਸਦਾ ਸੀ। ੪ ਪ੍ਰਸਿੱਧ ਹੀ, ਜ਼ਾਹਿਰਾ ਹੀ। ੫ ਸਹੋਤਰ ਦੇ ਪੁੱਤਰ ਹਸਤਿਨ ਰਾਜੇ ਦੇ ਪੁੱਤਰ ਅਜਮੀਢ ਦਾ ਆਪਣੇ ਪਿਤਾ ਦੇ ਨਾਉਂ ਪੁਰ ਵਸਾਇਆ ਹੋਇਆ ਨਗਰ. ਜੋ ਕੌਰਵਾਂ ਦੀ ਰਾਜਧਾਨੀ ਸੀ। ਇਹ ਦਿੱਲੀ ਤੋਂ ੫੭ ਮੀਲ ਗੰਗਾ ਦੇ ਕੰਢੇ ਜ਼ਿਲ੍ਹਾ ਮੇਰਠ ਵਿਚ ਸਥਿਤ ਹੈ। ੬ ਸ਼ਿਵ ਜੀ ਵਾਂਗ ਜਟਾਧਾਰੀ। ੭ ਜਮਪਲ, ਦਵਾਰਕਾ ਦਾ ਜਨਮ ਸੀ ਜਿਸ ਦਾ। ੮ ਜਿਥੇ ਸੈਣ ਭਗਤ ਰਹਿੰਦੇ ਸਨ, ਅਰਥਾਤ ਬਾਧਵ ਗੜ੍ਹ (ਰੀਵਾ) ਦਾ ਸੀ। ੯ ਕ੍ਰਿਪਾਨ ਫੇਰੀ। ੧੦ ਸਤਿਗੁਰੂ ਜੀ ਨੇ (ਦਾਇੰ) ਸੱਜੇ ਹੱਥ ਵਿਚ ਕਿਰਪਾਨ ਧਾਰਨ ਕਰ ਰੱਖੀ (ਫੜ ਰੱਖੀ)। ੧੧ ਧਾਰੋ, ਕਰੋ (ਆਪਣੀ ਕਿਰਪਾ)। ੧੨ ਸ੍ਰੀ ਸਾਹਿਬ, ਕ੍ਰਿਪਾਨ, ਅਕਾਲ ਪੁਰਖ ਦੀ ਸ਼ਕਤੀ। ੧੩ ਪਹਿਲਾਂ। ੧੪ ਬਣਾਈ, ਰਚੀ। ੧੫ ਦਸਵੀਂ ਪਾਤਸ਼ਾਹੀ ਤੇ ਤੂੰ ਸਹਾਈ ਹੋਵੇ। ੧੬ ਤੇਜ਼ ਤੇ ਸ਼ਕਤੀ ਭਰੀ, ਤੇਜੱਸਵੀ। ੧੭ ਵਿਚ, ਸਮੇਂ (ਅੰਮ੍ਰਿਤ ਸੰਚਾਰ ਵੇਲੇ ਉਸ ਬਾਣੀ ਦਾ ਜਾਪ ਵੀ ਨਿਸਚੈ ਕੀਤਾ)।*

** ਪ੍ਰਿਥਮ ਭਗੌਤੀ ਸਿਮਰਿ ਕੈ, ਗੁਰ ਨਾਨਕ ਲਈਂ ਧਿਆਇ'... 'ਚੰਡੀ ਦੀ ਵਾਰ' ਰਚਿਤ ਦਸਮ ਪਾਤਸ਼ਾਹ ਦੀ ਪਹਿਲੀ ਪਉੜੀ ਦਾ ਸਾਰ ਹੈ।*

[1]ਤ੍ਰਿਭੰਗੀ ਛੰਦ-

[2]ਖਗ ਖੰਡ ਬਿਹੰਡੰ ਖਲ ਦਲ ਖੰਡੰ,
[3]ਅਤਿ ਰਣ ਮੰਡੰ ਬਰ ਬੰਡੰ॥
[4]ਭੁਜ ਦੰਡ ਅਖੰਡੰ ਤੇਜ ਪ੍ਰਚੰਡੰ,
[5]ਜੋਤਿ ਅਮੰਡੰ ਭਾਨ ਪ੍ਰਭੰ॥
[6]ਸੁਖ ਸੰਤਾ ਕਰਣੰ ਦੁਰਮਤਿ ਦਰਣੰ,
[7]ਕਿਲਬਿਖ ਹਰਣੰ ਅਸਿ ਸਰਣੰ॥
[8]ਜੈ ਜੈ ਜਗ ਕਾਰਣ ਸ੍ਰਿਸ੍ਰਿ ਉਬਾਰਣ,
[9]ਮਮ ਪ੍ਰਤਿਪਾਰਣ ਜੈ ਤੇਗੰ॥

ਦੋਹਰਾ॥

ਪ੍ਰਿਥਮ ਅੰਚਰੀ[10] ਭਰੀ ਸ੍ਰੀ ਸਤਿਗੁਰ ਉਨ ਲਲਕਾਰ[11]।
ਸਨਮੁਖ[12] ਨੇਤ੍ਰ ਰਖਵਾਇ ਕਰ, [13]ਦਈ ਮੱਧ ਮੋਂ ਡਾਰ[14]॥੧੦॥

ਚੌਪਈ॥

ਅਕਾਲ ਅਕਾਲ ਕਰ ਜਾਪ ਜਪਾਈ। ਸ੍ਰੀ ਵਾਹਿਗੁਰੂ ਗੁਰ ਫਤ੍ਹੇ ਬੁਲਾਈ।
ਪੁਨ ਪੰਚ ਪੰਚ ਸੀਸ ਅੰਚਰੀ ਪਾਇ। ਪੰਚ ਪੰਚ ਪੰਚਨ[15] ਦਈ ਛਕਾਇ॥੧੧॥

---

*੧ ਇਕ ਪ੍ਰਕਾਰ ਦਾ ਛੰਦ, ਤ੍ਰਿਭੰਗੀ= ਤ੍ਰੈ+ਭੰਗ ਦੇ ਅਰਥ ਹਨ : ਜਿਸ ਵਿਚ ਤਿੰਨ ਭੰਗ (ਬਲ) ਹੋਣ, ਜਿਸ ਵਿਚ ਤਿੰਨ ਥਾਂ 'ਤੇ ਟੇਢਾਂ ਹੋਣ, ਤਿੰਨ ਵਿੰਗ ਹੋਣ, ਇਹ ਕ੍ਰਿਸ਼ਨ ਜੀ ਦਾ ਵਿਸ਼ੇਸ਼ਣ ਹੈ, ਜੋ ਮੁਰਲੀ ਵਜਾਉਣ ਲੱਗਿਆਂ ਸਰੀਰ ਵਿਚ ਤਿੰਨ ਵਲ ਪਾ ਕੇ (ਪੇਟ, ਕਮਰ ਤੇ ਗਰਦਨ ਵਿਚ) ਖਲੋਂਦੇ ਸਨ। ਇਸ ਛੰਦ ਦੇ ਚਾਰ ਚਰਣ ਹੁੰਦੇ ਹਨ ਪ੍ਰਤਿ ਚਰਣ ੩੨ ਮਾਤ੍ਰਾ ਹੁੰਦੀਆਂ ਹਨ : ਤਿੰਨ ਭੰਗ (ਅਨੁਪ੍ਰਾਸ) ਹੋਣੇ ਜ਼ਰੂਰੀ ਹਨ। ੨ ਇਹ ਛੰਦ 'ਬਚਿਤ੍ਰ ਨਾਟਕ' ਦਾ ਦੂਜਾ ਅੰਕ ਹੈ। **ਅਰਥ** : ਤਲਵਾਰ (ਸ੍ਰੀ ਸਾਹਿਬ), ਦੁਸ਼ਟਾਂ ਦੇ ਟੋਟੇ ਕਰਨ ਵਾਲੀ ਹੈ, ਮੂਰਖ ਦਲਾਂ ਦਾ ਨਾਸ਼ ਕਰਨ ਵਾਲੀ ਹੈ। ੩ ਬਹੁਤ ਜੰਗ ਕਰਨ ਵਾਲੀ ਹੈ, ਸੂਰਮਿਆਂ ਨੂੰ ਬਲ ਦੇਣ ਵਾਲੀ ਹੈ। ੪ ਅਜੇਹੀਆਂ ਭੁਜਾਵਾਂ (ਬਾਹਾਂ) ਜੋ ਨਾਸ ਨਹੀਂ ਹੁੰਦੀਆਂ, ਇਸ ਦਾ ਤੇਜ਼ ਅਤਿ ਪ੍ਰਕਾਸ਼ਮਾਨ ਹੈ। ੫ ਜੋਤਿ ਟਿਕੀ ਹੋਈ ਤੇ ਸੂਰਜ ਵਰਗੀ ਸ਼ੋਭਾ ਹੈ ਉਸ ਦੀ। ੬ ਸੰਤਾਂ ਨੂੰ ਸੁਖ ਦੇਣ ਵਾਲੀ ਅਤੇ ਭੈੜੀ ਮਤ ਦਾ ਨਾਸ਼ ਕਰਨ ਵਾਲੀ ਹੈ। ੭ ਸਾਰੇ ਪਾਪ ਕਲੇਸ਼ ਨਾਸ਼ ਕਰਨ ਵਾਲੀ ਹੈ, ਤਲਵਾਰ (ਸ੍ਰੀ ਸਾਹਿਬ) ਦੀ ਸ਼ਰਨ (ਲਈ ਹੈ)। ੮ ਜੈ ਜੈ ਹੈ ਇਸ ਦੀ, ਜੋ ਜਗਤ ਦੀ ਰਚਣਹਾਰ ਹੈ, ਸਾਰੇ ਸੰਸਾਰ ਨੂੰ ਉਬਾਰਣ (ਉੱਧਾਰ ਕਰਨ) ਵਾਲੀ ਹੈ। ੯ ਮੇਰੀ ਪ੍ਰਤਿਪਾਲਣਾ (ਪਾਲਣ ਪੋਸਣ) ਕਰਨ ਵਾਲੀ ਹੈ, ਹੇ ਸ੍ਰੀ ਸਾਹਿਬ! ਤੇਰੀ ਜੈ ਹੋਵੇ। ੧੦ ਅੰਜਲੀ, ਅੰਜਲਿ, ਬੁੱਕ, ਡੂਨੇ ਦੀ ਸ਼ਕਲ ਬਣਾਏ ਹੋਏ ਹੱਥ: ਪਾਣੀ ਦੀ ਚੁਲੀ। ੧੧ ਉੱਚੀ ਆਵਾਜ਼ ਨਾਲ ਸੱਦਾ ਦੇਂਦਿਆਂ। ੧੨ ਸਾਮ੍ਹਣੇ। ੧੩ ਉਨ੍ਹਾਂ (ਨੇਤ੍ਰਾਂ) ਵਿਚ। ੧੪ ਡਾਲ, ਪਾ ਦਿੱਤੀ। ੧੫ ਪੰਜਾਂ (ਨੂੰ)।*

ਇਕੈ ਸੁਨਹਿਰੈ ਸਭੀ ਰਲਾਏ। ਭਿੰਨ ਭੇਤ ਕਛੁ ਰਖਨ ਨ ਪਾਏ।
ਚਾਰ ਬਰਨ ਔ ਆਸ਼੍ਰਮ ਚਾਰ। [੧]ਜਨੇਊ ਟਿੱਕੋ ਦਿਯੋ ਉਤਾਰ॥੧੨॥
ਪੁਨ ਸਤਿਗੁਰ ਉਨ ਸਿੱਛਜਾ[੨] ਦਈ। 'ਮੀਣੇ ਮਸੰਦਨ [੩]ਬਰਤਜੋ ਨਹੀਂ।
ਕੁੜੀਮਾਰ ਰਮਰਈ ਨੜੀਮਾਰ। ਜੋ ਇਨ ਮਿਲੇ ਸੁ ਹੁਇ ਹੈ ਖ੍ਵਾਰ॥੧੩॥
ਜਥਾਸ਼ਕਤਿ[੪] ਗੁਰ ਗੋਲਕ ਪਾਯੋ। ਕੜਾਹ ਕਰਾਇ ਖਾਲਸੈ ਛਕਾਯੋ।
ਪਹਿਰ[੫] ਕਛਹਿਰੇ ਸਿਰ ਬੰਧਜੋ ਪਾਗ। [੬]ਗੁਰ ਗ੍ਰੰਥ ਬਚਨ ਪਰ ਰਹਜੋ ਲਾਗ'॥੧੪॥

ਦੋਹਰਾ॥

ਯੌ ਕਹਿ ਕੈ ਸ੍ਰੀ ਸਤਿਗੁਰੂ, ਗਲ ਤੇਗੋ ਦੀਨੋ ਪਾਇ।
ਕਰਦ[੭] ਚਕਰ ਸਿਰ ਪਰ ਧਰੈਂ, ਮੁਖੋਂ ਅਕਾਲ ਜਪਾਇ॥੧੫॥

ਚੌਪਈ॥

ਔਰ ਕਹੀ : 'ਗੁਰਬਾਣੀ ਪੜ੍ਹਾਯੋ। ਜਪੁ ਜਾਪ ਦੋਇ ਵੇਲੇ ਜਪਾਯੋ।
ਔ ਅਨੰਦ ਰਹਿਰਾਸ ਜਪੱਯੋ। ਚੰਡੀ ਬਾਣੀ ਖੜ੍ਹੇ ਪੜ੍ਹੱਯੋ॥੧੬॥
ਦੋਇ ਵੇਲੇ ਉਠ ਬੰਧਜੋ ਦਸਤਾਰੇ। ਪਹਰ ਆਠ ਰਖੱਜੋ ਸ਼ਸਤ੍ਰ ਸੰਭਾਰੇ[੮]।
ਪੀਓ ਸੁਧਾ[੯] ਔ ਖੇਲੋ ਸ਼ਿਕਾਰ। ਸ਼ਸਤ੍ਰ ਵਿਦਜਾ ਜਿਮ ਹੋਇ ਸੰਭਾਰ॥੧੭॥
ਕਰ ਝਟਕੈ ਬਕਰਨ ਕੋ ਖੱਯੋ। ਮੁਰਦੈ ਕੁੱਠੈ[੧੦] ਨਿਕਟ ਨ ਜੱਯੋ।
ਕੇਸਨ ਕੀ ਕੀਜੋ ਪ੍ਰਤਿਪਾਲ। ਨਹਿ ਉਸਤ੍ਰਨ ਸੋਂ ਕਟਜੋ ਬਾਲ॥੧੮॥
ਪਿਤ੍ਰਨ[੧੧] ਕਰਮ ਸੁ ਛੋਰਨ[੧੨] ਕਰਨੋਂ। ਰਖਜੋ ਧਜਾਨ ਸੁ ਮਧ ਗੁਰ ਚਰਨੋਂ।
ਪਰੈ[੧੩] ਔਰ ਜੋ ਖੋਟੇ ਰਾਹਿ। ਤਿਨ ਕੋ ਲਾਯੋ ਜ਼ਰੂਰ ਤਨਖਾਹਿ[੧੪]'॥੧੯॥

ਦੋਹਰਾ॥

ਕਰੀ ਜੁ ਸਤਿਗੁਰ ਪ੍ਰਿਥਮ ਬਿਧ, ਸੋਈ ਪੁਨ[੧੫] ਬਿਧ ਕੀਨ।
ਪੰਜ ਭੁਜੰਗੀ ਜੋ ਭਏ, ਗੁਰ ਉਨ ਤੇ ਪਾਹੁਲ ਲੀਨ॥੨੦॥

---

*੧ ਜੰਞੂ ਤੇ ਮੱਥੇ ਦਾ ਟਿੱਕਾ (ਹਿੰਦੂ ਧਰਮ ਦੇ ਚਿੰਨ੍ਹ)। ੨ ਸਿਖਿਆ। ੩ ਵਰਤਣਾ ਨਹੀਂ। ੪ ਯਥਾ-ਸ਼ਕਤਿ, ਜਿਨੀ ਤੇ ਜਿਥੋਂ ਤਕ ਸ਼ਕਤੀ ਹੋਵੇ, (ਆਪਣੀ) ਵਿਤ ਅਨੁਸਾਰ। ੫ ਪਹਿਨ (ਪਾ ਕੇ)। ੬ ਸ੍ਰੀ ਗੁਰੂ ਗ੍ਰੰਥ ਸਾਹਿਬ। (ਅੰਮ੍ਰਿਤ ਸੰਸਕਾਰ ੧੬੯੯ ਈ. ਵਿਚ ਹੋਇਆ। ਇਸ ਦਾ ਇਹ ਭਾਵ ਵੀ ਸੰਭਵ ਹੈ ਕਿ ਉਸ ਸਮੇਂ ਤਕ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੁਨਰ ਰਚਨ ਕਰ ਲਿਆ ਹੋਇਆ ਸੀ। ਇਹ ਮਹਾਨ ਕਾਰਜ 'ਦਮਦਮਾ ਸਾਹਿਬ' (ਸ੍ਰੀ ਅਨੰਦਪੁਰ ਸਾਹਿਬ, ਕੇਸ ਗੜ੍ਹ ਦੇ ਨਜ਼ਦੀਕ ਹੀ) ਵਿਖੇ ਸੰਪੂਰਣ ਕੀਤਾ। ਭਾਈ ਮਨੀ ਸਿੰਘ ਜੀ ਲਿਖਾਰੀ ਸਨ)। ੭ ਤਲਵਾਰ, ਖੰਜਰ। ੮ ਸੰਭਾਲ ਕੇ। ੯ ਅੰਮ੍ਰਿਤ। ੧੦ ਇਸਲਾਮੀ ਮਤ ਅਨੁਸਾਰ ਜ਼ਿਬਹ ਕੀਤਾ, ਜਿਸ ਉਪਰ ਬਿਸਮਿੱਲਾ ਆਦਿ ਪੜ੍ਹਿਆ ਹੁੰਦਾ ਹੈ, ਹਲਾਲ ਗੋਸ਼ਤ। ੧੧ ਵਡਿਆਂ ਵਡੇਰਿਆਂ ਦੇ ਕੰਮ-ਕਾਜ, ਪਿਤਾ ਪੁਰਖੀ ਕਾਰ-ਵਿਹਾਰ, ਧਰਮ ਕਰਮ। ੧੨ ਛੋਡਣ, ਛੱਡ ਦਿਓ। ੧੩ ਪੜੈਂ, ਪੈਣ। ੧੪ ਦੰਡ, ਸਜ਼ਾ (ਪੰਥ ਵੱਲੋਂ ਲਾਈ ਗਈ ਸਜ਼ਾ)। ੧੫ ਫਿਰ (ਜਿਹੜੀ ਵਿਧੀ ਨਾਲ ਗੁਰੂ ਜੀ ਨੇ ਪਹਿਲਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦੀ ਵਿਧੀ ਕੀਤੀ ਸੀ, ਓਹੀ ਫੇਰ ਆਪਣੇ ਲਈ ਕੀਤੀ)।*

ਚੌਪਈ॥

ਵਹੀ ਵਰਤਾਰੋ ਭੁਜੰਗਨ ਵਰਤਾਯੋ। ਆਪੇ ਗੁਰ ਚੇਲਾ ਕਹਿਵਾਯੋ।
ਯਹੀ ਆਦ[੧] ਹੁਤ ਆਯੋ ਵਰਤਾਰਾ[੨]। ਜਿਮ ਨਾਨਕ ਗੁਰ ਅੰਗਦ ਧਾਰਾ[੩]॥੨੧॥
ਪੀਯੋ ਪਾਹੁਲ ਗੁਰ ਬਚਨ ਨਿਵਾਰੀ[੪]। ਭਯੋ ਖਾਲਸੋ ਵਡ ਕਲ ਧਾਰੀ।
[੫]ਸਾਲ ਬਾਵਨ ਪਰ ਸੱਤ੍ਰੈ ਸਈ। ਬੁਧਵਾਰ ਬਸਾਖੈ ਪੰਥ ਉਤਪਤਿ[੬] ਭਈ॥੨੨॥

## ਖਾਲਸਾ ਪੰਥ ਪਸਰਨ[੭] ਕੀ ਸਾਖੀ

### ('ਇਮ ਖਾਲਸੈ ਪੰਥ ਭਯੋ ਉਤਪੰਨ'...)

ਦੋਹਰਾ॥

ਉਸੀ ਦਿਵਸ ਤੈ ਖਾਲਸੇ ਲਗਜੋ ਪਸਾਰੋ ਹੋਨ।
ਪੰਜ ਪਚਾਸਨ ਸੈਂਕੜਨ, ਰਲ ਨਿਤ ਸਿੰਘ ਖਲੋਨ॥੧॥

ਚੌਪਈ॥

ਯੌ ਸਤਿਗੁਰ ਕੰਮ ਸਭ ਖਾਲਸੈ ਦੀਯੋ। ਮੁਖਤਜਾਰ ਖਾਲਸਾ ਸਭ ਥਾਂ ਕੀਯੋ।
ਦੱਖਣ ਪੂਰਬ ਉੱਤਰ ਵਾਇ[੮]। ਪੱਛਮ ਮਧ ਭੀ [੯]ਦਏ ਘਲਾਇ॥੨॥

ਦੋਹਰਾ॥

ਅੰਮ੍ਰਿਤਸਰ ਪਟਣੈ ਵਿਖੈ ਜਹਿਂ ਜਹਿਂ ਗੁਰ ਨਿਜ ਠੌਰ[੧੦]।
ਭੁਜੰਗੀ ਭੇਜੇ ਮੁਖਤਜਾਰ ਕਰ, ਦਿਲਾਸਨ ਸਜੋਂ[੧੧] [੧੨]ਕਰ ਗੌਰ॥੩॥

ਚੌਪਈ॥

ਦਈ ਪ੍ਰਵਾਨਗੀ ਸਭ ਗੁਰ ਠੌਰ। ਖੰਡੈ ਪਾਹੁਲ ਮਿਲੈ [੧੩]ਖੁਦ ਤੌਰ।
'ਜਹਿਂ ਜਹਿਂ ਪੰਜ ਭੁਜੰਗੀ ਹੋਇਂ। ਗੁਰਦੁਆਰੈ ਤੁਲ[੧੪] ਮੰਨ ਲਯੋ ਸੋਇ॥੪॥
ਪੰਜ ਭੁਜੰਗੀ ਜਹਿਂ ਇਕੱਤ੍ਰ ਹੋਇਂ। ਬੇਸ਼ਕ ਪਾਹੁਲ ਕਰ ਪਜਾਵੈਂ ਸੋਇ।
ਪੰਜ ਭੁਜੰਗੀਅਨ ਤੇ ਅਰਦਾਸ ਕਰਾਓ। ਜੋ ਮਾਂਗੋ ਸੋਈ ਫਲ ਪਾਓ॥੫॥

*੧ ਸ਼ੁਰੂ ਤੋਂ ਹੀ। ੨ ਮਰਯਾਦਾ। ੩ ਧਾਰਿਆ (ਗੁਰੂ ਧਾਰਨ ਕੀਤਾ)। ੪ ਝੁਕਾਇਆ (ਗੁਰੂ ਬਚਨਾਂ ਅੱਗੇ ਸੀਸ ਝੁਕਾਇਆ)। (ii) ਗੁਰੂ ਬਚਨਾਂ ਸਦਕਾ ਆਪਣਾ ਦੁੱਖ ਦੂਰ ਕੀਤਾ, ਪਿਛਲੇ ਕਰਮ ਮਿਟਾ ਲਏ। ੫ ਸੰਮਤ ੧੭੫੨। ਕਵੀ ਜੀ ਨੇ ਅੰਮ੍ਰਿਤ ਸੰਸਕਾਰ ਦਾ ਸਾਲ ੧੭੫੨ (੧੬੯੫ ਈ.) ਦਿੱਤਾ ਹੈ, ਪ੍ਰਮਾਣਿਕ ਸਾਲ ਸੰਮਤ ੧੭੫੬ (੧੬੯੯ ਈ.) ਮੰਨਿਆ ਗਿਆ ਹੈ। ੬ ਉਤਪਤੀ, ਜਨਮ, ਪੈਦਾਇਸ਼। ੭ ਵਧਣ ਫੁੱਲਣ, ਫੈਲਣ। ੮ ਦਿਸ਼ਾ, ਤਰਫ਼, ਵੱਲ। ੯ ਘਾਲ ਦਿੱਤੇ, ਭੇਜ ਦਿੱਤੇ। ੧੦ ਠਿਕਾਣੇ, ਜਗ੍ਹਾ। ੧੧ ਨਾਲ। ੧੨ ਵਿਸ਼ੇਸ਼ ਧਿਆਨ ਨਾਲ, ਮੇਹਰ ਦੀ ਨਜ਼ਰ ਕਰ ਕੇ। ੧੩ ਆਪਣੇ ਆਪ, ਆਪਣੀ ਵਿਧੀ ਅਨੁਸਾਰ। ੧੪ ਸਮਾਨ, ਵਰਗਾ, ਬਰਾਬਰ।*

ਗੁਰਦ੍ਵਾਰਨ ਚੜ੍ਹਾਵੈ ਸਿੰਘ ਹੀ ਖਾਹਿੰ। ਜੇ ਬਚ ਰਹੈ ਤਉ [1]'ਮੈਂ ਪਹੁੰਚਾਇੰ।'
ਦਏ ਚਿੱਠੇ ਵਲ ਸੰਗਤ ਘੱਲ। 'ਖੰਡੈ ਪਾਹੁਲ ਲਓ ਆਇ ਚੱਲ॥੬॥
ਖੰਡੈ ਪਾਹੁਲ ਪੀ ਹੋਵੋ ਤੇਜਧਾਰੀ[2]। ਲਓ ਤੁਰਕਨ ਕੋ ਅਬ ਤੁਮ ਮਾਰੀ।
ਖੰਡੈ ਪਾਹੁਲ ਮੈਂ ਭਈ ਅਬ ਕਲਾ। ਤੁਰਕ ਜਾਉਗ[3] ਨੱਠ, ਪੰਥ ਅਟਲਾ[4]॥੭॥

ਦੋਹਰਾ॥

ਸਤਿਗੁਰ ਕੀਨੇ ਬਚਨ ਜੋ, ਸੋ ਲਏ ਮਝੈਲਨ[5] ਮੰਨ।
ਔਰਨ[6] ਭੀ ਜਿਨ[7] ਕਿਨ ਮੰਨੇ, ਭਏ ਭਾਗ ਉਨ ਧੰਨ॥੮॥

ਚੌਪਈ॥

ਇਮ ਖਾਲਸੇ ਪੰਥ ਭਯੋ ਉਤਪੰਨ[8]। ਦੇਖ ਸਤਿਗੁਰ ਬਹੁ ਹੋਇ ਪ੍ਰਸੰਨ।
ਸਤਿਗੁਰ ਖਾਲਸੈ ਸ਼ਸਤ੍ਰ ਫੜਾਵੈਂ। [9]ਭਾਂਤੈ ਭਾਂਤ ਪੁਸ਼ਾਕ ਪਹਿਰਾਵੈਂ[10]॥੯॥
ਮਧ ਸਤਿਗੁਰ ਬਹੈਂ ਮੰਜੀ ਡਹਾਇ। ਚੁਫੇਰੇ ਖੜੈਂ ਸਿੰਘ ਸ਼ਸਤ੍ਰ ਲਗਾਇ।
[11]ਜਿਮ ਗੋਪਨ ਮਧ ਕਾਨ੍ਹ ਬਿਰਾਜੈ। ਤਿਮ ਸਤਿਗੁਰ ਸਿੰਘਨ ਮਧ ਛਾਜੈ[12]॥੧੦॥
ਕਵੈਦ[13] ਕਰਾਵੈਂ ਸਿੰਘਨ ਦੁੜਾਇ। ਕਿਤੈ ਚੁਫੇਰ ਦੇਖੈਂ ਖੜਵਾਇ।
ਕਿਸੈ ਬਹਾਲੈਂ, ਦੇਇੰ ਉਠਾਇ। ਕਿਸੈ ਉਠਾਵੈਂ ਕਿਸ ਦੇਇੰ ਨਸਾਇ॥੧੧॥
ਕਿਸੈ ਫੜਾਵੈਂ ਮੋਟੇ ਸੋਟੇ। ਕਰੈਂ ਕੁਵਾਇਦ ਦੁਇ ਦੁਇ ਜੋਟੇ[14]।
[15]ਵਾਹਣ ਮਧ ਸਤਿਗੁਰ ਜਾ ਖੜੈਂ। ਚਕ ਚਕ ਢੀਮਨ[16] ਸੋਂ ਸਿੰਘ ਲੜੈਂ॥੧੨॥

ਦੋਹਰਾ॥

ਸੌਂਚੀ[17] ਖੇਡਹਿੰ ਸਿੰਘ ਜਿਮ ਜੜੈਂ[18] ਅੜੈਂ[19] ਸੁ ਘੁਲਾਹਿੰ[20]।
ਸਤਿਗੁਰ ਦੇਖ ਖੁਸ਼ੀਆਂ ਕਰੈਂ, ਦੇ ਮੁਲਕ ਜਗੀਰੈਂ ਲਾਇ॥੧੩॥

ਚੌਪਈ॥

ਸਤਿਗੁਰ ਕਹਯੋ : 'ਮੁਖੋਂ ਮੰਗਹੁ ਜਗੀਰਾਂ। ਮਿਲਗ[21] ਮੁਲਕ ਤੁਮੋਕ ਸੋਊ ਬੀਰਾਂ[22]।
ਜਹਿੰ ਜਹਿੰ ਤੁਮਰੋ ਮਨ ਪਤੀਆਇ[23]। ਸੋਊ ਸੋਊ ਤੁਮ ਦੈਯਗੁ ਲਾਇ'॥੧੪॥

---

*੧ ਮੈਨੂੰ ਪਹੁੰਚਾ ਦੇਣ। ੨ ਸ਼ਕਤੀਸ਼ਾਲੀ। ੩ ਜਾਏਗਾ। ੪ ਅਟੱਲ, ਸਦੀਵੀ। ੫ ਮਝੈਲਾਂ ਨੇ, ਮਾਝੇ ਦੇ ਸਿੱਖਾਂ ਨੇ। ੬ ਹੋਰਨਾਂ ਨੇ, ਦੂਜਿਆਂ ਨੇ। ੭ ਜਿਨ੍ਹਾਂ ਵੀ। ੮ ਪੈਦਾ ਹੋਇਆ। ੯ ਭਾਂਤ-ਭਾਂਤ ਦੀ, ਕਈ ਪ੍ਰਕਾਰ ਦੀ, ਵੰਨ-ਸੁਵੰਨੀ। ੧੦ ਪਹਿਨਾਉਂਦੇ। ੧੧ ਜਿਸ ਤਰ੍ਹਾਂ ਗੋਪੀਆਂ ਵਿਚ ਕ੍ਰਿਸ਼ਨ ਜੀ ਬੈਠਦੇ। ੧੨ ਸਜਦੇ, ਛਵਿ (ਸੋਭਾ) ਸਹਿਤ ਬੈਠਦੇ। ੧੩ ਕਵਾਇਦ, ਕਸਰਤ, ਵੈਯਾਮ। ੧੪ ਜੁੱਟਾਂ (ਵਿਚ), ਦੋ ਦੋ ਦੇ ਜੁੱਟ। ੧੫ ਵਾਹੇ ਹੋਏ ਖੇਤ ਵਿਚ। ੧੬ ਢੀਮਾਂ। ੧੭ ਕਬੱਡੀ ਵਰਗੀ ਇਕ ਪੇਂਡੂ ਖੇਡ। ੧੮ ਹੱਥ ਮਾਰਦੇ (ਇਕ ਧਿਰ ਵਾਲਾ ਤਿੰਨ ਵਾਰ ਵਿਰੋਧੀ ਧਿਰ ਦੇ ਕਿਸੇ ਖਿਡਾਰੀ ਨੂੰ ਛਾਤੀ ਤੇ ਤਿੰਨ ਤਲੀਆਂ ਮਾਰ ਕੇ ਨੱਸ ਆਉਂਦਾ ਹੈ)। ੧੯ ਅੜਦੇ। ੨੦ ਘੁਲਦੇ, ਘੋਲ ਕਰਦੇ। ੨੧ ਮਿਲਣਗੇ। ੨੨ ਬੀੜਾਂ, ਜੰਗਲ, ਚਰਾਂਦਾਂ। ੨੩ ਤਸੱਲੀ ਕਰੇ, ਰੀਝੇ।*

ਸੁਨਤ ਬਚਨ [੧]ਗਿਰ ਨੇਰੈ ਪਏ। ਚਹੈਂ ਪੰਜਾਬ ਅਬ ਹਮ ਮਲ ਲਏ।
ਸਤਿਗੁਰ ਕਹਜੋ : 'ਮੰਗੋ ਦੇਸ ਭਲ[੨] ਦੱਖਣ। ਮੰਗੋ ਪਹਾੜ ਔ ਪੂਰਬ ਪੱਛਮ'॥੧੫॥
ਸਿੰਘ ਕਹੈਂ : ਹਮ ਦੂਰ ਕਿਮ ਜਾਵੈਂ। ਮੱਧ ਪੰਜਾਬਹ ਰਾਜ ਕਮਾਵੈਂ।
ਮੁੜ ਮੁੜ ਸਿੰਘ ਬਹੁ ਮੰਗੈਂ ਪੰਜਾਬ। ਆਪਸ ਮੈਂ ਲੜ ਹੋਣ ਖਰਾਬ॥੧੬॥
ਸਤਿਗੁਰ ਕਹੈਂ : ਮੰਗੋ ਜਗੀਰ ਘਨੇਰੀ[੩]। ਜਿਤਨੀ ਚਾਹੋ ਸੋਊ ਲੇਹੁ ਘੇਰੀ।'
ਸਿੰਘ ਸ਼ਰੀਕੇ ਮੈਂ ਬਹੁ ਪਚੈਂ[੪]। ਕਹੈਂ : 'ਲਵੈਂ ਬਦਲੇ ਹਮ ਸਚੈਂ॥੧੭॥
ਅਪਨੇ ਅਪਨੇ ਘਰ ਕੇ ਨੇਰੇ[੫]। ਚਹੈਂ ਮੁਲਕ ਹਮ ਸੋ ਲੇਂ ਘੇਰੇ।'
ਹੁਤੇ ਗਰੀਬਨ ਕੇ ਵਹੁ ਜਾਏਂ[੬]। ਯਾਂ ਤੇ ਕਰਨ ਨ [੭]ਲੰਬੀ ਦਾਏ॥੧੮॥

ਦੋਹਰਾ॥

ਸ਼ਰੀਕ ਸ਼ਰੀਕੀ ਢਿਗ[੮] ਢਿਗੈ, ਮੰਗੈਂ ਪੰਜਾਬਹ ਪਾਸ।
ਸਤਿਗੁਰ ਦੇਇੰ ਵਿਲਾਯਤਾਂ[੯], ਵਹਿ ਕਰੈਂ ਨ ਉਨ ਕੀ ਖਾਹਸ਼॥੧੯॥

ਚੌਪਈ॥

ਸ੍ਰੀ ਸਤਿਗੁਰ ਉਨ ਕੋ ਕਹਿ ਦਯੋ। 'ਤੁਮ ਝਗੜ ਝਗੜ ਪੰਜਾਬ ਰਹਜੋ'।
ਤੈ ਜੈ ਸਿੰਘ ਗੈਲੋਂ[੧੦] ਭਯੋ ਆਈ। ਤਿਸ ਕੋ ਔਰ ਵਲਾਇਤ ਬਤਾਈ॥੨੦॥

ਦੋਹਰਾ॥

'ਗੁਰਬਿਲਾਸ'[੧੧] ਮਧ ਬਹੁ ਲਿਖੀ, ਸੋ ਹਮ ਸੂਚ[੧੨] ਲਿਖਾਇ।
ਜੋ ਸੂਚੀ ਸੀ ਸੁਖ ਸਿੰਘੈ ਸੋ ਮੈਂ ਕਹੂੰ ਪ੍ਰਗਟਾਇ॥੨੧॥

ਚੌਪਈ॥

ਜਿਸ ਕਉ ਹੁਇ ਸਭ ਸੁਨਨੈ ਲੋਰ[੧੩]। ਸੋ ਲੇਵੈਂ 'ਗੁਰਬਿਲਾਸਹਿ' ਟੋਰ[੧੪]।
ਜਿਮ ਜਿਮ ਪਹਾੜੀਅਨ ਕਰੀ ਲੜਾਈ। ਤਿਮ ਸਿਰ ਉਨੈਂ ਬੁਰਜਾਈ ਆਈ॥੨੨॥
'ਗੁਰਬਿਲਾਸ' ਮਧ ਉਨ ਬਹੁ ਕਹੀ। ਸੋਇ ਕਹੂੰ ਮੈਂ ਜੁ ਉਸ ਤੈ ਰਹੀ।
ਹੈ ਯਹ ਕਥਾ ਬਡ [੧੫]ਅਪਰ ਅਪਾਰ। ਕਬ ਹਮ ਪਾਇ ਸਕੈਂ ਹੈਂ ਪਾਰ[੧੬]॥੨੩॥
ਸੋਇ ਵਧਾਇ ਕਹੈਂ ਹਮ ਕਥਾ। ਅਬ ਬੁਧ ਹਮਰੀ ਆਵੈ ਜਥਾ[੧੭]।
ਸੋ ਅਬ ਕਥਾ ਸਿੰਘਨ ਪਰ ਆਈ। ਸੁਨੋ ਪਿਆਰੇ ਗੁਰਮੁਖ ਭਾਈ॥੨੪॥

---

*੧ ਡਿੱਗ ਪਏ ਨੇੜੇ ਹੀ (ਪੰਜਾਬ ਨੇੜੇ ਸੀ, ਉਸੇ 'ਤੇ ਮਨ ਕਰ ਆਇਆ)। ੨ ਚੰਗਾ, ਭਲਾ, ਸੁੰਦਰ। ੩ ਬਹੁਤੀ। ੪ ਫਸੇ ਹੋਏ। ੫ ਨੇੜੇ। ੬ ਜੰਮੇ ਹੋਏ, ਗਰੀਬ ਘਰਾਂ ਦੇ ਪੁੱਤਰ। ੭ ਲੰਮਾ ਦਾਈਆ (ਨਾ ਕਰਦੇ)।੮ ਨੇੜੇ, ਕੋਲ-ਕੋਲ। ੯ ਮੁਲਕ। ੧੦ ਪਿੱਛੋਂ। ੧੧ 'ਗੁਰਬਿਲਾਸ' (ਵਿਲਾਸ) ਦਸਮ ਪਾਤਸ਼ਾਹ, ਕ੍ਰਿਤ ਭਾਈ ਸੁੱਖਾ ਸਿੰਘ ਜੋ ਸ੍ਰੀ ਕੇਸਗੜ੍ਹ (ਅਨੰਦਪੁਰ) ਦੇ ਗਜਾਨੀ ਸਨ। ਇਹ ਗ੍ਰੰਥ ਸੰਮਤ ੧੮੫੪ (੧੭੯੭ ਈ.) ਵਿਚ ਤਿਆਰ ਹੋਇਆ, ਇਸ ਦੇ ੩੦ ਅਧਿਆਇ ਹਨ। ੧੨ ਸੰਕੋਚ ਨਾਲ। ੧੩ ਲੋੜ, ਜ਼ਰੂਰਤ। ੧੪ ਟੋਲ, ਭਾਲ, ਲੱਭ ਲਵੇ। ੧੫ ਅਤਿ ਵਚਿਤ੍ਰ, ਅਤਿ ਲੰਮੀ। ੧੬ ਅੰਤ। ੧੭ ਯਥਾ-ਸ਼ਕਤਿ।*

ਦੋਹਰਾ॥

ਤੌ ਸਤਿਗੁਰ ਆਗਜਾ ਦਈ, ਮਝੈਲਨ ਕੋ ਸਮਝਾਇ।
ਪ੍ਰਿਥਮ ਵਧਾਯੋ ਖਾਲਸੇ ਫਿਰ ਦਈਓ ਦੰਗੋ ਮਚਾਇ[੧]॥੨੫॥

## [੨]ਨਿਹੰਗ ਸਿੰਘ

ਚੌਪਈ॥

ਪ੍ਰਿਥਮ ਭੁਜੰਗੀ[੩] ਵਲ ਮਾਝੈ ਘਲਾਏ। ਦੈ ਦੈ ਪਾਹੁਲ [੪]ਗੁਰ ਚੱਕ ਬਹਾਏ।
ਯੌਂ ਭੁਜੰਗ ਨਿਹੰਗਨ ਕੌ ਪੰਥ ਬਹੁ ਭਯੋ। ਹੱਥ ਸੋਟੈਂ ਗਲ ਖੰਡੇ ਪਯੋ॥੨੬॥
ਕਈ ਫਿਰੈਂ ਕਈ ਰਹੈਂ ਗੁਰਦ੍ਵਾਰੇ। ਕਿਨ ਧ੍ਰਮਸਾਲਾਂ ਕਿਨ ਬੁੰਗੇ[੫] ਉਸਾਰੇ।
ਭੁਜੰਗੀਅਨ ਨਿਉਤੇਂ[੬] ਭੁਜੰਗੀ ਖੁਲਾਹਿਂ। [੭]ਔਰਨ ਸੌਂ ਨਹਿਂ ਮੇਲ ਮਿਲਾਹਿਂ॥੨੭॥
ਜੋ ਕਿਸੇ ਭੁਜੰਗੀ ਹੁਇ ਲੋੜ ਜ਼ਰੂਰ। ਦੇਖ ਸਿੰਘਨ ਘਰ ਸੋ ਲਏ ਘੂਰ[੮]।
ਇਤਨੀ ਕੁ ਬਸਤ ਸੋ ਲਏ ਉਠਾਇ। ਘਿਉ ਆਟਾ ਲੂਣ ਜੋ ਲਏ ਖਾਇ॥੨੮॥
ਮੁਖੋਂ ਉਚਾਰੇ : 'ਆਏ ਨਿਹੰਗ। ਖੋਲ੍ਹ ਸਿੱਖਨੀ! ਬੂਹੇ ਨਿਸੰਗ[੯]।'
ਹੋਇ ਸਿੱਖਨੀ ਮੰਨੈ ਸੁ ਬਾਤ। ਹਾਜਰ ਕਰ ਦੈ ਵਹੁ [੧੦]ਜਿਤਕੁ ਚਹਾਤ॥੨੯॥

ਦੋਹਰਾ॥

ਇਮ ਹੀ ਸਿੱਖ ਨਿਤ ਜਾ ਖੜੈਂ ਸਿੰਘਨ ਘਰ ਪੁਛ ਟੋਲ।
ਦੌੜ ਦੌੜ ਸਿੱਖਨੀ ਦਿਵੈਂ ਸਿੰਘਨ ਕੋ ਕਰ ਬੋਲ॥੩੦॥

---

*੧ ਜੰਗ, ਜੁੱਧ ਸ਼ੁਰੂ ਕਰ ਦਿੱਤਾ। ੨ ਫ਼ਾਰਸੀ ਵਿਚ 'ਨਿਹੰਗ' ਦੇ ਅਰਥ ਹਨ : ਮਗਰਮੱਛ, ਖੜਗ, ਤਲਵਾਰਧਾਰੀ ਸਿੰਘਾਂ ਦਾ ਇਕ ਫਿਰਕਾ, ਜੋ ਸੀਸ ਪੁਰ ਫਰਹਰੇ ਵਾਲਾ ਉੱਚਾ ਦੁਮਾਲਾ, ਚਕ੍ਰ, ਤੋੜਾ, ਖੰਡਾ, ਕ੍ਰਿਪਾਨ, ਗਜਗਾਹ ਆਦਿ ਸ਼ਸਤ੍ਰ ਅਰ ਨੀਲਾ ਬਾਣਾ ਪਹਿਨਦਾ ਹੈ ਅਤੇ ਸ਼ਹੀਦੀ ਲਈ ਹਰ ਵੇਲੇ ਤਿਆਰ ਰਹਿੰਦਾ ਹੈ। ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਇਸ ਦੇ ਮੋਢੀ ਮੰਨੇ ਗਏ ਹਨ। ਇਨ੍ਹਾਂ ਨੂੰ ਗੁਰੂ ਕਲਗੀਆਂ ਵਾਲੇ ਦੀਆਂ ਲਾਡਲੀਆਂ ਫੌਜਾਂ ਵੀ ਕਹਿੰਦੇ ਹਨ। ਇਹ ਬਹੁਤ ਉਚੇ ਆਚਰਣ ਦੇ ਮਾਲਕ ਹੁੰਦੇ ਹਨ। ੩ ਭੌਜੰਗ, ਸੱਪ ਦਾ, ਖੰਡੇ ਦਾ ਅੰਮ੍ਰਿਤਧਾਰੀ ਸਿੰਘ ਦਾ ਪੁੱਤਰ, ਇਹ ਸ਼ਬਦ ਸਭ ਤੋਂ ਪਹਿਲਾਂ ਸਾਹਿਬਜ਼ਾਦਿਆਂ ਲਈ ਵਰਤਿਆ ਗਿਆ। ੪ ਚੱਕ ਗੁਰੂ, ਚੱਕ ਰਾਮਦਾਸ, ਸ੍ਰੀ ਅੰਮ੍ਰਿਤਸਰ ਦਾ ਮੁੱਢਲਾ ਨਾਮ ਹੈ। ੫ ਬੁਨ+ਗਾਹ (ਫ਼ਾ): ਰਹਿਣ ਦੀ ਥਾਂ, ਉਹ ਥਾਂ ਜਿਥੇ ਰੁਪਯਾ ਆਦਿ ਸਾਮਾਨ ਰੱਖਿਆ ਜਾਵੇ। ੬ ਸੱਦੇ (ਭੁਜੰਗੀ ਹੀ ਭੁਜੰਗੀਆਂ ਨੂੰ ਸੱਦੇ ਦੇ ਕੇ ਪ੍ਰਸ਼ਾਦਿ ਛਕਾਉਂਦੇ)। ੭ ਦੂਜਿਆਂ ਨਾਲ। ੮ ਕ੍ਰੋਧ ਦ੍ਰਿਸ਼ਟੀ ਨਾਲ ਵੇਖਦਾ, ਤਾੜਦਾ। ੯ ਬਿਨਾਂ ਕਿਸੇ ਡਰ, ਸੰਗ ਦੇ (ਨਿਹੰਗਾਂ ਦੇ ਉੱਚੇ ਆਚਰਨ ਵੱਲ ਸੰਕੇਤ ਹੈ)। ੧੦ ਜਿੰਨੀ-ਕੁ ਚਾਹੁੰਦਾ।*

ਚੌਪਈ॥

ਬਹੁਤ ਪੰਥ ਕਾ ਵਾਧਾ ਭਯੋ। ਬਹੁਤ ਖਰਚ ਤਬ ਉਨ ਕੋ ਚਹਜੋ[੧]।
ਜੋ ਸਿੰਘਨ ਗ੍ਰੀਬਨ ਹੁਇ ਘਰ ਨਾਹੀ। ਸੋ ਔਰਨ ਲੇਂ ਘਰੋਂ ਉਠਾਹੀਂ[੨]॥੩੧॥
ਖਾਣੇ ਬਸਤ੍ਰ ਸੁ ਲਏਂ ਉਠਾਇ। ਚਾਂਦੀ ਸੋਨੇ ਦੇਇੰ ਹਟਾਇ[੩]।
[੪]ਲਾਂਭ ਛਾਂਭ ਜਬ ਘੂਰਨ ਡਹੇ। ਬਹੁਤ ਥਾਇ ਇਮ ਦੰਗੇ ਭਏ॥੩੨॥
ਬਹੁਤ ਹੁਤੇ ਤਬ ਲੋਕ ਸੁਲਤਾਨੀ[੫]। ਰਖਤ ਸਿੰਘਨ ਸੋਂ ਬਹੁ ਦੰਗਖਾਨੀ[੬]।
ਉਨ ਮਧ ਹੁਤੋ ਸਿੰਘ ਘਰ ਕੋਈ। ਚਾਹੈਂ ਸਿੰਘਨ ਕੋ ਕੱਢਜੇ ਸੋਈ॥੩੩॥
'ਤੁਮ ਖਾਤਰ ਹਮ ਘਰ ਸਿੰਘ ਆਵੈਂ। ਇਮ ਕਰ ਹਮ ਕੋ [੭]ਬਹੁ ਸੰਤਾਵੈਂ।'
ਸੁਲਤਾਨੀਯਨ ਸਿੰਘਨ ਬੈਰ ਵਧ ਗਯੋ। ਸਿੰਘਨ ਸੁਲਤਾਨੀਯਨ ਦੰਗਾ[੮] ਭਯੋ॥੩੪॥

ਦੋਹਰਾ॥

ਗੁਰ ਸਿੰਘਨ ਘਰ ਥੀ ਕਮੀ ਔ ਸੁਲਤਾਨੀਯਨ ਢੇਰ[੯]।
ਵੜਨ ਨ ਦੇਵੈਂ ਖਾਲਸੈ, ਕਿਤ ਵੜੈਂ [੧੦]ਅਵੇਰ ਸਵੇਰ॥੩੫॥

ਚੌਪਈ॥

ਥੋੜਨ ਸਿੰਘਨ ਵੜਨ ਨ ਦੇਇੰ। ਤੌ ਉਨ ਕੋ ਸਿੰਘ ਬਾਹਰ ਘਲੇਇੰ[੧੧]।
ਜਬ ਬਡ ਜਥਾ ਭੁਜੰਗੀਯਨ ਕੀਯੋ। [੧੨]ਦਸ ਬੀਸਨ ਰਲ ਡੇਰਾ ਥੀਯੋ॥੩੬॥
ਜਾਇ ਡੇਰਾ [੧੩]ਢਿਗ ਗ੍ਰਾਮੀ ਲਾਵੈਂ। ਜੋ ਉਨ ਕੋ ਕੋਈ ਘਨਾ ਸਤਾਵੈ।
ਦੇਵੈਂ ਨਹੀਂ ਤਿਸ ਬਹੁ ਸੰਤਾਹਿੰ। ਖੂਹਨ ਖੇਤ੍ਰ ਉਜਾੜ ਸੁ ਜਾਹਿੰ॥੩੭॥
ਇਸੀ ਤੌਰ[੧੪] ਖਾਲਸੈ ਫੜ ਲਈ। ਕਈ ਕੁ ਦਿਨ ਇਮ ਗੁਜਰੇ ਭਈ।
ਔਰ ਪੰਥ ਬਹੁ ਬਾਧੈ[੧੫] ਭਏ। ਸਿੰਘਨ ਲੈਨ ਨਜਰਾਨੇ ਠਏ[੧੬]॥੩੮॥
ਦਿਨੋ ਦਿਨੈ ਪੰਥ ਬਧਤੋ ਜਾਇ। ਖਾਣ ਪਹਰਨ ਕੀ ਥੁੜ ਭਈ ਆਇ।
ਤੌ ਪੰਥ ਨੈ ਇਮ [੧੭]ਮਤੋ ਮਤਾਯੋ। ਚਹੀਯੈ ਪਿੰਡਨ ਪਰ [੧੮]ਨਜ਼ਰਾਨੋ ਲਾਯੋ॥੩੯॥

---

*੧ ਚਾਹੀਦਾ ਹੁੰਦਾ। ੨ ਚੁੱਕ ਲੈਂਦੇ (ਦੂਜਿਆਂ ਦੇ ਘਰਾਂ ਤੋਂ ਲੈ ਲੈਂਦੇ)। ੩ ਪਰਾਂ ਰੱਖਦੇ। ੪ ਆਲੇ-ਦੁਆਲੇ। ੫ ਸੁਲਤਾਨ (ਸਖੀ ਸਰਵਰ) ਦਾ ਉਪਾਸ਼ਕ, ਸੁਲਤਾਨੀਏ ਹਿੰਦੂ ਭੀ ਝਟਕੇ ਦਾ ਮਾਸ ਅਤੇ ਸੂਰ ਖਾਣਾ ਪਾਪ ਸਮਝਦੇ ਹਨ, ਇਹ ਸਿੰਘਾਂ ਦੇ ਕੱਟੜ ਵੈਰੀ ਸਨ। ੬ ਖ਼ਾਨਾ ਦੰਗੀ=ਖ਼ਾਨਾ ਜੰਗੀ, ਘਰੋਗੀ ਲੜਾਈ-ਭਿੜਾਈ। ੭ ਬਹੁਤ ਤੰਗ ਕਰਦੇ, ਸਤਾਂਦੇ। ੮ ਦੰਗਾ, ਫਸਾਦ, ਲੜਾਈ। ੯ ਕਾਫ਼ੀ ਦੌਲਤ, ਧਨ ਮਾਲ। ੧੦ ਅੰਨ੍ਹੇਰੇ ਸਵੇਰੇ, ਵੇਲੇ ਕੁਵੇਲੇ। ੧੧ ਭੇਜ ਦਿੰਦੇ, ਘੱਲ ਦਿੰਦੇ। ੧੨ ਦਸ ਵੀਹ ਸਿੰਘਾਂ ਦਾ ਜਥਾ 'ਡੇਰਾ' ਬਣ ਜਾਂਦਾ। ੧੩ ਪਿੰਡ ਦੇ ਨੇੜੇ। ੧੪ ਦਸਤੂਰ, ਨਿਤਾਪ੍ਰਤਿ ਦੀ ਕਾਰ। ੧੫ ਵਾਧਾ, ਉੱਨਤੀ। ੧੬ ਧਾਰ ਲਿਆ, ਨਿਸਚੈ ਕਰ ਲਿਆ। ੧੭ ਮਤਾ ਪਕਾਇਆ, ਸਲਾਹ ਕੀਤੀ, ਫ਼ੈਸਲਾ ਕੀਤਾ। ੧੮ ਨਜ਼ਰਾਨੇ ਲਾ ਦੇਈਏ (ਕਿ ਪਿੰਡ ਵਾਲੇ ਖਾਲਸੇ ਨੂੰ ਭੇਟਾ ਆਣ ਕੇ ਦੇਣ)।*

## ਸਿੰਘਾਂ ਦਾ ਤੇ ਤੁਰਕਾਂ ਦਾ ਵੈਰ

ਦੋਹਰਾ॥

ਲੋਕ ਨਜ਼ਰਾਨੋ ਨਹਿੰ ਦੇਹੈਂ, ਸਿੰਘ ਲੇਵੈਂ [1]ਦੰਗੋ ਮਚਾਇ।
ਤੁਰਕਨ ਢਿਗ ਤਿਨ ਜਾਇ ਕੈ, ਦਈ ਫ਼ਰਜਾਦ ਸੁਨਾਇ॥੪੦॥

ਚੌਪਈ॥

ਤੌ ਚੜ੍ਹ ਫੌਜ ਤੁਰਕਨ ਕੀ ਆਈ। ਉਨ ਸਿੰਘਨ ਬਹੁ ਲਯੋ ਫੜਾਈ।
ਫੜ ਫੜ ਦੀਨ[2] ਲਹੌਰ ਘਲਾਇ। ਤੁਰਕ ਨਵਾਬ ਸੁ ਦਏ ਮਰਵਾਇ॥੪੧॥
ਐਸੀ ਬਾਤ ਸਿੰਘਨ ਸੰਗ ਭਈ। ਸਿੰਘਨ ਭੀ ਦਯੋ ਰੌਲੋ ਮਚਵਈ।
ਥੋੜਨ ਕੋ ਸਿੰਘ ਭੀ ਲੈਂ ਮਾਰੀ। ਬਹੁਤਨ ਦੇਖ ਸਿੰਘ ਰਲ ਜਾਇੰ ਝਾੜੀ॥੪੨॥
ਸਿੰਘਨ ਤੁਰਕਨ ਬਧ ਗਇਓ ਵਾਦ[3]। ਕਬ ਸਿੰਘਨ ਤੁਰਕਨ ਬਨਜੋ ਥੋ ਸ੍ਵਾਦ[4]?
ਬੇਈਮਾਨ ਹਿੰਦੂ ਉਨ ਵਲ ਭਏ। ਯਾਂ ਤੇ ਅਧਿਕ ਪੰਥਹ ਬੈਰ ਭਏ॥੪੩॥
ਹੁਤੇ ਸੁਲਤਾਨੀ ਅੱਧੇ ਮੁਸਲੰਮੇ[5]। ਹਿੰਦੂ ਕਹਾਵੈਂ ਝੂਠੇ ਨਿਕੰਮੇ।
ਓਇ ਸਿੰਘਨ ਦਸ ਦੈਂ ਪਕੜਾਇ। ਸਿੰਘ ਮਾਰੈਂ ਉਨ ਟੋਲ ਘਰ ਜਾਇ॥੪੪॥

ਦੋਹਰਾ॥

ਜੋ ਸਿੰਘ ਕਾਬੂ ਉਨ ਆਵੈ, ਸੋਇ ਓਇ ਦੇਵੈਂ ਮਾਰ।
ਸਿੰਘਨ ਔ ਸੁਲਤਾਨੀਅਨ, ਵਧ ਗਈ ਇਮ ਬਡ[6] ਰਾਰ[7]॥੪੫॥

ਚੌਪਈ॥

ਥੋਰਨ[8] ਜਟ ਸਿੰਘ ਕਾਬੂ ਨ ਆਵੈਂ। ਸੋ ਬਹੁਤ ਤੁਰਕਨ ਚਾੜ੍ਹ ਲਿਆਵੈਂ।
ਤੌ ਸਿੰਘਨ ਜਾਇ ਝਾੜੀਂ ਰਲ ਬਹੈਂ। ਆਗੈ ਪੀਛੈ ਫੜ ਤੁਰਕਨ [9]ਖੋਹਿ ਖਹੈਂ॥੪੬॥
ਜਬ ਪਰ ਪੰਥਹ ਪੜੇ ਨ ਜੋਰ। ਫੜੈ ਸਿੰਘਨ ਕੈ ਪਿਤ ਮਾਤ ਟੋਰ[10]।
ਔਰ ਸਿੰਘ ਜੋਊ ਕਿਰਤ ਕਮਾਹਿ। ਉਨ ਕੋ ਪਕੜ ਸੋ ਦੇਂ ਮਰਵਾਹਿ॥੪੭॥
ਹੁਤੇ ਗੁਰਦ੍ਵਾਰੈ ਜੋ ਸਿੰਘ ਰਹੇਂ। ਧ੍ਰਮਸਾਲ ਮਧ ਬੁੰਗਨ ਬਹੇਂ।
ਸੋ ਭੀ ਤੁਰਕਨ ਦੇਇੰ ਫੜਾਇ। ਤੁਰਕ ਤਿਨ ਮਾਰੈਂ ਸੀਸ ਕਟਾਇ॥੪੮॥
[11]ਔਰ ਠੌਰ ਕਿਤ ਸਿੰਘ ਹਥ ਆਹਿ। ਤੁਰਤ ਫੁਰਤ ਤਿਹ ਦੇਂ ਮਰਵਾਹਿ।
[12]ਤੌ ਭੀ ਹੋਣੋਂ ਸਿੰਘ ਟਲੈਂ ਸੁ ਨਾਹੀਂ। ਮਰਨੋਂ ਮਝੈਲੈ[13] ਨਾਹਿੰ ਡਰਾਹੀਂ॥੪੯॥

---

*੧ ਲੜਾਈ ਕਰਦੇ। ੨ ਦਿਤੇ, ਦੇਣ (ਫੜ-ਫੜ ਕੇ ਲਾਹੌਰ ਭੇਜ ਦਿੱਤੇ)। ੩ ਝਗੜਾ, ਵੈਰ ਵਿਰੋਧ। ੪ ਏਕਾ, ਮਿਤ੍ਰਤਾ, ਦੋਸਤੀ। ੫ ਮੁਸਲਮਾਨ (ਸੁਲਤਾਨੀਏ ਇਕ ਪ੍ਰਕਾਰ ਦੇ ਅੱਧੇ ਮੁਸਲਮਾਨ ਹੀ ਹੁੰਦੇ ਹਨ, ਉਨ੍ਹਾਂ ਦੀ ਰਹੁ ਰੀਤੀ ਵੀ ਮੁਸਲਮਾਨਾਂ ਵਰਗੀ ਹੁੰਦੀ ਹੈ)। ੬ ਵੱਡਾ। ੭ ਰਾੜ, ਦੁਸ਼ਮਣੀ, ਵੈਰ, ਫਸਾਦ। ੮ ਥੋੜ੍ਹਿਆਂ ਤੋਂ। ੯ ਖੋਹਾ ਮੋਹੀ ਕਰ ਕੇ ਖਾ ਲੈਂਦੇ। ੧੦ ਟੋਲ ਕੇ, ਢੂੰਡ ਕੇ। ੧੧ ਹੋਰ ਥਾਂ, ਹੋਰ ਕਿਧਰੇ ਵੀ। ੧੨ ਤਾਂ ਭੀ ਲੋਕ ਸਿੰਘ ਸਜਣ ਤੋਂ ਨਾ ਹਟਦੇ। ੧੩ ਮਾਝੇ ਦੇ ਲੋਕ।*

ਦੋਹਰਾ॥

ਰਹਤ ਖੂਬ ਬੁਧ ਖੂਬ ਲਖ, ਬਾਣੀ ਖੂਬ ਪੜ੍ਹਾਇ।
ਸੁਲਤਾਨੀ ਦਿਵਾਨੀ[1] ਛੋਡਿ, ਆਇ, ਸਤਿਗੁਰ ਪੰਥ ਰਲਵਾਹਿ॥੫੦॥

ਚੌਪਈ॥

ਦਿਨੇ ਰਾਤ ਪੰਥ ਵਧਤੋ ਆਵਤ। ਘਰ ਤੇ ਲਯਾ ਕਈ ਸਿੰਘਨ ਖੁਲਾਵਤ।
ਕਿਸੈ ਪੁਤ੍ਰ ਪੋਤ੍ਰੈ ਕੋਈ ਆਪ। ਰਲੈ ਖਾਲਸੈ ਲਖ[2] ਬਡ ਪਰਤਾਪ॥੫੧॥
ਕੋ ਭੂਖੋ ਕੋ ਨੰਗੋ ਹੋਊ। ਰਲ ਖਾਲਸੈ ਸੁਖ ਪਾਵੈ ਸੋਊ।
ਮਾਮਲਜੋਂ ਟੋਟਾ[3] ਜਿਸ ਜੁਮੈਂ ਰਹਾਇ। ਹੁਇ ਘਾਟੋ ਜਿਸ ਸੌਂਦਜੋਂ ਆਇ॥੫੨॥
ਜੋਰੋ ਜੋਰੀ ਜਿਸ ਗਲ ਪਾਇ। ਰਹਿਨ ਨ ਮਿਲੈ ਕਹੂੰ [4]ਕਿਤ ਜਾਇ।
ਸੋ ਨਰ ਪੰਥ ਖਾਲਸੈ ਵੜੈ। ਨਹੀਂ ਗਮ ਵਹਿ ਕਾਹੂੰ ਕਰੈ॥੫੩॥

ਦੋਹਰਾ॥

ਇਸੀ ਤੌਰ ਨਿਤ ਖਾਲਸੋ ਜਨਮੋ ਜਨਮ ਵਧਾਇ।
ਸੋ ਪੰਥ ਸਾਗਰ ਜਿਮ ਅਚੱਲ, ਕੋ ਇਸ ਸਕੈ ਸੁਕਾਇ॥੫੪॥

ਚੌਪਈ॥

ਪੰਥ ਥੋੜ੍ਹੋ ਔ ਥੋੜ੍ਹੋ ਅਸਬਾਬੂ[5]। ਇਸ ਕਰ ਪੰਥਹੁੰ ਪੁਜੈ ਨ ਕਾਬੂ[6]।
ਸਰਬ ਦੇਸ਼ ਤੁਰਕਨ ਕੇ ਪਾਸ। ਬਹੁਤੋ ਔ ਬਹੁਤੀ ਫੌਜ ਖਾਸ॥੫੫॥
ਬਡੋ ਕੋਟ[7] ਔ ਬਡੋ ਤੋਪਖਾਨੇ। ਨਹੀਂ ਸਿੰਘਨ ਪੈ ਕਛੂ ਸਮਾਨੇ।
ਰਲ ਸੁਲਤਾਨੀਅਨ ਕਰੀ ਖੁਆਰੀ। ਛਡ ਘਰ ਸਿੰਘ ਰਲ ਗਏ ਝਾੜੀ[8]॥੫੬॥

## ਅਨੰਦਪੁਰ ਦੀ ਸਾਖੀ

### (ਮਸੰਦ ਭੇਟ ਚੰਡੀ ਕਰ ਦਯੋ...)

ਚੌਪਈ॥

ਅਬ ਸੁਨੀਯੋ ਅਨੰਦਪੁਰ ਕੀ ਬਾਤ। ਰਹੀ ਬਾਤ ਅਬ ਉਤ ਵਲ ਜਾਤ[9]।
ਪਰਜੋ[10] ਬੈਰ ਜਿਮ ਪ੍ਰਬਤੀਯਨ ਸਾਥ। ਲਿਖਤ ਸਭੀ ਵਡ ਗ੍ਰੰਥ ਹੁਇ ਜਾਤ॥੧॥
'ਗੁਰਬਿਲਾਸ' ਮੱਧ ਬਹੁ ਕਹੀ। ਕਹੀ ਚਹੀਯੈ ਜੋ ਉਸ ਤੇ ਰਹੀ।

---

*੧ ਦੀਵਾਨ ਦਾ ਅਹੁਦਾ, ਸਰਕਾਰੀ ਪਦ। ੨ ਵੇਖ ਕੇ, ਜਾਣ ਕੇ। ੩ ਤੋਟਕ, ਘਾਟ, ਕਮੀ। ੪ ਕਿਸੇ ਥਾਂ। ੫ ਅਸਬਾਬ, ਸਾਜੋ ਸਾਮਾਨ, ਸਾਧਨ। ੬ ਅਧਿਕਾਰ, ਸ਼ਕਤੀ। ੭ (ਵਡੇ ਭਾਰੀ) ਕਿਲ੍ਹੇ। ੮ ਜੰਗਲ, ਬੇਲਿਆਂ ਵਿਚ। ੯ ਜਾਂਦੀ ਹੈ। ੧੦ ਪੈ ਗਿਆ (ਜਿਵੇਂ ਵੈਰ ਹੋ ਗਿਆ)।*

ਯਾਂ ਤੇ ਬਹੁਤ ਨ ਕਹੂੰ ਪਸਾਰਾ। ਬਹੁਤ ਪਸਾਰੈ ਹੁਇ ਗ੍ਰੰਥ ਭਾਰਾ[੧]॥੨॥
ਬਹੁਤ ਹੋਇ ਜਿਸ ਸੁਨਨੈ ਹੇਤ। 'ਗੁਰਬਿਲਾਸ' ਤੇ ਸੋ ਲਵੇ ਭੇਤ।
ਬੀਜ ਮਾਤ੍ਰ[੨] ਸੋ ਭੀ ਕਹਿ ਦੇਊਂ। ਪਰਸੰਗ ਅਗਲੋ ਪਿਛੈ ਮਿਲੇਊਂ॥੩॥

ਦੋਹਰਾ॥

ਜਬ ਸਤਿਗੁਰ ਖੜਗੋ ਚੁਕਾ, ਪੰਥ ਬਧਾਵਨ[੩] ਉਪਾਇ।
ਹੇਤ ਵਧਜੋ ਸੰਗ ਖਾਲਸੈ ਔਰ ਦਏ ਸਭ [੪]ਪਿੱਛੈ ਪਾਇ॥੪॥

ਚੌਪਈ॥

ਸਤਿਗੁਰ ਕਰੈਂ ਵਡ ਖਾਲਸੈ ਹੇਤ। ਚੰਗੀ ਵਸਤੁ ਗੁਰ ਪੰਥੈ ਦੇਤ।
ਜਹਿਂ ਹੁਤੇ ਮਸੰਦ[੫] ਮੇਵੜੇ[੬] ਜਾਤ। ਤਹਿਂ ਤਹਿਂ ਸਤਿਗੁਰ ਸਿੰਘਨ ਘਲਾਤ[੭]॥੫॥
[੮]ਗੁਰਦ੍ਵਾਰਨ ਔ ਹਜੂਰਹਿਂ ਪਾਸ। ਖਾਲਸੈ ਸੌਂਪੀ ਕਰਨ ਅਰਦਾਸ।
ਮਾਲ ਮੁਲਖ ਔ ਤੋਸ਼ੇਖਾਨੀ[੯]। ਸਭੈ ਚੀਜ਼ ਪਾਸ ਖਾਲਸੈ ਠਾਨੀ[੧੦]॥੬॥
ਮੇਵੜੇ ਮਸੰਦਨ ਕਹਜੋ : 'ਸਿੰਘ ਹੋਵੋ। ਨਹੀਂ ਤਾਂ ਆਪਨੀ ਪਤ[੧੧] ਜਾਨ ਖੋਵੋ।
ਸੋਊ ਮਸੰਦਨ ਲਾਗੈ ਬੁਰੀ। ਜਨੁ[੧੨] ਉਨ ਲਾਗੀ ਸੀਨੈ ਛੁਰੀ॥੭॥
ਤਿਨ ਮਾਤਾ ਪਹਿ ਚੁਗਲੀ ਖਾਈ। ਕਹੈਂ : 'ਗੁਰ ਕੋ ਕਮਲਤਨ[੧੩] ਆਈ।
ਦੇਵੈਂ ਸਿੰਘਨ ਮਾਲ ਲੁਟਾਇ। ਕਿਮ ਸਿੰਘਨ ਤੇ ਮੁਲਕ ਮਿਲਾਇ[੧੪]॥੮॥
ਕਜਾ ਜਟ ਬੂਟਨ ਪਤਿਸ਼ਾਹੁ ਬਣਾਵੈਂ। ਕਜਾ ਛੇਲੀ ਸੇਤੀ[੧੫] ਸ਼ੇਰ ਤੁੜਾਵੈਂ।
ਚਿੜੀਯਨ ਤੇ ਮਰਵਾਏਂ ਬਾਜ। ਤੌ ਜੱਟ ਬੂਟਨ ਆਵੈ ਰਾਜ॥੯॥

---

*੧ ਵੱਡਾ, ਵਿਸਥਾਰ ਵਾਲਾ। ੨ ਸਾਰ ਵਜੋਂ, ਤਤਸਾਰ ਕਰ ਕੇ। ੩ ਵਧਾਉਣ ਲਈ। ੪ ਸ਼ਰਨ ਵਿਚ (ਸਭਨਾਂ ਨੂੰ ਖਾਲਸੇ ਦੀ ਸ਼ਰਨ ਲਾ ਦਿੱਤਾ)। ੫ ਮਸੰਦ- ਮਸਨਦ (ਗੱਦੀ) ਨਾਲ ਸੰਬੰਧ ਰੱਖਣ ਵਾਲਾ। ਜੋ ਲੋਕ ਸਿੱਖਾਂ ਤੋਂ ਦਸਵੰਧ ਅਤੇ ਕਾਰ ਭੇਟ ਉਗਰਾਹੁੰਦੇ ਅਤੇ ਸਿੱਖੀ ਦਾ ਪ੍ਰਚਾਰ ਕਰਦੇ, ਉਹ ਮਸੰਦ ਕਹੇ ਜਾਂਦੇ ਸਨ। ਚੌਥੇ ਸਤਿਗੁਰੂ ਦੇ ਸਮੇਂ ਤੋਂ ਲੈ ਕੇ ਸੰਮਤ ੧੭੫੫ (੧੬੯੮ ਈ.) ਤਕ ਇਹ ਸਿਲਸਿਲਾ ਚਲਦਾ ਰਿਹਾ, ਫੇਰ ਦਸਮ ਪਾਤਸ਼ਾਹ ਨੇ ਮਸੰਦਾਂ ਦੀਆਂ ਬੁਰੀਆਂ ਕਰਤੂਤਾਂ ਵੇਖ ਕੇ ਇਨ੍ਹਾਂ ਨੂੰ ਹਟਾ ਦਿੱਤਾ ਅਤੇ ਅੰਮ੍ਰਿਤ (ਸੰਸਕਾਰ) ਸਮੇਂ ਉਪਦੇਸ਼ ਦਿੱਤਾ ਕਿ ਇਨ੍ਹਾਂ ਨਾਲ ਨਹੀਂ ਵਰਤਣਾ। ਗੁਰੂ ਰਾਮਦਾਸ ਦੇ ਵੇਲੇ ਇਨ੍ਹਾਂ ਨੂੰ 'ਰਾਮਦਾਸ' ਵੀ ਕਹਿੰਦੇ ਸਨ-ਵੇਖੋ 'ਦਬਿਸਤਾਨਿ ਮਜਾਹਬ'। ੬ ਮੇਵਾੜ ਦੇ ਲੋਕ, ਜਿਨ੍ਹਾਂ ਨੂੰ ਅਕਬਰ ਬਾਦਸ਼ਾਹ ਨੇ ਪਹਿਲਾਂ ਡਾਕ ਦੇ ਪ੍ਰਬੰਧ ਲਈ ਰਖਿਆ, ਇਹ ਬਹੁਤ ਤੇਜ਼ ਚਲਦੇ ਸਨ। (ii) ਦਸਮ ਪਾਤਸ਼ਾਹ ਦੇ ਹਜ਼ੂਰ ਸੰਗਤਾਂ ਦੀ ਅਰਜ਼ ਕਰਨ ਅਤੇ ਪ੍ਰਾਹੁਣਿਆਂ ਦੀ ਦੇਖ-ਭਾਲ ਕਰਨ ਵਾਲੇ ਕਰਮਚਾਰੀ ('ਖਰੋ ਮੇਵਰੋ ਕਰਿ ਅਰਦਾਸ'-ਗੁ. ਪ੍ਰ. ਸੂ.)। ੭ ਘਲਦੇ, ਭੇਜਦੇ। ੮ ਗੁਰਦੁਆਰਿਆਂ ਤੇ ਗੁਰੂ ਜੀ ਦੇ ਪਾਸ ਅਰਦਾਸ ਕਰਨ ਦਾ ਕਾਰਜ ਉਨ੍ਹਾਂ ਨੂੰ ਸੌਂਪਿਆ ਗਿਆ ਸੀ। ੯ ਤੋਸ਼ਾਖਾਨਾ, ਸਾਮਾਨ, ਕੀਮਤੀ ਵਸਤੂ ਆਦਿ ਰੱਖਣ ਦਾ ਅਸਥਾਨ। ੧੦ ਨਿਸਚਾ ਕਰ ਲਿਆ (ਕਿ ਮਾਲ ਮਿਲਖ, ਤੋਸ਼ੇਖਾਨੇ ਆਦਿ ਸਭ ਖਾਲਸੇ ਦੇ ਸਪੁਰਦ ਕਰ ਦਿੱਤੇ)। ੧੧ ਇੱਜ਼ਤ। ੧੨ ਜਾਣੋ, ਸਮਝੋ। ੧੩ ਕਮਲੇ ਹੋ ਗਏ ਹਨ। ੧੪ ਪ੍ਰਾਪਤ ਹੋਇਆ, ਮਿਲਿਆ। ੧੫ ਨਾਲ।*

ਦੋਹਰਾ॥

ਜੌ ਪਤਸਾਹਿਨ ਯਹ ਸੁਨੀ, ਦੇਵੈਂ ਫੌਜ ਚੜ੍ਹਾਇ।
ਠੌਰ ਨ ਲੱਭਊ ਗੁਰ ਲੁਕਨ, ਫੜ ਸਭ ਦੇਂ ਮਰਵਾਇੰ॥੧੦॥'

ਚੌਪਈ॥

ਸੋਊ ਬਾਤ ਮਾਤਾ ਮੰਨ ਲਈ। 'ਸਭੀ ਬਾਤ ਤੈਂ ਸੱਚੀ ਕਹੀ।'
ਦਿਵਾਨ ਮੁਸੱਦੀ[1] ਸੱਦ ਲਏ ਸਾਰੇ। ਕਹੈਂ : 'ਗੁਰੂ [2]ਗਈ ਬਾਇ ਸੁ ਮਾਰੇ॥੧੧॥
ਜਿਸ ਦਿਨ ਤੇ ਚੰਡੀ ਜਗਵਾਈ। ਚੰਡੀ ਕੋਪ[3] ਕਰ ਉਲਟੀ ਆਈ।
ਪਤਿਸ਼ਾਹਿਨ ਸੌਂ ਚੱਕਯੋ ਬੈਰ। ਸੋ ਮਾਰਹਿੰਗੇ ਸਬਹਨਿ[4] ਘੇਰ॥੧੨॥
ਅਬ ਮਿਲ ਸਬਹਨਿ ਕੀਯੋ ਉਪਾਇ। ਜੁਝਾਰ ਸਿੰਘ ਦਯੋ ਟਿੱਕੋ ਬਹਾਇ।'
ਤੌ ਸਤਿਗੁਰ ਸੁਨ ਕੋਪੀ ਧਾਰੀ। ਕਹਯੋ ਬਚਨ : 'ਸਬਹਨ ਗਈ ਬਾਇ ਮਾਰੀ'॥੧੩॥
ਮਸੰਦਨ ਪਰ ਜਬ ਪਰ ਗਈ ਬਾਈ। ਗੁਰੂ ਗ੍ਰੰਥ ਤਿਨ ਦਯੋ ਫੁਕਾਈ[5]।
ਤਿਹ ਪਰ ਦੀਨੋ ਡੇਹਰੋ ਚਿਨਵਾਇ[6]। ਹੁਤੇ ਪਿੰਡ ਤਿਸ ਤਾਂ ਪਰਨਾਇ'॥੧੪॥

ਦੋਹਰਾ॥

ਗੁਰ ਸੰਗਤ ਉਨ ਤੋੜ ਬਹੁ ਤਿਹ ਥਾਂ ਲਈ ਪਰਸਾਇ[7]।
ਐਸੀ ਐਸੀ ਬਾਤ ਸੁਨ ਦਏ ਮਸੰਦ ਮਰਵਾਇ॥੧੫॥

ਚੌਪਈ॥

ਸਤਿਗੁਰ ਹੁਕਮ ਖਾਲਸੈ ਭਯੋ। 'ਮਸੰਦ ਭੇਟ ਚੰਡੀ ਕਰ ਦਯੋ।'
ਕਈ ਸ਼ਸਤ੍ਰੀ[8] ਕਈ [9]ਨੀਹਲ ਚਲਾਇ। ਕਈ ਘਸੀਟ ਮਾਰੇ ਕਈ ਤੇਲ ਤਲਾਇ॥੧੬॥

ਦੋਹਰਾ॥

ਔਰ ਬਾਤ ਸਭ ਜੌ ਲਿਖੋਂ ਗ੍ਰੰਥ ਅਧਿਕ[10] ਹੁਇ ਜਾਇ।
'ਗੁਰਬਿਲਾਸ' ਮਧ ਟੋਲਿ ਕੈ, ਲੀਜੋ ਮਨ ਪਤਿਯਾਇ॥੧੭॥

੧ ਮੁਤਸੱਦੀ, ਮੁਨਸ਼ੀ, ਕਾਰਿੰਦਾ। ੨ ਬਾਈ ਮਾਰ ਗਈ (ਸਿਰ ਫਿਰ ਗਿਆ)। ੩ ਗੁੱਸਾ, ਰੋਹ। ੪ ਸਭਨਾਂ ਨੂੰ। ੫ ਫੂਕ ਦੇਣਗੇ (ਗੁਰੂ ਗ੍ਰੰਥ ਉਨ੍ਹਾਂ ਨੂੰ)। ੬ ਡੇਰਾ (ਉਨ੍ਹਾਂ ਪੁਤ) ਬਣਵਾ ਦੇਣਗੇ। ੭ ਮਿਲਾ ਲਏ। ੮ ਸ਼ਸਤਰਾਂ ਨਾਲ, ਹਥਿਆਰਾਂ ਨਾਲ। ੯ ਪਹਾੜੀ ਤੋਂ ਹੇਠਾਂ ਸੁੱਟ ਦਿੱਤਾ। ੧੦ ਵਧ ਜਾਏਗਾ।

# ਅਨੰਦਪੁਰ ਜੰਗ

## (...'ਹਮ ਸਿਖੀ ਨਹਿੰ ਦੇਹਿੰ ਗਵਾਈ'...)

ਦੋਹਰਾ॥

ਮਾਤਾ ਗੁਜਰੀ ਭੀ ਤਬੈ, ਸਤਿਗੁਰ ਮਨ੍ਹੈਂ ਸੁ ਕੀਨ।
'ਪੰਥ ਖਾਲਸੈ ਹੱਥ ਤੈਂ, ਸਭ ਕਿਛੁ ਕਯੋਂ ਕਰ ਦੀਨ?॥੧॥

ਚੌਪਈ॥

ਏ ਦੰਗੀ[੧] ਬਹੁ ਦੰਗੋ ਮਚਾਵੈਂ। ਲਾਇ ਬੁਰਾਈ ਹਮ ਸਿਰ ਜਾਵੈਂ।
[੨]ਬਖਤ ਬਣੈ ਕੋਈ ਰਹੁਗ ਨ ਪਾਸ। ਜਿਸ ਕੋ ਤੂੰ ਕਹੈਂ ਖਾਲਸੋ ਖਾਸ॥੨॥
ਏ ਪੁਤ੍ਰ ਪਰਾਏ ਕਿਸ ਕੰਮ ਆਏ। ਆਪਣੇ ਜਾਏ[੩] ਪਿੱਛੈ ਹਟਾਏ।'
ਬਚ[੪] ਕਹੇ ਮਾਇ ਮੰਨੇ ਨ ਕਾਇ। ਤੌ ਸਤਿਗੁਰ ਨੇ ਬੈਨ[੪] ਅਲਾਇ॥੩॥
ਸੁਨ ਮਾਤਾ ਗੁਜਰੀ! 'ਸੁਣ ਲੋਕਨ ਉਜਰੀ[੫]।
ਪੰਥ ਨਿੰਦ ਉਚਾਰੈਂ। ਸੋ ਘਰ ਪਈ ਥਾਰੈਂ[੬]॥੪॥
ਤੂੰ ਨਿੰਦਕਨ ਡਹਕਾਈ[੭]। ਨਿੰਦ ਪੰਥ ਨ ਸੁਣ ਤੂੰ ਕਾਈ'...।

ਦੋਹਰਾ॥

ਤੌ ਸਤਿਗੁਰ ਸ੍ਰੀ ਖਾਲਸੇ ਆਗਜਾ ਯੌਂ ਕਰ ਦੀਨ।
'ਸੰਕ[੮] ਨ ਕਰਿਯੋ ਕਿਸੇ ਕੀ, ਜੋ ਲੱਭੈ ਸੋ ਖਾਹੋ ਛੀਨ[੯]'॥੫॥

ਚੌਪਈ॥

ਕਈ ਬਾਰ ਸਿੰਘਨ ਲਏ ਲੂਟ। ਕਮਲੋਟ ਆਦ ਸਭ ਕਰ ਲਈ ਛੂਟ।
ਝੱਖੀ ਕਮਲੋਟ ਪਿੰਡ ਲੀਨੇ ਮਾਰ। ਦੂਣ ਟਿਬੈ[੧੦] ਕਰ ਦੀਨੋ ਖ੍ਵਾਰ॥੬॥
ਤੌ ਪ੍ਰਬਤੀਯਨ[੧੧] ਆਨ ਮਚਾਈ ਲੜਾਈ। ਸਿੰਘਨ ਦੀਏ ਰਾਜੇ ਭਜਾਈ[੧੨]।
ਹੋਇ ਫਿੱਕੇ ਘਰ ਬੈਠੇ ਜਾਇ। ਮੁਲਕ ਲਯੋ ਉਨ ਸਿੰਘਨ ਉਗਰਾਹਿ॥੭॥
ਫ਼ਰਜਾਦੀ ਕਹਲੂਰੀਏ ਦਿੱਲੀ ਗਏ। ਸਭ ਪ੍ਰਬਤੀਯਨ [੧੩]ਪਰਸੁ ਕੈ ਲਏ।
ਹੁਤ ਰਾਜੇ ਜੋ [੧੪]ਬਾਈ ਠਾਣੇ। [੧੫]ਸਤ ਧਾਰਨ ਮਧ ਜਲੰਧ੍ਰੀ ਜਾਣੈ॥੮॥
ਤੌ ਆਇ ਅਨੰਦਪੁਰ ਘਤੀ ਲੜਾਈ। ਹਾਰ ਭਜੇ ਵੈ ਰਾਜੇ ਬਾਈ।

---

*੧ ਦੰਗਾ ਕਰਨ ਵਾਲੇ, ਫਸਾਦੀ। ੨ ਭੀੜਾਂ ਪੈਣ 'ਤੇ, ਔਖੇ ਵੇਲੇ। ੩ ਜੰਮੇ ਹੋਏ, ਪੁੱਤਰ। ੪ ਬਚਨ। ੫ ਉਜ਼ਰ, ਬਹਾਨੇ (ਲੋਕਾਂ ਦੇ ਉਜ਼ਰ, ਬਹਾਨੇ ਸੁਣ ਕੇ)। ੬ ਤੁਹਾਡੇ। ੭ ਛਲੀ ਗਈ, ਧੋਖੇ ਵਿਚ ਆ ਗਈ। ੮ ਡਰ, ਸ਼ੰਕਾ, ਫ਼ਿਕਰ। ੯ ਖੋਹ ਕੇ। ੧੦ ਡੇਹਰਾਦੂਨ ਦੀਆਂ ਪਹਾੜੀਆਂ। ੧੧ ਪਹਾੜੀ ਰਾਜਿਆਂ ਨੇ। ੧੨ ਭਜਾ ਦਿੱਤੇ, ਨਸਾ ਦਿੱਤੇ। ੧੩ ਮਿਲ ਕੇ ਮਸਵਰਾ ਲਿਆ। ੧੪ ਬਾਈ (੨੨) ਥਾਣਿਆਂ ਦੇ, ਬਾਰੀ ਧਾਰ ਦੇ ਰਾਜੇ। ੧੫ ਉਨ੍ਹਾਂ ਵਿਚ ਜਲੰਧਰ ਧਾਰ ਦੇ ਸਤ ਰਾਜੇ ਵੀ ਸਨ।*

ਤੌ ਸਭ ਰਾਜੇ ਸ਼ੁਮਿੰਦੇ ਭਏ। ਟਕੋ[1] ਦੇਨ ਦਿੱਲੀਪਤਿ ਸੋਂ ਰਹੇ॥੯॥
ਕਹੈਂ ਹਮਾਰੀ ਮੱਦਤ[2] ਕਰੋ। ਨਹੀਂ ਤ ਮਾਮਲੋ ਉਨ ਹੀ ਕੋ ਭਰੋਂ।
ਉਨ ਨੈ ਫੌਜ ਬਹੁਤੈ ਕਰ ਲਈ। ਉਨ ਪਹਿ ਦੂਬ[3] ਆਵਤ ਬਹੁਤਈ॥੧੦॥
ਵਹੁ ਗੁਰੂ ਕਹਾਵੈ ਸਾਰੀ ਹਿੰਦ। ਵਹੁ ਚਾਹੈ ਮਾਰੈ ਪਤਸ਼ਾਹਨ ਜਿੰਦ।
ਵਹੁ ਆਪ ਸਚਾ ਪਤਿਸ਼ਾਹ ਕਹਾਵੈ। ਵਹੁ ਤੁਮ ਕੋ ਝੂਠਾ ਸ਼ਾਹੁ ਬਨਾਵੈ॥੧੧॥
ਉਸ ਦਰਬ ਕਰੋੜਨ ਕੀ ਥੁੜ ਨਾਹਿ। ਕਈ ਰਸਾਇਣੀ[4] ਰਹੈ [5]ਸੰਗ ਵਾਇ।'
ਰਾਜੇ ਭੀਮਚੰਦ ਕਹਲੂਰੀਏ ਕਹੀ। ਨੌਰੰਗੈ ਪਤਸ਼ਾਹਿ ਸੁਨ ਚਿੰਤਾ ਪਈ॥੧੨॥
[6]ਮਤ ਕਤ ਹਮ ਪਰ ਸੋ ਚੜ੍ਹ ਆਏ। ਕੱਚੀ ਬਲਾਇ ਅਬ ਲਈਏ ਦਬਾਏ।...॥੧੩॥

ਦੋਹਰਾ॥

ਦਸ ਲਖ ਫੌਜ ਕਾਬਲ ਦਰੈ[7], ਪਤਿਦਿੱਲੀ ਹੁਤੀ ਰਖਾਇ।
ਦੀਨੈ ਰੁੱਕੈ[8] ਲਿਖ ਉਨੈਂ : 'ਪੜੋ[9] ਗੁਰੂ ਪਰ ਧਾਇ'॥੧੪॥

ਚੌਪਈ॥

[10]ਚਾਰ ਵੱਲ ਤੈ ਫਉਜ ਸੁ ਦਉੜੀ। [11]ਛੁਰੀ ਦੇਰ ਸੰਗ ਕਾਹਲ ਦੌੜੀ।
ਸਿੱਖ ਹੁਤੇ ਥੇ ਸੋ ਉਨ ਸਾਥ। ਘੱਲੀ ਖਬਰ ਉਨ ਸੁਨ ਸੁਨ ਬਾਤ॥੧੫॥
ਸੁਣ ਅਨੰਦਪੁਰ ਭਾਜੜ ਪਰੀ। ਲੋਕਨ ਨੱਠਨ ਨ ਲੱਭੈ ਗਰੀ[12]।
ਸਤਿਗੁਰ ਰਹਜੋ ਬਹੁ [13]ਧੀਰ ਧ੍ਰਵਾਇ। 'ਕਰੁਗੁ ਸਤਿਗੁਰੁ ਆਨ ਸਹਾਇ'॥੧੬॥
ਅਨਪੁੱਛੇ ਲੋਕ ਭੱਜਨ ਪਏ। ਨਾਂਹਿ ਗੁਰੂ ਜੀ ਆਖੈ[14] ਰਹੇ।
ਸਤਿਗੁਰ ਕਹਜੋ : 'ਤੁਮ ਦ੍ਰਿੜਤਾ ਧਾਰੋ। ਕਰਤਾਰ ਆਇ ਹਮ ਕਰੁਗੁ ਸਹਾਰੋਂ'॥੧੭॥
ਆਈ ਆਈ ਚੌਤਰਫੋਂ ਹੋਇ। ਡਾਢ[15] ਸਕੈ ਕਰ ਨਨੈ ਕੋਇ।
ਡੋਗਰੈ ਰਾਜੈ ਬਾਈ ਆਏ। ਜਾਲੰਧਰੀਏ ਤੌ ਬਾਈ ਧਾਏ॥੧੮॥

ਦੋਹਰਾ॥

ਸਰਹੰਦੀ ਔ ਮਲੇਰੀਅਨ[16] ਲਯੋ ਰੋਪੜ ਦਰੋ[17] ਰੁਕਾਇ।
ਦੁਾਬੋ ਰੋਕਯੋ ਲਹੌਰੀਅਨ, ਪ੍ਰਬਤੀਅਨ ਪਰਬਤ ਥਾਇ॥੧੯॥

---

*੧ ਪੈਸੇ, ਮਾਮਲੇ ਦੀ ਰਕਮ। ੨ ਮੱਦਦ, ਸਹਾਇਤਾ। ੩ ਮਾਇਆ, ਧਨ। ੪ ਰਸਾਇਣ ਵਿਦਿਆ ਵਿਚ ਨਿਪੁੰਨ, ਧਾਤ ਨੂੰ ਸੋਨਾ ਬਣਾਉਣ ਵਾਲੇ। ੫ ਉਨ੍ਹਾਂ ਦੇ ਨਾਲ। ੬ ਮਤਾਂ ਕਿਧਰੇ। ੭ ਵੱਲ, ਤਰਫ਼ (ii) ਦਰਾ ਖ਼ੈਬਰ। ੮ ਪਰਵਾਨੇ। ੯ ਪੈ ਜਾਓ, ਧਾਵਾ ਕਰ ਦਿਓ। ੧੦ ਚਹੁੰ ਪਾਸਿਆਂ ਵੱਲ। ੧੧ ਢਿੱਲ ਛੱਡ ਦਿੱਤੀ। ੧੨ ਗਲੀ। ੧੩ ਢਾਰਸ ਦੇਂਦੇ ਰਹੇ। ੧੪ ਹਿਣ ਪੁਰ। ੧੫ ਸਖ਼ਤੀ। ੧੬ ਮਲੇਰਕੋਟਲਾ ਦੇ। ੧੭ ਵੱਲ, ਤਰਫੋਂ।*

ਚੌਪਈ॥

ਚਾਰ ਓਰ[੧] ਉਨ ਘੇਰਾ ਲਾਯੋ। ਅੰਨ ਘਾਸ ਕੁਛ ਬੜਨ[੨] ਨ ਪਾਯੋ।
ਲੋਕਨ ਕੋ ਬਹੁ ਔਖੀ ਭਈ। ਲੋਕਨ ਤਬ ਨੱਠਨ ਕੀ ਠਈ॥੨੦॥
ਤਬ ਸਤਿਗੁਰ ਇਮ ਲੋਕਨ ਕਹੀ। 'ਤੁਮ ਨੱਠੇ ਬਚਤੇ ਅਬ ਨਹੀਂ।
ਕੋਈ ਬਿਧ ਦੇ ਭਗਵੰਤ ਬਣਾਇ। ਜਲਤੀ ਅਗਨਿ ਬਰਖਾ ਬਰਖਾਇ॥੨੧॥
ਸਿੰਘ ਹੈਂ ਹਮ ਸੰਗ ਚਾਰ ਹਜ਼ਾਰ। ਸਕੈਂ ਨ ਪਰ ਹਮ ਪੈ ਲਖ ਚਾਰ।
ਹੋਵਗੁ ਉਨ ਕੋ ਜਾਨ ਪਿਆਰੀ। ਹਮ ਪਰ ਸਕੈਂ ਨਿਕਰਨੈ ਵਾਰੀ[੩]'॥੨੨॥
ਤੌ ਲੋਕਨ ਮਾਤਾ ਸਮਝਾਈ। 'ਤੂੰ ਰਾਜਨ ਸਿਉਂ ਲੌ ਗੱਲ ਬਨਾਈ।'
ਸਤਿਗੁਰ ਸੁਨ ਕਹੀ 'ਪਰਬਤੀ ਦਗੇਦਾਰ। ਸੋ ਲੇਵੈਂਗੇ ਲੁਟ ਤੁਹਿ ਮਾਰ॥੨੩॥

ਦੋਹਰਾ॥

ਇਹ ਦਗੇਦਾਰ[੪] ਹੈਂ ਆਦ ਕੇ[੫] ਇਨ ਪਰ ਮਤ ਪਤੀਯਾਇ[੬]।
ਏ ਲੇਵੈਂਗੇ ਸਭਨ ਫੜ ਔ ਦੇਵੈਂ ਕੈਦੇ ਪਾਇ'॥੨੪॥

ਚੌਪਈ॥

ਤੌ ਮਾਤਾ ਕਹੀ : 'ਉਨ ਠਾਕੁਰ[੭] ਉਠਾਇ। ਨਹਿੰ ਹਮ ਸੌਂ ਸਕੈਂ ਦਗੋ ਕਮਾਇ।'
ਸਤਿਗੁਰ ਕਹਜਾ : 'ਤੁਮ ਲੇਹੁ ਪਤਜਾਇ। [੮]ਮਾੜ ਮੋਟ ਕਿਛ ਚੀਜ ਧ੍ਰਵਾਇ[੯]'॥੨੫॥
ਟੂਟੀ ਫੂਟੀ ਜੁ [੧੦]ਮਾਰੀ ਚੀਜਾਂ। ਕਰੀ ਤਜਾਰ ਦੇਖਨ ਕੌ ਮੀਜਾ[੧੧]।
[੧੨]ਭਾਰ ਬ੍ਰਦਾਰੀ ਲੱਦ ਚਲਾਈ। "[੧੩]ਦਰਬ ਤੋਰੀ" ਇਮ ਗੁਰੂ ਬਜਾਈ[੧੪]॥੨੬॥
ਯਹ ਬਾਤ ਰਾਜਨ ਕੰਨ ਪਈ। ਕਰ ਹੱਲਾ ਸਭ ਹੂੰ ਲੁਟ ਲਈ।
ਛਲੀਅਨ[੧੫] ਕੋ ਕਰ ਛਲ ਦਿਖਰਾਯਾ। ਛਿਤ੍ਰ[੧੬] ਪੁਰਾਣਨ ਪਰ ਧ੍ਰਮ ਗਵਾਯਾ॥੨੭॥
ਜੁੱਲੀ ਪਨਹੀ ਪਰ ਉਨ ਹਥ ਪਾਯਾ। ਭਏ ਸ਼ੁਮਿੰਦੇ ਹਥ ਦਰਬ ਨ ਆਯਾ।
ਤੌ ਭੀ ਮਾਤਾ ਮੰਨੀ ਨ ਬਾਤ। 'ਮੈਂ ਤੁਰ ਜਾਉਂਗੁ ਹੋਤ ਪ੍ਰਭਾਤ'॥੨੮॥
ਹੁਤੀ ਮਾਤਾ ਸਭ ਲੋਕਨ ਸਿਖਾਈ। ਮਾਤਾ ਚਲਨੈਂ ਬਾਤ ਠਹਿਰਾਈ।
ਮਾਤਾ ਤੇ ਇਮ ਲੋਕਨ ਅਖਵਾਈ। 'ਹਮ ਕੋ ਲੇ ਚਲ [੧੭]ਮੁਹਰੇ ਲਾਈ'॥੨੯॥

---

*੧ ਪਾਸੇ। ੨ ਵੜਨ, ਅੰਦਰ ਆਉਣ। ੩ ਵਾਰ ਨਹੀਂ ਕਰ ਸਕਣਗੇ। ੪ ਦਗ਼ੇਬਾਜ਼, ਧੋਖਾ ਦੇਣ ਵਾਲੇ। ੫ ਮੁੱਢ ਕਦੀਮ ਦੇ, ਸ਼ੁਰੂ ਤੋਂ ਹੀ। ੬ ਭਰੋਸਾ, ਵਿਸ਼ਵਾਸ। ੭ ਮੂਰਤੀ (ਦੇਵੀ ਦੇਵਤੇ ਦੀ)। ੮ ਮਾੜੀ ਮੋਟੀ, ਮਾਮੂਲੀ ਜੇਹੀ। ੯ ਧਰਾ ਕੇ, ਰਖਵਾ ਕੇ। ੧੦ ਮਾੜੀਆਂ, ਨਕਾਰਾ (ਵਸਤਾਂ)। ੧੧ ਮਨ ਦੀ ਨੀਯਤ। ੧੨ ਬਾਰ ਬਰਦਾਰੀ, ਬੋਝਾ, ਭਾਰ ਲੈ ਜਾਣ ਵਾਲੀ ਗੱਡੀ ਆਦਿ, ਊਠ, ਖੱਚਰ ਆਦਿ ਪਸ਼ੂ। ੧੩ ਮਾਇਆ ਭੇਜ ਦਿੱਤੀ, ਧਨ-ਮਾਲ ਟੋਰ ਦਿੱਤਾ। ੧੪ ਉੱਚੀ ਕਿਹਾ (ਤਾੜੀ ਮਾਰ ਕੇ ਕਿਹਾ)। ੧੫ ਛਲਣ ਵਾਲੇ, ਧੋਖੇਬਾਜ਼। ੧੬ ਜੁੱਤੀਆਂ। ੧੭ ਅੱਗੇ ਲਾ ਕੇ।*

ਸੋਊ ਬਾਤ ਸਤਿਗੁਰ ਸੁਨ ਪਾਈ। ਮਨ ਮਧ ਸਤਿਗੁਰ ਇਮ ਠਹਰਾਈ।
'ਨੱਠੇ ਬਚੈਗਾ ਕੋਊ ਨਾਹਿਂ। ਹਮ ਊਪਰ ਜਗ ਕਵਤ ਕਰਾਂਹਿ'॥੩੦॥
ਕਹਾ ਕਰੈਂ ਗੁਰ ਮੰਨੈ ਨ ਵਾਇ। ਚਾਰ ਓਰ ਲੋਕ ਨੱਠਣ ਜਾਇ।
ਤੌ ਸਤਿਗੁਰ ਚਿੱਤ ਯੌ ਕਰ ਆਈ। 'ਇਨ ਤੇ ਲੀਜੈ ਲਿਖਤ ਕਰਾਈ'॥੩੧॥

ਦੋਹਰਾ॥

ਤੌ ਸਤਿਗੁਰ ਏਤੀ ਕਹੀ, 'ਯਹ ਹਮ ਜਾਹੋ ਲਿਖਾਇ॥
ਸਤਿਗੁਰ ਕਹਿੰਦੇ ਥਕ ਗਏ, ਹਮ ਮੰਨੀ ਸਿੱਖ ਨ ਕਾਇ॥੩੨॥

ਚੌਪਈ॥

ਔ ਦੁਈ[1] ਏਤੀ ਦਿਹੁ ਤੁਮ ਲਿੱਖ। ਤੁਮ ਹਮ ਗੁਰੂ ਨ ਹਮ ਤੁਮ ਸਿੱਖ'।
ਤੌ ਲੋਕਨ ਇਮ ਹੂੰ ਲਿਖ ਦਯੋ। ਹੁਤੋ ਗੁਰੂ ਜੀ ਜਿਮ ਥੋ ਕਹਯੋ॥੩੩॥
ਚਾਕਰ ਨਫਰ ਟਹਿਲੂਏ ਜੋਊ। ਭਯੋ ਸਭੇ ਜਗ ਬੇਮੁਖ ਹੋਊ।
ਐਸੋ ਸਤਿਗੁਰ [2]ਸਾਂਗ ਵ੍ਰਤਾਯੋ। [3]ਬੁਰੋ ਬਖਤ ਇਮ ਲੋਕਨ ਦਿਖਾਯੋ॥੩੪॥
ਲੋਕ ਗਏ ਸਭ ਸਿਦਕੋਂ ਹਾਰ। ਐਸੀ ਭਈ ਸਮੇਂ ਕੀ ਕਾਰ।
ਜਿਮ ਜਿਮ ਸਤਿਗੁਰ ਧੀਰ ਧਰਾਵਹਿਂ। ਤਿਮ ਤਿਮ ਲੋਕ ਸੁ ਨੱਠੇ ਜਾਵਹਿਂ॥੩੫॥

ਦੋਹਰਾ॥

ਤੌ ਸਤਿਗੁਰ ਫਿਰ ਸਿੰਘਨ ਪਹਿ ਚੜ੍ਹਯੋ ਲਿਖਾਯੋ ਓਮ।
ਸ੍ਰੀ ਖਾਲਸੈ ਤਬ ਨ ਲਿਖਯੋ, 'ਹਮ ਹੁਕਮ ਨ ਮੇਟਯੋ ਕੌਮ'॥੩੬॥

ਚੌਪਈ॥

ਕਹਯੋ ਖਾਲਸੈ 'ਹਮ ਸਿਦਕ ਸੰਭਾਰੈਂ। ਸੀਸ ਊਪਰ ਹਮ ਸਿਦਕ ਨ ਹਾਰੈਂ।
ਏਕ ਸੀਸ ਕਜਾ ਸੌ ਸੀਸ ਤਾਈਂ। ਹਮ ਸਿੱਖੀ ਨਹਿਂ ਦੇਹਿਂ ਗੁਵਾਈ॥੩੭॥
[4]ਹਮ ਕੋ ਜਾਵੋ ਜਹਾਂ ਖੜਾਇ। ਜੌ ਲੌ ਸਾਸ ਨ ਚੱਕੈਂ ਪਾਇ'।
ਸ੍ਰੀ ਸਤਿਗੁਰ ਸਿੰਘ ਲਗੇ ਪਿਆਰੇ। ਹੁਇ ਪ੍ਰਸੰਨ ਗੁਰ ਬਚਨ ਉਚਾਰੇ॥੩੮॥
'ਧੰਨ ਖਾਲਸੋ ਧੰਨ ਪੰਥ ਭੁਜੰਗੀ। ਰਖਯੋ ਬੀਜ ਜਾਣ[5] ਸਿੱਖੀ ਚੰਗੀ'।
ਬਹੁਰ[6] ਖਾਲਸੇ ਐਸ ਉਚਾਰਾ। 'ਹਮੈ ਕੋਊ ਦੱਸੋ ਮੋਰਚਾ ਭਾਰਾ'॥੩੯॥
ਤੌ ਸ੍ਰੀ ਸਤਿਗੁਰ ਐਸੇ ਕਹਯੋ। 'ਜਹ ਹਮ ਹੋਵੈਂ ਤਹ ਤੁਮ ਰਹਯੋ'।
ਬਾਤ ਖਾਲਸੈ ਸੋ ਮੰਨ ਲਈ। ਤੌ ਲੋਕਨ ਸੁਨ [7]ਭਾਜੜ ਕਰ ਦਈ॥੪੦॥

*੧ ਦੂਜੀ (ਦੂਜੀ ਗੱਲ ਇਹ ਲਿਖ ਦਿਓ)। ੨ ਨਾਟਕ ਰਚਿਆ। ੩ ਭੈੜਾ ਸਮਾਂ, ਔਖੀ ਘੜੀ। ੪ ਸਾਨੂੰ ਜਿਥੇ ਵੀ ਖੜਾ ਕਰ ਜਾਓਗੇ, ਜਦ ਤਕ ਸਵਾਸ ਹੋਣਗੇ, ਅਸੀਂ ਉਥੋਂ ਪੈਰ ਨਹੀਂ ਚੁਕਾਂਗੇ (ਛੱਡ ਕੇ ਨਹੀਂ ਜਾਵਾਂਗੇ)। ੫ ਸਮਝ ਕੇ, ਅਨੁਭਵ ਕਰ ਕੇ। ੬ ਫੇਰ। ੭ ਭਾਜੜ ਪਾ ਦਿੱਤੀ।*

ਦੋਹਰਾ॥

ਸਾਹਿਬਜ਼ਾਦਨ ਸਭਨ ਲੈ ਸਾਥ ਤਿਆਰੀ ਕੀਨ।
ਸਮੇਂ ਸੰਝ[1] ਤੈ ਆਨੰਦਪੁਰੋਂ ਤੁਰੇ ਰੋਪੜ ਵੱਲ ਚੀਨ[2]॥੪੧॥

ਚੌਪਈ॥

ਕਿਛਕ ਸਿੰਘ ਤੌਂ ਪੀਛੈ ਲਗਾਏ। ਨਾਮਦਾਰ[3] ਥੇ ਜੋ ਗੁਰ ਭਾਏ।
ਇਸੀ ਤੌਰ ਕੁਛ ਮੁਹਰੇ ਕੀਏ। ਕਿਛਕ ਦੁਵੱਲੀ[4] ਥੇ ਕਰ ਦੀਏ॥੪੨॥
ਕਬੀਲੇ[5] ਤੋਰੇ ਮੱਧ ਛਪਾਇ। ਸਤਿਗੁਰ ਭਯੋ ਉਨ ਕਰਨ ਸਹਾਇ।
ਪਾਛੈ ਪੜੇ ਪਹਾੜੀਏ ਧਾਇ। ਮਾਰ ਸਿੰਘਨ ਤੇ ਦਏ ਹਟਾਇ॥੪੩॥
ਆਗੈ ਚੜ੍ਹ ਗਯੋ ਸਰਸੈਂ[6] ਨੀਰ। ਭਈ ਦੋਇ ਵਲੋਂ ਬਡ ਭੀੜ[7]।
ਤਿਹ ਲੋਕਨ ਕੋ ਛੁਟ ਗਯੋ ਧੀਰ[8]। ਭਯੋ ਕੋਊ ਕਿਤ, ਕਿਤੈ ਬਹੀਰ[9]॥੪੪॥
ਜੋ ਕੋਊ ਮੁੜ ਪਾਛੈ ਗਯੋ। ਸੋ ਤੋ ਲੁੱਟ ਪਹਾੜੀਅਨ ਲਯੋ।
ਵੜਜੋ ਜੁ ਆਗੈ ਮਧ ਦਰਿਯਾਇ। ਸੋ ਰੁੜ੍ਹ ਗਯੋ ਕਿਤ ਹੱਥ ਨ ਆਇ॥੪੫॥

ਦੋਹਰਾ॥

ਦਿਵਸ ਚੜ੍ਹਜੋ ਲਾਂਘਾ ਪਰਜੋ ਉਤਰ ਗਯੋ ਕਿਛ ਨੀਰ।
ਕੋ ਆਗੈ ਕੋ ਪਾਛੈ ਵੜਜੋ, ਧਰਜੋ ਨ ਕਿਨਹੂੰ ਧੀਰ॥੪੬॥
ਸਾਹਿਬਜ਼ਾਦੇ ਵਡ ਦੋਊ ਰਹੇ ਸੁ ਸਤਿਗੁਰ ਸਾਥ।
ਛੋਟੇ ਗਏ [10]ਵਡ ਮਾਤ ਸੰਗ, ਭਈ ਐਸੀ ਕਛ ਬਾਤ॥੪੭॥

ਚੌਪਈ॥

ਵਖਤ[11] ਭਾਰੀ ਅਤ ਸਭ ਪਰ ਆਯੋ। ਕੋਊ ਕਿਤੈ ਕੋਊ ਕਿਤ ਵਲ ਧਾਯੋ।
ਐਸੋ ਸਮੋਂ ਉਹਾਂ ਵਰਤ ਗਯੋ। ਸ੍ਰੀ ਕ੍ਰਿਸ਼ਨ ਪਰ ਜਿਮ ਥੋ ਅਯੋ॥੪੮॥

*੧ ਸ਼ਾਮ। ੨ ਚੰਗੀ ਤਰ੍ਹਾਂ ਵੇਖ, ਘੋਖ ਕੇ। ੩ ਸਿਰਕੱਢ, ਪ੍ਰਸਿੱਧ। ੪ ਦੋਹਾਂ ਪਾਸੇ, ਸੱਜੇ ਖੱਬੇ। ੫ ਟੱਬਰ, ਘਰ ਬਾਰ। ੬ ਸਰਸਾ ਨਦੀ, ਜੋ ਅਨੰਦਪੁਰ ਤੇ ਚਮਕੌਰ ਵਿਚਕਾਰ ਹੈ, ਇਸ ਨਦੀ ਵਿਚ ਗੁਰੂ ਸਾਹਿਬ ਦਾ ਬਹੁਤ ਨੁਕਸਾਨ ਹੋਇਆ ਸੀ, ਸਿੱਖ ਇਸ ਨਾਲੇ ਨੂੰ 'ਗੁਰੂ ਮਾਰਿਆ' ਕਹਿੰਦੇ ਹਨ। ੭ ਮੁੱਠ-ਭੇੜ, ਲੜਾਈ। ੮ ਧੀਰਜ, ਸਬਰ (ਜਾਂਦਾ ਰਿਹਾ)। ੯ ਵਹੀਰ, ਜੰਗਮ ਟੋਲਾ, ਵਿਚਰਣ ਵਾਲਾ ਜਥਾ, ਜੋ ਇਕ ਥਾਂ ਨਾਬ ਟਿਕੇ। ੧੦ ਵੱਡੀ ਮਾਤਾ, ਦਾਦੀ। ੧੧ ਵਕਤ, ਔਖਾ ਸਮਾਂ, ਬਿਪਤ ਕਾਲ।*

ਨਠਜੋ ਭਗਵਾਨ [1]ਕਲਜਮਨਹੁ ਹਾਰੀ। ਲੁਕਜੋ ਜਾਇ ਖਡ ਮੁਚਕੰਦ[2] ਵਾਰੀ।
ਬਹੁਤ ਫੌਜ ਪਹਾੜੀਅਨ ਕੀ ਪਈ। ਚੁੱਕ ਚੌਂਕੜੀ ਸਬਹਨ ਗਈ॥੪੯॥
ਬਰੂਦ ਰਾਮਜੰਗੇ[3] ਗਿੱਲੇ ਭਏ। ਊਹਾ ਚਲਨ ਤੇ ਸੋ ਰਹਿ ਗਏ।
ਕਿਸੈ ਨ ਪੈਰੀਂ ਪਨਹੀ[4] ਰਹੀ। ਐਸੀ ਬਿਪਤ ਸਬਹਨ ਪਰ ਪਈ॥੫੦॥
ਔਰ ਨਦੀ ਜੋ ਆਗੈ ਬਹਤੀ। ਉਨੈ ਡੁਬੋਈ ਜੋ ਚੀਜ਼ ਰਹਤੀ।
ਅਗੇ ਆਈ ਰੋਪੜ ਤੁਰਕਾਰੀ[5]। ਬਹੁਤ ਪਠਾਨ ਹੋਤ ਜਹਿਂ ਮਾਰੀ॥੫੧॥
ਤੇ ਹੁਤੇ ਨੌਕਰ ਥੇ ਸਤਿਗੁਰ ਘਣੇ। ਪਾਵਤ ਇਨਾਮ ਸੋਊ ਅਣਗਿਣੇ।
ਘੋੜੇ ਜੋੜੇ ਉਨ ਦੇਤ ਇਨਾਮ। ਭਏ ਬੇਈਮਾਨ ਨ ਆਏ ਕਾਮ॥੫੨॥

ਦੋਹਰਾ॥

ਸਤਿਗੁਰ ਉਨ ਸਜੋਂ ਹਿਤ ਰਖਤ, ਤਿਨ ਦੇਤ ਵਡੇ ਸਿਰੁਪਾਉ[6]।
ਵਹੁ ਲੜਤ ਪਹਾੜੀਅਨ ਸੰਗ, ਗੁਰ ਉਨ ਕੀ ਕਰਤ ਸਹਾਇ॥੫੩॥

ਚੌਪਈ॥

ਸਤਿਗੁਰ ਉਨ ਕੇ ਘਰ ਕੋ ਗਏ। [7]ਸੱਦੇ ਜਾਇ ਸੁ ਬੇਮੁਖ ਭਏ।
ਹੁਤੀ ਹਵੇਲੀ ਉਨ ਤਕੜੀ ਬਨਾਈ। ਚਹਜੋ ਗੁਰੂ ਵੜ ਕਰੀਏ ਲੜਾਈ॥੫੪॥
ਉਨ ਵੜਨ ਨ ਦੀਨੇ ਲਏ ਪੱਟ[8] ਅੜਾਈ[9]। ਸੋਈ ਹਵੇਲੀ ਦਰਿਯਾਇ ਰੁੜਾਈ।
ਜਬ ਭਏ ਪਠਾਣ ਲੋਦੀ ਬੇਈਮਾਨ। ਸਤਿਗੁਰ ਕਹਜੋ 'ਤੁਮ ਰਹੈ ਨ ਮਕਾਨ'॥੫੫॥
ਫੇਰ ਗੁਰੂ ਵਲ ਕੋਟਲੇ ਗਏ। ਉਨ ਦਰਵਾਜੇ ਖੋਲ੍ਹ ਦਿਖਏ।
ਸੋ ਸਤਿਗੁਰ ਨ ਪਸੰਦੇ ਆਈ। ਹੁਤੀ ਨ ਹਵੇਲੀ ਕਰਨ ਲਰਾਈ[10]॥੫੬॥
ਤੌ ਸਤਿਗੁਰ ਲੰਘ [11]ਨਦਰ ਪਸਾਰੀ। ਦੇਖੀ ਚਮਕੌਰ ਊਚੀ ਅਟਾਰੀ।
ਸਤਿਗੁਰ ਉਤ ਵਲ ਕਰੀ ਸਵਾਰੀ। ਜਾਇ ਦੇਖੀ ਇਕ ਹਵੇਲੀ ਭਾਰੀ॥੫੭॥

---

*੧ ਕਾਲਯਵਨ, ਜਿਸ ਨੇ ਕ੍ਰਿਸ਼ਨ ਜੀ ਨੂੰ ਜੰਗ ਵਿਚੋਂ ਭਜਾ ਦਿੱਤਾ। ੨ ਮੁਚਕੁੰਦ, ਇਕ ਸੂਰਜਵੰਸ਼ੀ ਰਾਜਾ, ਜੋ ਮਾਂਧਾਤਾ ਦਾ ਪੁਤ੍ਰ ਸੀ। ਪੁਰਾਣ ਕਥਾ ਅਨੁਸਾਰ: ਇਕ ਵਾਰ ਦੇਵਤਿਆਂ ਦੀ ਸਹਾਇਤਾ ਲਈ ਮੁਚਕੁੰਦ ਰਾਖਸ਼ਾਂ ਨਾਲ ਲੜਿਆ ਅਤੇ ਫਤਹਿ ਪਾਈ, ਦੇਵਤਿਆਂ ਤੋਂ ਵਰ ਮਿਲਿਆ ਕਿ ਮੈਂ ਦੇਰ ਤਕ ਸੁੱਤਾ ਰਹਾਂ ਤੇ ਜੋ ਮੈਨੂੰ ਜਗਾਵੇ, ਉਹ ਮੇਰੇ ਸਰੀਰ 'ਚੋਂ ਉਪਜੀ ਅਗਨੀ ਨਾਲ ਭਸਮ ਹੋ ਜਾਵੇ। ਜਦ ਕ੍ਰਿਸ਼ਨ ਜੀ ਕਾਲਯਵਨ ਤੋਂ ਭੱਜੇ ਤਾਂ ਉਸ ਨੂੰ ਪਿੱਛੇ ਲਾ ਕੇ ਉਥੇ ਲੈ ਗਏ, ਜਿਥੇ ਮੁਚਕੁੰਦ ਸੁੱਤਾ ਪਿਆ ਸੀ, ਮੁਚਕੁੰਦ ਨੂੰ ਠੋਕਰ ਲਾ ਕੇ ਆਪ ਓਹਲੇ ਹੋ ਗਏ ਅਰ ਕਾਲਯਵਨ ਉਸ ਦੇ ਸਾਹਮਣੇ ਆਉਂਦਾ ਹੀ ਭਸਮ ਹੋ ਗਿਆ। ੩ ਬੰਦੂਕ। ੪ ਜੁੱਤੀ। ੫ ਤੁਰਕਾਂ ਵਾਲੀ। ੬ ਸਿਰੋਪਾਉ, ਖਿਲਅਤ, ਇਨਾਮ ਵਜੋਂ ਬਖਸ਼ੇ ਹੋਏ ਬਸਤਰ। ੭ ਜਦ ਜਾ ਕੇ ਬੁਲਾਏ। ੮ ਭਿੱਤ, ਤਾਕ। ੯ ਬੰਦ ਕਰ ਲਏ। ੧੦ ਲੜਾਈ, ਜੰਗ। ੧੧ ਦੂਰ ਤਕ ਵੇਖਿਆ।*

## {ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ- ਚਮਕੌਰ ਜੁੱਧ}

ਦੋਹਰਾ॥

ਰਾਉ[੧] ਪਕਰ ਬਾਹਰਹੁੰ ਲਯੋ, ਹਵੇਲੀ ਲਈ ਖੁਲ੍ਵਾਇ।
ਕਿਛਕ ਸਿੰਘ ਗੁਰ ਸੰਗ ਵੜੇ, ਦੁਇ ਸਾਹਿਬਜ਼ਾਦੇ ਰਲਵਾਇ[੨]॥੧॥

ਚੌਪਈ॥

ਤੌ ਮਲੇਰੀਅਨ ਆਨ ਘੇਰਾ ਪਾਯੋ। ਨਹਿੰ ਦਾਨਾ ਕਿਛੁ ਉਸ ਮਧ ਥਾਯੋ[੩]।
ਨਾਹਿੰ ਹੁਤੀ ਕੁਛ ਜੁਗਤਿ ਲੜਾਈ। ਫੌਜ ਸਭੀ ਕੰਧ ਪਿਲਚੀ[੪] ਆਈ॥੨॥
ਅਗਜੋਂ ਖਾਲਸੈ ਸ਼ਸਤ੍ਰ ਚਲਾਏ। ਹੁਤੇ ਬਚੇ ਥੇ ਜੋ ਉਨ ਪਾਏ।
ਮਾਰ ਪਠਾਨ ਤਬ ਦਏ ਹਟਾਇ। ਤੌ ਲੌ [੫]ਨਾਹਰਖਾਂ ਪੜਜੋ ਆਇ॥੩॥
ਪੂਛਤੋ ਆਯੋ : 'ਹੈ ਗੁਰ ਕਹੀਂ। ਮੁਹਿ ਉਸੈ ਬਤਾਵੋ ਪਹੁੰਚੋਂ ਤਹੀਂ'।
ਤੌ ਸਤਿਗੁਰ ਉਸ ਆਖ ਸੁਨਾਯੋ। 'ਹੋ ਤਕੜੋ ਤੀਰ ਤੈਂ ਵਲ ਆਯੋ'॥੪॥
ਲਗਜੋ ਛਾਤੀ ਤੋੜ[੬] ਲੰਘਜੋ ਸੰਜੋਇ[੭]। ਗਯੋ ਦੁਵੱਲੋਂ[੮] ਪਾਰ ਸੁ ਹੋਇ।
ਗਿਰਜੋ ਭੂਮ ਪਰ ਝੂਮਹਿ ਸੋਇ। [੯]ਲੈ ਲੋਥ ਨਰੈ ਉਸੈ ਸਥੋਇ॥੫॥

ਦੋਹਰਾ॥

ਆਏ ਜੁ ਨਾਹਰ [੧੦]ਸਾਥ ਥੇ, ਸੋ ਬਹੁ ਦੀਨੇ ਮਾਰ।
ਕਿਛੁ ਸਤਿਗੁਰ ਕੁਝ ਖਾਲਸੈ, ਕਰ ਸਾਹਬਜ਼ਾਦਨ ਵਾਰ॥੬॥

ਚੌਪਈ॥

ਯਹੀ ਖਬਰ ਉਸ ਭਈ ਬਿਰਾਦਰ[੧੧]। [੧੨]ਖ੍ਵਾਜ ਖਿਜ਼ਰ ਬਡ ਕਹਤ ਬਹਾਦਰ।
ਸੋ ਆਯੋ ਜਿਮ ਮਸਤੋ ਫ਼ੀਲੋ[੧੩]। ਲੋਥ ਭਈ ਪਿਖ[੧੪] ਮੁਖ ਭਯੋ ਪੀਲੋ॥੭॥
ਆਗੈ ਸਤਿਗੁਰ ਸ਼ੇਰ ਦਿਖਾਯੋ। ਹੁਇ ਸ਼ਰਮਿੰਦੋ ਸੀਸ ਕੰਧ ਲੁਕਾਯੋ।
ਸਤਿਗੁਰ ਉਸੈ ਬਹੁਤ ਲਲਕਾਰਾ। 'ਆਉ! ਹਮੈਂ ਤੁਮ ਕਰੈਂ ਦੁਇ ਬਾਰਾ[੧੫]'॥੮॥

---

*੧ ਹਵੇਲੀ ਦਾ ਮਾਲਕ ਠਾਕੁਰ। ੨ ਮਿਲਾ ਲਏ। ੩ ਸੀ। ੪ ਤਤਪਰ ਹੋਈ। ੫ ਨੁਸਰਤ ਖਾਨ ਅਤੇ ਵਲੀ ਮੁਹੰਮਦ ਖਾਨ ਦਾ ਭਰਾ, ਮਲੇਰਕੋਟਲੇ ਦਾ ਪਠਾਣ, ਜੋ ਸਰਹਿੰਦ ਦੇ ਸੂਬੇ ਵਜ਼ੀਰ ਖਾਨ ਦੇ ਹੁਕਮ ਨਾਲ ਅਨੰਦਪੁਰ ਤੇ ਚਮਕੌਰ ਦੇ ਜੰਗਾਂ ਵਿਚ ਦਸਮੇਸ਼ ਜੀ ਨਾਲ ਲੜਿਆ ('ਚੁ ਦੀਦਮ ਕਿ ਨਾਹਰ ਬਯਾਮਦ ਬ ਜੰਗ'- ਜ਼ਫਰਨਾਮਾ)। ੬ ਸਿਰੇ ਤਕ। ੭ ਜ਼ਰਾੱ ਬਕਤਰ, ਲੋਹ-ਕੋਟ। ੮ ਦੋ ਪਾਸੀਂ। ੯ ਉਸ ਦੇ ਆਦਮੀ ਜੰਗ-ਭੂਮੀ ਦੀ ਥਾਂ ਤੋਂ ਉਸ ਦੀ ਲਾਸ਼ ਚੁਕ ਕੇ ਲੈ ਗਏ। ੧੦ ਸਾਥ ਸਨ ਜਿਹੜੇ। ੧੧ ਭਰਾ, ਭਾਈ। ੧੨ ਖਿਜ਼ਰ ਖ਼ਾਨ- ਸ਼ੇਰ ਖਾਨ ਦਾ ਭਾਈ, ਮਲੇਰੀਆ ਸਰਦਾਰ, ਜੋ ਚਮਕੌਰ ਦੇ ਜੰਗ ਵਿਚ ਮੌਜਦੂ ਸੀ, ਇਸ ਨੂੰ ਜ਼ਫ਼ਰਨਾਮਾ ਵਿਚ 'ਖ੍ਵਾਜਹ ਮਰਦੂਦ' ਕਿਹਾ ਹੈ: 'ਕਿ ਆਂ ਖ੍ਵਾਜਹ ਮਰਦੂਦ ਸਾਯਹ ਦਿਵਾਰ॥ ਬ-ਮੈਦਾਂਨਿ ਆਮਦ ਬ-ਮਰਦਾਨ ਵਾਰ'॥੩੪॥ ਇਸ ਦੀ ਮੌਤ ਖਾਲਸਾ ਦਲ ਦੇ ਹੱਥੋਂ ਰੋਪੜ ਪਾਸ ਹੋਈ। ੧੩ ਹਾਥੀ। ੧੪ ਵੇਖ ਕੇ। ੧੫ ਦੋ ਦੋ ਹੱਥ ਕਰ ਲਈਏ, (ii) ਦੂਜੀ ਵਾਰ ਲੜ ਲਈਏ।*

---

ਉਸੈ ਹਵਾਸ ਤਊ ਉਡ ਗਏ। ਉਨ੍ਹੈਂ ਤੀਰ ਸਤਿਗੁਰ ਲਖ ਲਏ।
ਆਪ ਰਹ੍ਯੋ ਵਹਿ ਬਹਿ ਕੰਧ ਓਟ। ਘੱਲ ਲਵਾਵੈ ਔਰਨ ਚੋਟ॥੯॥
ਤਊ ਬਜੀਰ[1] ਤੁਰਤ ਤਹਿਂ ਆਯੋ। ਆਨ ਉਨੈਂ ਭੀ ਜੰਗ ਮਚਾਯੋ।
ਪਾਛੇ ਪੜੇ ਪਹਾੜੀ ਆਏ। ਉਨ ਨੈ ਭੀ ਬਹੁ ਜ਼ੋਰ ਲਗਾਏ॥੧੦॥

ਦੋਹਰਾ॥

ਸਭੈ ਲਾਇ ਬਲ ਥਕ ਰਹੇ, ਟੂਟੀ ਸੁ ਜਾਗ੍ਹਾ ਨਾਂਹਿ।
ਡੇਰੇ ਕੀਨੇ ਗਿਰਦ[2] ਤਿਨ, ਮਾਨੁਖ ਬਹੁ ਮਰਵਾਇ॥੧੧॥

ਚੌਪਈ॥

ਅਬ ਅੰਦਰ ਕੀ ਬਾਤ ਸੁਨਾਊਂ। ਹੁਤੋ ਨ ਅੰਦਰ ਅੰਨ ਕਿਥਾਊਂ।
ਕੰਧ ਚਿਣੀ ਕਿਛ ਆਛੀ ਨਾਹਿਂ। ਹੁਤੇ ਨ ਮੁਰਚੇ[3] ਰੱਖੇ ਮਾਂਹਿ[4]॥੧੨॥
ਜਿਨ ਸਿੱਧੇ ਕਰ ਸ਼ਸਤ੍ਰ ਚਲਾਏਂ। ਜਿਸੈ ਓਟ ਕਰ ਸੀਸ ਬਚਾਏਂ।
ਨਹਿਂ ਲੱਭੇ ਤਿਹ ਭੁੰਨਣ ਕੋ ਦਾਣਾ। ਜੋ ਲੱਭੈ ਤਾਂ ਕਦ ਮਿਲੈ ਖਾਣਾ॥੧੩॥
ਦਾਰੂ ਸਿੱਕੋ ਗਯੋ ਮੁਕਾਈ[5]। ਰਹ੍ਯੋ ਨ ਤੀਰ ਤੁਨੀਰਨ[6] ਮਾਂਹੀ।
ਜ਼ਖ਼ਮੀ ਜੋਗ ਕਿਤ ਲਭੈ ਨ ਪਾਨੀ। ਐਸੀ ਔਖੀ ਤਹਾਂ ਬਿਹਾਨੀ[7]॥੧੪॥
ਸ਼ਸਤ੍ਰ ਚਲਾਵਤ ਬਾਂਹਿ ਥਕ ਗਈ। ਥਕੀ ਦੇਹ ਮਧ ਸ਼ਕਤਿ ਨ ਰਹੀ।
ਤੌ ਭੀ ਸਿੰਘਨ ਹਠ ਨਹਿਂ ਛੋਰ੍ਯੋ[8]। ਪਰੈ ਜੋਰ ਹਿਤ* ਵਲ ਜਹਿਂ ਦੌਰ੍ਯੋ[9]॥੧੫॥

ਦੋਹਰਾ॥

ਤੌ ਸਤਿਗੁਰ ਸਿੰਘਨ ਕਹ੍ਯੋ : 'ਗਯੋ ਦਾਰੂ ਸਿਕੋ ਮੁਕਾਇ।
ਫੜ ਤੇਗੈਂ ਗਿਰਦੈ ਫਿਰੋ, ਹੱਵੇਲੀ ਕੇ ਧਾਇ[10]'॥੧੬॥

ਚੌਪਈ॥

ਤੌ ਸਿੰਘਨ ਵੈਸੇ ਮੰਨ ਲਈ। ਦੁਇ ਦੁਇ ਨਿਕਸ ਗਿਰਦਾਵਲ ਕਈ।
ਵੈ ਮਰ ਜਾਹਿਂ ਤੌ ਆਵੈਂ ਔਰ। ਐਸੀ ਭਈ ਉਹਾਂ ਕੁਛ ਤੌਰ॥੧੭॥
[11]ਨਿਕਸ ਨਿਕਸ ਸਿੰਘ ਬਹੁ ਮਰ ਗਏ। ਤੌ ਗੁਰ ਲਖੇ[12] ਸਿੰਘ ਥੋੜੇ ਰਹੇ।
ਕਹੀ ਸਤਿਗੁਰ : 'ਅਬ ਬਾਰੁ ਨ ਜਾਵੋ। ਫੜ ਤੇਗੈਂ ਢਿਗ[13] ਕੰਧਨ ਖੜਾਵੋਂ'॥੧੮॥
ਸੋ ਤੁਰਕਨ ਗੱਲ ਲੀਨੀ ਜਾਨ। 'ਭਯੋ ਦਾਰੂ ਸਿੱਕੋ ਮੱਧ ਮੁਕਾਨ[14]।'
ਕਰ ਹੱਲੇ ਵੈ ਸਭ ਹੀ ਧਾਏ। ਪਰੇ ਚੁਫੇਰ੍ਯੋਂ ਰੌਲ ਮਚਾਏ॥੧੯॥

---

*੧ ਵਜ਼ੀਰ ਖ਼ਾਨ, ਸਰਹਿੰਦ ਦਾ ਸੂਬੇਦਾਰ। ੨ ਆਲੇ ਦੁਆਲੇ। ੩ ਮੋਰਚੇ, ਕਿਲ੍ਹੇ ਦੀ ਕੰਧ ਜਾਂ ਵੱਟ ਆਦਿ ਵਿਚ ਬਣਾਏ ਛੇਕ ਜਿਨ੍ਹਾਂ ਵਿਚ ਦੀ ਦੁਸ਼ਮਣ 'ਪੁਰ ਤੀਰ ਗੋਲੀ ਆਦਿ ਚਲਾਈ ਜਾਵੇ। ੪ ਵਿਚ। ੫ ਮੁੱਕ ਗਏ। ੬ ਤੂਣੀਰ, ਤੀਰਾਂ ਨਾਲ ਜੋ ਭਰਿਆ ਜਾਵੇ, ਭੱਥਾ, ਤਰਕਸ਼। ੭ ਬੀਤੀ। ੮ ਛਡਿਆ। ੯ ਦੌੜਦੇ। ੧੦ ਧਾਵਾ ਬੋਲ ਕੇ, ਦੌੜ ਕੇ। ੧੧ ਨਿਕਲ ਨਿਕਲ ਕੇ। ੧੨ ਵੇਖਿਆ, ਜਾਣਿਆ। ੧੩ ਨੇੜੇ, ਕੋਲ। ੧੪ ਮੁੱਕ ਗਿਆ (ਗੜ੍ਹੀ ਅੰਦਰ)। *ਪਾਂਠਤ੍ਰ 'ਤਿਤ'।*

ਕੋ ਪਜਾਦੇ ਕੋ ਆਯੋ ਅਸਵਾਰ। ਉਡੀ ਧੂੜ ਭਯੋ ਧੁੰਧੂਕਾਰ[੧]।
ਉਨ ਧਰ ਪੌੜੀ ਹੱਥ ਕੰਧੀ ਪਾਏ। ਅਗਰੋਂ ਸਿੰਘਨ ਕਟ ਹੱਥ ਗਿਰਾਏ॥੨੦॥

ਦੋਹਰਾ॥

ਚੌਫੇਰਜੋਂ ਚੜ੍ਹ ਹੱਥ ਘਤੰ[੨] ਤਿਮ ਤਿਮ ਸਿੰਘ ਕਟਾਹਿੰ।
ਉਨ ਕੋ ਦਾਵ[੩] ਸੁ ਨਹਿੰ ਲਗਜੋ, ਗਿਰ ਗਿਰ ਭੂਮਹਿੰ[੪] ਪਾਹਿੰ॥੨੧॥

ਚੌਪਈ॥

ਇਕ ਇਕ ਦੁਇ ਦੁਇ ਹੁਤੀ ਥੀ ਗੋਲੀ। [੫]ਪਾਸ ਢੁਕੇ ਤਬ ਉਨ ਪਰ ਠੋਲੀ[੬]।
ਇਕ ਇਕ ਦੁਇ ਦੁਇ ਤਿਨ ਦਏ ਗੇਰ। ਭਏ ਤੁਰਕ ਕੇ ਤਹਿੰ ਬਹੁ ਢੇਰ॥੨੨॥
ਐਸੋ ਰੌਰੋ[੭] ਜਬ ਉਹਾਂ ਭਯੋ। ਸਾਹਬ ਜੁਝਾਰ ਸਿੰਘ ਮਨ ਮੈਂ ਠਯੋ[੮]।
'ਅਬ ਜੀਵਨ ਕੋ ਕੁਝ ਧ੍ਰਮ ਨਾਹੀਂ। ਪੁਤ੍ਰ ਜੀਵੈਂ ਲੜ ਪਿਤਾ ਮਰਾਹੀ॥੨੩॥
ਅਭਿਮੰਨੁ[੯] ਮੁਯੋ ਪਿਤ ਅਰਜਨ ਜੀਵਤ। ਮੇਘਨਾਦ[੧੦] ਮੁਯੋ ਰਾਵਣ ਥੀਵਤ[੧੧]।
ਰੀਤਿ ਯਹੀ ਛਤ੍ਰਿਯਨ[੧੨] ਕੀ ਕਹੈਂ। ਪ੍ਰਾਣ ਪਿਤਾ ਹਮ ਮੁਹਰੇ[੧੩] ਦਹੈਂ'॥੨੪॥
ਫੜ ਤੇਗੋ ਹੁਇ ਬਾਹਰ ਧਾਯੋ। ਅਗੈ ਅੜਜੋ ਸੋ ਮਾਰ ਗਿਰਾਯੋ।
ਉਸ ਪਾਸੈ ਹੁਇ ਗਯੋ ਉਜਾੜਾ। ਉਨ ਜਾਨਜੋ ਦਲ ਆਇ ਪਯੋ ਸਾਰਾ॥੨੫॥

ਦੋਹਰਾ॥

ਗਰਦ[੧੪] ਗੁਬਾਰਹਿ ਮੱਧ ਤਹਿੰ ਪਰ[੧੫] ਕੌ ਸੁਝੈ ਨ ਆਪ।
ਰੌਲੌ ਗੌਲੋ ਬਹੁ ਉਹਾਂ ਭਯੋ ਆਪਸ ਮਧ ਖਾਪ[੧੬]॥੨੬॥
ਕਈ ਸੁ ਤੁਰਕਨ ਮਾਰ ਤਿਹ, ਸ੍ਰੀ ਜੁਝਾਰ ਸਿੰਘ ਸ਼ਹੀਦੀ ਲੀਨ।
ਤਿਮ ਮਗਰ ਜੋਰਾਵਰ ਸਿੰਘ ਜੀ ਪਰਜੋ ਸ਼ੇਰ ਜਿਮ ਚੀਨ॥੨੭॥

ਚੌਪਈ॥

ਦੇਖ ਭਾਈ ਦੁਖ ਸਹਜੋ ਨ ਗਯੋ। ਫੜ ਖੰਡੈ ਸੋ ਮਗਰੈ ਧਯੋ।
ਜਾਇ ਭਾਈ ਜਿਮ ਸ਼ਸਤ੍ਰਨ ਕਰੇ। ਮਾਰੈ ਉਸੈ ਜੋ ਆਗੈ ਅਰੇ[੧੭]॥੨੮॥

---

*੧ ਅੰਧ ਗੁਬਾਰ।੨ ਘੱਤਣ, ਪਾਉਣ। ੩ ਦਾਉ, ਮੌਕਾ। ੪ ਧਰਤੀ ('ਤੇ ਡਿਗਦੇ)। ੫ ਨੇੜੇ ਆਵੇ। ੬ ਦਾਗ਼ ਦਿੱਤੀ। ੭ ਰੌਲਾ-ਗ਼ੌਲਾ, ਸ਼ੋਰ-ਸ਼ਰਾਬਾ। ੮ ਠਾਣੀ। ੯ ਅਭਿਮਨਯੁ, ਕ੍ਰਿਸ਼ਨ ਜੀ ਦੀ ਭੈਣ ਸੁਭਦ੍ਰਾ ਦੇ ਉਦਰ ਤੋਂ ਹੋਇਆ ਅਰਜੁਨ ਦਾ ਪੁਤ੍ਰ, ਜਿਸ ਨੇ ਮਹਾਂਭਾਰਤ ਦੇ ਜੰਗ ਵਿਚ ਦੂਜੇ ਦਿਨ ਦੁਰਯੋਧਨ ਦੇ ਪੁੱਤਰ ਲਕਸ਼ਮਨ ਨੂੰ ਮਾਰਿਆ ਸੀ ਅਤੇ ਤੇਰ੍ਹਵੇਂ ਦਿਨ ਆਪ ਭੀ ਵੱਡੀ ਵੀਰਤਾ ਵਿਖਾਉਂਦੇ ਮਾਰਿਆ ਗਿਆ ਸੀ, ਇਸ ਦਾ ਪੁੱਤਰ ਪਰੀਛਤ ਪਾਂਡਵਾਂ ਪਿੱਛੋਂ ਰਾਜ ਸਿੰਘਾਸਨ 'ਤੇ ਬੈਠਾ। ੧੦ ਮੰਦੋਦਰੀ ਦੇ ਉਦਰ ਤੋਂ ਜਨਮਿਆ ਰਾਵਣ ਦਾ ਪੁੱਤਰ ਜੋ ਬੱਦਲ ਵਾਂਗ ਗਰਜਦਾ ਸੀ, ਇਸ ਨੇ ਲੰਕਾ ਯੁੱਧ ਵਿਚ ਲਛਮਣ ਨੂੰ ਬਰਛੀ ਮਾਰ ਕੇ ਬੇਹੋਸ਼ ਕੀਤਾ ਸੀ। ਅੰਤ ਨੂੰ ਲਛਮਣ ਤੇ ਰਾਮਚੰਦ੍ਰ ਜੀ ਦੇ ਹੱਥੋਂ ਮਾਰਿਆ ਗਿਆ। ੧੧ ਹੁੰਦਿਆਂ, ਜੀਵਦਿਆਂ। ੧੨ ਕਸ਼ਤਰੀਆਂ ਦੀ। ੧੩ ਸਾਮ੍ਹਣੇ, ਅੱਗੇ। ੧੪ ਘੱਟਾ, ਅੰਨ੍ਹੇਰੀ। ੧੫ ਆਪਣਾ ਪਰਾਇਆ ਕੋਈ ਨਾ ਸੁਝਦਾ, ਦਿੱਸਦਾ। ੧੬ ਖਪ ਗਏ, ਮਰ ਗਏ। ੧੭ ਅੜੇ।*

ਕਿਸੈ ਢਾਲ ਕਿਸ ਭਗੌਤੀ ਛੁਹਈ। ਜਿਸੈ ਛੁਹੀ ਉਸੈ ਕਟ ਕਰ ਗਈ।
ਸਨਮੁਖ[੧] ਉਨ ਕੈ ਅੜਜੋ ਨ ਕੋਇ। ਮਾਰ ਗਿਰਾਏ ਬੰਦੂਕਨ ਸੋਇ॥੨੯॥
ਐਸੀ ਭਾਂਤ ਤਹਿ ਦੋਵੇਂ ਭਾਈ। ਸਾਥ ਪਠਾਣਨ ਸ਼ਹੀਦੀ ਪਾਈ।
[੨]ਸਤ੍ਰੈ ਸਏ ਬਾਸਟੇ ਸਾਲ। ਐਸ ਭਈ ਪਰ[੩] ਗੁਰ ਦੋਊ ਬਾਲ॥੩੦॥

## ਚਮਕੌਰ ਦਾ ਹੋਰ ਹਾਲ

### (...'ਹਮ ਸੁਤ ਦੀਨੇ ਸੌਂਪ ਥਾਇ')

ਦੋਹਰਾ॥

ਕਰਤ ਲਰਾਈ[੪] ਇਮ ਤਹਾਂ ਸਮਾਂ ਸੰਝ[੫] ਭਈ ਆਇ।
ਡੇਰਨ ਗਏ ਸੁਦਾਰ ਤੁਰ ਚੌਂਕੀ[੬] ਚੁਫੇਰ ਕਰਵਾਇ॥੧॥

ਚੌਪਈ॥

ਬਹੁ ਚੌਂਕਸਾਈ ਚੁਫੇਰੈ ਕਰ ਗਏ। ਮਾਨੁਖਨ ਸੰਗ ਮਾਨੁੱਖ ਖੜਵਏ[੭]।
ਔਰਨ ਕੈ ਢਿਗ ਔਰ ਖੜਵਏ। ਤਿਨ ਮਧ ਰਾਤ ਕੋ ਲਖਨ[੮] ਨ ਪਏ॥੨॥
ਏਕ ਕਹੈਂ, 'ਗੁਰ ਰਹੁਗੋ ਨਾਹੀ'। ਓਇ ਫਿਰ ਕਹੈਂ 'ਕਿਮ ਜਾਉਗ ਉਡਾਹੀ[੯]।
[੧੦]ਚਾਰ ਕੁੰਟ ਉਸ [੧੧]ਫੜਨੈ ਵਾਰੋ। ਲੱਖ ਲੋਕ ਉਸ ਭਏ ਦੁਆਰੋ॥੩॥
ਓਇ ਲਾਇ ਫੰਘ[੧੨] ਕਿਤ ਜਾਇ ਉਡਾਹੀ। ਉਸ ਜਮੀਨ ਮਧ ਬਡਜੋ[੧੩] ਨ ਜਾਹੀ'।
ਠੀਕ ਬਾਤ ਗੁਰ ਔਖੀ ਬਣੀ। ਹੁਤੀ ਬਾਤ ਜਿਮ ਲੋਕਨ ਗਿਣੀ॥੪॥
ਤੌ ਸਤਿਗੁਰ ਕੁਛ ਸੁੱਝੈ ਨਾਹੀ। ਰਹੀ ਨ ਫਉਜ ਕੁਛ ਲੜਨੈ ਵਾਹੀ[੧੪]।
ਸਾਹਬਜ਼ਾਦਨ ਸ਼ਹੀਦੀ ਪਾਈ। ਬਹੁ ਸਤਿਗੁਰ ਇਮ ਭਈ ਸੁਚਾਈ[੧੫]॥੫॥

ਦੋਹਰਾ॥

ਤੌ ਸ੍ਰੀ ਸਤਿਗੁਰ ਸੋਚਿਓ 'ਹਮ ਸੁਤ[੧੬] ਦੀਨੇ ਸੌਂਪ ਥਾਇ।
ਹਮ ਦੂਜੈ ਬਚਤੇ ਨਹਿੰ ਦਿਸੈਂ, ਕਿਛੁ ਹੋਵਗੁ ਉਨੇ ਰਜਾਇ॥੬॥

ਚੌਪਈ॥

ਪਰ ਭਲੀ ਭਈ ਸਿਰ ਤੁਰਕੇ ਲਾਇ। ਬਚਨ ਪੂਰਨ ਹਮ ਬਡਿਅਨ[੧੭] ਭਾਇ।
ਅਬ ਹਮ ਖਾਲਸੈ ਦਯੋ ਗੁਰਾਈ। ਦੱਯੇ ਟਿੱਕੋ ਖਾਲਸੈ ਲਾਈ'॥੭॥

---

*੧ ਸਾਹਮਣੇ। ੨ ੧੭੬੨ ਸੰਮਤ (੧੭੦੫ ਈ.)। ੩ ਪੈ ਗਈ, ਸਿਰ ਆਈ। ੪ ਲੜਾਈ। ੫ ਸ਼ਾਮ। ੬ ਸਿਪਾਹੀਆਂ ਦਾ ਪਹਿਰਾ। ੭ ਖੜੇ ਕਰ ਦਿੱਤੇ, ਖਲ੍ਹਾਰ ਦਿੱਤੇ। ੮ ਲੰਘਣ (ਕੋਈ ਰਾਤ ਨੂੰ ਨਾ ਲੰਘ ਸਕੇ)। ੯ ਉੱਡ ਕੇ, ਨੱਸ ਕੇ। ੧੦ ਚਾਰੇ ਪਾਸੇ, ਚਵ੍ਹਾਂ ਦਿਸ਼ਾਂ ਵੱਲ। ੧੧ ਫੜਨ ਵਾਲੇ, ਸਿਪਾਹੀ। ੧੨ ਖੰਭ (ਖੰਭ ਲਾ ਕੇ ਕਿਥੇ ਉੱਡ ਜਾਵੇਗਾ)। ੧੩ ਵੜਿਆ, ਧੱਸਿਆ (ਨਹੀਂ ਜਾ ਸਕੇਗਾ)। ੧੪ ਓਥੇ। ੧੫ ਸੋਚ। ੧੬ ਪੁੱਤਰ। ੧੭ ਵਡਿਆਂ, ਬਜ਼ੁਰਗਾਂ।*

ਜਹਿੰ ਸਤਿਗੁਰ ਥੇ ਬੈਠੇ ਆਪ। ਸੰਤ ਸਿੰਘ ਬੈਠਾਇਆ ਥਾਪ[੧]।
ਪਗੜੀ ਅਪਨੀ ਸੀਸ ਸਵਾਰੀ। ਸੰਤ ਸਿੰਘ ਸਿਰ ਆਪ ਸੁਧਾਰੀ[੨]॥੮॥
ਨਿਜ ਕਲਗੀ ਸਿਰ ਦਈ ਲਗਾਇ। ਦਈ ਪੁਸ਼ਾਕ ਅਪਣੀ ਪਹਿਰਾਇ[੩]।
ਗੁਰੂ ਤੌਰ[੪] ਸਿੰਘ ਰੱਖਿ ਬਹਾਯੋ। ਗੁਰ ਨਾਨਕ ਜਿਮ ਅੰਗਦ ਟਿਕਾਯੋ॥੯॥
ਸੱਦ ਖਾਲਸੈ ਕੁਨਸ[੫] ਕਰਵਾਈ। ਸਤਿਗੁਰ ਸਿੰਘਨ ਦਈ ਪਤਿਸ਼ਾਹੀ।
ਸੰਤ ਸਿੰਘ ਇਮ ਕਹਜੋ ਸਮਝਾਈ। [੬]'ਹੋਈਂ ਸ਼ਹੀਦ ਮਤ ਫੜਿਓ ਜਾਈਂ'॥੧੦॥

ਦੋਹਰਾ॥

ਜੀਵਣ ਸਿੰਘ ਰੰਘਰੇਟੜੋ, ਬੰਦੂਕੀ[੭] ਖੂਬ ਅਖਵਾਇ।
ਏਕ ਬੁਰਜ ਮਧ ਸੋ ਬਹਜੋ, ਏਕਲ ਹੀ ਥੋ ਸਾਇ[੮]॥੧੧॥

ਚੌਪਈ॥

ਠੌਰ ਠੌਰ ਔਰ ਹੁਤੇ ਬਹਾਇ। ਪਰ ਦਾਰੂ ਗਯੋ ਉਸੈ ਮੁਕਾਇ।
ਥਕੇ ਹੁਤੇ ਅਰੁ ਨੀਂਦ ਅਕਾਏ। ਸਭ ਸਿੰਘ ਮੱਧ ਚਾਲੀ ਏ ਥਾਏ॥੧੨॥
ਕਿਛ ਜ਼ਖਮੀ ਕਿਛ ਪਰੇ[੯] ਥੇ ਮਰੇ। ਇਮ ਕਰ ਸੰਸੋ[੧੦] ਬਹੁ ਗੁਰ ਕਰੇ।
ਹੁਤੋ ਗ਼ਨੀਖਾਂ ਗੁਰ ਸੰਗ ਪਠਾਣ। ਪਹੁੰਚਜੋ ਭਾਈ ਤਿਸ ਕੋ ਆਣ॥੧੩॥
ਮਾਰ ਵਾਜ ਉਨ ਸੱਦਜੋ ਤਾਹਿੰ। 'ਆਓ ਨਿਕਸ[੧੧] ਹਮ ਰੱਖ ਲੈ ਤਾਹਿੰ।'
ਸੋਊ ਬਾਤ ਗੁਰ ਕੈ ਕੰਨ ਪਈ। ਸਦ ਪਠਾਣ ਉਸ ਗੱਲ ਸਮਝਈ॥੧੪॥
'ਲੈ ਚਲ ਹਮ ਕੋ ਅਪਨੇ ਨਾਲ। ਹਮ ਕਰ ਦੇਂਗੇ ਤੁਮੇਂ ਨਿਹਾਲ।'
ਹੁਤੋ ਪਠਾਣ ਸਿਦਕ ਕੋ ਪੂਰੋ। ਉਨੈਂ ਕਹੀ, [੧੨]'ਲੈ ਚਲਗੁ ਜਰੂਰੋ'॥੧੫॥

ਦੋਹਰਾ॥

ਹੁਤੀ ਮੋਰੀ ਇਕ ਬੁਰਜ ਮਧ, ਸੋ ਗੁਰ ਦਈ ਖੁਲ੍ਹਾਇ।
ਕਮਰ ਖੰਜਰ ਇਕ ਹਥ ਫੜਜੋ, ਹੁਤ ਮੋਹਰੈ[੧੩] ਖੀਸੈ ਪਾਇ॥੧੬॥

ਚੌਪਈ॥

ਨਿਕਸ ਸਤਿਗੁਰ ਜਬ ਆਗੈ ਧਾਯੋ। ਖੜੇ ਪਹਿਰੂ ਕਿਤ ਲੰਘਨ ਨ ਪਾਯੋ।
ਤੌ ਸਤਿਗੁਰ ਦਯੋ ਰੌਲੋ ਮਚਾਇ। ਭਾਗਜੋ ਹਿੰਦੂ ਇਮ ਕਹਜੋ ਸੁਨਾਇ॥੧੭॥
ਗਯੋ ਗਯੋ ਭਯੋ ਚਾਰੋਂ ਓਰ। ਸਤਿਗੁਰ ਭੀ ਕਹਿੰ ਉਸ ਹੀ ਤੌਰ।
ਤੌ ਪਠਾਣ ਗੁਰ ਆਗੈ ਲਾਯੋ। ਵੜ ਮਧ ਤੁਰਕਨ ਦਰਯਾਇ ਵਲ ਧਾਯੋ॥੧੮॥

---

*੧ ਸਥਾਪਤ ਕਰ ਕੇ। ੨ ਸਜਾਈ। ੩ ਪਹਿਨਾ (ਦਿਤੀ)। ੪ ਵਾਂਗ। ੫ ਕੋਰਨਿਸ਼ ਡੰਡੌਤ। ੬ ਸ਼ਹੀਦ ਬੇਸ਼ੱਕ ਹੋ ਜਾਈਂ, ਪਰ ਜਿਊਂਦਿਆਂ ਫੜਿਆ ਨਾ ਜਾਈਂ। ੭ ਬੰਦੂਕਚੀ। ੮ ਓਥੇ, (ii) ਓਹੀ। ੯ ਪਏ (ਮਰੇ ਪਏ ਸਨ)। ੧੦ ਫ਼ਿਕਰ, ਚਿੰਤਾ। ੧੧ ਨਿਕਲ (ਤੁਸੀਂ ਨਿਕਲ ਆਓ, ਮੈਂ ਤੁਹਾਨੂੰ ਰੱਖ ਲਵਾਂਗਾ, ਰਖਿਆ ਕਰਾਂਗਾ)। ੧੨ ਲੈ ਚੱਲਾਂਗਾ ਜ਼ਰੂਰ ਹੀ। ੧੩ ਮੁਹਰਾਂ (ਜੇਬ ਵਿਚ ਪਾ ਲਈਆਂ)।*

ਦੌੜ ਦਪੌੜ[1] ਕਰ ਗਏ ਝੱਲ। ਆਗੈ ਦੇਖਯੋ ਇਕ ਮਾਹੀ[2] ਚੱਲ।
ਉਨੈਂ ਲਯੋ ਥੋ ਗੁਰੂ ਪਛਾਣ। ਵਹੁ ਲਗਯੋ ਤਉ ਡੰਡ ਸਉ ਪਾਣ॥੧੯॥
ਸਤਿਗੁਰ ਉਸ ਦਈ ਮੋਹਰ ਫੜਾਇ। ਇਸ ਤੇ ਰੌਲਾ ਔਰ ਦਯੋ ਪਾਇ।
ਗੁਰ ਸੋਚੈਂ ਨਾ ਦਏ ਫੜਾਇ। ਨਾ ਮੰਨੇ ਵਹ ਕਿਸ ਹੀ ਦਾਇ[3]॥੨੦॥

ਦੋਹਰਾ॥

ਧਾਯੋ ਗੁਰ ਆਗੈ ਕਰੀ ਪੇਟ ਖੰਜਰ ਦਯੋ ਧਸਾਇ।
ਘੋਲ ਘਾਲ ਉਸ ਬਹੁ ਕਰੀ, ਛੋਡਯੋ ਪ੍ਰਾਣ ਉਡਾਇ॥੨੧॥

## ਸਾਖੀ ਮਾਛੀਵਾੜੇ[4] ਕੀ ਲਿਖਯਤੇ

### ('...ਲਯੋ ਸਰਬ ਲੋਹ ਕਰਦ ਫਿਰਾਇ')

ਚੌਪਈ॥

ਤੌ ਸਤਿਗੁਰ ਜਬ ਗਏ ਅਗੇਰੇ। ਢੁੱਕੇ ਮਾਛੀਵਾੜੇ ਨੇਰੇ[5]।
ਸਤਿਗੁਰ ਕੋ ਗਯੋ ਪਠਾਣ ਬਹਾਇ। ਲਯਾਯੋ ਖਤ੍ਰੀ ਗੁਲਾਬੋ ਬੁਲਾਇ॥੧॥

ਦੋਹਰਾ॥

ਸੁਨਹੁ ਸਾਖੀ ਮਾਛੀਵਾੜੇ ਗੁਰ ਬਹੇ ਖਤ੍ਰੀ ਘਰ ਜਾਇ।
ਪਠਾਣ ਸੱਯਦ ਖਿਜਮਤ[6] ਕਰੀ, ਗੁਰ ਤੋਰਹਿਂ ਸਿਰਹੁ ਉਠਾਇ॥੨॥

ਚੌਪਈ॥

ਉਨ ਕੁਛ ਧਰਯੋ ਆਗੈ ਪਰਸਾਦਿ। ਸੋ ਮੁਖ ਪਾਯੋ ਕਰ ਗੁਰ ਯਾਦ।
ਸੰਝ ਪੜੀ ਤੌ ਅੰਦਰ ਆਣੇ। ਮੱਧ ਹਵੇਲੀ ਭਏ ਟਿਕਾਣੇ॥੩॥
ਇਕ ਦੋਇ ਤਹਿਂ ਸਿੰਘ ਚਲ ਆਏ। ਤੇ ਭੀ ਗੁਰਹਿ ਛੁਪਾਇ ਬਹਾਏ।
ਇਕ ਦਿਨ ਗੁਰ ਬਕਰੋ ਮੰਗਵਾਯੋ। ਸਿੰਘਨ ਤੈ ਝਟਕੋ ਕਰਵਾਯੋ॥੪॥
ਜਿਮ ਸਤਿਗੁਰ ਝਟਕੋ ਕਰ ਖਾਵਹਿਂ। ਸੁਟ [7]ਸੰਖੀ ਘਰ ਤੁਰਕ ਗਿਰਾਵਹਿਂ।
ਦੇਖ ਤੁਰਕ ਦੇ ਖੱਤ੍ਰੀ ਗਾਰੈ[8]। 'ਹਮਰੇ ਘਰ ਤੁਹ ਹਡੀਆਂ ਡਾਰੈ'[9]॥੫॥

ਦੋਹਰਾ॥

ਤੌ ਖੱਤ੍ਰੀ ਸਤਿਗੁਰ ਕਹੀ, 'ਮੈਂ ਹੋਂ ਮਾੜੋ ਅੱਤਿ।
ਖਬਰ ਹੋਇ ਕਿਤ ਤੁਰਕ ਕਉ, ਮਾਰੈ ਮੋਹਿ ਅਲਬੱਤ[10]'॥੬॥

---

*੧ ਦਪਟ, ਧਾਵਾ, ਹੱਲਾ। ੨ ਮੱਝਾਂ ਦਾ ਪਾਲੀ। ੩ ਤਰ੍ਹਾਂ (ਕਿਸੇ ਤਰ੍ਹਾਂ ਵੀ)। ੪ ਸਮਰਾਲਾ ਤਹਿਸੀਲ (ਲੁਧਿਆਣਾ) ਵਿਚ ਇਕ ਪਿੰਡ, ਜਿਥੇ ਗੁਰੂ ਸਾਹਿਬ ਗੁਲਾਬ ਚੰਦ ਮਸੰਦ ਦੇ ਘਰ ਪੋਹ ਸੰਮਤ ੧੭੬੧ (੧੭੦੪ ਈ.) ਵਿਚ ਆ ਕੇ ਠਹਿਰੇ ਸਨ। ਗ਼ਨੀ ਖ਼ਾਂ, ਨਬੀ ਖ਼ਾਂ ਇਸੇ ਪਿੰਡ ਦੇ ਸਨ। ੫ ਨੇੜੇ। ੬ ਖ਼ਿਦਮਤ, ਸੇਵਾ। ੭ ਹੱਡੀਆਂ। ੮ ਗਾਲ੍ਹਾਂ (ਦੇਂਦਾ)। ੯ ਸੁੱਟਦਾ (ਹੈਂ)। ੧੦ ਅਲਬੱਤਹ, ਬੇਸ਼ੱਕ, ਨਿਰਸੰਦੇਹ।*

ਚੌਪਈ॥

ਤੌ ਸਤਿਗੁਰ ਦਏ ਰੁਪੱਯੇ ਡਾਰ। ਸੋ ਚੁਗ ਕਾਜੀ [੧]ਰਹਜੋ ਮਸਟ ਮਾਰ।
ਇਸੀ ਭਾਂਤ ਗੁਰ ਦਸ ਦਿਨ ਰਹਜੇ। ਤੌ ਸਤਿਗੁਰ ਤਹਿੰ ਚਲਣੋ ਚਹਜੋ[੨]॥੭॥
ਤੌ ਪਠਾਣ ਸਹਿਤ ਸੱਯਦ ਰਲਵਾਯੋ। ਕਹਿ ਸਤਿਗੁਰ ਕੋ ਬਾਣੋ[੩] ਬਟਵਾਯੋ।
ਡੌਲ[੪] ਹਾਜਨ[੫] ਕੀ ਲਈ ਬਨਵਾਇ। ਬਾਣੋ ਨੀਲ ਕੇਸ ਖਿੰਡਵਾਇ[੬]॥੮॥
ਤਿਮ ਸਿੱਖਨ ਬਾਣੈ ਬਨਵਾਇ। ਫੜ ਅਸਤਾਵੈ[੭] ਪਠਾਣ ਭਏ ਰਾਹਿ॥੯॥
[੮]ਪੀਰ ਉੱਚ ਕੇ ਕਹਿਤੇ ਜਾਇੰ। ਨਬੀ ਗ਼ਨੀ ਖਾਂ ਥੋ ਤਹਿੰ ਨਾਇ[੯]।
ਤੁਰੈ ਢਲ[੧੦] ਤਊ ਮੁਲਤਾਨ ਸਦਾਇ[੧੧]। ਜਾ ਪਹੁੰਚੇ ਵਹਿ ਕਨੇਚ ਗਿਰਾਇੰ॥੧੦॥

ਦੋਹਰਾ॥

ਤਿਹ ਥਾਂ[੧੨] ਹੁਤੋ ਮਸੰਦ ਇਕ ਫੱਤਾ ਤਾਂਹਿ ਸੁ ਨਾਇ।
ਸਤਿਗੁਰ ਕਹਜੋ ਬੁਲਾਇ ਉਸ, 'ਕਿਮ ਹਮ ਅਗੈ ਪੁਜਾਇ[੧੩]॥੧੧॥

ਚੌਪਈ॥

ਘੋੜੀ ਘਰ ਕੀ ਹਮ ਕੋ ਦੇਹ। ਹਮ ਤੁਮ ਦਰਬ[੧੪] ਘਣੀ ਭਰ ਦੇਹਿੰ'।
ਬੁਰੈ ਦਿਵਸ ਸੁ ਤਬ ਤਿਹ ਆਏ। ਕਹਜੋ, 'ਘੋੜੀ ਦੇਇ ਹਮ ਚੜ੍ਹੈਂ ਫਾਹੇ?'॥੧੨॥
ਤਬ ਸਤਿਗੁਰ ਐਸੇ ਉਸ ਕਹਜੋ। ਤੂੰ ਮਰਨੋ ਫਾਹਜੋ ਅਬ ਕਬ ਰਹਜੋ।
ਸੋ ਲਹੌਰ ਜਾਇ ਫਾਹੈ ਚਰਜੋ[੧੫]। ਸਤਿਗੁਰ ਬਚਨ ਨ ਉਸ ਤੈ ਟਰਜੋ[੧੬]॥੧੩॥
ਤੁਰ ਸਤਿਗੁਰ ਜਬ ਆਗੈ ਧਏ[੧੭]। [੧੮]ਸ੍ਰਾਇ ਦੁਰਾਹਿ ਤੁਰਕਨ ਘਿਰਵਏ[੧੯]।
ਕਹੈਂ ਪੀਰ ਹਮ ਜ਼ਜਾਫਤ[੨੦] ਖਾਏ। ਅਬ ਇਕ ਰਾਤ ਈਹਾਂ ਰਹਿ ਜਾਏ॥੧੪॥
ਤੌ ਸੱਯਦ ਪਠਾਣ ਇਮ ਗਲ ਬਾਮੰ[੨੧]। 'ਪੀਰ ਹਮਾਰੈ ਰੋਜ਼ੋ[੨੨] ਮੁਦਾਮੰ[੨੩]।
ਇਕ ਜੌਂ ਸੇਤੀ ਰੋਜ਼ੋ ਖੋਲੈਂ। ਫੜ ਤਸਬੀ[੨੪] ਮੁਖੋਂ ਥੋੜੋ ਬੋਲੈਂ॥੧੫॥
ਔਰ ਮੁਰੀਦ ਖਾਇ ਜਾਹਿੰ ਜ਼ਰੂਰ'। ਬਿਧੀ ਬਣਾਈ ਐਸ ਸ਼ਹੂਰ[੨੫]॥੧੬॥

*੧ ਚੁੱਪ ਕਰ ਗਿਆ। ੨ ਚਾਹਿਆ। ੩ ਪੁਸ਼ਾਕਾ। ੪ ਵਜ਼ਹ ਕਤ੍ਹਾ, ਸ਼ਕਲ ਸੂਰਤ। ੫ ਹਾਜੀਆਂ (ਵਾਲੀ)। ੬ ਖਿੰਡਾ ਕੇ, ਖਿਲਾਰ ਕੇ। ੭ ਆਫ਼ਤਾਬਾ (ਫ਼ਾ), ਟੂਟੀਦਾਰ ਲੋਟਾ, ਜਿਸ ਨਾਲ ਮੁਸਲਮਾਨ ਵੁਜ਼ੂ ਕਰਦੇ ਹਨ। ੮ ਉੱਚ ਸ਼ਰੀਫ ਦੇ ਪੀਰ, ਉੱਚ, ਬਹਾਵਲਪੁਰ (ਪਾਕਿਸਤਾਨ) ਵਿਚ ਸਤਲੁਜ ਦੇ ਦੱਖਣੀ ਕੰਢੇ ਉਪਰ ਸਥਿਤ ਇਕ ਨਗਰ ਹੈ, ਮੁਸਲਮਾਨ ਇਸ ਨੂੰ 'ਉੱਚ ਸ਼ਰੀਫ' ਕਹਿੰਦੇ ਹਨ, ਕਿਉਂ ਜੋ ਇਹ ਅਸਥਾਨ ਅਨੇਕ ਪੀਰਾਂ ਦੀ ਰਿਹਾਇਸ਼ਗਾਹ ਹੈ। ੯ ਨਾਮ । ੧੦ ਢਲਵਾਨ ਵੱਲ। ੧੧ ਵੱਲ, ਪਾਸੇ (ਮੁਲਤਾਨ ਵੱਲ)। ੧੨ ਸਾਹਨੇਵਾਲ (ਲੁਧਿਆਣਾ) ਤੋਂ ਡੇਢ ਮੀਲ ਦੂਰ ਇਕ ਪਿੰਡ, ਜਿਥੇ ਗੁਰੂ ਦਸਮ ਪਾਤਸ਼ਾਹ ਮਾਛੀਵਾੜੇ ਤੋਂ ਚੱਲ ਕੇ ਪੁੱਜੇ ਸਨ। ੧੩ ਪਹੁੰਚਾਏ। ੧੪ ਮਾਇਆ, ਧਨ-ਦੌਲਤ। ੧੫ (ਫਾਹੇ) ਚੜ੍ਹਿਆ। ੧੬ ਟਲਿਆ। ੧੭ ਧਾਏ, ਗਏ। ੧੮ ਦੋਰਾਹੇ ਦੀ ਸਰਾਇ। ੧੯ ਘੇਰ ਲਏ (ii) ਘੇਰੇ ਗਏ (ਤੁਰਕਾਂ ਵਿਚ)। ੨੦ ਸੱਦੇ ਦਾ ਭੋਜਨ। ੨੧ ਉਲਟੀ, ਟੇਢੀ। ੨੨ ਰੋਜ਼ਾ (ਵ੍ਰਤ)। ੨੩ ਹਮੇਸ਼ਾਂ, ਸਦਾ ਲਈ। ੨੪ ਮਾਲਾ। ੨੫ ਤਰ੍ਹਾਂ, ਅਜੇਹੀ।*

ਦੋਹਰਾ॥

ਤੌ ਸਿੱਖਨ ਭੌ ਖਾਇਓ, 'ਅਬ ਹਮ ਕੀ ਭਵਗੁ[1] ਹਵਾਲ?
ਅਬ ਧਰਮ ਹਮਾਰੋ ਕਿਮ ਰਹੈ, ਗੁਰ ਸੋਂ ਔ ਜਗ ਨਾਲ'॥੧੭॥

ਚੌਪਈ॥

ਤੌ ਸਤਿਗੁਰ ਉਨ ਦਯੋ ਫੁਰਮਾਇ। 'ਲਯੋ [2]ਸਰਬ ਲੋਹ ਕਰਦ ਫਿਰਾਇ।
ਜ਼ੋਰ ਜ਼ੁਲਮ ਸੰਗ ਤੁਰਕ ਨ ਹੋਇ। ਤੌ ਹੋ ਤੁਰਕ, ਸੰਗ ਤੁਰਕਨੀ ਹੋਇ॥੧੮॥
ਇਕ ਔਰ ਗਲ ਕਰਤ ਪਤਯਾਈਓ। ਪੱਲੇ ਬਾਂਧ ਕੁਛ ਖਾਨਾ ਲਯਾਈਓ।
ਜੇ ਤੁਮਰੋ ਕੁਝ ਮਨ ਸੰਕਾਇ[3]। ਪੰਜ ਚੁਭੇ ਲਯੋ ਅੰਮ੍ਰਿਤਸਰ ਲਾਇ'॥੧੯॥
ਸੋਊ ਡਉਰ[4] ਸਿੱਖਨ ਕਰ ਲਈ। ਤੁਰਕਨ ਕਹੀ 'ਕਿਮ[5] ਕਰਦ ਛੁਹਈ'?
ਕਹੀ ਪਠਾਣ 'ਸ਼ਰਾ ਅਈਨਈਂ[6]। ਧਰਮ ਕੀਯੋ ਅਬ ਹਾਜੀਅਨ ਮਈ[7]॥੨੦॥
ਪ੍ਰਾਤ ਖੋਹਲ ਕਰ ਦੇਖਜੇ ਖਾਣਾ। ਕੜਾਹ ਚਾਵਲ ਦਿਖੁ ਮਨ ਪਤੀਆਣਾ।
ਊਹਾਂ ਤੇ ਤੁਰ ਮੋਹੀ[8] ਗਏ। [9]ਜਟਪੁਰ ਲੰਮੀ ਲੰਘ ਭਗਤੈ[10] ਠਏ॥੨੧॥

---

*੧ ਹੋਵੇਗਾ। ੨ ਫ਼ੌਲਾਦ ਦੀ ਕ੍ਰਿਪਾਨ (ਭੇਟ ਕਰ ਲਵੋ)। ੩ ਸ਼ੰਕਾ। ੪ ਉਸੇ ਤਰ੍ਹਾਂ। ੫ ਕਿਉਂ, ਕਿਸ ਕਾਰਣ। ੬ ਆਈਨੀ= ਆਈਨ, ਅਸੂਲ ਅਨੁਸਾਰ (ਮੁਸਲਮਾਨੀ ਸਿਧਾਂਤਾਂ ਮੁਤਾਬਿਕ)। ੭ ਵਾਲਾ, ਜੇਹਾ (ਮਿਲਿਆ ਹੋਇਆ)। ੮ ਜ਼ਿਲ੍ਹਾ ਲੁਧਿਆਣਾ, ਥਾਣਾ ਦਾਖਾ ਦਾ ਇਕ ਪਿੰਡ, ਇਥੇ ਦਸਮ ਗੁਰੂ ਨੇ ਆਪਣੀ ਉਂਗਲ ਵਿਚ ਵਿੜ੍ਹੀ ਹੋਈ ਮੁੰਦਰੀ ਇਕ ਲੋਹਾਰ ਪਾਸੋਂ ਉਤਰਵਾਈ ਸੀ, ਜੋ ਉਸੇ ਨੂੰ ਬਖ਼ਸ਼ ਦਿੱਤੀ ਸੀ। ੯ ਲੰਮੇ ਜਟਪੁਰ, ਜ਼ਿਲ੍ਹਾ ਲੁਧਿਆਣਾ ਤਹਿਸੀਲ ਜਗਰਾਉਂ ਦਾ ਇਕ ਪਿੰਡ, ਇਥੇ ਗੁਰੂ ਦਸਮ ਪਾਤਸ਼ਾਹ ਮਾਛੀਵਾੜੇ ਵੱਲੋਂ ਆ ਕੇ ਬਿਰਾਜੇ ਸਨ, ਕਲ੍ਹਾਰਾਏ ਨੂੰ ਇਥੇ ਹੀ ਗੁਰੂ ਸਾਹਿਬ ਨੇ ਖੜਗ ਬਖ਼ਸ਼ਿਆ ਸੀ। ੧੦ ਭਾਈ ਬਹਿਲੋਵੰਸ਼ੀ ਭਗਤੇ ਦਾ ਵਸਾਇਆ ਇਕ ਨਗਰ, ਜੋ ਕੋਟਕਪੂਰਾ (ਫਰੀਦਕੋਟ) ਦੇ ਨੇੜੇ ਜੈਤੋ ਤੋਂ ੧੬ ਮੀਲ ਪੂਰਬ ਅਤੇ ਰਾਮਪੁਰਾ ਫੂਲ ਤੋਂ ੧੨ ਮੀਲ ਉੱਤਰ ਪੱਛਮ 'ਤੇ ਹੈ। ਇਥੇ ਦਸਮ ਪਿਤਾ ਤਿੰਨ ਦਿਨ ਠਹਿਰੇ ਸਨ। ਉਸ ਵੇਲੇ ਭਾਈ ਭਗਤੇ ਦੇ ਪੰਜ ਪੁੱਤ ਸਨ, ਜਿਨ੍ਹਾਂ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ।*

# ਸਾਖੀ ਕਾਂਗੜ[1] ਤਪੇ[2] ਦੀਨੇ[3] ਕਿਆਂ ਕੀ

## {ਲਖਮੀਰ[4] ਪਾਸ ਡੇਰਾ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ}

## ('ਇਮ ਸ਼ੀਰਖੋਰ ਦੁਇ ਦਏ ਕਤਲਾਇ')

ਦੋਹਰਾ॥

ਤੌ ਸ੍ਰੀ ਸਤਿਗੁਰ ਤੁਰ ਪੁਜੇ ਕਾਂਗੜ ਤੱਪੈ ਜਾਇ।
ਦੀਨੈ ਕੀ ਢਿਗ[5] ਪਿੰਡ ਮਧੇ ਹੁਤ ਲਖਮੀਰ ਤਿਹ ਰਾਇ॥੧॥

ਚੌਪਈ॥

ਤਿਸੇ ਚੁਬਾਰੇ ਜਾ ਸਤਿਗੁਰ ਬਹੇ। ਆ ਲਖਮੀਰ ਚਰਨ ਤਿਹ ਗਹੇ[6]।
ਸਤਿਗੁਰ ਖੁਸ਼ੀ ਅਗਜੋਂ ਉਸ ਦਈ। ਔਰ ਹਕੀਕਤ ਉਸ ਯੌਂ ਕਹੀ॥੨॥
'ਜੌ ਤੂੰ ਟਿਕਾਇ ਸਕੈਂ ਹਮ[7] ਪਾਹਿ। ਤੌ ਹਮ ਕਿਛ ਕਟ ਹੈਂ ਦਿਨ ਯਾਹਿ'[8]।
ਕਹੀ ਲਖਮੀਰ 'ਤੂੰ ਹਮ ਸਿਰ ਕੈ ਸਾਥ।' ਹਾਥ ਜੋੜ ਉਨ ਯੌਂ ਕਹੀ ਬਾਤ॥੩॥
ਊਹਾਂ ਸਤਿਗੁਰ ਪ੍ਰਗਟ ਹੁਇ ਬਹੇ। ਸੁਨਿ ਸੁਨਿ ਸਿੰਘ ਤਿਹ ਥਾਂ ਬਹੁ ਅਏ।
ਔਰ ਸੁਨੋਂ ਜੋ ਪਿਛਲਨ ਭਈ। ਯੌਂ ਸਾਹਿਬਜ਼ਾਦਨ ਛੋਟਨ ਸਿਰ ਵਈ[9]॥੪॥

---

*੧ ਫੂਲ ਦੇ ਥਾਣਾ ਦਿਆਲਪੁਰੇ ਦਾ ਇਕ ਪਿੰਡ, ਜੋ ਦੀਨੇ ਤੋਂ ਡੇਢ ਕੋਹ ਦੱਖਣ ਵੱਲ ਹੈ। ਕਿਸੇ ਸਮੇਂ ਇਹ ਰਾਇ ਜੋਧ ਦੀ ਰਾਜਧਾਨੀ ਸੀ। ਇਸ ਅਸਥਾਨ 'ਤੇ ਦਸਮ ਪਾਤਸ਼ਾਹ ਪਧਾਰੇ ਸਨ ਤੇ ਔਰੰਗਜ਼ੇਬ ਨੂੰ ਇਕ ਪੱਤਰ ਲਿਖਿਆ ਸੀ, ਜੋ 'ਜ਼ਫ਼ਰਨਾਮਾ' (ਫ਼ਾਰਸੀ) ਨਾਮ ਨਾਲ ਪ੍ਰਸਿੱਧ ਹੈ ('ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ' (ਜ਼ਫ਼ਰਨਾਮਾ, ਅੰਕ ੫੮) ਇਸ ਤੋਂ ਪਹਿਲਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਵੀ ਇਥੇ ਚਰਨ ਪਾਏ ਸਨ। ੨ ਬਰਨਾਲੇ ਤਹਿਸੀਲ ਦਾ ਇਕ ਪਿੰਡ। ੩ ਥਾਣਾ ਨਿਹਾਲ ਸਿੰਘ ਵਾਲਾ ਤਹਿਸੀਲ ਮੋਗਾ ਦਾ ਇਕ ਪਿੰਡ, ਇਸ ਦੇ ਪਾਸ ਹੀ ਦੱਖਣ ਵੱਲ ਗੁਰੂ ਗੋਬਿੰਦ ਸਿੰਘ ਜੀ ਪਧਾਰੇ ਸਨ ਇਹ ਦਯਾਲਪੁਰਾ ਦੇ ਨੇੜੇ ਹੈ, ਜਿਥੇ ਬੈਠ ਕੇ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ 'ਜ਼ਫਰਨਾਮਾ' ਲਿਖਿਆ ਸੀ, ਕਾਂਗੜ ਠਹਿਰਨ ਸਮੇਂ ਗੁਰੂ ਜੀ ਨੇ ਇਥੇ ਚਰਨ ਪਾਏ ਸਨ। 'ਦਯਾਲਪੁਰੇ' ਦੀ ਕਾਂਗੜ ਪਤੀ ਵਿਚ ਹੀ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਹੈ। ਗੁਰੂ ਸਾਹਿਬ ਦੇ ਸਮੇਂ ਦਯਾਲਪੁਰਾ ਹਾਲੀ ਆਬਾਦ ਨਹੀਂ ਸੀ ਹੋਇਆ। ੪ ਰਾਯ ਜੋਧ (ਕਾਂਗੜ ਦੀਨੇ ਦਾ ਸਰਦਾਰ) ਦਾ ਪੋਤਰਾ, ਜਿਸ ਨੇ ਸੰਮਤ ੧੭੬੧ (੧੭੦੪ ਈ.) ਵਿਚ ਕਲਗੀਧਰ ਨੂੰ ਆਪਣੇ ਪਿੰਡ ਵਿਚ ਬਣੇ ਪ੍ਰੇਮ ਨਾਲ ਚਿਰ ਤੀਕ ਠਹਿਰਾਇਆ ਸੀ, ਉਸ ਅਸਥਾਨ 'ਤੇ ਗੁਰਦੁਆਰਾ 'ਲੋਹਗੜ੍ਹ' ਮੌਜੂਦ ਹੈ। ਸ਼ਮੀਰ, ਲਖਮੀਰ ਤੇ ਤਖਤ ਮਲ, ਰਾਇ ਫੱਤੇ ਦੇ ਪੁੱਤਰ ਤੇ ਰਾਇ ਜੋਧ ਦੇ ਪੋਤਰੇ ਸਨ। ੫ ਨੇੜੇ। ੬ ਫੜੇ, ਛੂਹੇ। ੭ ਸਾਨੂੰ। ੮ ਇਥੇ। ੯ ਬੀਤੀ, ਪਈ।*

ਸਰਸਜੋਂ ਭਯੋ ਬਹੁਤੋ ਬਿਚਲਉ[੧]। ਤੁਰੈ ਊਹਾਂ ਤੇ ਲੋਕ ਨਿਜ ਨਿਜ[੨] ਦਉ।
ਰੋਪੜ ਤਾਕ ਗੁਰ ਰਖੀ ਸੰਭਾਰਾ। ਲਜਾਏ ਸਤਿਗੁਰ ਵਾਰਨ[੩] ਨਾਰਾ॥੫॥

ਦੋਹਰਾ॥

ਊਹਾਂ ਫੌਜੈਂ ਬਹੁ ਮਿਲੀ, ਚਾਰ ਤਰਫ਼ ਤੇ ਆਇ।
ਬਡ ਮਾਤਾ ਲੈ ਪੋਤਰਨ ਗਈ ਬਿਛਰ[੪] ਕਿਤ ਦਾਇ॥੬॥

ਚੌਪਈ॥

ਅਬ ਔਰ ਸਿੰਘਨ ਸੁਨਾਊਂ ਗਾਥ[੫]। ਅਏ ਰੋਪੜ ਲੌ ਸਤਿਗੁਰ ਸਾਥ।
ਖੜਿ ਖੜਿ ਲੜ ਲੜ ਭਏ ਸ਼ਹੀਦ। ਕਹੈਂ : 'ਗੁਰੂ ਕਿਮ [੬]ਜਾਇ ਵਗੀਦ॥੭॥
ਸਰਸ ਪਰ ਬਹੁ ਪਰਬਤੀ ਅਕਾਏ[੭]। ਇਮ ਕਰ ਪਹੁੰਚੇ ਰੋਪੜ ਆਏ।
ਰੋਪੜੀਯਨ ਦਏ ਬੂਹੇ ਖੋਲ੍ਹ। ਕਹੈਂ : 'ਗੁਰੂ ਰਹਿੰ ਹਮਰੇ ਕੋਲ'॥੮॥
ਦੁਇ ਦੁਇ ਚਾਰ ਚਾਰ ਲਏ ਵਾਰ। ਲੂਟ ਕੂਟ ਦੇਂਹ ਤਿਤ ਹੀ ਮਾਰ।
ਕਿਛਕ ਸਿੰਘ ਜੋ ਕੋਟਲੈ ਵੜ ਰਹੇ। ਨਹਿਂ ਉਨ ਖੋਹੇ ਔ ਮਾਰੇ ਨਹੇਂ॥੯॥
ਜ਼ਖਮੀ ਹੋਇ ਤਹ [੮]ਬਚਿਤ੍ਰ ਸਿੰਘ ਵਰਜੋ[੯]। ਪਠਾਣ ਖਾਨ ਉਸ ਚੰਗੋ ਕਰਜੋ।
ਔਰ ਸਿੰਘ ਜੋ ਜ਼ਖਮੀ ਗਏ। ਵੈ ਭੀ ਉਸ ਥੈ ਚੰਗੇ ਕਰਏ॥੧੦॥

ਦੋਹਰਾ॥

ਕਈ ਵਾਰ ਵਹੁ ਪਠਾਣ ਥੋ ਜਾਇ ਰਹਤੋ ਗੁਰੂ ਹਜ਼ੂਰ।
ਘੋੜੈ ਜੋੜੈ ਉਸ ਚੰਗੈ ਕਰ ਖ਼ੁਸ਼ੀਆਂ ਦੇਤ ਹਜ਼ੂਰ॥੧੧॥

ਚੌਪਈ॥

ਅਬ ਅਗੈ ਫੇਰ ਸੁਨਹੁ ਵੈ ਬਾਤ। ਜਿਮ ਕੀਏ ਬਜੀਦੈ[੧੦] ਸ਼ੀਰਖੋਰ[੧੧] ਘਾਤ[੧੨]।
ਰੋਪੜੋਂ ਜੁਦੀ[੧੩] ਮਾਤ ਉਨ ਕੀਨੀ। ਹੁਤੋ ਬਾਹਮਨ ਰਸੋਈਓ ਮਤਿ[੧੪] ਹੀਨੀ॥੧੨॥
ਉਸ ਕੈ ਮਨ ਮੈਂ [੧੫]ਘਣ ਲਬ ਆਯੋ। ਉਨ ਦੇਖਜੋ ਥੋ ਜੋ ਮਾਤ ਚੁਕਾਯੋ।
ਹੀਰੇ ਮੋਤੀ ਮਾਣਕ ਸਥਜ਼[੧੬]। ਹੁਤੋ ਗਲਜੋ ਬਾਮਣ ਜਿਤ ਗਜਬੈ[੧੭]॥੧੩॥

---

*੧ ਹਿੱਲ ਗਿਆ (ਮਨ ਕਈਆਂ ਦਾ)। ੨ ਪਾਸੇ (ਆਪਣੇ ਆਪਣੇ ਘਰਾਂ ਨੂੰ)। ੩ ਵਰਜਦੇ। ੪ ਵਿਛੜ। ੫ ਕਥਾ, ਵਾਰਤਾ। ੬ ਚਲਾ ਜਾਵੇ, ਰਵਾਨਾ ਹੋ ਜਾਏ। ੭ ਤੰਗ ਕੀਤੇ। ੮ ਵਿਚਿਤ੍ਰ ਸਿੰਘ, ਮਨੀ ਰਾਮ ਰਾਜਪੂਤ ਦਾ ਪੁੱਤਰ ਤੇ ਉਦਯ ਸਿੰਘ ਦਾ ਭਰਾ ਸੀ, ਦਸਮ ਪਾਤਸ਼ਾਹ ਦਾ ਪਰਮ ਪ੍ਰੇਮੀ ਸੀ, ਜੋ ਅਨੰਦਪੁਰ ਸਾਹਿਬ ਲੋਹਗੜ੍ਹ ਦੇ ਦਰਵਾਜ਼ੇ ਸਾਮ੍ਹਣੇ ਮਸਤ ਹਾਥੀ ਨਾਲ ਲੜਿਆ ਸੀ ਤੇ ਹਾਥੀ ਦੇ ਮੱਥੇ 'ਤੇ ਨੇਜਾ ਮਾਰ ਕੇ ਉਸ ਨੂੰ ਭਜਾ ਦਿੱਤਾ ਸੀ। ੯ ਵੜਜੋ, ਆਇਆ, ਪ੍ਰਵੇਸ਼ ਕੀਤਾ। ੧੦ ਵਜੀਦ ਖ਼ਾਨ, ਸਰਹਿੰਦ ਦਾ ਸੂਬਾ। ੧੧ ਦੁੱਧ ਪੀਣ ਵਾਲੇ, ਮਾਸੂਮ। ੧੨ ਮਾਰੇ, ਕਤਲ ਕੀਤੇ। ੧੩ ਅਲੱਗ, ਅੱਡ। ੧੪ ਭੈੜੀ ਮਤਿ। ੧੫ ਵੱਡਾ ਲਾਲਚ। ੧੬ ਫ਼ੀਰੋਜ਼ੇ, ਕੀਮਤੀ ਪੱਥਰ। ੧੭ ਅਸਚਰਜ।*

ਲੈ ਮਾਤੈ ਨਿਜ ਗਇਓ ਗਰਾਮ। ਸਾਹੇੜੀ[੧] ਥੋ ਉਸ ਕੋ ਨਾਮ।
ਜਾਇ ਉਜਾੜ ਮਧ ਢੱਕ[੨] ਬਹਾਈ। ਚੀਜ ਸਭੀ ਉਨ [੩]ਕਰੀ ਕਬਜਾਈ॥੧੪॥
ਕਹੈ : 'ਮਾਤਾ! ਹਮ ਜਿਮੀਂ ਦਬਾਈ। ਤੁਮ ਮਨ ਚਿੰਤਾ ਕਰਜੋ ਨ ਕਾਈ'।
ਮਾਤਾ ਕਹੈਂ, 'ਹਮ [੪]ਚਿੰਤਾ ਜਾਨ। ਹਮ ਕੋ ਬਹਾਉ ਕਿਤੇ ਕਲਬ-ਮਕਾਨ'[੫] ॥੧੫॥

ਦੋਹਰਾ॥

ਤੇ ਬਾਹਮਨ ਨਿਸ[੬] ਘਰ ਨਿਜੈ ਮਾਤਾ ਰਖੀ ਬਹਾਇ।
ਪਰ ਰੰਘੜਨ ਮੋਰੰਡੈ ਕਹਜੋ, 'ਮੁਹਿ ਮਿਲਾਉ ਨਿਬਾਬੈ[੭] ਜਾਇ॥੧੬॥

ਚੌਪਈ॥

ਮੈਂ ਦੇਉਂਗੁ ਗੁਰ ਪੁਤ੍ਰ ਫੜਵਾਇ। ਮੋ ਕੋ ਦਿਉ ਇਨਾਮ ਦਿਵਾਇ।'
ਜ਼ਿਮੀਂਦਾਰੋ ਰੰਘੜਨ ਨੇ ਕੀਯੋ। ਤੁਰਤ ਬਾਮਨ ਉਨ ਸੰਗ ਲੈ ਲੀਯੋ॥੧੭॥
ਬਾਮਣ ਮੋੜ ਸ਼ਤਾਬੀ ਲਯੋ। ਦਏ ਦਿਖਾਲ ਉਨ ਚੌਕਸ ਭਯੋ।
[੮]ਜਾਨੀ ਮਾਨੀ ਰੰਘੜ ਦੁਇ ਭਾਈ। ਉਨ ਆਨ ਮੁਰੰਡੇ ਘਰ ਰਖੇ ਬਹਾਈ॥੧੮॥
ਇਕ ਸਾਂਭੇ ਇਕ ਗਯੋ ਸਿਰਹੰਦ। ਫੜਾਇ ਬਜੀਦੈ ਕਰ ਦਏ ਬੰਦ।
'ਦਿਵੋ ਅਨਾਮ ਗੁਰੂ ਪੁਤ੍ਰ ਫੜਾਵੋਂ। ਦੀਨ ਮਜ਼ਹਬ[੯] ਤੁਮ ਮਦਦ ਪੁਚਾਵੋਂ'॥੧੯॥
ਇਹ ਸੁਨ ਫੌਜ ਨਵਾਬ ਚੜ੍ਹ ਆਈ। ਲਏ ਸਿਰਹੰਦ ਉਨ ਢਿਗ ਮੰਗ੍ਵਾਈ।
ਚਾੜ੍ਹ ਬੁਰਜ ਸੋ ਤਕੜੇ ਕਰੇ। ਮਾਤਾ ਗੁਜਰੀ ਸਾਥੇ ਫੜੇ॥੨੦॥
ਔਰ ਖੱਤ੍ਰੀ ਹੁਤੋ ਸੁਚਾ ਨੰਦ ਨਾਮ। ਕਿਤ ਘੱਲਜੋ ਥੋ ਕਰਣ ਸਾਕ ਗੁਰਧਾਮ।
ਗੁਰੂ ਨ ਮੰਨਜੋ ਉਸ ਰਾਖਜੋ ਯਾਦ। ਇਮ ਕਰ ਸਮਝਜੋ ਉਨ ਵਹਿ ਬਾਦ[੧੦] ॥੨੧॥
ਉਨ ਕਹਜੋ, 'ਨਬਾਬ! ਏ ਸਰਪ ਬਿਸੂਰੇ। ਛੋਟੇ ਬਡੇ ਏ ਡਸਗ ਜ਼ਰੂਰੇ।
ਔ ਜੁ ਇਨ ਕੋਊ ਤੁਹਮਤ ਉਠਾਈ। ਤੁਹ ਤੇ ਨਾਂਹਿ ਸੋ ਦਿੱਤੀ ਜਾਈ॥੨੨॥
ਅਬ ਇਨ ਕੌ ਦੇ ਮਲੇਰੀਯਨ ਸੌਂਪਾਇ। ਮਾਰੇ ਜਿਨ੍ਹੈਂ ਹੈ ਕਈ ਭਰਾਇ।
ਉਨ ਕੈ ਹੱਥੀ ਇਨ੍ਹੈਂ ਮਰਵਾਇ'। ਤਊ ਬਜੀਦੈ ਲਏ ਬੁਲਵਾਇ॥੨੩॥

---

*੧ ਸਹੇੜੀ, ਰੋਪੜ ਦੇ ਥਾਣਾ ਮੋਰਿੰਡਾ ਦਾ ਇਕ ਪਿੰਡ, ਜਿਥੋਂ ਦਾ ਬ੍ਰਾਹਮਣ ਸੀ। ਇਤਿਹਾਸਕਾਰਾਂ ਨੇ ਇਸ ਦਾ ਨਾਮ 'ਖੇੜੀ' ਲਿਖਿਆ ਹੈ, ਜੋ ਬੰਦਾ ਬਹਾਦਰ ਨੇ ਥੇਹ ਕਰ ਦਿੱਤਾ ਸੀ, ਨਵੀਂ ਬਸਤੀ ਦਾ ਨਾਮ 'ਸਹੇੜੀ' ਹੋਇਆ। ੨ ਕੈਦੀ (ਵੱਡੇ ਮਾਤਾ ਜੀ ਤੇ ਸਾਹਿਬਜ਼ਾਦੇ ਉਸ ਸਮੇਂ ਮਾਨੋ ਗੰਗੂ ਦੇ ਕੈਦੀ ਸਨ)। ੩ ਕਬਜ਼ੇ ਵਿਚ ਕਰ ਲਈ। ੪ ਜਿੰਦ-ਜਾਨ ਦੀ ਚਿੰਤਾ ਹੈ। ੫ ਮਕਾਨ ਵਿਚ, ਥਾਂ ਸਿਰ। ੬ ਰਾਤ ਨੂੰ। ੭ ਨਵਾਬ ਸਰਹਿੰਦ ਨੂੰ। ੮ ਮੋਰਿੰਡੇ ਦੇ ਰਹਿਣ ਵਾਲੇ ਦੋ ਰੰਘੜ ਜਾਨੀ ਖ਼ਾਂ ਤੇ ਮਾਨੀ ਖ਼ਾਂ ਜਿਨ੍ਹਾਂ ਨੇ ਦੋਹਾਂ ਛੋਟੇ ਸਾਹਿਬਜ਼ਾਦਿਆਂ ਨੂੰ ਸਹੇੜੀ ਤੋਂ ਸਰਹਿੰਦ ਖੜਿਆ। ੯ ਇਸਲਾਮ (ਮੁਸਲਮਾਨੀ ਧਰਮ)। ੧੦ ਝਗੜਾ।*

[1]ਸ਼ੇਰ ਮੁਹੰਮਦ ਬਡ ਉਨ ਥਾਯੋ। [2]ਅਖਵਾਜ ਖਿਜਰ ਭੀ ਸਾਥੋ ਆਯੋ।
ਤੁਮਰੋ ਮਾਰਜੋ ਗੁਰ ਨਾਹਰਖਾਂ[3] ਭਾਈ। ਉਸ ਬੇਟੇ ਤੁਮ ਦੇਹੁ ਮਰਵਾਈ॥੨੪॥

ਦੋਹਰਾ॥

ਸ਼ੇਰ ਮੁਹੰਮਦ ਨਹਿੰ ਗਨੀ, ਬੋਲਜੋ ਸੀਸ ਹਿਲਾਇ।
'ਹਮ ਮਾਰੈਂ ਸ਼ੀਰਖੋਰਿਆਂ ਜਗ ਮੈਂ ਔਜਸ[4] ਆਇ॥੨੫॥

ਚੌਪਈ॥

ਓਇ ਮੁਏ ਕਰ ਜੰਗ ਲਰਾਈ[5]। ਮਾਰੈਂ ਸ਼ੀਰਖੋਰ ਕਯਾ ਬਡਿਆਈ'।
ਉਠੈ, ਨ ਮਾਨੀ, [6]ਹਾਹ ਨਾਰਾ ਮਾਰਾ। ਤੌ ਨਬਾਬ ਔਰ [7]ਠਟਜੋ ਬਿਚਾਰਾ॥੨੬॥
ਸੱਦ ਬਾਲਕ ਉਨ ਦੋਊ ਬਹਾਏ। 'ਹੋਹੁ ਮੁਸਲਮਾਨ' [8]ਸੁਖਨ ਅਲਾਏ।
'ਨਹ ਆਵਨ ਦੀਨ[9] ਤੌ ਦੈਯਗੁ ਮਾਰ। ਜਿਮ ਮਾਰਜੋ ਤੁਮ ਪਿਤ ਕਰ ਖ੍ਵਾਰ॥੨੭॥
ਯਹ ਸੁਨ ਬਾਲਕਨ ਗੁੱਸੋ ਆਯੋ। 'ਹਮਰੈ ਪਿਤ ਕੋ[10] ਸਕੈ ਮਰਵਾਯੋ।
ਹਮਰੋ ਪਿਤਾ ਬਡ ਰਖਤ ਹਥਜਾਰ। ਮਾਰਨਵਾਰੇ[11] ਵ੍ਹੁ ਲਏ ਮਾਰ'॥੨੮॥
ਸੁਨਿ ਨਿਬਾਬ ਯੌਂ ਸੁਖਨ ਉਚਾਰੇ। 'ਹੈਂ ਏ ਲਰਕੇ[12] [13]ਜ਼ਿਬਹ ਕਰਨੇ ਵਾਰੇ।
ਜੌ ਏਹ ਹੋਹਿੰ ਨ ਮੁਸਲਮਾਨ। ਕਰੋ ਜ਼ਿਬਹ ਇਨ ਮਾਰੋ ਜਾਨ'॥੨੯॥

ਦੋਹਰਾ॥

ਇਤਕ ਕਹੀ ਜਬ ਦੁਸਟ ਸੁਨਿ ਤੁਰਕ ਭਏ ਪਰਸਿੰਨ।
ਫੜੈਂ ਘਸੀਟੈਂ ਹੋਵਤੈਂ ਆਯੋ ਉਨੈ ਨ ਤਰਸ ਮਨ॥੩੦॥

ਚੌਪਈ॥

*ਹੁਤੋ ਉਹਾਂ ਥੋ ਛੁਰਾ ਇਕ ਵਾਰੋ। ਦੈ ਗੋਡੇ ਹੇਠ, ਕਰ [14]ਜ਼ਿਬਹ ਡਾਰੋ।
ਤੜਫ ਤੜਫ ਗਈ ਜਿੰਦ ਉਡਾਇ। ਇਮ ਸ਼ੀਰਖੋਰ ਦੁਇ ਦਏ ਕਤਲਾਏ[15]॥੩੧॥

---

*੧ ਸ਼ੇਰ ਮੁਹੰਮਦ ਖ਼ਾਨ, ਮਲੇਰੀਆ ਪਠਾਣ ਚਮਕੌਰ ਦੇ ਜੰਗ ਵਿਚ ਦਸਮੇਸ਼ ਨਾਲ ਲੜਨ ਲਈ ਵਜ਼ੀਰ ਖ਼ਾਨ ਦੀ ਸੈਨਾ ਨਾਲ ਸੀ। ਇਸ ਦਾ ਸਕਾ ਭਾਈ ਖਿਜ਼ਰ ਖ਼ਾਨ (ਖ੍ਵਾਜਾ ਮਰਦੂਦ) ਚਮਕੌਰ ਵਿਖੇ ਕੰਧ ਓਹਲੇ ਹੋ ਕੇ ਗੁਰੂ ਸਾਹਿਬ ਦੇ ਤੀਰਾਂ ਤੋਂ ਬਚਿਆ ਸੀ। ਸ਼ੇਰ ਮੁਹੰਮਦ ਖ਼ਾਨ ਸੰਮਤ ੧੭੬੭ (੧੭੧੦ ਈ.) ਵਿਚ ਸਰਹਿੰਦ ਦੀ ਲੜਾਈ ਵਿਚ ਸਿੰਘਾਂ ਦੇ ਹੱਥੋਂ ਮਾਰਿਆ ਗਿਆ ਸੀ। ੨ ਖ੍ਵਾਜਾ ਖ਼ਿਜ਼ਰ (ਖ੍ਵਾਜਾ ਮਰਦੂਦ) ਸ਼ੇਰ ਮੁਹੰਮਦ ਖ਼ਾਨ ਦਾ ਭਰਾ। ੩ ਨੁਸਰਤ ਖ਼ਾਨ ਤੇ ਵਲੀ ਮੁਹੰਮਦ ਖ਼ਾਨ ਦਾ ਭਾਈ ਮਲੇਰਕੋਟਲੇ ਦਾ ਪਠਾਣ, ਜੋ ਅਨੰਦਪੁਰ ਤੇ ਚਮਕੌਰ ਦੇ ਜੰਗਾਂ ਵਿਚ ਦਸਮੇਸ਼ ਜੀ ਨਾਲ ਲੜਿਆ। ੪ ਅਪਜਸ, ਬਦਨਾਮੀ। ੫ ਲੜਾਈ। ੬ 'ਹਾ' ਦਾ ਨਾਅਰਾ ਮਾਰਿਆ। ੭ (ਹੋਰ) ਵਿਚਾਰ ਕੀਤੀ। ੮ ਬਾਤ ਕਹੀ। ੯ ਮੁਸਲਮਾਨੀ ਮਜ਼ਹਬ। ੧੦ ਕੌਣ। ੧੧ ਮਾਰਨ ਵਾਲਿਆਂ ਨੂੰ। ੧੨ ਲੜਕੇ, ਬਾਲਕ। ੧੩ ਕਤਲ ਕਰਨ ਯੋਗ। ੧੪ ਕੁਹ ਦਿੱਤਾ। ੧੫ ਕਤਲ ਕਰ ਦਿੱਤੇ।*

**ਇਤਿਹਾਸਕਾਰਾਂ ਨੇ ਨੀਹਾਂ ਵਿਚ ਚਿਣੇ ਜਾਣਾ ਲਿਖਿਆ ਹੈ।*

ਯਹੀ ਬਾਤ ਬਡ ਮਾਤ ਸੁਣ ਲਈ। ਗਿਰ ਬੁਰਜੋਂ ਦਏ ਪ੍ਰਾਣ ਉਡਈ।
ਐਸੋ ਭਯੋ ਤਹਾਂ [1]ਬਡ ਕਾਰਾ। ਹਾਹਾਕਾਰ ਸੁਨ ਜਗਤ ਉਚਾਰਾ॥੩੨॥

ਦੋਹਰਾ॥

ਕਹੋਂ ਕਹਾਂ ਉਸ ਵਕਤ ਗਲ ਜੋ ਉਨ ਜ਼ੁਲਮੀ[2] ਕੀਨ।
ਅੰਬਰ[3] ਚਹਿਯਤ ਹੁਤ ਗਿਰਜੋ, ਚਹੀਯਤ ਫਟੀ ਜ਼ਮੀਨ॥੩੩॥

## {ਜ਼ਫਰਨਾਮਾ}

ਦੋਹਰਾ॥

ਸੋ ਸੁਨੀਓ ਗਲ ਗੁਰੂ ਜੋ ਜਾ ਬੈਠੇ ਰਾਇ ਕੋਲ।
ਆਯੋ ਤਰਫ਼ ਸਿਰਹੰਦ ਕੇ ਉਨ ਕਹੇ ਜੁ ਰੋਇ ਰੋਇ ਬੋਲ॥੧॥

ਚੌਪਈ॥

ਸੁਨ ਸਤਿਗੁਰ ਚੁਪ ਉਸ ਕਰਵਾਯੋ। 'ਕਹੁ ਸਿੱਖਾ! ਤੂੰ ਕਿਤ ਤੇ ਆਯੋ?
ਖਬਰ ਕੋਊ ਮਾਤਾ ਕੀ ਆਣੀ[4]। ਕਿ ਸਾਹਿਬਜ਼ਾਦਨ ਸਿਰ ਜ਼ੁਲਮੀ ਵਿਹਾਣੀ[5]'॥੨॥
ਤੌ ਸਿਖ ਚਕ ਸਿਰ ਘੱਟਾ ਪਾਯੋ। 'ਤੁਰਕਨ ਅਪਣੋ ਨਾਸ਼ ਕਰਾਯੋ।
ਕਹੋਂ ਕਹਾਂ, ਮੁਖੋਂ ਕਿਹਾ ਨ ਜਾਈ। ਜਿਮ ਸਾਹਿਬਜ਼ਾਦਨ ਕੈ ਸੀਸ ਬਿਹਾਈ[5]॥੩॥
ਮੱਧ ਕਚਹਿਰੀ ਕਾਰੋ ਕਰਜੋ। ਨਹਿੰ ਵਹਿ ਪਰਵਰਦਗਾਰੋਂ ਡਰਜੋ।'
ਘੜੀ ਕੁ ਗੁਰ ਰਹੇ ਮਸ਼ਟਹ[6] ਮਾਰ। ਫਿਰ ਬੋਲੇ ਗੁਰ ਜੀ [7]ਦ੍ਰਿੜ ਧਾਰ॥੪॥
'ਉਹਾਂ ਹੁਤੈ ਕਚਹਿਰੀ ਸਿਖ ਘਨੇਰੈ। ਕਿਨੈ ਨ ਮੋੜੇ ਤੁਰਕ [8]ਉਤ ਵੇਰੈ?
ਹਮ ਤਕਸੀਰ[9] ਪਤਸਾਹਿ ਭੀ ਥੇ ਨਾਂਹਿ। ਉਸ ਕੋ ਮਾਰਤ ਥਾ ਕੋਊ ਨਾਂਹਿ॥੫॥

ਦੋਹਰਾ॥

ਪਰਸ੍ਵਾਰਥ[10] ਕੇ ਕਾਰਣੈ ਸਿਰ ਸਿਖ ਦੇਤ ਥੇ ਲਾਇ।
ਤਿਹ ਹੁਤੋ ਮਸੰਦ ਸੁਲੱਖਣੋਂ, ਸਿਖ ਸੈ ਚੌਦਾਂ ਅਰਥਾਇ॥੬॥

ਚੌਪਈ॥

ਰਾਇਪੁਰਜੋ ਥੋ ਕਚਹਰੀ ਮਾਹਿ। ਚਿਨਾਰਥਲਜੋ ਬੁਲਾਕੀ ਗਲ ਥੰਭੀ[11] ਨਾਂਹਿ।
ਉਨਿ ਬਾਲ ਮਾਰਨ ਕੋ ਕਜਾ ਥੋ ਦਾਇ[12]। ਬਿਨੈ ਦਾਹਿ[13] ਕਿਸ ਲਾਗੈ ਨ ਹਾਇ॥੭॥
ਜਿਨ ਤਨ ਲਗੀ ਸੋ ਤਨ ਜਾਣੈ। ਔਰ ਲੋਕ ਇਕ ਕੂੜ ਬਖਾਣੈ।'
ਇਤਨੀ ਕਹਿ ਗੁਰ ਅੰਸੂ[14] ਗਿਰਾਈ। ਤੌ ਸਿੱਖਨ ਇਮ ਅਰਜ਼ ਸੁਨਾਈ॥੮॥

*੧ ਵੱਡਾ ਸਾਕਾ। ੨ ਜ਼ੁਲਮ ਕਰਨ ਵਾਲਾ, ਜ਼ਾਲਿਮ। ੩ ਆਸਮਾਨ। ੪ ਲਿਆਂਦੀ। ੫ ਬੀਤੀ। ੬ ਚੁੱਪ, ਖਾਮੋਸ਼। ੭ ਦ੍ਰਿੜ੍ਹਤਾ ਧਾਰ ਕੇ, ਨਿਸਚੇ ਸਹਿਤ। ੮ ਉਸ ਵੇਲੇ। ੯ ਕਸੂਰ, ਦੋਸ਼। ੧੦ ਪਰਉਪਕਾਰ। ੧੧ ਥੰਮੀ, ਮੱਠੀ (ਨਾ ਕੀਤੀ)। ੧੨ ਬਹਾਨਾ। ੧੩ ਸਸਕਾਰ। ੧੪ ਆਂਸੂ, ਅੱਥਰੂ।*

'ਤੂੰ ਕਰਤੇ ਪਰਿਪੂਰਨ ਗਜਾਨੀ! ਤੁਮ ਭੀ [੧]ਗੇਰਜੋ ਨੈਨ ਤੇ ਪਾਨੀ?'
ਤੌ ਸਤਿਗੁਰ ਇਮ ਬਚਨ ਸੁਨੱਯੋ। ਹਰੈ ਬਿਰਛ ਤੋੜ ਪਤ[੨] ਮੰਗਵੱਯੋ॥੯॥
ਤੁਟਜੋ ਪਤ ਤਿਤ ਨੀਰ ਸਿਮਾਯੋ[੩]। ਸੋ ਸਿੱਖਨ ਦਿਖਾਇ ਪਤਿਆਯੋ।
'ਜੜ੍ਹ[੪] ਬਿਰਛਨ[੫] ਸਿੰਮ ਆਵੈ ਨੀਰ। ਯਹਿ ਤੋ ਮਾਨਸ ਚੇਤਨ[੬] ਸਰੀਰ'॥੧੦॥

ਦੋਹਰਾ॥

ਫਿਰ ਸਤਿਗੁਰ ਉਸ ਸਿਖ ਪੁਛਜੋ, ਕਿਨ ਹਾਹ ਨਾਰਾ ਮਾਰਜੋ ਨਾਹਿ?'
ਉਸੀ ਸਿਖ ਤਬ ਇਮ ਕਹੀ, 'ਇਕ ਮਲੇਰੀ ਪਠਾਣ ਕਹਾਹਿ॥੧੧॥'

ਚੌਪਈ॥

ਤੌ ਸਤਿਗੁਰ ਸ੍ਰੀ ਮੁਖੋਂ ਫੁਰਮਾਯੋ। 'ਅਪੁਨੀ ਜੜ੍ਹਾਂ ਗਯੋ ਵਹੁ ਲਾਯੋ।
ਉਨ ਕਰਨੀ ਸਿਰ ਔਰਨ ਪਈ। ਵਾਜ ਗੁਰੂ ਕੀ ਉਨ ਰਖ ਗਈ'॥੧੨॥

## ਖਿਆਲ[੭] ਪਾਤਿਸ਼ਾਹੀ ੧੦॥

'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥
ਤੁਧ ਬਿਨੁ ਰੋਗੁ ਰਜਾਈਯਾ[੮] ਦਾ ਓਢਣ[੯],
ਨਾਗ ਨਿਵਾਸਾਂ ਦੇ ਰਹਣਾ॥
ਸੂਲ ਸੁਰਾਹੀ ਖੰਜਰੁ ਪਿਯਾਲਾ,
ਬਿੰਗ[੧੦] ਕਸਾਈਯਾਂ ਦਾ ਸਹਣਾ॥
ਯਾਰੜੇ ਦਾ ਸਾਨੂੰ ਸੱਥਰੁ[੧੧] ਚੰਗਾ,
ਭੱਠ ਖੇੜਿਆ ਦਾ ਰਹਣਾ॥

ਦੋਹਰਾ॥

ਦੀਨੈ ਕੇ ਹੀ ਬੈਠ ਗੁਰ ਬੈਂਤਾਂ[੧੨] ਲਿਖੀ ਵਿਚਾਰ।
ਕਿਛ ਜੰਗ ਕਿਛ ਨਸੀਹਤ ਕਿਛ ਉਲਾਂਭੇ ਹਕੀਕਤ ਡਾਰ[੧੩]॥੧੩॥

ਚੌਪਈ॥

ਸੁ ਨੁਰੰਗੈ ਵਲ ਦਈ ਘਲਾਇ। ਦਯਾ ਸਿੰਘ ਲੈ ਪਹੁੰਚਜੋ ਜਾਇ।
ਥੋੜੀ ਉਨ ਸੁਣੀ ਬਹੁਤੀ ਰਹੀ। ਜਾਂ ਨਿਸੁ[੧੪] ਨੌਰੰਗੇ [੧੫]ਫੌਤੋ ਭਈ॥੧੪॥

---

*੧ ਅੱਖਾਂ 'ਚੋਂ ਅੱਥਰੂ ਵਹਾਏ। ੨ ਪੱਤਾ। ੩ ਸਿੰਮਿਆ, ਵਗਿਆ। ੪ ਨਿਰਜਿੰਦ। ੫ ਰੁੱਖਾਂ (ਵਿਚੋਂ)। ੬ ਜਾਨਦਾਰ, ਆਤਮਾ ਵਾਲੇ। ੭ ਗੀਤ ਦਾ ਇਕ ਵਜ਼ਨ। ੮ ਰਜ਼ਾਈਆਂ, ਲਿਹਾਫ਼, ਲੇਫ। ੯ ਓੜ੍ਹਨਾ, ਉਤੇ ਲੈਣਾ। ੧੦ ਰਮਜ਼, ਵਿਯੰਗ ਵਾਕ ਕਸਾਈਆਂ ਦੇ ਕਸ਼ਟ ਸਮਾਨ ਹਨ। ੧੧ ਧਰਤੀ 'ਤੇ ਲੇਟਣਾ, ਭੂਮਾਸਨ। ੧੨ ਬੈਂਤਾਂ ਵਿਚ ਲਿਖਿਆ ਪੱਤਰ, ਜ਼ਫ਼ਰਨਾਮਾ, ਜੋ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਲਿਖਿਆ ਸੀ। ੧੩ ਡਾਲ ਕੇ, ਪਾ ਕੇ। ੧੪ ਰਾਤ ਨੂੰ। ੧੫ ਫੌਤ ਹੋ ਗਿਆ, ਮਰ ਗਿਆ।*

ਔਰ ਸੁਨੋਂ ਸਤਿਗੁਰ ਦੀ ਗੱਲ। ਜਿਮ ਦੀਨੇ ਤੋਂ ਗੁਰ ਭਏ ਚੱਲ।
ਇਕ ਦਿਨ ਸਤਿਗੁਰ ਭਏ ਦਿਆਲ। ਦਯੋ ਪ੍ਰਸਾਦਿ ਨਿਕਾਰ[1] ਨਿਜ ਥਾਲ॥੧੫॥
ਸੋ ਲਖਮੀਰ ਨਿਜ ਘਰ ਲੈ ਗਯੋ। ਜਾਇ ਘਰਨੀ[2] ਕੈ ਪਾਨੈ[3] ਦਯੋ।
ਸੋ ਘਰਨੀ ਕੋਨੈ ਦਬਵਾਯੋ। 'ਹਮ ਸਰਵਰੀ[4] ਕਿਮ ਜੀਐਂ ਖਾਯੋ॥੧੬॥
ਹਮਰੀ ਜੜ੍ਹ ਅਬ ਹੀ ਤੇ ਜਾਇ।' ਲੀਨੋ ਉਨ ਲਖਮੀਰ ਭੁਲਾਇ।
ਫਿਰ ਸਤਿਗੁਰ ਕੈ ਪਾਸਹਿ ਆਯੋ। ਕਹਜੋ ਉਨੈਂ 'ਹਮ ਟਬਰ ਖੁਲਾਯੋ[5]'॥੧੭॥

ਦੋਹਰਾ॥

ਸਤਿਗੁਰ ਜਾਣੀ ਜਾਣ ਹੁਤਿ[6] 'ਕਹੀ ਲਖਮੀਰ! ਤੈਂ ਝੂਠੀ ਬਾਤ।'
ਤੌ ਸਤਿਗੁਰ ਗੁੱਸੋ ਕੀਯੋ, ਰਹਜੋ ਦੂਰ ਮਨ ਜਾਤ॥੧੮॥

ਚੌਪਈ॥

ਓ ਲਖਮੀਰਾ, ਯਹ ਕਜਾ ਕੀਯੋ। ਲਿਖਜੋ ਲਿਲਾਰ[7] ਮੇਟ ਕਿਮ ਲੀਯੋ।
ਹਮ ਆਏ ਤੁਹ ਕਰਨ ਨਿਹਾਲ! ਪਤਿਸ਼ਾਹੀ ਤੁਮ ਲਿੱਖਨ ਭਾਲ[8]॥੧੯॥
ਕਪਟੀ ਕੈ ਸੰਤ ਨੇੜ ਨ ਬਹੈਂ। ਅਬ ਹਮ ਇਤ ਤੈ[9] ਚਲਿਓ ਚਹੈਂ।
ਨਹਿੰ ਸ਼ਸਤਰ ਕਿਛ ਬਸਤਰ ਦਯੋ। ਨਹਿੰ ਨਜ਼ਰਾਨੋ ਉਸ ਤੈ ਲਯੋ॥੨੦॥

## ਸਾਖੀ ਬਿਰਾੜਨ[10] ਜਾਲ ਪੀਲੂ[11] ਦ੍ਵਾਰਨ ਕੀ

('...ਮੁਯੋ ਕਪੂਰੋ ਚੜ੍ਹ ਫਾਹੈ...')

ਦੋਹਰਾ॥

ਯੌ ਕਹਿ ਕੈ ਗੁਰ ਉਠ ਤੁਰੈ ਕੋਟ ਕਪੂਰੇ ਵੱਲ।
ਉਹਿ ਭੀ ਫਾਹੈ ਜਿਮ ਚੜ੍ਹੈ ਸੋਊ ਸੁਣਾਊਂ ਗੱਲ॥੧॥

ਚੌਪਈ॥

ਜਬ ਸਤਿਗੁਰ ਧੁਰ ਪਹੁੰਚੇ ਕੋਟ[12]। ਮਿਲਜੋ ਕਪੂਰੋ ਮਨ ਰਖ ਖੋਟ।
ਸਤਿਗੁਰ ਕਹਜੋ 'ਅਸਾਂ ਅੰਦਰ ਉਤ੍ਰਾਇ। ਕਮਰਕਸਾ ਹਮ ਈਹਾਂ ਖੁਲ੍ਹਵਾਇ॥੨॥
ਅਨੰਦਪੁਰ ਤੇ ਹਮ ਜਾ ਦਿਨ ਤੁਰਾਹੀ[13]। ਕਮਰਕਸਾ ਹਮ ਖੋਲ੍ਹਜੋ ਨਾਂਹੀ।
ਮੁਗ਼ਲਨ ਕੀ ਹਮ ਸ਼ਾਹੀ ਗੁਵਾਈ। ਹੋਹੁ ਖਾਲਸੋ ਤੂੰ ਲੈ ਪਤਿਸ਼ਾਹੀ'॥੩॥
ਕਪੂਰੈ ਸਿਰ ਖੋਟੀ ਘਰੀ[14] ਆਈ। ਉਸ ਦੈ ਮੁਖ ਤੈ ਖੋਟੀ ਅਖਵਾਈ।
'ਹਮ ਬੰਦੇ ਹਾਂ ਤੁਰਕਨ ਕੋਊ। ਫੜ ਦੇਂ ਤੁਰਤ ਫਾਹੈ ਹਮ ਤੋਊ'॥੪॥

*੧ ਕੱਢ ਕੇ। ੨ ਪਤਨੀ, ਇਸਤਰੀ। ੩ ਪਾਣਿ, ਹੱਥ। ੪ ਸਖੀ ਸਰਵਰ ਦੇ ਸੇਵਕ। ੫ ਖਵਾ ਦਿੱਤਾ। ੬ ਸਨ। ੭ ਮੱਥੇ 'ਤੇ। ੮ ਮੱਥੇ (ਉਪਰ)। ੯ ਇਸ ਥਾਂ ਤੋਂ, ਇਥੋਂ। ੧੦ ਬੈਰਾੜ, ਇਕ ਸੂਰਬੀਰ ਰਾਜਪੂਤ ਜਾਤਿ, ਜਿਸ 'ਪੁਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਖਾਸ ਕਿਰਪਾ ਹੋਈ ਸੀ। ੧੧ ਪੀਲੂ ਦਾ ਦਰੱਖਤ। ੧੨ ਕੋਟਕਪੂਰਾ। ੧੩ ਤੁਰੇ ਸਾਂ। ੧੪ ਘੜੀ, ਸਮਾਂ, ਬੁਰਾ ਵਕਤ।*

ਤੌ ਸਤਿਗੁਰ ਸੁਨ ਮੁਖੋਂ ਉਚਾਰਾ। 'ਕਪੂਰੋ ਕਤੂਰੋ ਭਯੋ ਨਿਕਾਰਾ!
ਤੂੰ ਫਾਹੋ ਫਾਹੋ ਕਰੈਂ ਜ਼ਰੂਰ। ਤੂੰ ਫਾਹੇ ਚੜ੍ਹ ਮਰਹਿਂ ਜ਼ਰੂਰ'॥੫॥

ਦੋਹਰਾ॥

ਇਤਨੀ ਕਹਿ ਗੁਰ ਤੌਂ ਤੁਰੇ ਅਗਲੀ ਰੋਹੀ ਵੱਲ।
ਮੁਯੋ ਕਪੂਰੋ ਚੜ੍ਹ ਫਾਹੈ ਈਸੈ ਮੰਝ[1] ਘਰ ਵੱਲ॥੬॥

ਚੌਪਈ॥

ਔਰ ਕਪੂਰੇ ਸੁਨੋ ਕਹਾਨੀ। ਚੜ੍ਹ ਫਾਹੈ ਜਿਮ ਮੋਯੋ ਅਗਜਾਨੀ।
ਕਪੂਰੇ ਘੋੜੇ ਥੇ ਈਸੈ ਦਏ[2]। ਉਨੈਂ ਟਕੇ ਪਰ ਦ੍ਰਾਬੈ ਲਿਖਏ॥੭॥
ਜਾ ਰੌਣੀ ਗ੍ਰਾਮ ਉਨ ਖ਼ੂਨ ਗੁਜਾਰਜੋ। ਦੈ ਫਾਹੈ ਤਿਨ ਈਸੈ ਮਾਰਜੋ।
ਗੁਰੂ ਬਚਨ ਨਹਿਂ ਖਾਲੀ ਗਯੋ। ਹੁਇ ਬੇਈਮਾਨ ਕਪੂਰੋ ਮਰਜੋ॥੮॥
ਆਗੈ ਸੁਨੋਂ ਔਰ ਗੁਰ ਬਾਤ। ਤੁਰ ਆਗੇ ਰਹੇ ਰੋਹੀ ਜਾਤ[3]।
ਸਤਿਗੁਰ ਫੌਜ ਊਹਾਂ ਰਖ ਲਈ। ਆਈ ਅਵਾਈ[4] ਤੁਰਕਨ ਕੀ ਭਈ॥੯॥
ਰੋਕ ਰੁਪੱਯੋ ਕੀਯੇ ਅਸਵਾਰ। ਪਾਵ ਪਿਯਾਦੋ[5] ਜੋ ਰਹਿ ਨਾਲ।
ਜਟ ਬਿਰਾੜ ਥੇ ਟੈਰਨਵਾਲੇ[6]। ਸੇਲ[7] ਬ੍ਰਛੀ ਫੜ ਭਏ ਗੁਰ ਨਾਲੇ॥੧੦॥

ਦੋਹਰਾ॥

ਦਰਬ[8] ਪ੍ਰਦੇਸੋਂ ਸਿਖ ਘਲੈਂ, ਸਤਿਗੁਰ ਉਨ ਕੋ ਦੇਹਿਂ।
ਜੋ ਕਿਛ ਆਵਤ ਢਿਲ ਲਗੈ, ਦੰਗੋ ਤੁਰਤ ਕਰ ਲੇਹਿਂ॥੧੧॥

ਚੌਪਈ॥

ਕਦੈ ਕਿਤੈ ਕਦ ਕਿਤ ਲੈ ਜਾਵੈਂ। ਤੁਰਕਨ ਕੀ ਕਹਿਵਾਈ ਸੁਣਾਵੈਂ।
ਅਬਲੂ* ਮਹਿਮੈ ਡੋਡੈ ਮੱਤੀ*। ਕਦੈ ਕਾਉਣੀ* ਕਦ ਝੰਡੇ ਪੱਤੀ*॥੧੨॥
ਕਦੈ ਭਾਈਕੇ ਚੱਕੀਂ* ਜਾਹਿ! ਕੋਊ ਨ ਆਖੈ, 'ਬਹੁ ਇਸ ਥਾਇਂ।'
ਹੁਤੋ ਰੋਹੀ ਮਧ ਜੇਊ ਗ੍ਰਾਮ। ਕਹਾਂ ਜਾਨੋ ਮੈਂ ਤਿਨ ਕੈ ਨਾਮ॥੧੩॥
ਜਾ ਜਾ ਡੇਰਾ ਜਹਿਂ ਜਹਿਂ ਕੀਯਾ। ਓ ਨਾ ਕੁਛ ਚਾੜ੍ਹੈ[9] [10]ਸਗਾਵੋਂ ਚਹਿਂ ਲੀਯਾ।
ਇਕ ਇਕ ਕੂਨੋ ਇਕ ਇਕ ਪਾਸ। ਦੇਹਿਂ ਨ ਔਰੈ ਜੌ ਗੁਰ ਮੰਗੈ ਖਾਸ॥੧੪॥...
ਪਹਲੇ ਲੈਂ ਦਰਬ ਪਾਛੈ ਰਹੈਂ। ਆਯੋ ਆਈ ਬਹੁ ਮੁਖੋਂ ਸੁਨਹੈਂ॥੧੫॥

ਦੋਹਰਾ॥

ਉਸੀ ਰੋਹੀ ਮਧ ਇਕ ਦਿਵਸ ਸਤਿਗੁਰ ਲਾਗੀ ਪਜਾਸ।
ਸਤਿਗੁਰ ਭੇਜਜੋ ਲੈਨ ਜਲ ਖਾਨੈ[11] ਬਿਰਾੜ ਸੁ ਪਾਸ॥੧੬॥

*੧ ਵਿਚ। ੨ ਦਿੱਤੇ ਹੋਏ। ੩ ਜਾ ਕੇ। ੪ ਉਡਦੀ-ਉਡਦੀ ਖ਼ਬਰ। ੫ ਪੈਦਲ ਫੌਜ। ੬ ਟੱਟੂਆਂ ਵਾਲੇ। ੭ ਸੇਲ੍ਹੇ, ਭਾਲੇ। ੮ ਧਨ-ਮਾਲ। *ਵੱਖ-ਵੱਖ ਪਿੰਡਾਂ ਦੇ ਨਾਮ। ੯ ਭੇਟਾ ਚੜ੍ਹਾਵਾ। ੧੦ ਸਗੋਂ ਲੈਣਾ ਚਾਹੁੰਦੇ। ੧੧ ਬਿਰਾੜ ਖ਼ਾਨ (ਕੋਲ)।*

ਚੌਪਈ॥

ਸੋ ਖਾਨੈ ਨੈ ਨਹਿੰ ਜਲ ਦਯੋ। 'ਨਹਿੰ ਜਲ ਹਮ ਪੈ' [1]ਮੁੱਕ੍ਰਤ ਭਯੋ।
ਗੁਰ ਭੇਜੀ ਦੁਇ ਮੁਹਰ ਨਿਕਾਰ[2]। ਉਨ ਭਰ ਦੀਨ ਬੇਲੂਏ[3] ਚਾਰ॥੧੭॥
ਤੌ ਸਤਿਗੁਰ ਸੱਦ ਖਾਨੈ ਕਹਜੋ। "[4]ਪਾਣੀਓਂ ਪਤਲੋ' ਖਾਨੇ ਭਯੋ।
ਦੋ ਹਡੀਆਂ[5] ਲੈ ਪਾਨੀ ਦੀਤਾ'। ਐਸ ਸ਼ਰਮਿੰਦੋ ਖਾਨੋਂ ਕੀਤਾ॥੧੮॥

ਦੋਹਰਾ॥

ਆਵਤ ਮਝੈਲੈਂ ਗੁਰ ਦਿਖੇ, ਭੇਜਜੋ ਬਿਰਾੜ ਦੁੜਾਇ।
ਦੇਖ ਆਇ ਤਿਨ ਕਹਜੋ, 'ਯਹ ਮਝੈਲ ਮਾੜੇ ਭਏ ਆਇ'॥੧੯॥

ਚੌਪਈ॥

ਸੁਨ ਸਤਿਗੁਰ ਤਿਸ ਐਸ ਫੁਰਮਾਯੋ। 'ਤੈ ਮਝੈਲ ਕਿਮ ਮਾੜੇ ਬਤਾਯੋ।
ਫੇਰ ਮਝੈਲਨ ਮਤ ਕਹਜੋ ਮਾੜੇ। ਅਹੈਂ ਮਝੈਲ ਤੁਮ ਘਰ ਕੇ ਲਾੜੇ'॥੨੦॥
ਔਰ ਸੂਮੋਂ ਸੁ ਬੀਯੋ[6] ਬਿਰਾੜ ਹੁਤ ਭਾਈ। ਚਹੈਂ ਗੁਰੂ ਤੇ ਕਰਾਮਾਤ ਪਰਤਾਈ।
ਨਿੱਤ ਲਿਆਵੈ ਮਹਿੰ[7] ਦੁੱਧ ਬੂਰੀ। ਫੇਰ ਲਿਆਏ [8]ਕਾਲੀ ਕੂਰੀ॥੨੧॥
ਸਤਿਗੁਰ ਹੱਥ ਧਰ ਸੀਸ ਹਿਲਾਯੋ। 'ਕਰਾਮਾਤ ਜਗ ਦੇਖਨ ਆਯੋ।
ਹੇ ਸਿੱਖਾ! ਤੈਂ ਕਜਾ ਕੰਮ ਕੀਯੋ? ਅੰਤ[9] ਗੁਰਨ[10] ਕੋ ਚਾਹਤ ਲੀਯੋ'॥੨੨॥

ਦੋਹਰਾ॥

ਜੋੜ ਹਾਥ ਸਿੱਖਨ ਕਹਜੋ, 'ਹਮ ਨਾਰਨ[11] ਯਹ ਛਲ ਕੀਨ'।
ਸਤਿਗੁਰ ਕਹੀ, 'ਫਿਰ ਨ ਕਰਜੋ, ਅਬ ਹਮ ਬਖ਼ਸ਼ ਸੁ ਦੀਨ'॥੨੩॥

## ਸਾਖੀ ਮੁਕਤਸਰ ਜੀ ਕੀ ਲਿਖਜਤੇ

### (ਹੋਹੁ ਤੁਠੇ ਲਿਹੁ ਟੁਟੀ ਗਠਵਾਈ)

ਚੌਪਈ॥

ਕਪੂਰੇ ਕਤੂਰੇ ਫਿਰ ਗਲ ਆਈ। ਵਲ ਤੁਰਕਨ ਉਨ ਖਬਰ ਘਲਾਈ।
'ਲੇਵੋ ਬੇਸ਼ਕ ਗੁਰੂ ਫੜਾਈ। ਨਹਿੰ ਹਮ ਕਿਛ ਉਸ ਮਦਤ[12] ਕਰਾਈ'॥੧॥
ਸੋ ਸੁਨ ਤੁਰਕ ਤੁਰਤ ਚੜ੍ਹ ਆਏ। ਇਤ ਵਲ ਭੀ ਦਈ ਖਬਰ ਘਲਾਏ।
[13]ਆਓ ਆਈ ਜਬ ਬਹੁ ਭਈ। ਬੈਰਾੜਨਿ ਬਿਧ ਨਠਨੈ ਕਈ॥੨॥
ਕੂਨੈ[14] ਜਲ ਕੇ ਲਏ ਭਰਾਇ। ਲੀਨੀ ਰੋਹੀ ਲੰਬੀ ਤਕਾਇ।
ਸੰਜਮ ਔਰ ਮਝੈਲਨ ਕੀਯਾ। ਉਨ ਬਾਂਧਜੋ ਮਰਨੈ ਪੁਰ ਹੀਯਾ॥੩॥

*੧ ਮੁਕਰ ਗਿਆ। ੨ ਨਿਕਾਲ, ਕੱਢ ਕੇ। ੩ ਕਟੋਰੇ, ਪਿਆਲੇ। ੪ ਸ਼ਰਮਿੰਦਾ ਹੋਇਆ। ੫ ਛਿਲ੍ਹ, ਮੁਹਰਾਂ। ੬ ਦੂਜੇ। ੭ ਮੱਝ, ਭੈਂਸ। ੮ ਕਾਲੀ ਕਲੂਟੀ। ੯ ਅੰਤ ਓੜਕ (ਲੈਣਾ ਚਾਹਿਆ)। ੧੦ ਗੁਰੂਆਂ ਦਾ। ੧੧ ਨਾਰੀਆਂ (ਇਸਤ੍ਰੀਆਂ) ਨੇ। ੧੨ ਮੱਦਦ, ਸਹਾਇਤਾ। ੧੩ ਰੌਲਾ-ਗੌਲਾ। ੧੪ ਛੋਟੀਆਂ ਮਸ਼ਕਾਂ।*

ਬਿਰਾੜਨ ਸਤਿਗੁਰ ਦਈ ਸਲਾਹਿ। 'ਚਲੋ ਰੋਹੀ ਕਿਤ ਲੰਮੈ ਦਾਇ'[੧]।
ਸਤਿਗੁਰ ਕਹੀ, 'ਕਜ਼ਾ ਲੋਕਨ ਹਾਲ। ਅਹਿੰ ਸਜ਼ਾਦੈ ਜੋ ਹਮ ਨਾਲ'॥੪॥

ਦੋਹਰਾ॥

ਫੇਰ ਬਿਰਾੜਨ ਗੁਰ ਕਹੀ, 'ਚਹੋ ਸਿਖਨ ਸਾਥ ਨਿਬਾਹੁ।
ਫੜ ਮਾਰਗ ਸੋ ਪੈੜ ਪੜ ਜਾਉਗ ਬਡ ਉਤਰਾਹੁ'॥੫॥

ਚੌਪਈ॥

ਤਊ ਮਝੈਲਨ ਦਈ ਸਲਾਹਿ। 'ਜਿਮ ਕਰ ਸਤਿਗੁਰ ਹੋਇ ਨਿਬਾਹੁ[੨]।
ਜੋ ਸਭ ਹਮ ਤੁਮ, ਮਗਰੈ ਜਾਹਿੰ। ਤੌ ਤੁਰਕ ਸਭ ਤੁਮ ਮਗਰੇ ਧਾਹਿੰ॥੬॥
ਬਿਨਾਂ ਲੜੇ ਏ ਮੁੜਤੇ ਨਾਹਿੰ। ਜਹੀਂ ਜਾਹੋ ਤਹੀਂ ਏ ਜਾਹਿੰ।
ਏਹ ਜੰਗਲੀ ਕੜ੍ਹ ਖਾਹਿੰ ਲੜਾਈ। ਸਿੰਘ ਮਝੈਲ ਲੜਾਈ ਖਾਈ॥੭॥
ਪੰਥ ਮਝੈਲਨ ਆਗਜਾ ਦੱਯੈ। [੩]ਲਰ ਮਰ ਤੁਮ ਮਗਰੋਂ ਹਟਵੱਯੈ'।
ਤੌ ਗੁਰ ਕਹਜੋ 'ਕੁਛ ਆਗੈ ਹੋਵਹੁ। [੪]ਭਲ ਜਾਗਾ ਕੋਊ ਦੇਖ ਖਲੋਵਹੁ'॥੮॥
ਕਰਤ ਬਾਤ ਇਮ ਰਾਤਿ ਬਿਤਈ। ਮੁਹਿਰੱਖਨ[੫] ਖਬਰ ਆਨਿ ਇਮ ਦਈ।
'ਤੁਰਕ ਕਸੂਰੀਅਨ[੬] ਉਰਾਰ ਡੇਰਾ ਪਾਯਾ। ਮਗਰੇ ਮਗਰ ਹਮ ਹੋਊਗਾ ਆਯਾ॥੯॥

ਦੋਹਰਾ॥

ਇਤਨੀ ਸੁਨ ਸਭ ਨਠ ਤੁਰੇ, ਸ੍ਰੀ ਸਤਿਗੁਰ ਭੀ ਛੋਡ।
ਆਪੋ ਆਪਨੀ ਉਨ ਪਈ, ਬਿਰਾੜ ਕਹਾਵਤ ਟੋਡ॥੧੦॥

ਚੌਪਈ॥

ਕੋਊ ਕਿਤੈ ਕੋਊ ਕਿਤ ਵਲ ਭਯੋ। ਲੁਕਨ ਨਠਨ ਕੋ ਸਭ ਠਭ[੭] ਠਯੋ।
ਕੋਊ ਕਹੈ, 'ਮੈਂ ਪੱਕੀ ਖਬਰ ਲਿਆਵਾਂ।' ਕੋਈ ਕਹੈ, 'ਮੈਂ ਮੁਹਰਖੀ[੮] ਜਾਵਾਂ'॥੧੧॥
[੯]ਗੜਵੋ ਪੜਜੋ ਸਤਿਗੁਰ ਢਿਗ ਰਹਜੋ। ਕੋਊ ਕਿਤੈ ਕੋਊ ਕਿਤ ਵਲ ਗਯੋ।
ਲੇਤ ਰੁਪਯਾ ਬੈਰਾੜ ਜੁ ਰੋਜ਼। [੧੦]ਇਤ੍ਰ ਬਿਤ੍ਰ ਭਈ ਸਭ ਉਨ ਫੌਜ॥੧੨॥
ਹੁਤੇ ਮਝੈਲ ਪਿਆਦੇ ਪੈਰੀਂ। ਰੋਜ਼ ਨ ਮੰਗਦੇ ਖਾਤ ਸੰਗੈਰੀ[੧੧]।
ਸੋ ਆਗੈ ਗੁਰ ਹੱਥ ਬੰਨ੍ਹ ਖੜਾਵੈਂ[੧੨]। ਐਸ ਮਨਸੂਬੋ[੧੩] ਗੁਰੂ ਦਿਖਾਵੈਂ॥੧੩॥
'ਹਮ ਪਾਵੈਂਗੇ ਇਹਾਂ ਲੜਾਈ। ਤੁਮ ਚੜ੍ਹਜੋ ਬਡ ਰੋਹੀ ਜਾਈ।
ਏ ਬਿਨ ਲੜੇ ਹਮ ਛਡੈਂ ਨ ਗੈਲੈ[੧੪]। ਤੁਰਕ ਸੰਗ ਰੋਹੀ ਮਹਿ ਰੈਲੈ[੧੫]॥੧੪॥

---

*੧ ਵੱਲ, ਪਾਸੇ। ੨ ਨਿਭ ਜਾਵੇ। ੩ ਲੜ-ਮਰ ਕੇ। ੪ ਚੰਗੀ ਥਾਂ। ੫ ਮੁਹਰੇ ਰੱਖੇ ਹੋਏ, ਮੁਖੀਏ, ਰਾਹ ਦੱਸਣ ਵਾਲੇ। ੬ ਕਸੂਰ ਦੇ ਪਠਾਣ। ੭ ਢੱਬ, ਢੰਗ। ੮ ਅਗਲੇ ਖ਼ਬਰ ਲਿਆਉਣ ਵਾਲੇ ਦਸਤੇ ਵਿਚ। ੯ ਗੜਬੜ ਪੈ ਗਈ। ੧੦ ਤਿਤ੍ਰ-ਬਿਤ੍ਰ, ਖਿੰਡ-ਪੁੰਡ (ਗਈ)। ੧੧ ਸੰਗਰੀ ਜਾਂ ਸਿੰਗਰੀ, ਜੰਡ ਦੀਆਂ ਫਲੀਆਂ। ੧੨ ਖੜ ਗਏ, ਖਲੋ ਗਏ। ੧੩ ਵਿਉਂਤ, ਵਿਧੀ, ਨੀਯਤ। ੧੪ ਪਿੱਛੇ। ੧੫ ਰੁਲਾਂਗੇ, ਰੁਲਾਵਾਂਗੇ, ਧੱਕਾਂਗੇ, ਧਕਾਵਾਂਗੇ।*

ਦੋਹਰਾ॥

ਸ੍ਰੀ ਸਤਿਗੁਰ ਸੋਈ ਮੰਨੀ, ਜੋਇ ਖਾਲਸੇ ਦਈ ਸਲਾਹਿ।
ਆਗੈ ਪਾਛੈ ਦੇਖ ਮੁੜ, ਆਏ ਬੈਰਾੜ ਗੁਰ ਪਾਹਿ[੧]॥੧੫॥

ਚੌਪਈ॥

ਉਨ ਆਇ ਮੰਜੋ ਲੀਯੋ ਉਠਾਇ। 'ਕਹਾਂ ਬੈਠੇ ਹੋ ਫੌਜੈਂ ਭਈ ਆਇ'।
ਤੌ ਸਤਿਗੁਰ ਘੋੜੋ ਮੰਗਵਾਯੋ। ਸਤਿਨਾਮੁ ਕਹਿ ਆਸਨ ਲਾਯੋ॥੧੬॥
ਚੜ੍ਹ ਰੋਹੀ ਕੀ ਓਰ[੨] ਸਿਧਾਰੇ। ਤੌ ਸੂਰਜ ਕਿਛ ਕੀਯੋ ਉਜਾਰੇ[੩]।
ਦਿਸੀ ਗਰਦ ਫੌਜ ਨਿਕਟ ਆਵਤ। ਲਯੋ ਖੋਜ ਓਹਿ ਮਗਰੇ ਧਾਵਤ॥੧੭॥
ਤੌ ਖਾਲਸੈ ਗੁਰ ਢਿਗ ਹੱਥ ਜੋੜੈ। 'ਹੁਕਮ ਹੋਇ ਇਤ ਹਮ ਖੜੇਂ ਠੌਰੈ[੪]'।
ਭਵਾਂ ਸਾਥ ਗੁਰ ਆਗਜਾ ਕਈ। 'ਇਹਾਂ ਚਾਹਤ ਤੁਮ ਸ਼ਹੀਦੀ ਲਈ'॥੧੮॥
ਤੁਰਤ ਖਾਲਸੋ ਗਯੋ ਖਲੋਇ। ਝੰਡੈ ਖੜਾਯੋ ਉਹਾ ਗਡੋਇ[੫]।
ਦਈ ਨਗਾਰੇ ਚੋਬ ਲਗਾਇ। ਕੀਯੋ ਕੜਾਕ ਬੰਦੂਕਨ ਚਲਾਇ॥੧੯॥

ਦੋਹਰਾ॥

ਤੁਰਕਨ ਖੜਕੋ ਕੰਨ ਪਯੋ, ਪਏ ਚੀਲ[੬] ਜਿਮ ਆਇ।
[੭]ਤੰਬੂਅਨ ਜਿਮ ਕਪੜੇ ਟੰਗੇ, ਝਾੜਨ[੮] ਊਪਰ ਪਾਇ॥੨੦॥

ਚੌਪਈ॥

ਦੇਖ ਤੰਬੂ ਮਨ ਸੰਸਾ ਆਯਾ। 'ਤੀਰੰਦਾਜ਼[੯] ਗੁਰ ਉਨ ਸੁਨ ਪਾਯਾ।
'ਸਵਾ ਕੋਸ ਉਸ ਮਾਰੇ ਤੀਰ।' ਕੋਊ ਕਹੈ, 'ਵਹੁ ਜਾਦੂਗੀਰ[੧੦]'॥੨੧॥
ਹੁਇ ਹੁਇ ਇਕੱਠੇ ਬਹੁਤੇ ਤੁਰੈਂ। ਕਿਤ ਆਗੈ ਕਿਤ ਪਾਛੈ ਮੁਰੈਂ[੧੧]।
ਜੋ ਲੁਕਜੋ ਛਪਜੋ ਉਨ ਪਾਯੋ। ਸੋ ਗਰੀਬ ਉਨ ਮਾਰ ਗਿਰਾਯੋ॥੨੨॥
ਆਗੈ ਸੁਨੋਂ ਸਤਿਗੁਰ ਵਲ ਗੱਲ। ਸਿੰਘਨ ਛੋਡ ਬੜੇ ਜਹਿਂ ਚੱਲ।
ਸਵਾ ਕੋਸ ਇਕ ਟਿੱਬੀ ਹੋਤ। ਜਾਇ ਖੜੇ ਔਰ ਤਿਹ ਕੀ ਝੋਤ[੧੨]॥੨੩॥
ਆਪ ਗੁਰੂ ਚੜ੍ਹ ਉਪਰ ਖੜੋਏ। ਦੇਖੈਂ ਖੜੇ ਜੁ ਉਤ ਵਲ ਹੋਏ।
ਉਨ ਸਿੰਘਨ ਕੀ ਅਬ ਸੁਨ ਗੱਲ। ਪੜੇ ਘਣੇ ਹੁਇ ਇਨ ਪਰ ਚੱਲ॥੨੪॥

ਦੋਹਰਾ॥

ਸਿੰਘ ਸੁ ਚਾਲੀ ਕੁਲ ਸਭੀ, ਤਿਮ ਇਮ ਮਿਥ ਲਈ ਬਾਤ।
'ਇਕ ਇਕ ਲੜ ਮਰਿ ਮੁਕੈਗੋ ਤੌ ਦੂਰ ਰਹੂ ਗੁਰ ਜਾਤਿ'॥੨੫॥

ਚੌਪਈ॥

ਜਿਮੈਂ ਖਾਲਸੈ ਕਰੀ ਸਲਾਹਿ। 'ਇਕ ਇਕ ਨਿਕਲ ਮਰੈਂ ਤਿਹ ਥਾਹਿ।'
ਹੁਤੀ ਕਿਛਕ ਤਿਤ ਜਗ੍ਹਾ ਨਿਵਾਨ। ਖੜੇ ਸਿੰਘ ਕਛ ਪੜਦੋ ਤਾਣ॥੨੬॥

*੧ ਪਾਸ, ਕੋਲ। ੨ ਵੱਲ, ਤਰਫ਼। ੩ ਉਜਾਲਾ, ਰੋਸ਼ਨੀ। ੪ ਜਗ੍ਹਾ, ਥਾਂ। ੫ ਗੱਡ ਕੇ। ੬ ਇੱਲ੍ਹ। ੭ ਤੰਬੂਆਂ ਵਾਂਗ। ੮ ਝਾੜੀਆਂ। ੯ ਤੀਰ ਚਲਾਉਣ ਵਾਲਾ। ੧੦ ਜਾਦੂਗਰ। ੧੧ ਮੁੜੈਂ= ਮੁੜ ਜਾਂਦੇ। ੧੨ ਝਾਤ, ਦ੍ਰਿਸ਼ਟ।*

ਇਕ ਇਕ ਮਰੈ ਔ ਕਈਅਨ ਮਾਰੈ। ਪੜੈ ਸ਼ੇਰ ਜਿਮ ਸ਼ਮਸ਼ੇਰ ਉਘਾੜੈ।

ਦੇਖ ਸ਼ਮਸ਼ੇਰ ਤੁਰਕ ਜਾਇੰ ਪਰਾਇ[1]। ਤੀਰ ਗੋਲੀ ਸੰਗ ਮਾਰੈਂ ਆਇ॥੨੭॥

ਜੌ ਸਿੰਘਨ ਪੈ ਬੰਦੂਕ ਤਿਆਰ। ਦੋ ਦੋ ਗੋਲੀ ਘਤ ਵੈ ਕਰੈਂ ਵਾਰ।

ਉਨ ਨੈ ਭੇਤ ਨ ਸਿੰਘਨ ਪਾਯੋ। ਉਨ ਜਾਨੈ ਸਿੰਘ [2]ਸੈਂਕਰਨ ਮਾਹਜੋ॥੨੮॥

ਗੁਰੂ ਮੱਧ ਉਨ ਇਨ ਨੈ ਜਾਨਜੋ। ਇਮ ਕਰ ਰਹੇ ਵਹਿ ਬਹੁਤ ਸੰਕਾਨਜੋ[3]।

ਜਬ ਫਟ ਮਾਰ ਉਨ ਸਭ ਲਖ[4] ਲਏ। ਹੱਲੋ ਕਰ ਮੱਧ ਛਪੜੀ ਪਏ॥੨੯॥

ਦੋਹਰਾ॥

ਜੋ ਜੀਵਤ ਕੋਊ ਬਚਜੋ ਸੋ ਉਨ ਦੀਨੋ ਮਾਰ।

ਸ਼ਸਤਰ ਬਸਤਰ ਉਨ ਹੁਤੈ ਸੋ ਸਭ ਲਏ ਉਤਾਰ॥੩੦॥

ਚੌਪਈ॥

ਲਗੀ ਧੂਪ ਕੁਛ ਪਜਾਸ ਸੰਤਾਏ। ਸੋ ਫਿਰ ਨੱਠ ਪਿਛਾਂਹਾਂ ਧਾਏ।

ਉਤ ਵਲ ਕੀ ਅਬ ਸੁਨੋਂ ਕਹਾਨੀ। ਹੁਤੇ ਖੜੇ ਗੁਰ ਟਿਬੀ ਮਕਾਨੀ[5]॥੩੧॥

ਬਿਰਾੜਨ ਕਹੀ 'ਗੁਰ! ਚਲੀਐ ਆਗੈ। ਸਿੰਘਨ ਮਾਰ ਫਿਰ ਹਮ ਗੈਲ[6] ਲਾਗੈਂ।'

ਤੌ ਸ੍ਰੀ ਸਤਿਗੁਰ ਐਸ ਉਚਾਰੀ। ਤੁਰਕ ਨਠੈਂ ਉਨ ਆਈ ਹਾਰੀ[7]॥੩੨॥

ਤੁਰਕ ਨਠਾ ਔ ਅੱਖੀਂ ਘੱਟਾ। [8]ਬਿਰ ਬਿਰ ਤਕੈ ਮੁਖ ਲਾਗੈ ਗੱਟਾ[9]।'

ਯੌਂ ਕਹਿ ਗੁਰ ਮੁਹਰਖੇ ਦੁੜਾਏ। ਦਈ ਖਬਰ ਉਨ ਤੁਰਕ ਭਏ ਜਾਏ[10]॥੩੩॥

ਤੌ ਸਤਿਗੁਰ ਪਾਛੈ ਫਿਰ ਆਏ। ਆਇ ਉਤ੍ਰੇ ਉਨਿ ਸਿੱਖਨ ਪਾਹੇ[11]।

ਲੈ ਰੁਮਾਲ ਗੁਰ ਮੁਖ ਉਨ ਪੋਛਾ। ਦੈ ਦੈ ਖੁਸ਼ੀਆਂ [12]ਬਰ ਬਡ ਲੋਚਾ॥੩੪॥

ਦੋਹਰਾ॥

ਮੱਧ ਜਗ੍ਗਾ ਤੇ ਸਤਿਗੁਰੂ ਲੋਥੈਂ ਲਈ ਮਿਣਾਇ।

ਜਿਤੀ ਜਿਤੀ [13]ਕਰਮੈਂ ਭਈ, ਦੀ ਤਿਤੀ ਜਗੀਰਹਿਂ ਲਾਇ॥੩੫॥

ਚੌਪਈ॥

ਕੋਈ ਬੀਸ ਤੀਸਨ ਪਰ ਪਰਜੋ[14]। ਚਾਲੀ ਕੋਈ ਪਚਾਸਨ ਪਰ ਮਰਜੋ।

ਸੌ ਸੌ ਦੋਇ ਦੋ ਸੌ ਲੌ ਪਏ। ਅਗੇ ਗਿਰੇ ਮਰ, ਮੁਖਿ ਪਿਛੈ ਨ ਕਏ॥੩੬॥

ਦਸ ਭੀ ਪੰਜ ਭੀ ਕਰਮਨ ਬਹੁ ਪਏ। ਤੇਤੇ ਗੁਰੂ ਹਜ਼ਾਰੀ ਕਏ[15]।

ਉਨ ਮੱਧ ਸਿੱਖ ਜੀਵਤ ਦੁਇ ਪਾਏ। ਹੁਤ ਹਜੂਰ ਪੁਰਆਨੰਦ ਥਾਏ॥੩੭॥

---

*੧ ਪਰਾਂ, ਦੂਰ। ੨ ਸੈਂਕੜਿਆਂ ਵਿਚ। ੩ ਸ਼ੰਕਾ, ਡਰ। ੪ ਵੇਖ (ਲਏ)। ੫ ਮੁਕਾਮ, ਥਾਂ। ੬ ਪਿੱਛੇ। ੭ ਹਾਰ, ਭਾਂਜ। ੮ ਬਿਟ-ਬਿਟ, ਹੈਰਾਨ ਹੋ ਕੇ। ੯ ਡੱਟਾ, ਡਾਟ (ਜਿਵੇਂ ਮੂੰਹ ਕਿਸੇ ਬੰਦ ਕਰ ਦਿੱਤਾ ਹੋਵੇ)। ੧੦ ਨੱਠਦੇ (ਜਾ ਰਹੇ ਹਨ)। ੧੧ ਪਾਸ, ਕੋਲ। ੧੨ ਵੱਡਾ ਵਰ। ੧੩ ਕਰਮਾਂ (ਕਦਮਾਂ) 'ਤੇ ਪਏ ਸਨ। ੧੪ ਪਿਆ ਹੋਇਆ ਸੀ। ੧੫ ਕੀਤੇ, ਬਣਾ ਦਿੱਤੇ।*

ਸਤਿਗੁਰ ਜਾ ਜਬ ਉਨ ਮੁਖ ਝਾੜੇ। ਕਿਛਕ ਨੈਨ ਉਨ ਸਿੰਘਨ ਉਘਾੜੇ।
ਸਤਿਗੁਰ ਜਲ ਉਨ ਮੁੱਖ ਚੁਆਯੋ। ਕਿਛਕ ਸਾਸ ਉਸ ਮੁਖ ਮਧ ਆਯੋ॥੩੮॥
ਸਤਿਗੁਰ ਕਹੀ, 'ਸਿੱਖੋ! ਮੰਗ ਲੇਹੋਂ। ਮੈਂ ਤੁੱਠੋ ਮੰਗ ਲਿਹੋ ਸੁ ਦੇਹੋਂ।'
ਤੌ ਉਨ ਅੱਗਜੋ ਗੱਲ ਸੁਨਾਈ। 'ਹੋਹੁ ਤੁੱਠੇ ਲਿਹੁ ਟੂਟੀ ਗਠਵਾਈ[1]'॥੩੯॥

ਦੋਹਰਾ॥

ਸ੍ਰੀ ਸਤਿਗੁਰ ਗੱਲ ਮੰਨ ਲਈ, ਕਾਗਜ਼ ਖ਼ੀਸਜੋਂ ਨਿਕਾਰ[2]।
ਧੰਨਿ ਧੰਨਿ ਗੁਰ ਸਿਖਨ ਕਹਜੋ, ਕੀਯੋ ਪ੍ਰਸ੍ਵਾਰਥ[3] ਉਪਕਾਰ॥੪੦॥

# ਸਾਖੀ ਸਾਬੋ[4] ਸਾਦੋ ਦੇਸ ਕਿਆਂ ਕੀ ਤਲਵੰਡੀ ਬਿਰਾੜਨ[5] ਕੀ

## {ਤਲਵੰਡੀ ਡੱਲਾ, ਬਠਿੰਡਿਓਂ ਦੇਉ ਕੱਢਿਆ}

## (ਹਮਰੀ ਕਾਂਸ਼ੀ ਯਹ ਵਈ)

ਦੋਹਰਾ॥

ਤੌ ਸਤਿਗੁਰ ਸ੍ਰੀ ਜਾਨਜੋ ਯਹ ਕਪੂਰੇ ਕੀ ਕਰਤੂਤ।
[6]ਜਾਲਨਵਾਲ ਬਿਰਾੜ ਛਡ ਤੁਰ ਸਾਬੋ ਪੁਜੇ ਮਜਬੂਤ॥੧॥

ਚੌਪਈ॥

ਚੜ੍ਹ ਸਤਿਗੁਰ ਗਏ ਸਾਬੋ ਵੱਲ। ਸੋ ਜਾ ਬੈਠੇ ਤਿਲਵੰਡੀ ਚੱਲ।
ਪਿਛਲੇ ਦਏ ਬਿਰਾੜ ਹਟਾਇ। ਇਮ ਕਹਿ ਕੈ ਤਬ ਡੱਲੈ ਰਾਇ॥॥੨॥

ਦੋਹਰਾ॥

'ਜੌਂ ਹਮਰੇ ਚਲ ਹੈ ਗੁਰੂ ਤੈਸੋ ਹਮ ਗੈਲ ਲਗ ਜਾਇੰ।
ਛੁਟੈਂ ਨਹੀਂ ਹਮ ਗੈਲ ਤੇ ਸਦ ਹੀ ਰੋਜ ਭਰਾਇੰ[7]॥੩॥

ਚੌਪਈ॥

ਹਮ ਸੋਂ ਸਰੈ ਸੁ ਖਿਜਮਤ ਕਰੈਂ। ਤਨ ਮਨ ਧਨ ਸਭ ਗੁਰ ਢਿਗ ਧਰੈਂ।'
ਨਿਜ ਪ੍ਰਵਾਰ ਸਦ ਸਭੀ ਲਿਆਇਆ। ਆਇ ਸਤਿਗੁਰ ਕੈ ਚਰਨੀਂ ਲਾਯਾ॥੪॥
ਕਿਨੈਂ ਮੁਹਰ ਕਿਨੈਂ ਰੁਪੱਯਾ ਖੇਸ। ਕਿਨੈ ਗਊ, ਮੈਂਹ, ਘੋੜੀ ਬੇਸ[8]।
ਕਿਨੁ ਦਾਣੋਂ ਕਿਨੁ ਲੰਗਰ ਚਲਾਯਾ। ਕਿਨੈ ਘੀਉ ਕਿਨ੍ਹੇ ਲੂਣ ਘਤਾਇਆ॥੫॥

*੧ ਗੰਢ (ਲਵੋ, ਟੁੱਟੀ ਨੂੰ)। ੨ ਕੱਢ ਕੇ, ਨਿਕਾਲ ਕੇ। ੩ ਲੋਕ-ਭਲਾਈ ਲਈ। ੪ ਤਲਵੰਡੀ ਸਾਬੋ ਕੀ, ਬਰਨਾਲਾ (ਪਟਿਆਲਾ) ਤਹਿਸੀਲ ਵਿਚ ਸਥਿਤ, ਜਿਥੇ ਦਸਮ ਪਾਤਸ਼ਾਹ ਕਈ ਮਹੀਨੇ ਠਹਿਰੇ ਸਨ। ਇਸ ਦਾ ਨਾਮ ਦਮਦਮਾ ਸਾਹਿਬ (ਗੁਰੂ ਕੀ ਕਾਸ਼ੀ) ਪ੍ਰਸਿੱਧ ਹੋਇਆ; ਡੱਲੇ ਸਿੱਖ ਦਾ ਪ੍ਰੇਮ ਵੇਖ ਕੇ ਗੁਰੂ ਜੀ ਇਥੇ ਰੁਕੇ ਸਨ। ੫ ਬੈਰਾੜ, ਰਾਜਪੂਤ ਭੱਟੀ ਦੇ ਵੰਸ਼ ਵਿਚੋਂ, ਜੋ ਦਸਮ ਪਾਤਸ਼ਾਹ ਦੇ ਸਿੰਘ ਸਜੇ। ੬ ਰਹਿਣਾ, ਠਹਿਰਨਾ (ਸਮਾਂ ਲੰਘਾਉਣਾ)। ੭ ਫਿਰਾਂਗੇ (ਨਿਤ ਨਾਲ)। ੮ ਬਹੁਤ ਜ਼ਿਆਦਾ।*

ਡੱਲੇ ਸਦ ਸਬ ਸਾਬੋ ਲਈ। [1]ਮਤ ਕਿਤ ਤੁਰਕ ਆਵੈ ਕੁਈ ਧਈ[2]।
ਹੋਇ ਇਕੱਤਰ ਇੱਕ ਪਲ ਹੋਣੋ। ਕਪੂਰੈ ਵਾਂਗ ਨ ਘਰ ਮੈਂ ਸੌਣੋ॥੬॥

ਦੋਹਰਾ॥

ਸਤਿਗੁਰ ਤਿਹ ਖੁਸ਼ੀਆਂ ਦਈ, [3]ਝੁਕਯੋ ਜੰਗਲ ਸਭ ਆਇ।
ਲੈ ਲੈ ਆਵਹਿੰ ਭੇਟ ਸਭ, ਬਹੁ ਖੁਸ਼ੀਆਂ ਲੈ ਲੈ ਜਾਇੰ॥੭॥

ਚੌਪਈ॥

ਏਕ ਦਿਵਸ ਬਹੁ ਸੰਗਤ ਅਈ। ਉਨੈ ਬਾਤ ਇਮ ਸਭ ਮਿਲ ਕਹੀ।
'ਸੱਚ ਕਹਿਤ ਜਟ ਮੁਖ ਹੈ ਪਾੜੇ। ਕਿਸੈ ਵਖਤ ਸੰਘ ਖੋਲਯੋ ਕੁਹਾੜੇ[4]'॥੮॥
ਉਨੈ ਬਚਨ ਗੁਰ ਐਸੇ ਕਹੇ। 'ਹਮ ਘਰ ਗੁਰ ਆਏ ਕਿਮ ਦੁਖ ਰਹੇ।
ਹਮ ਕਰੈਂ ਕਮਾਈ ਭੀ [5]ਬਡ ਘਨੀ। ਰਹਤ ਨਹੀਂ ਘਰ ਬਰਕਤ ਬਨੀ॥੯॥
ਬਸਤ ਬਠਿੰਡੈ ਮਧ ਇਕ ਦੇਵ। ਖਾਇ ਜਾਇ ਵਹੁ ਹਮਰੀ ਸੇਵ'।
ਸੋ ਸੁਨ ਸਤਿਗੁਰ ਡੱਲਾ ਸਦਾਯਾ। ਦੈ ਪਾਹੁਲ ਸੋ ਸਿੰਘ ਬਨਾਯਾ॥੧੦॥
ਕਹਯੋ ਉਸੈ 'ਹਮ ਬਠਿੰਡੈ ਦਿਖਾਯੋ। ਨਿਕਲਾਇੰ ਦੈਂਤ ਲੋਕ ਸੁਖੀ ਬਸਾਯੋ।'
ਸੋਊ ਬਾਤ ਡੱਲੈ ਸਿੰਘ ਕਹੀ। ਬਠਿੰਡੈ ਡੇਰੋ ਲਾਯੋ ਜਈ॥੧੧॥

ਦੋਹਰਾ॥

ਬਠਿੰਡੇ ਡੇਰੋ ਕੀਯੋ ਆਇ ਕੀਨੋ ਦੈਤ ਲਖਾਇ[6]।
ਬਹੁ [7]ਅੰਧੀ ਗੋਲੈ ਸੰਗ ਬਹੀ, ਬਹੁ ਦੀਨੈ ਲੋਕ ਬਦਲਾਇ[8]॥੧੨॥

ਚੌਪਈ॥

ਕਿਸੈ ਤਾਪ ਕਿਸੈ ਚੜਯੋ [9]ਸਿਰ ਬਾਉ। ਲਗੇ ਕਰਾਵਨ ਮੁਖੋਂ ਬਕਾਉ[10]।
'ਕਿਮ ਆਏ ਹਮ ਕਰਨ ਅਕਾਉ[11]। ਹਮ ਥੇ ਬੈਠੇ ਬਹੁ ਦਿਨ ਕਰ ਥਾਉ'॥੧੩॥
ਸਤਿਗੁਰ ਕਹੀ 'ਏ ਸਿਖ ਭਏ ਹਮਾਰੇ। ਇਨੈ ਛੋਡ ਕਿਤ ਜਾਉ ਅਗਾਰੇ[12]।
ਨਹੀਂ ਤ ਤੁਮ ਕੋ ਦਯਗੁ ਮਾਰ। ਸੌਂਪ ਸ਼ਹੀਦਨ ਬਹੁ ਕਰ ਖ੍ਵਾਰ'॥੧੪॥
ਏਕ ਪੁਰਸ਼ ਮਧ ਸੋ ਕੈਦ ਕੀਯਾ। ਦੈ ਮੁਸ਼ਕਾਂ ਉਸ ਬਹੁ ਦੁਖ ਦੀਯਾ।
ਕਹਯੋ ਗੁਰੂ, 'ਫੂਕ ਮਾਰੀਯੁਗੁ ਤੋਹਿ। ਹੈ ਪੁਤ ਪੋਤ੍ਰੇ ਸਭ ਸੰਗ ਜੋਹਿ'॥੧੫॥
ਉਨ ਕਹਯੋ, 'ਮੈਂ ਮਾਖੋ ਕਾ ਭਾਈ। ਉਸ ਜਿਮ ਹਮ ਕਿਤ ਦੇਹੁ ਘਲਾਈ[13]?
ਮੋਕੋ ਭੀ ਲਯੋ ਸਿੱਖ ਬਨਾਇ। ਕਰੌਂ ਕਾਰ ਮੈਂ ਤੁਮਰੀ ਧਾਇ'॥੧੬॥

---

*੧ ਮਤਾਂ, ਕਿਧਰੇ। ੨ ਧਾਵਾ ਕਰ ਕੇ। ੩ ਆ ਨਿਵਿਆ ਚਰਨੀਂ ਆ ਲੱਗਾ, ਸਾਰਾ ਜੰਗਲ ਦੇਸ਼ ਦਾ ਇਲਾਕਾ। ੪ ਕੁਹਾੜੇ ਵਾਂਗ, ਮੂੰਹ ਖੋਲ੍ਹਦਾ ਹੈ (ਬੜਬੋਲਾ) ਹੁੰਦਾ ਹੈ। ੫ ਬਹੁਤ ਜ਼ਿਆਦਾ, ਸਖ਼ਤ (ਕਮਾਈ)। ੬ ਵਖਾਇਆ। ੭ ਅੰਨ੍ਹੇਰੀ, ਵਾਵਰੋਲੇ ਸਹਿਤ। ੮ ਬੌਂਦਲਾਇ ਦਿੱਤੇ, ਹੈਰਾਨ ਪ੍ਰੇਸ਼ਾਨ ਕਰ ਦਿੱਤੇ। ੯ ਸਿਰ 'ਚ ਵਾਈ, ਸਰਸਾਮ। ੧੦ ਬੋਲਣ ਲੱਗੇ, ਅਬੜ-ਤਬੜ ਬੋਲਣ ਲੱਗੇ। ੧੧ ਤੰਗ। ੧੨ ਅਗਾੜੀ, ਅਗ੍ਹਾਂ। ੧੩ ਭੇਜ ਦਿਓ।*

ਤੌ ਸਤਿਗੁਰ ਉਸ ਆਗਜਾ ਦਈ। 'ਜਾ ਸਿਰਹੰਦ ਕੈ ਮਧ ਤੂੰ ਬਹੀਂ।
ਉਜਾੜ ਸਿਰਹੰਦ ਕੀ ਜੜ੍ਹਾਂ ਪੁਟਾਈ। ਜੋ ਚਹੈ ਬਚਾਈ ਉਸ ਸਾਥ ਖਾ ਜਾਈਂ'॥੧੭॥

ਦੋਹਰਾ॥

ਮੱਥਾ ਟੇਕਯੋ ਉਨ ਤਬੈ ਪਰਯੋ[1] ਸਿਰਹੰਦੈ ਰਾਹਿ।
ਡੱਲੈ ਸਿੰਘ ਸਤਿਗੁਰ ਕਹੀ, 'ਦਿਹੋ ਭੈਂਸੋ ਭਵਾਨੀ[2] ਨਾਇ'॥੧੮॥

ਚੌਪਈ॥

ਡਲੈ ਸਿੰਘ ਤੈ ਲਯੋ ਮੰਗਵਾਇ। ਕਾਟ ਚੁਤਰਫੋਂ ਦਈ ਧਾਰ ਫਿਰਵਾਇ।
ਮਧ ਡੇਰੋ ਗੁਰ ਲੀਨੋ ਲਾਇ। ਭਈ ਬਰਕਤ ਮਧ ਮਾਲਵੇ ਤਾਇ॥੧੯॥
ਦਿਆਲ ਸਿੰਘ ਫਤ੍ਹੇ ਸਿੰਘ ਭਾਈ। ਖੰਡੇ ਪਾਹੁਲ ਦਈ ਗੁਰੂ ਮੰਗਾਈ।
ਔ ਤਖਾਨ ਭਾਈ ਰੂਪੈ ਪੋਤੇ। ਲਈ ਖੰਡੈ ਪਾਹੁਲ ਪਰਮ ਕਰਮ ਸਿੰਘ ਦੋਤੇ॥੨੦॥
ਇਕ ਸੋਢੀ ਕੋਠੈ ਕੋ ਕੌਲ[3] ਸਦਾਯੋ। ਸਾਥ ਪੁਤ੍ਰ ਅਭੈ ਰਾਮ ਕਾ ਲਜਾਯੋ।
ਸਤਿਗੁਰ ਉਸ ਪਰ ਭਏ ਦਿਆਲ। ਖੰਡੈ ਪਾਹੁਲ ਦੇ ਰੱਖਯੋ ਨਾਲ॥੨੧॥
ਇਤਨਕ ਸਤਿਗੁਰ ਬਾਤ ਸੁਨਾਈ। 'ਹੈ ਭਾਂਡਾ ਵਥ[4] ਪੜੈ ਜੁ ਪਾਈ'।
ਸੋਢੀ ਕੌਲ ਕਹੁ ਪਾਸ ਸਦਾਵੈਂ। ਪ੍ਰਾਤ[5] ਉੱਠ ਨਿਤ ਦਰਸ਼ਨ ਪਾਵੈ॥੨੨॥

ਦੋਹਰਾ॥

ਸਤਿਗੁਰ ਬੈਠ ਸੁ ਦਮਦਮੈਂ ਲਿੱਖਨ[6] ਘੜ ਸੁਟ ਦੇਂ।
ਹਮਰੀ ਕਾਂਸ਼ੀ ਯਹ ਭਈ[7] ਆਇ ਮੂਰਖ ਈਹਾਂ ਪੜ੍ਹੇਂ॥੨੩॥

ਚੌਪਈ॥

ਮਹਰਾਜ[8] ਵਾਲੇ ਭੀ ਸਭ ਚਲ ਆਏ। ਭੈਂਸ ਘੋੜੇ ਔਰ ਦਸਵੰਧ ਚੜ੍ਹਾਏ।
ਕੌਲ ਬੇਟੇ ਦੋਊ ਸਿੰਘ ਭਏ। ਰਾਮ ਸਿੰਘ ਔ-ਤਿਲੋਕਾ ਸਿੰਘ ਸਦਏ॥੨੪॥

## ਬਰਖਾ ਔ ਮਾਲਵੇ ਕੀ ਸਾਖੀ

### ('ਹਮ ਭੂਮ ਬਨਾਵਨ ਮਾਲਵਾ'...)

ਦੋਹਰਾ॥

ਏਕ ਸਮੇਂ ਤਹਿੰ ਮਧ ਮੁਲਕ ਹੁਈ ਬਰਖੈ ਕੀ ਲੋੜ।
ਆਇ ਗੁਰੂ ਜੀ ਢਿਗ ਖੜੀ ਸਭ ਸੰਗਤ ਹਥ ਜੋੜ॥੧॥

---

*੧ ਪੈ ਗਿਆ (ਸਿਰਹੰਦ ਦੇ ਰਾਹ)। ੨ ਭਵਾਨੀ, ਦੁਰਗਾ (ਕਾਲੀ ਦੇਵੀ) ਦੇ ਨਾਮ। ੩ ਪ੍ਰਿਥੀ ਚੰਦ ਦੀ ਵੰਸ਼ ਵਿਚੋਂ ਹੋਣ ਵਾਲੇ ਸੋਢੀ ਕੌਲ ਸਾਹਿਬ, ਜੋ ਢਿਲਵਾਂ ਗ੍ਰਾਮ ਦੇ ਵਸਨੀਕ ਸਨ, ਜਦ ਦਸਮੇਸ਼ ਜੀ ਮਾਛੀਵਾੜੇ ਤੋਂ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ ਤਾਂ ਇਨ੍ਹਾਂ ਨੇ ਦੋ ਘੋੜੇ ਅਤੇ ਸਫੈਦ ਪੋਸ਼ਾਕ ਭੇਟਾ ਕੀਤੀ। ਕਲਗੀਧਰ ਨੇ ਇਥੇ ਨੀਲੇ ਬਸਤਰ ਪਾੜ ਕੇ ਚਿੱਟੇ ਪਹਿਨੇ। ੪ ਵਸਤ, ਚੀਜ਼। ੫ ਪ੍ਰਾਤਹ ਕਾਲ, ਸਵੇਰ ਵੇਲੇ। ੬ ਕਲਮਾਂ, ਕਾਨੀਆਂ। ੭ ਹੋਵੇਗੀ, ਬਣੇਗੀ। ੮ ਬੈਰਾੜ ਵੰਸ਼ ਦਾ ਰਤਨ ਵਰਿਆਮ ਦਾ ਪੁੱਤਰ ਅਤੇ ਸਤੋਹ ਦਾ ਪਿਤਾ; ਮੇਹਰਾਜ ਦੇ ਬੈਰਾੜਾਂ ਦੇ ੨੨ ਪਿੰਡ ਹਨ, ਇਸ ਲਈ ਇਨ੍ਹਾਂ ਨੂੰ ਬਾਹੀਏ ਵੀ ਕਹਿੰਦੇ ਹਨ।*

ਚੌਪਈ॥

ਆਇ ਸਭਨ ਇਮ ਬਾਤ ਸੁਣਾਈ। 'ਮਾਂਗਨ ਬਰਖਾ ਸੰਗਤ ਆਈ'।
ਸਤਿਗੁਰ ਦੀ[1] ਅਰਦਾਸ ਕਰਾਇ। ਭਈ ਬਰਖਾ ਬਹੁ ਤਬ ਹੀ ਆਇ॥੨॥
ਸਤਿਗੁਰ ਬੈਠ ਦਮਦਮੈ ਆਇ। ਕਹਜੋ ਗੁਰੂ ਉਨ ਅੱਖੀਂ ਦਿਖਾਇ।
'ਦੇਖੋ ਈਹਾਂ ਆਵਗ ਦਰਿਯਾਇ। ਭੂਮ ਭੁਵਗ[2] ਯਹ ਮਾਲਵੈ ਆਇ'॥੩॥
ਸੁਨ ਬਚ[3] ਜੰਗਲਨ[4] ਦੀਨੋ ਮੋੜ। 'ਜਲ ਜਾਉਗ ਕਲ ਆਪਣੀ ਠੌੜ'[5]।
ਫਿਰ ਸਤਿਗੁਰ ਉਨ ਬਚਨ ਸੁਨਾਏ। 'ਹਮ ਚਾਹੈਂ ਮਾਲਵੈ ਬਣਵਾਏ॥੪॥
ਕਮਾਦ ਕਣਕ ਚਾਵਲ ਬਿਜਵਾਇ। ਸਿਰਹੰਦ ਭੂਮ ਕੀ ਬ੍ਰਕਤ ਜਮਾਇ'।
ਤਉ ਡੱਲੈ ਸਿੰਘ ਮੋੜੀ ਬਾਤ। 'ਹਮ ਮੋਠ ਬਾਜਰੀ ਭਲੋ ਲਗਾਤ'[6]॥੫॥

ਦੋਹਰਾ॥

ਤਉ ਸਤਿਗੁਰ ਗੁੱਸੋ ਕੀਯੋ, 'ਤੁਮ ਮਾਰੈ ਜੰਗਲੀ ਥਾਇ।
ਹਮ ਭੂਮ ਬਨਾਵਨ ਮਾਲਵਾ, ਨਿਹਾਲ ਜਾਵੈਂ ਤੁਮੈ ਕਰਾਇ'॥੬॥

## ਦੱਖਣ ਕੇ ਤੁਰਨੇ ਕੀ ਸਾਖੀ

### ('...ਪਯੋ ਨੌਰੰਗ ਦੋਜਕ ਰਾਹਿ')

ਦੋਹਰਾ॥

ਸਤਿਗੁਰ ਤਲਵੰਡੀ ਖੜੇ ਧਜਾਨ ਸੁਕੇਤ[7] ਲਗਾਇ।
ਆਇ ਦਖਣੋ ਇਕ ਸਿਖ ਕਹੀ, 'ਪਯੋ ਨੌਰੰਗ ਦੋਜਕ[8] ਰਾਹਿ'॥੧॥

ਚੌਪਈ॥

ਸੁਨ ਸਤਿਗੁਰ ਯੌ ਬਚਨ ਉਚਾਰੇ। 'ਉਸ ਲੜਾਇ ਸੁਤ[9] ਦਯੈ ਮਾਰੇ।
ਅਬ ਦੱਖਣ ਕੀ ਕਰੀਐ ਚੜ੍ਹਾਈ।' ਇਮ ਸਿੰਘਨ ਗੁਰ ਉਚਰ ਸੁਨਾਈ॥੨॥

ਦੋਹਰਾ॥

ਸਤਿਗੁਰ ਆਖਜੋ, 'ਡੱਲ ਸਿੰਘਾ, ਚਲ ਤੂੰ ਹਮਰੈ ਨਾਲ।
ਤੁਮ ਕੋ ਦਿੱਲੀਪਤਿ[10] ਕਰੋਂ, ਔ ਪਤਿਦਿੱਲੀ[10] ਗਾਲ[11]'॥੩॥

ਚੌਪਈ॥

ਢਿਗ ਡੱਲੈ ਥੋ ਖੜੋ [12]ਲਘੁ ਭ੍ਰਾਤ। ਕਹੀ ਡੱਲੈ ਵਲ ਮੋੜ ਮੁਖ ਬਾਤ।
'ਦੇਉਗ ਪਤਸ਼ਾਹੀ ਤੁਧ ਭੀ ਐਸੀ। ਨਿਜ ਪੁੱਤ੍ਰਨ ਕੋ ਦੀਨੀ ਜੈਸੀ'॥੪॥
ਯਹੀ ਗਲ ਗੁਰ ਪ੍ਰੋਹਤ ਸੁਨੀ। ਬੋਲਜੋ ਗੁਰ ਸੰਗ ਵਹੁ [13]ਸਿਰ ਧੁਨੀ।
'ਮੈਂ ਰਹਜੋ ਬਹੁਤ ਬਾਰ ਸਮਝਾਇ। ਛੇੜ ਜਟਨ[14] ਕਛ ਲਯੋ ਕਹਾਇ॥੫॥

---

*੧ ਦਿੱਤੀ (ਗੁਰੂ ਜੀ ਨੇ ਅਰਦਾਸ ਕਰ ਦਿੱਤੀ)। ੨ ਭਵੇਗੀ, ਹੋਵੇਗੀ। ੩ ਬਚਨ । ੪ ਜੰਗਲ ਦੇ ਵਾਸੀਆਂ ਨੇ। ੫ ਜਗ੍ਹਾ, ਥਾਂ। ੬ ਲਗਦੇ ਹਨ। ੭ ਉਤਮ ਵਿਚਾਰ ਵਾਲਾ, ਨੇਕ ਖਿਆਲ ਵਾਲਾ। ੮ ਦੋਜ਼ਖ (ਔਰੰਗਜ਼ੇਬ ਦੋਜ਼ਖ ਦੇ ਰਾਹ ਪੈ ਗਿਆ ਹੈ, ਕਾਲ ਵਸਿ ਹੋ ਗਿਆ ਹੈ)। ੯ ਪੁੱਤਰ। ੧੦ ਦਿੱਲੀ ਦਾ ਮਾਲਕ, ਬਾਦਸ਼ਾਹ। ੧੧ ਨਾਸ਼, ਨਸ਼ਟ (ਕਰ ਦਿਆਂ)। ੧੨ ਛੋਟਾ ਭਰਾ। ੧੩ ਸਿਰ ਫੇਰਦਾ ਹੋਇਆ। ੧੪ ਜੱਟਾਂ ਨੂੰ।*

ਯਹ ਜੰਗਲੀ ਜਟ ਗੁਣ ਨਿਤ ਨਵੇਂ ਚਾਹੈਂ। ਭੀ ਪਿਛੋਂ ਨਿੰਦਾ ਸੁਨਵਾਵਹਿਂ'।
ਕਹਜੋ ਗੁਰ, 'ਹਮ ਜਟ ਛੋੜੈਂ ਕਾਇ'। ਪ੍ਰੋਹਤ ਕਹਜੋ, 'ਪੁਤ ਲਏ ਮੁਏ ਅਖਵਾਇ'॥੬॥
ਸਤਿਗੁਰ ਕਹੀ, 'ਪੁਤ ਇਸ ਮਰ ਗਏ। ਹਮ ਸਿਖ ਪੂਤ ਸੁ [1]ਠਾਂਢੇ ਭਏ'।
ਇਤਨੀ ਕਹਨ ਤੁਰਤ ਡੱਲੇ ਪੁਤ ਮਰਾ। ਤਬ ਡੇਰਾ ਗੁਰ ਕੂਚਹ ਕਰਾ॥੭॥

ਦੋਹਰਾ॥

ਨੌ ਮਹੀਨੈ ਤੇ ਨੌ ਦਿਨੈ, ਤਲਵੰਡੀ ਰਖੈ ਮੁਕਾਮ।
ਡੇਰਾ ਤੋਰਾ[2] ਰੁਖ ਦਖਣ ਛੱਡ ਤੁਰਕਨ [3]ਬਡ ਥਾਮ॥੮॥

ਚੌਪਈ॥

ਡੱਲਾ ਗੁਰ ਤੇ ਬੇਮੁਖ ਭਯੋ। ਦੇਇ ਤਿਨ ਡੇਰਨ ਤੁਰਤ ਮੁੜ ਪਯੋ।
ਔਰ ਜੰਗਲੀ ਕਿਛ ਸੰਗ ਤੁਰੇ। ਬੇਈਮਾਨ ਹੁਇ ਵਹੁ ਭੀ ਮੁੜੇ॥੯॥
ਹੁਤੋ 'ਕੌਲ' ਸੋਢੀ [4]ਕੋਠੈ ਵਾਰਾ। ਸੁਨਜੋ ਉਨ੍ਹੈ ਸੁਤ[5] ਲਗਜੋ ਹਮਾਰਾ।
ਉਨ ਮਗਰੋਂ ਦੀਵਾਨ ਦੌੜਾਏ। ਸਣੰ[6] ਪਲੰਘ ਉਸ ਚੱਕ ਲਿਆਏ॥੧੦॥
ਜਬ ਸਤਿਗੁਰ ਸੋਢੀ ਬੁਲਵਾਯੋ। ਲੋਕਨ ਡੇਰਾ ਖਾਲੀ ਬਤਾਯੋ।
ਇਸ ਤੌਰ ਬਹੁ ਲੋਕ ਨਠ ਆਏ। ਤੌ ਨਠ ਜੰਗਲੀ ਗੁਰੈ ਤਕਾਏ[7]॥੧੧॥
ਰਹੇ ਮਜੂਦ[8] ਗੁਰ ਸੰਗ ਘਰ ਚਾਰ। ਮੋਹਨ, ਭਗਤੂ, ਬਹਲੋ, ਰੂਪੇ ਵਾਰ।
ਗਏ ਸਤਿਗੁਰੂ ਸੰਗ ਬਹੁ ਦੂਰ। ਸੋ ਹਟੇ ਖੁਸ਼ੀ ਲੈ ਮੁਖੋਂ ਹਜੂਰ॥੧੨॥

## ਪ੍ਰਿਥਮ ਬੰਦੇ ਕੀ ਸਾਖੀ ਲਿਖਜਤੇ

### (ਦਾਦੂ[9] ਦੁਆਰੇ ਮਹੰਤ ਜੈਤ ਰਾਮ ਨਾਲ ਮੇਲ)

ਦੋਹਰਾ॥

ਜਬ ਸਤਿਗੁਰ ਦੱਖਣ ਪੁਜੇ, ਜਹਿਂ ਥੋ ਦਾਦੂ ਦ੍ਵਾਰ।
ਡੇਰਾ ਲਾਯਾ ਦੇਖ ਥਾਮ[10] ਸੰਗ ਪੰਜ ਸਤ ਸਿੰਘ ਹਜ਼ਾਰ॥੧॥

---

*੧ ਖਲੋਤੇ ਹੋਏ ਹਨ। ੨ ਟੋਰ ਦਿੱਤਾ, ਕੂਚ ਕੀਤਾ। ੩ ਵੱਡੀ ਜਗ੍ਹਾ। ੪ ਕੋਠੋ ਵਾਲਾ: ਕੋਠਾ ਗੁਰੂ ਕਾ-ਮਾਲਵੇ ਵਿਚ ਇਕ ਪਿੰਡ, ਜੋ ਜੈਤੋ ਤੇ ਭੁੱਚੋ ਤੋਂ ੧੪ ਮੀਲ 'ਤੇ ਹੈ ਇਹ ਪਿੰਡ ਪ੍ਰਿਥੀਚੰਦ ਨੇ ਸੰਮਤ ੧੬੫੩ (੧੫੯੬ ਈ.) ਵਿਚ ਵਸਾਇਆ ਸੀ। ਸੋਢੀ ਕੌਲ ਨੇ ਇਸ ਨੂੰ ਬਹੁਤ ਰੌਣਕ ਦਿੱਤੀ ਸੀ। ੫ ਪੁੱਤਰ। ੬ ਸਣੇ, ਸਮੇਤ। ੭ ਵੇਖੇ। ੮ ਮੌਜੂਦ, ਹਾਜ਼ਰ। ੯ ਦਾਦੂ ਸੰਤ ਦਾ ਜਨਮ ਅਹਿਮਦਾਬਾਦ (ਗੁਜਰਾਤ) ਵਿਚ ਪੀਂਜੇ ਦੇ ਘਰ ਹੋਇਆ। ਕਬੀਰ ਪੰਥੀ ਸੰਤਾਂ ਦੀ ਸੰਗਤ ਨਾਲ ਗਿਆਨ ਦੀ ਪ੍ਰਾਪਤੀ ਹੋਈ। ਦਾਦੂ ਦੁਆਰਾ ਪਿੰਡ ਨਾਰਾਯਣੇ (ਜੈਪੁਰ) ਵਿਚ ਹੈ, ਦਾਦੂ ਜੀ ਦਾ ਇਥੇ ਸੰਮਤ ੧੬੬੦ (੧੬੦੩ ਈ.) ਵਿਚ ਦੇਹਾਂਤ ਹੋਇਆ। ਦੱਖਣ ਨੂੰ ਜਾਂਦੇ ਹੋਏ ਦਸਮ ਪਾਤਸ਼ਾਹ ਸੰਮਤ ੧੭੬੪ (੧੭੦੭ ਈ.) ਵਿਚ ਇਥੇ ਪਧਾਰੇ ਸਨ। ਉਸ ਸਮੇਂ ਮਹੰਤ ਜੈਤ ਰਾਮ ਸੀ। ੧੦ ਥਾਂ, ਜਗ੍ਹਾ।*

ਚੌਪਈ॥

ਬਜੈਂ ਨਗਾਰੇ ਝੂਲਹਿਂ ਨਿਸ਼ਾਨ। ਪੜ੍ਹੈਂ ਬਾਣੀਆਂ ਕਿਸ ਕਰੈਂ ਨ ਕਾਣ[1]।
ਚੰਡੀ ਚਰਿਤ੍ਰ ਔ ਚੰਡੀ ਕੀ ਵਾਰ। 'ਅਕਾਲ ਉਸਤਿਤ' ਕੋ ਕਰੈਂ ਉਚਾਰ॥੨॥
ਜਿਮ ਜੇਠ ਤਪਤ ਮਧ ਬਰਖਾ ਹੋਇ। ਬੋਲੈ ਦਾਦਰ[2] ਸੁਖ ਪਾਵੈ ਸੋਇ।
ਘੋਰ ਘਟਾ ਸੁਨ ਮੋਰ ਪੁਕਾਰੈਂ। ਇਸ ਛਬਿ[3] ਸੋਂ ਸਿੱਖ ਬਾਣੀ ਉਚਾਰੈਂ॥੩॥

ਦੋਹਰਾ॥

ਕਿਤੈ ਗ੍ਰੰਥ ਕਿਤ ਪੁਸਤਕਹਿਂ, ਕਿਤੇਂ ਪੜ੍ਹੈਂ ਮੁਖਵਾਕ।
ਕਈ ਪੜ੍ਹੈਂ ਰਬਾਬੀ ਰਬਾਬ ਲੈ, ਲਗ ਰਹਜੋ ਇੰਦ੍ਰਾਸਨ[4] ਠਾਠ[5]॥੪॥

ਸ੍ਵੈਯਾ

ਕਿਤ ਝਾਂਝ[6] ਮ੍ਰਿਦੰਗ[7] ਉਪੰਗ[8] ਬਜੈ, ਕਿਤ ਦੁਇ ਕਰ ਤਾਲ ਰਬਾਬ[9] ਬਜੈ।
ਜਲ ਬੀਨ[10] ਸੁ ਬੀਨ ਪ੍ਰਬੀਨ ਸਜੈ, ਕਿਤ ਤਾਰ ਸਤਾਰ[11] ਤੰਬੂਰ[12] ਸਜੈ।
ਜਛ[13] ਕਿੰਨਰ[14] ਨਾਰਦ[15] ਹਾਹਿ ਹੂ ਹੂ, ਧੁਨ ਤੋਮਰ[16] ਉਲੂਕ[17] ਸੁਨ ਸਾਜ ਸਜੈ।
ਇਮ ਠਾਠ ਠਟਜੋ ਸੁ ਹਜ਼ੂਰ ਗੁਰੂ, ਲਖ ਹੋਤ ਇੰਦ੍ਰਾਸਨ ਲਾਜ[18] ਲਜੈ॥੫॥

ਚੌਪਈ॥

ਕਈ ਸਤਿਗੁਰ ਕੈ ਆ ਚਰਨੀਂ ਪੜੈਂ। ਲੈ ਸਤਿਗੁਰ ਹੁਕਮ ਕਈ ਡੇਰੋ ਕਰੈਂ।
ਧੂਪ ਧੁਖਾਇ ਕਈ ਗਿਰਦੈ ਫਿਰਾਹਿ। ਜਿਵੈਂ ਧ੍ਰੂਵ[19] ਗਿਰਦ ਤਾਰੈਂ ਘੁਮਾਹਿਂ॥੬॥
ਕੋਊ ਚਰਨਨ ਛੁਹ ਮੂਧਾ[20] ਪਰੈ। ਜਨੁ ਡੰਡੌਤ[21] ਦੇਵ ਇੰਦ੍ਰੈ ਕਰੈ।
ਤੰਬੂ ਚਾਨਣੀ ਕਈ ਫੜ ਖੜੈਂ। ਮੂਲ[22] ਬਿਰਖ ਜਿਮ ਸੋ ਰਹਿਂ ਅੜੈ॥੭॥...
ਜਨਕ[23] ਰਹੈਂ ਥੰਭਾ ਸੇ ਗਾਡ। ਵਾਲ ਧੂਪ ਮੈਂ ਜਾਹਿ ਨ ਛਾਡ॥੮॥

---

*੧ ਈਨ। ੨ ਡੱਡੂ। ੩ ਸ਼ੋਭਾ, ਚਮਕ। ੪ ਇੰਦਰ ਦੇਵਤਾ ਦਾ ਆਸਣ, ਰਾਜ ਸਿੰਘਾਸਨ। ੫ ਸ਼ੋਭਾ। ੬ ਸੰਗੀਤ ਸਾਜ਼- ਵਾਜਾ। ੭ ਇਕ ਵਾਜਾ, ਜੋ ਵਿਚਕਾਰੋਂ ਮੋਟਾ ਤੇ ਲਾਂਭਾਂ ਤੋਂ ਪਤਲਾ ਹੁੰਦਾ ਹੈ, ਲੰਬੂਤਰੀ ਢੋਲਕੀ ਵਰਗਾ ਹੁੰਦਾ ਹੈ। ੮ ਨਸਤਰੰਗ। ੯ ਤਾਰ ਤੇ ਤੰਦ ਦਾ ਵਾਜਾ; ਸੰਗੀਤ ਵਿਚ ਇਸ ਨੂੰ 'ਰਾਵਣ ਵੀਣਾ' ਕਹਿੰਦੇ ਹਨ, ਭਾਈ ਮਰਦਾਨੇ ਦਾ ਪਿਆਰਾ ਸਾਜ਼ ਸੀ। ੧੦ ਵੀਣਾ। ੧੧ ਤਿੰਨ ਤਾਰ ਦਾ ਵਾਜਾ। ੧੨ ਤੂੰਬੁਰ ਵੀਣਾ, ਤਾਨਪੁਰਾ, ਤੰਬੂਰਾ। ੧੩ ਯਕਸ਼, ਦੇਵਤਿਆਂ ਦੀ ਇਕ ਖਾਸ ਜਾਤਿ ਜੋ ਕੁਬੇਰ ਦੀ ਸੇਵਾ ਵਿਚ ਰਹਿੰਦੇ ਹਨ। ੧੪ ਨਿੰਦਤ ਸ਼ਕਲ ਦਾ ਨਰ, ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਹੁੰਦਾ ਹੈ, ਇਹ ਪੁਲਸਤਤ ਰਿਸ਼ੀ ਦੀ ਔਲਾਦ ਹਨ ਤੇ ਕੁਬੇਰ ਦੀ ਸੇਵਾ ਵਿਚ ਜਦ ਜਦ ਗੰਧਰਵ ਗਾਉਂਦੇ ਹਨ, ਤਾਂ ਇਹ ਨਾਚ ਕਰਦੇ ਹਨ, ਸੁਰਗ ਲੋਕ ਦੇ ਨਿਰਤਕਾਰੀ। ੧੫ ਇਕ ਰਿਖੀ, ਜਿਸ ਨੇ ਰਿਗਵੇਦ ਦੇ ਕਈ ਮੰਤ੍ਰ ਰਚੇ ਹਨ। ਇਹ ਕਨ੍ਹ ਵੰਸ਼ ਵਿਚੋਂ ਸੀ; ਕਈ ਕਹਿੰਦੇ ਹਨ ਕਿ ਇਹ ਬ੍ਰਹਮਾ ਦੇ ਮਸਤਕ ਵਿਚੋਂ ਉਤਪੰਨ ਹੋਇਆ ਸੀ। ਵਿਸ਼ਨੂੰ ਪੁਰਾਣ ਅਨੁਸਾਰ ਇਹ ਕਸ਼ਜਪ ਦਾ ਪੁੱਤ੍ਰ ਸੀ, ਨਾਰਦ ਗੰਧਰਵ ਤੇ ਸੁਰਗ ਦਿਆਂ ਰਾਗੀਆਂ ਦਾ ਮੋਹਰੀ ਸੀ। ੧੬ ਇਕ ਛੰਦ ਜਿਸ ਦੇ ਚਾਰ ਚਰਣ ਹੁੰਦੇ ਹਨ। ੧੭ ਵੈਸ਼ੇਸ਼ਿਕ ਸ਼ਾਸਤਰ ਦੇ ਕਰਤਾ (ਕਣਾਦ) ਦਾ ਦੂਜਾ ਨਾਮ। ੧੮ ਸ਼ਰਮ ਖਾਂਦੇ। ੧੯ ਧਰੂਅ ਤਾਰਾ। ੨੦ ਉਲਟਾ ਡਿੱਗੇ। ੨੧ ਡੰਡੇ ਵਾਂਗ ਸਿੱਧਾ ਪੈ ਕੇ ਨਮਸਕਾਰ ਕਰਨਾ। ੨੨ ਜੜ੍ਹ। ੨੩ ਜਾਣੋ, ਮਾਨੋ, ਜਿਵੇਂ ਕਿ।*

ਦੋਹਰਾ॥

ਸੂਰਜਮੁਖੀ ਸਮ ਸੂਰਜੈ ਬਿਜਨ[੧] ਸੁ ਬਿੱਜ ਸਮਾਨ।
ਬਾਦਲ ਜਿਮ ਛਤ੍ਰ ਘੁਮੇ ਬਡ ਤੰਬੂ ਘਟਨ[੨] ਸਮਾਨ॥੯॥
ਇੰਦ੍ਰਹਿ ਜਿਮ ਗੁਰ ਬਹੈਂ ਹਥ ਇੰਦ੍ਰ ਧਨੁ[੩] ਜੈਸ ਕਮਾਨ।
ਚੌਰ ਮੁਠੋ ਐਸੋ ਫਿਰੈ ਜਾਨਕ ਮੋਰ ਨਚਾਨ॥੧੦॥

ਚੌਪਈ॥

ਤਹਾਂ ਸ਼ਹਿਰ ਮੈਂ ਪਰ ਗਈ ਧਾਕ। ਦੇਖਣ ਲੋਕ ਲੱਗ ਗਈ ਲਾਕ[੪]।
ਦਰਸ਼ਨ ਤੇ ਉਨ ਮਨ ਪਤਿਆਯਾ। ਲਈ ਚੜ੍ਹਾਵੈ ਸ਼ਹਰ ਚਲ ਆਯਾ॥੧੧॥

ਦੋਹਰਾ॥

ਬਡੋ ਅਚੰਭਾ ਤਿਹ ਲਖਾ[੫] ਅਚੰਭਤ ਭਯੋ ਸੰਸਾਰ।
ਆਏ ਦਰਸ਼ਨ ਸਤਿਗੁਰੂ ਛਡ ਛਡ ਦਾਦੂ ਦ੍ਵਾਰ॥੧੨॥

ਚੌਪਈ॥

ਦਾਦੂ ਦ੍ਵਾਰੇ ਖਬਰੋ ਪਈ। 'ਨਾਨਕ ਆਯੋ ਦਸਮੋਂ ਜਈ[੬]।
ਤਿਸ ਕਉ ਦੱਯੈ ਧਾਮ[੭] ਖੁਲ੍ਹਾਈ'। ਮਹੰਤ ਆਯੋ ਸੰਗ ਚੇਲੇ ਲਾਈ॥੧੩॥
ਸਤਿਗੁਰ ਆਦਰ ਤਿਸ ਬਹੁ ਕੀਯੋ। ਸੰਤ ਸਾਧ ਮਿਰਜਾਦਾ[੮] ਥੀਯੋ।
ਦਰਸਨ ਪਰਸਨ[੯] ਭਏ ਪ੍ਰਸੰਨ। ਕਹਜੋ, 'ਤੂੰ ਨਾਨਕ ਗੁਰੂ ਭਯੋ ਧੰਨ'॥੧੪॥
ਸਤਿਗੁਰ ਕਹਜੋ, 'ਸੰਤ ਸਭ ਏਕ। ਨੀਰ ਛੀਰ[੧੦] ਮਿਲ ਤਜੈ ਬਿਬੇਕ[੧੧]'।
ਜੈਤ ਰਾਮ ਥੋ ਨਾਮ ਮਹੰਤ। ਭਲੋ ਪੁਰਸ਼ ਉਸ ਆਹਿ ਮਹੰਤ॥੧੫॥

ਦੋਹਰਾ॥

ਹਾਥ ਜੋੜ ਠਾਂਢੋ[੧੨] ਭਯੋ, ਤੌ ਉਨ ਕਹੀ ਅਰਦਾਸ।
'ਧੰਨ ਹਮਾਰੇ ਭਾਗ ਹੈਂ, ਤੁਮ ਆਏ ਹਮਰੇ ਪਾਸ॥੧੬॥

ਚੌਪਈ॥

ਹਮ ਤੇ ਭੋਜ[੧੩] ਸੁ ਇਕ ਡੰਗ ਲੀਜੈ। ਸਾਧਸੰਗਤਿ ਕੋ ਧਰਮ ਰਖ ਲੀਜੈ'।
ਤੌ ਸਤਿਗੁਰ ਹਸ ਐਸ ਉਚਾਰਾ। 'ਤੁਮ ਤੇ ਭੋਜਨ ਹਮ ਸਰੈ ਨ ਸਾਰਾ[੧੪]॥੧੭॥

---

*੧ ਪੱਖੇ। ੨ ਘਟਾਂ। ੩ ਧਨੁਖ। ੪ ਲੱਖਾਂ। ੫ ਵੇਖਿਆ। ੬ ਜਾ, ਜਗ੍ਹਾ, ਥਾਂ (ਨਾਨਕ ਜੋ ਦਸਵੇਂ ਥਾਂ ਹੈ, ਭਾਵ ਦਸਮ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ)। ੭ ਅਸਥਾਨ ਦੁਆਰਾ। ੮ ਮਰਯਾਦਾ; ਰਵਾਇਤੀ ਰਹੁ-ਰੀਤੀ। ੯ ਛੂਹਣ ਦੀ ਕ੍ਰਿਆ। ੧੦ ਖੀਰ, ਦੁੱਧ। ੧੧ ਨਿਰਣਾ, ਵਿਚਾਰ (ਪਾਣੀ ਤੇ ਦੁੱਧ ਮਿਲਣ ਪਰ ਵਖਰੇਪਨ ਦਾ ਵਿਚਾਰ ਛੱਡ ਦਿੰਦੇ ਹਨ; ਇਕਮਿਕ ਹੋ ਜਾਂਦੇ ਹਨ)। ੧੨ ਖਲੋ ਗਿਆ। ੧੩ ਭੋਜਨ, ਖਾਣਾ। ੧੪ ਪੂਰਾ (ਨਹੀਂ ਹੋਣਾ)।*

ਹਮ ਸੰਗ ਹੈਂ ਬਹੁ [1]ਮਾਸ ਅਹਾਰੀ। ਉਨ ਕੀ ਖੁਧਜਾ[2] ਮਿਟੈ ਕਿਮ ਸਾਰੀ?'
ਉਨ ਮੁਖ ਤੇ ਤਬ ਐਸ ਉਚਾਰੀ। 'ਦਾਦੂ ਸਤ[3] ਹਮ ਖ੍ਵਾਹਿੰ ਜੁਵਾਰੀ[4]'॥੧੯॥

## ਬਾਬੇ ਬੰਦੇ[5] ਦਾ ਦੂਜਾ ਪ੍ਰਸੰਗ

ਦੋਹਰਾ॥

ਸਾਧੂ ਸੰਗਤਿ ਪ੍ਰਤਾਪ ਤੇ ਬਾਜਨ[6] ਖਾਈ ਜ੍ਵਾਰ।
ਧਾਮ ਸੁ ਦੇਖੈ ਖੁਸ਼ ਭਏ ਗੁਰ ਲੈ ਗਏ ਦਾਦੂ ਦ੍ਵਾਰ॥੧॥

ਚੌਪਈ॥

ਦਾਦੂ ਦ੍ਵਾਰ ਕੋ ਦਰਸ ਕਰਾਯੋ। ਸਤਿਗੁਰ ਫੂਲਨ[7] ਮੀਂਹ ਬਰਸਾਯੋ।
ਧੰਨ ਧੰਨ ਕਹਜੋ ਸੰਤਨ ਪਰਤਾਪ। ਸੰਤ ਨਿੰਦਕ ਕੋ ਹੋਵੈਂ ਖਾਪ[8]॥੨॥
ਸੁਖਮਨੀ ਜੀ ਕੀ ਤੁਕ ਸੋ ਪਰੀ। ਸੰਤ ਕੀ ਮਹਮਾ ਥੀ ਜੋ ਧਰੀ।
ਔਰ ਸੁ ਚਰਚਾ ਪਰਚਾ[9] ਕੀਯੋ। ਦੋਊ ਵਲ ਤੇ ਸੁਖ ਸੋਂ ਲੀਯੋ॥੩॥
ਮਹੰਤ ਗਲ ਇਕ ਨਈ ਸੁਨਾਈ। ਕਿਮੈ ਗਏ ਥੇ ਹਮ [10]ਉਤ ਥਾਈ।
ਨਰਾਇਣਦਾਸ[11] ਥੋ ਤਿਸ ਕੋ ਨਾਮ। ਪੰਥ ਬੈਰਾਗਨ[12] ਮੈਂ ਉਸ ਧਾਮ॥੪॥
ਏਕ ਪਲੰਘ ਉਨ ਖੂਬ ਬਨਾਯੋ। ਉਸ ਕੇ ਊਪਰ ਹਮੈਂ ਬਹਾਯੋ।
ਹਮ ਜਾਨਜੋ ਇਨ ਆਦਰ ਕਰਜੋ। ਹੁਤੋ ਦੁਸ਼ਟ ਵਹਿ ਮਸਕਰੀ[13] ਭਰਜੋ॥੫॥

ਦੋਹਰਾ॥

ਬੈਠਾਯੋ ਉਸ ਪਲੰਘ ਪੁਰ ਪੁਨ ਉਨ ਦਯੋ ਉਲਟਾਇ।
ਕਰੀ ਮਸਕਰੀ ਹਮ ਘਨੀ, ਹਸ ਹਸ [14]ਲਿਟ ਲਿਟ ਪਾਇ॥੬॥

*੧ ਮਾਸ ਖਾਣ ਵਾਲੇ (ਸਪੱਸ਼ਟ ਹੈ ਕਿ ਗੁਰੂ ਕੇ ਸਿੰਘ ਝਟਕਾ ਛਕਦੇ ਸਨ)। ੨ ਭੁੱਖ। ੩ ਸੌਗੰਧ, ਕਸਮ। ੪ ਜਵਾਰ (ਅਸੀਂ ਜਵਾਰ, ਬਾਜਰਾ ਖਾਂਦੇ ਹਾਂ)। ੫ ਬੰਦਾ ਬਹਾਦਰ, ਪੁਣਛ ਰਾਜ ਦੇ ਪਿੰਡ ਰਾਜੌਰੀ ਵਿਚ ਜਨਮਿਆ, ਸੰਮਤ ੧੭੨੭ (੧੬੭੦ ਈ.) ਵਿਚ; ਨਾਮ ਲਛਮਨ ਦੇਵ ਸੀ; ਵੈਸ਼ਨੋ ਮਤ ਧਾਰਨ ਕਰ ਕੇ ਜਾਨਕੀ ਪ੍ਰਸ਼ਾਦ ਸਾਧੂ ਦਾ ਚੇਲਾ ਹੋ ਗਿਆ ਅਰ ਨਾਮ ਮਾਧੋ ਦਾਸ ਰਖਾਇਆ। ਸਿੱਧ ਬਣ ਕੇ ਗੋਦਾਵਰੀ ਕੰਢੇ ਰਹਿਣ ਲੱਗਾ, ਜਿਥੇ ਸੰਮਤ ੧੭੬੫ (੧੭੦੮ ਈ.) ਵਿਚ ਦਸਮ ਪਾਤਸ਼ਾਹ ਪੁੱਜੇ ਤੇ ਇਹ ਸਿੰਘ ਸਜ ਗਿਆ; ਨਾਮ ਗੁਰਬਖਸ਼ ਸਿੰਘ ਰੱਖਿਆ। ਪੰਥ ਵਿਚ 'ਬੰਦਾ ਬਹਾਦਰ' ਕਰ ਕੇ ਪ੍ਰਸਿੱਧ ਹੋਇਆ। ਪੰਜਾਬ ਆ ਕੇ ਸਿਰਹੰਦ ਮਾਰੀ, ਅੰਤ ਦਿੱਲੀ ਵਿਖੇ ਸੰਮਤ ੧੭੭੩(੧੭੧੬ ਈ.) ਵਿਚ ਸ਼ਹੀਦ ਹੋਇਆ। ੬ ਬਾਜ਼ਾਂ ਨੇ। ੭ ਫੁੱਲਾਂ ਦਾ। ੮ ਨਾਸ਼, ਨਸ਼ਟ। ੯ ਪਰਿਚਯ, ਜਾਣਕਾਰੀ, ਗਿਆਨ ਗੋਸ਼ਟੀ। ੧੦ ਉਸ ਥਾਂ। ੧੧ ਬੰਦੇ ਦਾ ਪਹਿਲਾ ਨਾਮ। ੧੨ ਬੈਰਾਗੀ, ਵੈਸ਼ਨਵ ਮੱਤ ਦੇ ਇਕ ਫਿਰਕੇ ਦਾ ਅਨੁਯਾਈ। ਇਸ ਫਿਰਕੇ ਦਾ ਆਚਾਰੀਯ ਰਾਮਾਨੰਦ ਸੀ। ੧੩ ਮਸ਼ਖਰੀ, ਮਜ਼ਾਕ, ਠੱਠਾ। ੧੪ ਲੋਟਪੋਟ ਹੁੰਦਾ।*

ਚੌਪਈ॥

[1]ਖਟ ਦਰਸ਼ਨ ਕੋ ਮਸਕਰੀ ਕਰੈ। ਗੁਰੂ ਪੀਰ ਤੇ ਨਾਂਹਿ ਸੁ ਡਰੈ।
ਆਪ ਕਹਾਵੈ ਵਹੁ ਗੁਰ ਪੀਰ। ਸੰਤ ਨਿੰਦਕ ਵਹੁ ਬੇ ਗੁਰ ਪੀਰ॥੭॥
ਮਹੰਤ ਕਹੀ, 'ਉਤ ਵਲ ਨ ਜਾਈਓ। ਉਸ ਤੇ ਟਲ ਕੇ ਦੂਰ ਸਿਧਾਈਓ'।
ਸਤਿਗੁਰ ਕਹੀ, 'ਜੁ ਸਤਿਗੁਰ ਕਰੈ। ਬਨੈ ਨਹੀ ਅਬ ਹਮ ਕੋ ਟਰੈ[2] ॥੮॥
ਸੋਊ ਹਮ ਕੋ ਰਾਹ ਬਤਾਓ। ਨਾਮ ਥਾਮ ਔ ਗ੍ਰਾਮ ਸੁਨਾਓ।
ਜਾ ਦੇਖੈਂ ਹਮ ਉਸ ਕੀ ਸਿਧੀ। ਕੌਣ ਗੁਰੂ ਜਿਸ ਤੇ ਭਈ ਬ੍ਰਿਧੀ[3] ॥੯॥
ਅੜੈ ਤੋ ਹਮ ਉਸ ਸਿਧੀ ਗਵਾਵੈਂ। ਮਿਲੈ ਤਾਂ ਉਸ ਕੋ ਰਾਹਿ[4] ਪਾਇ ਜਾਵੈਂ।
ਸਤ ਨਾਨਕ ਉਸ ਕਰਹੈਂ ਦਾਸ। ਕਰੈਂ ਸਿਖ ਉਸ ਅਪਨੋ ਖਾਸ'॥੧੦॥

## ਮਹੰਤ ਬਾਚ-

ਦੋਹਰਾ॥

'ਨਦੀ ਗੁਦਾਵਰ ਢਿਗ ਹੁਤੋ ਸ਼ਹਰ ਨਦੇੜ[5] ਸੁ ਨਾਮ।
ਭਲੇ ਸੁ ਦੱਖਣ ਕੁੰਠ[6] ਮੈਂ ਹੈ ਪਰਗਟ ਸ਼ੁਭ ਥਾਮ॥੧੧॥

ਚੌਪਈ॥

ਵਹੁ ਹੋਤੋ ਥੋ ਪ੍ਰਿਥਮ ਕੰਗਾਲ। ਰਲ ਕਹੂੰ ਤੁਰਜੋ ਸੁ ਸੰਤਨ ਨਾਲ।
ਬਹੁਤ ਸੈਲ ਉਨ ਪ੍ਰਿਥਮੈਂ ਕਰਜੋ। [7]ਸਿਧ ਮੰਤਰੀ ਉਸ ਮਿਲ ਪਰਜੋ[8] ॥੧੨॥
ਉਸ ਕੀ ਸੇਵ ਬਹੁਤ ਇਨ ਕਰੀ। ਵਿਦਜਾ ਦਈ ਇਨ੍ਹੈਂ ਉਸ ਭਲੀ।
ਦਈ ਪੋਥੀ ਔ ਭੇਦ ਦਯੋ ਕੁੱਲ। ਸੋ ਕਰ ਦੀਨੋ ਅਪਨੈ ਤੁੱਲ[9] ॥੧੩॥
ਦੇ ਕੈ ਪੋਥੀ ਕਹੀ ਤਿਨ ਬਾਤ। ਜਗਤ ਕਰੀਂ ਨ ਬਹੁ ਬਿਖਜਾਤਿ[10] ।
ਗੋਪ[11] ਰਹੈ ਤੌ ਰਹਿਹੈ ਪਾਸ। ਪ੍ਰਗਟ ਕਰੈਂ ਤੋ ਲਹਿ ਜਾਇ ਸਾਸ[12] ॥੧੪॥

---

*੧ ਛੇ ਦਰਸ਼ਨ, ਛੇ ਸ਼ਾਸਤ੍ਰ, ਖੱਟ ਦਰਸ਼ਨ- ਜੋਗੀ, ਜੰਗਮ, ਜੈਨੀ, ਸੰਨਯਾਸੀ, ਬੈਰਾਗੀ ਅਤੇ ਮਦਾਰੀ ਪਰ ਇਹ ਪ੍ਰਮਾਣੀਕ ਨਹੀਂ। ੨ ਟਲੇ। ੩ ਵ੍ਰਿਧੀ, ਵਾਧਾ, ਧਨ ਸੰਪੱਤੀ। ੪ ਰਸਤੇ। ੫ ਮਹਾਂਰਾਸ਼ਟਰਾ (ਪਹਿਲਾਂ ਹੈਦਰਾਬਾਦ ਦੱਖਣ) ਵਿਚ ਗੋਦਾਵਰੀ ਨਦੀ ਕੰਢੇ ਸਥਿਤ ਨਗਰ ਨੰਦੇੜ ਜਿਸ ਨੂੰ 'ਅਬਚਲ ਨਗਰ' ਵੀ ਕਹਿੰਦੇ ਹਨ। ਇਥੇ ਦਸਮ ਪਾਤਸ਼ਾਹ ਸੰਮਤ ੧੭੬੫ (੧੭੦੮ ਈ.) ਵਿਚ ਜੋਤੀ ਜੋਤਿ ਸਮਾਏ ਸਨ; ਇਥੇ ਹੀ 'ਬੰਦੇ' ਨਾਲ ਭੇਟ ਹੋਈ ਸੀ। ਇਹ ਚੌਥਾ ਤਖ਼ਤ ਹੈ। ੬ ਕੁੰਟ, ਗੁੱਠ, ਕੋਨਾ। ੭ ਮੰਤ੍ਰ ਤੰਤ੍ਰ ਵਿਚ ਨਿਪੁੰਨ। ੮ ਪਿਆ (ਮਿਲ ਪਿਆ)। ੯ ਸਾਮਾਨ, ਬਰਾਬਰ ਦਾ। ੧੦ ਪ੍ਰਸਿੱਧੀ, ਮਸ਼ਹੂਰੀ (ਪ੍ਰਗਟ ਨਾ ਹੋਣੀ)। ੧੧ ਗੁਪਤ। ੧੨ ਸਾਥ।*

ਦੋਹਰਾ॥

ਗੜ੍ਹ ਨਾਰੀ, ਮਾਯਾ, ਤੁਰਾ[1], ਸ਼ਸਤਰ, ਪਾਰਸ ਜੋਇ।
ਸਿੱਧ ਔਖਧੀ[2] ਮੰਤ੍ਰ ਤੰਤ੍ਰ ਖੋਹਤ ਰਾਜੇ ਸੋਇ॥੧੫॥

ਚੌਪਈ॥

ਸਾਹਿ ਪਤਸਾਹਿ ਨ ਛਾਡੈਂ ਗੈਲ। ਮਾਰੈਂ ਤੁਰਤ ਜਿੰਦ ਅਪਨੀ ਭੈਲ[3]।
ਵਹੁ ਜਾਨੈ ਯਹ ਲੈ ਜਗ ਪਤਿਸਾਹੀ। ਕਰਾਮਾਤ ਹੈ ਜਿਸ ਕੇ ਪਾਹੀਂ[4] ॥੧੬॥
ਘਰ ਹੀ ਬੈਠੇ ਦੇਵੈ ਮਾਰ। ਯਹ ਇਸ ਭੈ ਤੇ ਵਹਿ ਕਰੇ ਖ੍ਵਾਰ।
ਅਰ ਚਾਹੈ ਵਹ ਨਿਜ ਹਥ ਲੀਯੋ। ਸ੍ਰੀਕਨ[5] ਜਿਮ ਉਸ ਮਾਰਨ ਕੀਯੋ॥੧੭॥
ਅਬ ਸੁਨੀਯੋ ਪੋਥੀ ਕੋ ਨਾਮ। ਸਿਧ ਅਨੁਣੀਆਂ ਮੰਤ੍ਰਨ ਥਾਮ।
ਹੁਤੋ ਗੋਰਖ ਕੋ ਚੇਲਾ ਖਾਸ। ਮਹਿਤ[6] ਕਹੀ ਸੁਨ ਬਡਿਅਨ ਪਾਸ॥੧੮॥
ਪੋਥੀ ਮੈਂ ਥੀ ਵਿਦਜਾ ਸੱਭ। ਜੋਊ ਜਗ ਮੈਂ ਹੁਤੀ ਅਲੱਭ।
ਮੰਤ੍ਰਨ ਵਿਦਜਾ, ਤੰਤ੍ਰਨ ਸਾਰ। ਜੰਤ੍ਰ ਜੁਗਤ ਔ ਮਹੂਰਤ ਵਾਰ॥੧੯॥
ਪਾਰਸ ਲਭਣ ਰਸਾਇਣ ਕਾਰ। [7]ਨਾਗਾ ਅਸਜਣੀਔ ਸਿਧ ਸਾਰ।
ਰੁਦ੍ਰ ਜਾਲ[8] ਬਿਧ ਇੰਦ੍ਰਹ ਜਾਲ[8]। ਅਧਭੁਤ ਖੇਡ ਔ ਉਡੀਸਹ[9] ਚਾਲ॥੨੦॥
ਜਲ ਮੈਂ ਮਿਲਨੋਂ ਉੱਪਰ ਜਾਨ। ਔ ਅਕਾਸ਼ ਬੰਦ ਅਕਾਸ਼ ਉਡਾਨ।
ਅਗਨਿ ਬੁਝਾਵਨ ਲਾਵਨ ਬਿੱਧ। ਵਿਚ ਵੜ ਖੜਨ ਖਾਵਨ ਸਿੱਧ॥੨੧॥

ਦੋਹਰਾ॥

ਜਿਸੈ ਜਾਪ ਕੇ ਜਪੇ ਤੇ ਬਚਨ ਸਿਧੀ ਹੁਇ ਜਾਇ।
ਦੁੱਧ ਪੁਤ ਧਨ ਲਛਮੀ, ਜਿਸੇ ਚਾਹੈ ਲਏ ਦਿਵਾਇ॥੨੨॥

ਚੌਪਈ॥

ਭੂਮ ਮੱਧ ਸਭ ਹੀ ਦਰਸਾਵਨ। ਲੁਕੀ ਢੁਕੀ ਸਭ ਤੁਰਤ ਮੰਗਾਵਨ।
ਬੂਟੀ ਬੁਲਾਵਣ, ਬਨਹ[10] ਜਗਾਵਣ। ਪਾਰਸ ਪੌਰਸ[11] ਬਿਧ ਬਣਾਵਣ॥੨੩॥
ਔਰ ਇਸਤਰੀ ਹੋਵੈ ਮਰਦ। ਮਰਦੋਂ ਭੀ ਸੋ ਇਸਤ੍ਰੀ ਕਰਦ।
ਲੁਕੀ ਛਿਪੀ ਪਰ ਚਿਤ ਕੀ ਜਾਨਨ। ਮੋਹਨ[12] ਚਾਟਨ ਤੋੜਨ ਬੁਲਾਨਨ॥੨੪॥

*੧ ਤੁਰੰਗ, ਘੋੜਾ। ੨ ਦਵਾ ਦਾਰੂ। ੩ ਡਰ (ਨਾਲ), ਭੈ (ਸਹਿਤ)। ੪ ਪਾਸ, ਕੋਲ। ੫ ਸ਼ਰੀਕਾਂ ਨੇ। ੬ ਵਡਿਆਈ, ਸਨਮਾਨ। ੭ ਸੱਪ ਦੇ ਜ਼ਹਿਰ ਨੂੰ ਦੂਰ ਕਰਨ ਵਾਲੀ ਇਕ ਬੂਟੀ। ੮ ਰਿਸ਼ੀਆਂ ਮੁਨੀਆਂ ਨੂੰ ਮੋਹ ਲੈਣ ਲਈ ਬਣਾਏ ਜਾਲ, ਜੋ ਇੰਦ੍ਰ ਬਣਾਇਆ ਕਰਦਾ ਸੀ; ਸ਼ਿਵ ਤੇ ਇੰਦ੍ਰ ਦੇ ਜਾਲ। ੯ ਬੰਗਾਲ ਦਾ ਕਟਕ ਆਦਿ ਦਾ ਇਲਾਕਾ, ਜੋ ਜਾਦੂ ਟੂਣੇ ਲਈ ਪ੍ਰਸਿੱਧ ਹੈ; ਉੜੀਸਾ ਦਾ ਜਾਦੂ। ੧੦ ਵਣ, ਜੰਗਲ। ੧੧ ਛੁਹਣ, ਛੁਹਾਉਣ। ੧੨ ਬੇਹੋਸ਼ ਕਰਨ, ਧੋਖਾ ਦੇਣ, ਭਰਮਾ ਲੈਣ।*

ਦੁਸ਼ਟਹਿ ਮਾਰਨ ਚੇਰਨ[੧] ਬਚੈਯੇ। ਤਾਰੇ ਅੰਬਰੋਂ ਤੋੜ ਮੰਗੈਯੇ।
ਅੜਜੋ ਕਿਲ੍ਹੋਂ ਕੀ ਤੋੜਨ ਬਿਧ। ਮਦਾਨ ਲੜਾਈ ਜਿਤ ਹੋਇ ਸਿੱਧ॥੨੫॥
ਪੌਨ ਵਗਾਵੈ, ਮੀਂਹ ਬਰਸਾਵੈ। ਜਿਧਰੋਂ ਮੰਗਾਵੈ ਜਿਧਰ ਚਲਾਵੈ।
ਗੜਾ ਠਰਾ[੨] ਔ ਬਿਜਲੀ ਪਾਵੈ। ਬਰ ਸਰਾਪ ਤਿਸ ਬ੍ਰਿਥਾ ਨ ਜਾਵੈ॥੨੬॥

ਦੋਹਰਾ॥

ਭੂਤ ਪ੍ਰੇਤ ਜੋਗਣ ਸੁ ਗਣ ਦੇਵਤ ਸਿਧ ਅਰ ਬੀਰ[੩]।
ਜੱਛ[੪] ਰੱਛ[੫] ਕਿੰਨਰ[੬] ਸੁਲੱਛ ਆਵੈ ਪੜੈ ਮਤ [੭]ਧੀਰ॥੨੭॥

ਚੌਪਈ॥

ਜਿਸੈ ਜਿਤਾਵੈ ਜਿੱਤੈ ਸੋਈ। ਹਰਾਵੈ ਜਿਸੈ ਹਾਰੈ ਵੀ ਓਈ।
ਸ਼ੇਰ ਸਰਪ ਬਿੱਛੂ ਮਛਰ ਮੱਖ। ਰਾਜ ਪ੍ਰਜਾ ਤੇ ਹੋਵੈ ਸੁੱਖ॥੨੮॥
ਚੋਰ ਠੱਗ ਔ ਬਿਸਚਰ[੮] ਬਿਖ। ਸੁਨਤ ਸ਼ਬਦ ਤਿਸ ਹੋਵੈ ਸੁਖ।
ਆਪ ਪਹੂੰਚੇ ਪਹੁੰਚੇ ਕੋਇ। ਮਰੈ ਜੁ ਸਰਪੋਂ ਜਿਵੈਂ[੯] ਭੀ ਸੋਇ॥੨੯॥
ਗਿੱਦੜ ਕੁੱਤੋ ਹਲਕਾਯਾ ਹੋਇ। ਸੁਨਤ ਬਚਨ ਬਿਸ ਰਹੈ ਨ ਕੋਇ।
ਸ਼ੇਰ ਬਾਘ ਔ ਹੇਲੋ [੧੦]ਬਘਯਾੜ। ਹਾਥ ਮੁੱਖ ਨਹਿੰ ਸਕੈ ਉਘਾੜ॥੩੦॥
ਬਿਰਛ ਬਿਧੀ ਜੌ ਧਰਨ[੧੧] ਉਪਾਈ। ਅਰਕ ਸੁ ਆਦ ਭੁਲਾਵੈ ਤਾਈਂ।
ਸੰਖੀਓ[੧੨] ਅਫ਼ੀਮ ਸ਼ਰਾਬ ਭੰਗਾਈ। ਬਿਖ ਭੱਖੀ[੧੩] ਸਭ ਦੇਹਿ ਹਟਾਈ॥੩੧॥

ਦੋਹਰਾ॥

*ਅਸ਼ਟ ਸਿਧੀ [੧੪]ਅਣਮੰ, ਮਹਿਮਾ[੧੫], ਗਰੁਮਾ[੧੬], ਲਘੁਮਾ[੧੭], ਪ੍ਰਾਪਤਿ[੧੮]।
ਕਾਮਹਿ[੧੯] ਔ ਬਸੀਕਰਣ[੨੦] ਸੋ, ਈਸ਼ਤ[੨੧] ਹੋਵੈਂ ਸਭਿ॥੩੨॥

ਸੋਰਠਾ॥

ਭੂਤੈ[੨੨] ਔ ਵ੍ਰਤਮਾਨ ਭਾਵਿੱਖਤ[੨੩] ਭੀ ਕਾਲ ਜੋ।
ਸੋਊ ਦਯੋ ਵਖਾਨ[੨੪] ਜਉ ਵਰਤਜੋ ਥੋ ਇਨ ਮਧੈ॥੩੩॥

ਦੋਹਰਾ॥

ਸਭ ਗੁਣ ਪੋਥੀ ਕੇ ਲਿਖੇ, ਗ੍ਰੰਥ ਸੁ [੨੫]ਮਿਤ ਬਡ ਹੋਇ।
ਦਰਸ਼ਨ ਹੋਇ ਭਗਵਾਨ ਕੋ, ਮੁਕਤ ਮਿਲਾਵਾ ਹੋਇ॥੩੪॥

---

*੧ ਚੇਲਿਆਂ ਨੂੰ। ੨ ਠੰਢੀ ਤੇਜ਼ ਹਵਾ, ਬਰਫ਼। ੩ ਬਵੰਜਾ ਵੀਰ। ੪ ਕ਼ੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ। ੫ ਰਾਕਸ਼। ੬ ਕੁਬੇਰ ਦੀ ਸਭਾ ਵਿਚ ਨੱਚਣ ਵਾਲੇ ਦੇਵਤੇ। ੭ ਧੀਰਜ ਹੋ ਜਾਵੇ (ਉਨ੍ਹਾਂ ਨੂੰ)। ੮ ਜ਼ਹਿਰ ਖਾਣ ਵਾਲੇ। ੯ ਜੀ ਪਵੇ। ੧੦ ਬਘਿਆੜ ਵਰਗਾ ਮਾਸਾਹਾਰੀ ਜਾਨਵਰ। ੧੧ ਧਰਤੀ। ੧੨ ਸੰਖੀਯਾ, ਮੌਹਰਾ। ੧੩ ਖਾਧੀ ਹੋਈ। *ਅੱਠ ਸਿੱਧੀਆਂ। ੧੪-੨੧ ਅੱਠਾਂ ਸਿੱਧੀਆਂ ਦੇ ਨਾਮ। ੨੨ ਭੂਤ ਕਾਲ; ਲੰਘ ਗਿਆ ਸਮਾਂ। ੨੩ ਆਉਣ ਵਾਲਾ ਸਮਾਂ। ੨੪ ਦਸ ਦੇਣ। ੨੫ ਵੱਡੀ ਕੀਮਤ ਵਾਲਾ, ਬਹੁ-ਮੁੱਲਾ।*

ਚੌਪਈ॥

ਐਸੀ ਪੋਥੀ ਬੰਦੈ ਪਾਈ। ਪਚਾਇ ਨ ਸਕਜੋ ਸੁ ਦਈ ਪ੍ਰਗਟਾਈ।
ਔਰ ਸੰਤਨ ਕੋ ਲੇਵੈ ਅੰਤ। ਹੈ [੧]ਨਿੰਦਕ ਵਹਿ ਅਤਿ ਹੀ ਸੰਤ॥੩੫॥
ਜ਼ਰੂਰ ਨ ਜਾਈਓ ਤੁਮ ਉਤ ਵੱਲ'। ਕਹੀ ਮਹੰਤ ਬਹੁ ਬਾਰ ਇਮ ਗੱਲ।
ਸਤਿਗੁਰ ਕਹਿੰ: 'ਹਮ ਮਿਟੈਂ ਨ ਮੂਰ[੨]। ਦੇਖ ਜਾਹਿੰਗੇ ਉਸੈ ਜ਼ਰੂਰ॥੩੬॥
ਜਿਮ ਤੁਮ ਬਾਜਨ[੩] ਖਾਈ ਜ੍ਰਾਰ। ਤੁਮ ਆਏ ਹੋ ਉਸ ਤੇ ਹਾਰ।
ਹਮਰੇ ਸਾਥ ਦਯੋ ਇਕ ਚੇਲਾ। ਦੇਖ ਆਵੈ ਵਹੁ ਹਮਰੋ ਮੇਲਾ॥੩੭॥
ਜੋ ਸਤ ਨਾਨਕ ਕਲਾ ਸਵਾਈ[੪]। ਉਸੇ ਲੇਹਿੰਗੇ ਪੈਰੀਂ ਲਾਈ'।
ਯੌਂ ਕਹਿ ਸਤਿਗੁਰ ਹੁਵਾਂ[੫] ਤੇ ਤੁਰੇ। ਪੁਛਜੋ ਰਾਹਿ ਬੰਦੇ ਕੇ ਪੁਰੇ[੬]॥੩੮॥

ਦੋਹਰਾ॥

ਸਤਿਗੁਰ ਪਹੁੰਚੇ ਜਾਇ ਤਿਹ, ਉਤਰੇ ਦੇਖ ਸਥਾਨ।
ਬਿਨ ਬੈਲੀਂ ਹਾਰਟ[੭] ਚਲੈ, ਲਖੈ[੮] ਅਚੰਭ ਜਹਾਨ॥੩੯॥

ਚੌਪਈ॥

ਬਹੁਤ ਜਗ੍ਹਾ ਉਨ ਬੇਸ਼[੯] ਬਨਾਈ। ਦੇਖਤ ਚਿਤ ਜਿਸ ਰਹੈ ਲੁਭਾਈ।
ਪਲੰਘ ਅੰਦਰ ਥੋ ਤਹ ਇਕ ਡਹਾ। ਗੱਦੀ ਸਿਰਹਾਣੋਂ ਉਪਰ ਅਹਾ॥੪੦॥
ਸਵਾ ਸੁ ਗਜ਼ ਧਰ[੧੦] ਉੱਚੋ ਰਹੈ। ਨ੍ਰਾਇਣ ਦਾਸ ਤਿਸ ਉੱਪਰ ਬਹੈ।
ਔਰ ਬਹੇ ਤਿਸ ਦੇਇ ਗਿਰਾਇ। ਇਸੇ ਬਿਉਂਤ ਥੇ ਉਨ੍ਹੈ ਬਨਾਇ॥੪੧॥

## ਬੰਦੇ ਦੇ ਮਿਲਣ ਦਾ ਪ੍ਰਸੰਗ

(ਤਬ ਉਨ ਕਹਜੋ 'ਮੈਂ ਬੰਦਾ ਤੋਰਾ'...)

ਦੋਹਰਾ॥

ਪਹੁੰਚਜੋ ਸਤਿਗੁਰ ਜਿਹ ਸਮੈਂ, ਗਯੋ ਬੰਦੋ ਕਹੂੰ ਔਰ।
ਪਲੰਘ ਸ਼ਿੰਗਾਰਜੋ ਦੇਖਿ ਕੈ ਗੁਰ ਚੜ੍ਹ ਬੈਠੇ ਦੌਰ[੧੧]॥੧॥

ਚੌਪਈ॥

ਤਿਸ ਕੇ ਬਕਰੇ ਸਿੰਘਨ ਘਾਏ[੧੨]। ਕਾਟ ਕੂਟ ਦਏ ਦੇਗਨ[੧੩] ਪਾਏ।
ਤਿਸ ਚੇਲੇ ਜਾ ਕਰੀ ਪੁਕਾਰ। ਕ੍ਰਾਇ ਕ੍ਰੋਧ ਲੈ ਆਏ ਨਾਰ[੧੪]॥੨॥

*੧ ਸੰਤਾਂ ਦਾ ਵੱਡਾ ਨਿੰਦਕ। ੨ ਮੂਲ, ਉੱਕਾ ਹੀ। ੩ ਬਾਜ਼ਾਂ ਨੇ। ੪ ਵੱਡੀ, ਬਹੁਤੀ। ੫ ਓਥੋਂ। ੬ ਪੁਰਾ, ਪੁਰੀ, ਨਗਰੀ। ੭ ਹਰਟ। ੮ ਵੇਖੇ। ੯ ਬਹੁਤ (ਚੰਗੀ)। ੧੦ ਧਰਤੀ। ੧੧ ਦੌੜ ਕੇ, ਝਟਪਟ। ੧੨ ਕੋਹੇ, ਝਟਕਾ ਦਿੱਤੇ। ੧੩ ਦੇਗਾਂ (ਵਿਚ ਪਾ ਦਿੱਤੇ)। ੧੪ ਨਾਲ।*

ਦੇਖਤ ਪਲੰਘ ਸੁ ਅਤਿ ਰੁਹ ਭਰਜੋ। ਕ੍ਰੋਧਤ ਬੀਰਨ ਹੁਕਮ ਕੋ ਕਰਜੋ।
ਜਾ ਬੀਰਨ ਤਬ ਪਲੰਘ ਉਠਾਯਾ। ਸਤਿਗੁਰ ਤੀਰਹਿ ਸਾਥ ਦਬਾਯਾ॥੩॥
ਫੇਰ ਮਵੱਕਲ[1] ਲਾਯੋ ਤਾਨ। ਤੌ ਫਿਰ ਉਠਜੋ ਨ ਅੰਗੁਲ[2] ਸਮਾਨ॥੪॥
ਪਲੰਘ ਅਚੱਲ ਲਖ ਹੁਇ ਗਯੋ ਕੋਇਲਾ। ਕ੍ਰੋਧ ਸਾਥ ਫਿਰ ਮੁਕੱਲਨ ਬੋਲਾ।
'ਤੁਰਤ ਇਸੈ ਕੀ ਜਾਨ ਉਡਾਵੋ। ਇਤੀ ਦੇਰ ਤੁਮ ਕਾਹੇ ਲਾਵੋ'॥੫॥

ਦੋਹਰਾ॥

ਤਬੈ ਮਵਕੱਲਨ ਉਸ ਕਹਜੋ, 'ਹਮ ਕਿਛ ਰਖਜੋ ਨ ਤਾਣ।
ਜੌ ਇਨ ਕੋ ਹਮ ਦੁਖ ਦੇਵੈਂ, ਸੋ ਪਵੈ ਹਮ ਪਰ ਆਣ॥੬॥

ਚੌਪਈ॥

ਜੌ ਉਸ ਕੋ ਹਮ ਦੁਖ ਚਹੈਂ ਲਾਯਾ। ਹੋਤ ਰਿਦੇ ਹਮ ਦੋਖ ਸਵਾਯਾ[3]।
ਜੌ ਹਮ ਇਸ ਕੇ ਨੇੜੈ ਜਾਵੈਂ। ਤੇਜ ਅਗਨਿ ਸੋਂ ਹਮੈਂ ਜਲਾਵੈਂ'॥੭॥
ਤਦੈ ਮਵਕਲਨ ਐਸ ਉਚਾਰੀ। ਇਨ ਕੈ ਆਗੈ ਹਮ ਭਏ ਹਾਰੀ।
ਜਬ ਹਮ ਉਨ ਕੈ ਨੇੜੈ ਜਾਵੈਂ। ਆਪ ਕੋਪ[4] ਤੇ ਆਪ ਜਲਾਵੈਂ॥੮॥
ਛੁਟੈਂ ਤਬੈ ਜਬ ਸੀਸ ਨਿਵਾਵੈਂ। ਹੋਹਿੰ ਸੀਤਲ ਤਬ ਅਤਿ ਸੁਖ ਪਾਵੈਂ'।
ਐਸੇ ਸੁਨੇ ਉਨ੍ਹੇ ਤੇ ਬੈਨ[5]। ਭਯੋ ਅਚੰਭੇ ਅਤਿ ਭੈ ਕੈਨ[6]॥੯॥
ਜਬ ਉਨ ਸਤਿਗੁਰ ਨੈਨੀ ਦੇਖਾ। ਅਪਨੇ ਬਲ ਤੇ ਅਧਿਕ ਬਹੁ ਲੇਖਾ।
ਫਿਰ ਸਿੱਖਨ ਪ੍ਰਤਿ ਬੀਰ ਚਲਾਏ। ਜਿਨ ਜਿਨ ਨੈ ਥੇ ਬਕਰੇ ਘਾਏ॥੧੦॥

ਸੋਰਠਾ॥

ਸੋ ਫਿਰ ਆਏ ਬੀਰ, ਸਿੰਘਨ ਕੈ ਢਿਗ ਸੁਨ ਢੁਕੈ[7]।
ਉਨ ਕੋ ਰੱਛਕ[8] ਤੀਰ, ਫਿਰੈ [9]ਸੁਦਰਸ਼ਨ ਚੱਕ੍ਰ ਜਿਮ॥੧੧॥

ਦੋਹਰਾ॥

ਬੀਰ ਫਿਰੇ ਜਬ ਸਿਖਨ ਤੇ ਤਬ ਉਨ ਨਿਸਚੋ ਆਇ।
'ਏ ਪੂਰੇ ਹੈਂ' ਸਤਿਗੁਰੂ, ਇਨ ਸਿਖਨ ਸਮ[10] ਹਮ ਨਾਹਿ॥੧੨॥

---

*੧ ਕੰਮ ਸਪੁਰਦ ਕਰਨ ਵਾਲੇ; (ii) ਭੂਤ ਪ੍ਰੇਤ ਅਥਵਾ ਜਿੰਨ,ਜੋ ਦਬੇ ਹੋਏ ਖਜ਼ਾਨਿਆਂ ਦੇ ਪਹਿਰੂ ਮੰਨੇ ਜਾਂਦੇ ਹਨ। ੨ ਉਂਗਲ ਭਰ (ਰਤਾ ਵੀ)। ੩ ਵਧੇਰਾ। ੪ ਕ੍ਰੋਧ (ਵਿਚ ਆ ਕੇ)। ੫ ਬੋਲ, ਬਚਨ। ੬ ਕਾਣ, ਨੁਕਸਾਨ, ਕਮੀ। ੭ ਨੇੜੇ ਆਏ। ੮ ਰਖਿਅਕ, ਰੱਖਿਆ ਕਰਨ ਵਾਲੇ। ੯ ਵਿਸ਼ਨੂੰ ਦਾ ਚੱਕ੍ਰ; ਵਿਸ਼ਨੂੰ ਪੁਰਾਣ ਅਨੁਸਾਰ ਵਿਸ਼੍ਵਕਰਮਾ ਨੇ ਸੂਰਜ ਨੂੰ ਖਰਾਦ ਕੇ ਉਸ ਦੇ ਛਿੱਲੜ ਤੋਂ ਇਹ ਚੱਕ੍ਰ ਬਣਾਇਆ ਸੀ। ੧੦ ਸਮਾਨ, ਵਰਗੇ।*

ਚੌਪਈ॥

ਤਬ ਅਧੀਨ ਹੁਇ ਚਰਨੀ ਪਰਜੋ। ਤਬ ਸਤਿਗੁਰ ਮੁਖ ਬਚਨ ਉਚਰਜੋ।
'ਕੋ ਤੂੰ ਪੰਥੀ? ਕੋ ਗੁਰ ਤੇਰਾ? ਕਰੇ ਮਸਕਰੀ ਸੰਤਨ ਕੇਰਾ॥੧੩॥
ਕਜਾ ਤੁਧ ਸਮਸਰ[1] ਜਗ ਮੈਂ ਨਾਹੀਂ?
ਕਜਾ [2]ਬਡ ਕਲਾ ਇਕ ਤੁਮਹੀ ਮਾਂਹੀ?...॥੧੪॥

ਦੋਹਰਾ॥

ਕਰੇ ਮਸਕਰੀ ਸੰਤ ਜੋ, ਸੋਊ ਹੋਹਿ ਖੁਵਾਰ।
[3]ਭਾਂਡ ਭਗਤੀਏ ਡੂਮ[4] ਲੁਕ[5], ਇਨ ਕੀ ਹੈ ਯਹ ਕਾਰ॥੧੫॥

ਚੌਪਈ॥

ਤਬ ਉਨ ਕਹਜੋ, 'ਮੈਂ ਬੰਦਾ ਤੋਰਾ। ਮੈਂ ਤੁਹਿ ਸਿੰਘ ਗੁਰੂ ਤੂੰ ਮੋਰਾ।
ਪਿਛਲੀ ਬਾਤ ਮਾਫ ਹਮ ਕੀਜੈ। ਅਬ ਹੁਇ ਫਿਰ ਤੌਂ ਜੀ ਆਯੋ ਕੀਜੈ॥੧੬॥
ਅਬ ਮੈਂ ਭਯੋ ਤੁਮਾਰੋ ਦਾਸ। ਸੋ ਮੈਂ ਕਰੌਂ ਹੁਕਮ ਹੋਇ ਖਾਸ।
ਹਮ ਕੋ ਕੀਜੈ ਅਪਨੋ ਦਾਸ। ਦਾਸ ਜਾਨ[6] ਰਾਖੋ ਨਿਜ ਪਾਸ'॥੧੭॥

## {ਬੰਦੇ 'ਪਰ ਗੁਰੂ ਜੀ ਦੀ ਮੇਹਰ ਤੇ ਪੰਜਾਬ ਵੱਲ ਤੋਰਨਾ}

ਦੋਹਰਾ॥

ਜਬ ਐਸੇ ਉਨ ਬਚ[7] ਕਹੇ ਹਾਥ ਜੋੜ ਸਿਰ ਨਜਾਇ[8]।
ਭਏ ਪ੍ਰਸੰਨ ਤਬ ਸਤਿਗੁਰੂ ਲੀਨੋ ਚਰਨਨ ਲਾਇ॥੧॥

ਚੌਪਈ॥

ਸਤਿਗੁਰ ਕਹੀ, 'ਸਿਖ ਬਨਨੋ ਔਖਾ। ਮਨ ਤਨ ਧਨ ਰਖ ਹੋਇ ਨ ਤੋਖਾ[9]।
ਸਿੱਖ ਬਨੈ ਜਬ ਖੋਏ ਭਰਮ। ਸਿੱਖ ਬਨਨ ਕੈ ਕਠਨ ਸੁ ਕਰਮ॥੨॥
ਸਿੱਖ ਹੋਇ ਜੋ ਆਪਾ ਖੋਵੈ। ਮੇਟ ਕੁਲੈ ਨਿਜ ਗੁਰ ਕੁਲ ਹੋਵੈ।
ਜਿਮ ਕਰ ਕੀਟ ਨਿਜ ਕੁਲੈ ਤਿਆਗੇ। ਭਵੈ ਭਰਿੰਗੀ[10] ਉਸ ਕੁਲ ਲਾਗੇ!॥੩॥

ਦੋਹਰਾ॥

ਵਾਲੋਂ ਨਿਕੀ ਖੰਨਜੋ ਤਿੱਖੀ ਹੈ ਸਿੱਖੀ ਕੀ ਰੀਤਿ।
ਸਿਰ ਤੇ ਪਰੇ ਸੇਵਾ ਕਰੇ, ਤਉ ਡਰੇ ਮਧ ਚੀਤ'॥੪॥

---

*੧ ਬਰਾਬਰ ਦਾ। ੨ ਵੱਡੀ ਸਮਰੱਥਾ, ਸ਼ਕਤੀ। ੩ ਮੰਦਰਾਂ ਵਿਚ ਗਾਉਣ ਵਾਲੇ। ੪ ਇਕ ਨੀਵੀਂ ਜਾਤਿ, ਮਰਾਸੀ। ੫ ਲੋਕ। ੬ ਜਾਣ ਕੇ। ੭ ਬਚਨ। ੮ ਨਿਵਾ ਕੇ, ਝੁਕਾ ਕੇ। ੯ ਤੌਖਲਾ, ਡਰ, ਸੰਸਾ। ੧੦ ਇਕ ਪ੍ਰਕਾਰ ਦੀ ਤਿਤਲੀ, ਬਿਲਨੀ, ਇਹ ਅਨੇਕ ਜਾਤਿ ਦੇ ਕੀੜੇ ਪਤੰਗਿਆਂ ਨੂੰ ਆਪਣਾ ਸਰੂਪ ਬਣਾ ਲੈਂਦੀ ਹੈ।*

ਜੋ ਆਖੀ ਸਤਿਗੁਰ ਉਸੈ ਸੋ ਉਨ ਲੀਨੀ ਮਾਨ।
ਧਰਯੋ ਸੁ 'ਬੰਦਾ' ਨਾਮ ਤਿਸ, ਤਿਨ ਕਰ ਲੀਯੋ ਪ੍ਰਮਾਨ[੧]॥੫॥

ਚੌਪਈ॥

ਬਾਰ ਬਾਰ ਬੰਦੋ [੨]ਪਗ ਪਰਯੋ। ਤੌ ਸਤਿਗੁਰ ਸਿਰ ਪੈ ਹਥ ਧਰਯੋ।
ਬੰਦੈ ਕਹੀ, 'ਕਿਛ ਆਗਯਾ ਦੇਹੁ। ਖਿਜਮਤ[੩] ਹਮੈ ਕੋਊ ਬਖ਼ਸੇਹੁ'॥੬॥
ਸਤਿਗੁਰ ਕਹੀ, 'ਤੁਮ ਜੋਗ ਯਹਿ ਕਾਰ। ਜਾ ਸਾਹਿਬਜ਼ਾਦਨ ਘਾਤੀ[੪] ਮਾਰ।
ਸ੍ਰਿਹੰਦ ਕੋ ਮਾਰ ਫਿਰ ਮਾਰੀਂ ਪਹਾਰ[੫]। ਸਤਿਗੁਰ ਸੌਂਪੀ ਤਿਸ ਯਹਿ ਕਾਰ॥੭॥
'ਸਿੱਖਨ ਰੱਖ ਅਸਿੱਖ ਸੰਘਰੀਓਂ[੬]। ਦਾਸ ਹੋਇ ਤਾਂ ਉਸੈ ਉਬਰੀਓ[੭]।
ਦਿਲੀਓਂ ਲਗ ਕਰ ਦੰਗਾ ਮਚਾਵੋ। ਪੰਜਾਬ ਪ੍ਰਬਤ ਸਭ [੮]ਧੂੜ ਮਿਲਾਵੋ॥੮॥

ਦੋਹਰਾ॥

ਬਿਰਛਨ ਕੇ ਸਿਰ ਜੋ ਲਗੈ ਕਹਿ 'ਬੰਦੋ' ਉਸ ਜੱਗ।
ਹਮਰੋ ਬੰਦੋ ਤੂੰ ਬਨ ਸੋ ਤੂੰ ਜਾਇੰ ਪਤਸ਼ਾਹੀ ਲੱਗ'॥੯॥

ਦੋਹਰਾ॥

ਸਤਿਗੁਰ ਆਖੀ ਜੋ ਬੰਦੈ ਸੁ ਉਨ ਕਰੀ ਮਨਜ਼ੂਰ।
ਪਰਗਟ ਹੋਈ ਜਗਤ ਗਲ, 'ਕੀਯੋ ਬੰਦਾ ਭਰਪੂਰ[੯]'॥੧੦॥
ਬੰਦੇ ਗੁਰ ਖੰਡਾ ਦਯੋ ਲਯੋ ਉਨੇਂ ਗਲ ਪਾਇ।
ਖਾਲਸੋ ਦੇਖ ਸੁ ਵਿਟਰਿਓ ਤਿਨ ਖੰਡੋ ਲਯੋ ਛਿਨਾਇ[੧੦]॥੧੧॥

ਚੌਪਈ॥

ਤਬ ਫਰਯਾਦ ਉਨ ਗੁਰ ਪਹਿ ਕਰੀ। ਸਤਿਗੁਰ ਹਸ ਹਸ ਚਿਤ ਬਿਚਰੀ।
'ਚੀਜ ਆਪਨੀ ਇਨ੍ਹੈਂ ਸੰਭਾਰੀ[੧੧]। ਭਯੋ ਖਾਲਸੈ ਅਬ [੧੨]ਕਲ ਧਾਰੀ'॥੧੨॥
ਬੰਦੈ ਕੋ ਬਖ਼ਸ਼ੇ ਪੰਜ ਤੀਰ। ਕਹਯੋ ਸਤਿਗੁਰ, 'ਇਹ ਪੰਜ ਹੈਂ ਬੀਰ।
ਪੜੈ ਲੋੜ ਜਿਤ ਵਲ ਤੁਹਿ ਆਇ। ਇਨ ਮੈਂ ਤੇ ਇਕ ਦਈਂ ਚਲਾਇ॥੧੩॥
ਪੌਣ ਵਗੈ ਔ ਧੂੜ ਉਡਾਇ। ਦੁਸ਼ਮਨ ਦ੍ਰਿਸ਼ਟ ਅੰਧ ਹੁਇ ਆਇ।
ਉਲਟੈ ਫੌਜ ਪੌਨ ਪਲਟਾਇ[੧੩]। ਦੁਸ਼ਮਨ ਮਾਰ ਫਤ੍ਹੇ ਜੰਗ ਪਾਇੰ॥੧੪॥

*੧ ਪ੍ਰਵਾਨ, ਮੰਨ ਲਿਆ। ੨ ਪੈਰੀਂ ਪਿਆ, ਚਰਨੀਂ ਢੱਠਾ। ੩ ਖਿਦਮਤ, ਸੇਵਾ। ੪ ਘਾਤ ਕਰਨ ਵਾਲੇ, ਕਾਤਿਲ। ੫ ਪਹਾੜ। ੬ ਸੰਘਾਰ ਕਰੀਂ, ਮਾਰੀਂ। ੭ ਉੱਧਾਰ ਕਰੀਂ। ੮ ਮਿੱਟੀ ਵਿਚ ਮਿਲਾ ਦਿਓ, ਖਾਕ ਸਿਆਹ ਕਰ ਦਿਓ। ੯ ਨਿਹਾਲ। ੧੦ ਖੋਹ (ਲਿਆ)। ੧੧ ਸੰਭਾਲ ਦਿੱਤੀ। ੧੨ ਸ਼ਕਤੀਸ਼ਾਲੀ। ੧੩ ਪਲਟ ਜਾਵੇ।*

ਦੋਹਰਾ॥

ਜੋਇ ਸਿਖ ਤੁਮ ਆ ਮਿਲੈ, ਤਿਨ ਤੂੰ ਲਈਂ ਮਿਲਾਇ।
ਆਦਰ ਦੈ ਦੈ [੧]ਭਾਂਤਿ ਭਲ ਆਗੇ ਦਯੋ ਚੜ੍ਹਾਇ॥੧੫॥

ਚੌਪਈ॥

ਸਿੰਘ ਮਝੈਲਨ ਲਈਂ ਬੁਲਾਇ। ਉਨ ਕੋ ਮੁਹਰੇ ਲੀਜੋ ਲਾਇ।
ਓਇ ਹੈਂ ਮਹਾਂ ਸੂਰ[੨] ਅਤਿ ਹਠੀ। ਉਨ ਤੇ ਫੌਜ ਤੁਰਕ ਜਾਇ ਨਠੀ॥੧੬॥
ਓਇ ਹੈਂ ਸੂਰ ਮਹਾਂ ਬਲਵਾਨ। ਉਨ ਪੈਂ ਹੈਂ ਸਤਿਗੁਰ ਮਿਹਰਵਾਨ।
ਓਇ ਹੈਂ ਗੁਰ ਨਿਜ ਪ੍ਰਣ ਕੇ ਪੂਰੇ। ਓਇ [੩]ਸੂਰਨ ਮੈਂ ਹੈਂ ਅਤਿ ਸੂਰੇ॥੧੭॥
ਓਇ ਨਿਜ ਅਪਨੇ ਗੁਰ ਕੇ ਭਗਤ। ਉਨ ਮੈਂ ਹੈ ਸਭ ਹਮਰੀ ਸ਼ਕਤਿ।
ਉਨ ਕੋ ਹਮ ਬਖ਼ਸ਼ੀ ਗੁਰਿਆਈ। ਹਮ ਬਖ਼ਸ਼ੀ ਉਨ ਲਈ ਸੰਭਾਈ[੪]॥੧੮॥
ਹਮ ਮੈਂ ਉਨ ਮੈਂ ਭੇਦ ਕਿਛ ਨਾਹਿ। ਉਨ ਮੈਂ ਹਮ, ਓਇ ਹਮਰੇ ਮਾਂਹਿ'।
ਐਸੇ ਬੰਦਾ ਦਯੋ ਸਮਝਾਇ। ਚੰਗੀ ਵਿਧ[੫] ਵਹਿ ਚਹੈ ਕਮਾਇ॥੧੯॥

ਦੋਹਰਾ॥

ਜਬ ਸਤਿਗੁਰ ਆਗਜਾ ਦਈ, ਬੰਦੇ ਪੰਜਾਬੇ ਜਾਣ।
ਸਾਹਿਬਜ਼ਾਦੈ ਜਿਨ ਘਏ[੬], ਤਿਨ ਕੋ ਕਰਨੋ ਘਾਣ[੭]॥੨੦॥

ਚੌਪਈ॥

ਜੋ ਜੋ ਆਗਜਾ ਸਤਿਗੁਰ ਦਈ। ਸੋ ਬੰਦੈ ਕਾਗਜ਼ ਲਿਖ ਲਈ।
'ਹਮਰੈ ਸੰਗ ਭੇਜੀਓ ਸੋਊ। ਬਤਾਵੈ ਸਿਖਜਾ ਸਿੱਖੀ ਜੋਊ'॥੨੧॥
ਤਬ ਗੁਰ, ਸਿੰਘ ਮਝੈਲ ਰਲਾਏ। ਬਾਬੇ [੮]ਬਿਨੋਦ ਸਿੰਘ, [੯]ਕਾਨ੍ਹ ਸਿੰਘ ਚੜ੍ਹਾਏ।
ਦਯਾ ਸਿੰਘ ਔਨਿਨ ਸਿੰਘ ਭਲੇ। ਭੇ ਹਜ਼ੂਰ ਭੁਜੰਗੀ ਸੰਗ ਬੰਦੈ ਘਲੇ॥੨੨॥
[੧੦]ਬਾਜ ਸਿੰਘ ਬਲ [੧੧]ਮੀਰਪੁਰ ਪੱਟੀ ਵਾਰੋ। ਸਤਿਗੁਰ ਸੰਗ ਦਏ ਭਾਈ ਚਾਰੋ।
ਔਰ ਚੜ੍ਹਾਏ ਬਡ ਸਿਦਕ ਵਾਰੇ। ਰਹਤ ਹਜ਼ੂਰ ਥੇ ਗੁਰੂ ਪਿਆਰੇ॥੨੩॥
ਮਝੈਲ ਸਿੱਖਨ ਕੋ ਲਿਖੀ ਅਰਦਾਸ। 'ਦੇਖਤ ਆਯੋ ਬੰਦੈ ਕਹੀ ਪਾਸ।

---

*੧ ਭਲੀ ਭਾਂਤ, ਚੰਗੀ ਤਰ੍ਹਾਂ। ੨ ਸੂਰੇ, ਬਹਾਦਰ। ੩ ਸੂਰਿਆਂ ਵਿਚ, ਜੋਧਿਆਂ ਵਿਚ। ੪ ਸੰਭਾਲੀ। ੫ ਵਿਧਿ, ਰੀਤੀ, ਢੰਗ। ੬ ਘਾਏ, ਮਾਰੇ। ੭ ਘਾਤ, ਮਾਰਨ। ੮ ਦਸਮੇਸ਼ ਜੀ ਦਾ ਹਜ਼ੂਰੀ ਸਿੰਘ, ਤੇਹਣ ਸਾਹਿਬਜ਼ਾਦਾ, ਜਿਸ ਨੂੰ ਦਸਮੇਸ਼ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਪੰਜਾਬ ਭੇਜਿਆ ਸੀ। ੯ ਬਾਬਾ ਬਿਨੋਦ ਸਿੰਘ ਤੇਹਣ ਦਾ ਸਪੁੱਤਰ। ੧੦ ਬੱਲ ਗੋਤ ਦਾ ਜੱਟ, ਮੀਰਪੁਰ ਪੱਟੀ ਦਾ ਵਸਨੀਕ ਜਿਸ ਨੇ ਕਲਗੀਧਰ ਤੋਂ ਅੰਮ੍ਰਿਤ ਪਾਣ ਕੀਤਾ, ਇਸ ਨੂੰ ਦਸਮੇਸ਼ ਜੀ ਨੇ ਅਬਚਲ ਨਗਰ ਤੋਂ ਬੰਦੇ ਬਹਾਦਰ ਨਾਲ ਭੇਜਿਆ ਸੀ। ਸੰਮਤ ੧੭੬੭ (੧੭੧੦ ਈ.) ਵਿਚ ਜਦ ਬੰਦੇ ਨੇ ਸਿਰਹੰਦ ਮਾਰੀ ਤਾਂ ਇਸੇ ਨੂੰ ਹੀ ਉਥੋਂ ਦਾ ਹਾਕਮ ਥਾਪਿਆ। ਇਹ ਬੰਦੇ ਬਹਾਦਰ ਨਾਲ ਹੀ ਦਿੱਲੀ ਵਿਚ ਸ਼ਹੀਦ ਹੋਇਆ। ੧੧ ਮੀਰਪੁਰ ਪੱਟੀ ਵਾਲਾ।*

ਜੋ ਹੈਂ ਦੋਖੀ ਖਾਲਸੈ ਭਾਰੇ। ਜਿਨੈ ਸਾਹਬਜ਼ਾਦੈ ਹੈਂ ਮਾਰੇ॥੨੪॥
ਕਰਜੋ ਖੋਟ ਨਿਜ ਪਰਬਤ ਵਾਰਨ। ਤਿਨ ਕੋ ਲੂਟੋ ਖੂਬ ਪਹਾਰਨ[੧]।
ਪ੍ਰਿਥਮ ਬਜੀਦੈ[੨] ਲੀਜੋ ਮਾਰ। ਬਹੁਤ ਮੁਰਦਾ ਤਿਹਿ ਕਰਜੋ ਖੁਵਾਰ'॥੨੫॥

## ਖਾਲਸੇ ਦੀ ਅਰਦਾਸ[੩]

### (ਜੌ ਤੂੰ ਸਿੰਘਨ ਖੁਸ਼ ਰਖੈਂ ਤੌ ਰਹੈਂ ਸਦਾ ਤੂੰ ਸੁਖਿ)

ਚੌਪਈ॥

ਤਬੈ ਖਾਲਸੇ ਕਰੀ ਅਰਦਾਸ। ਹਾਥ ਜੋੜ ਸ੍ਰੀ ਸਤਿਗੁਰ ਪਾਸ।
'ਹਜੂਰੋਂ! ਪਤਿਸ਼ਾਹੀ ਖਾਲਸੇ ਦਈ। ਹਜੂਰੋਂ ਮੁਖੋਂ ਕਈ ਵਾਰ ਬਖ਼ਸ਼ਈ॥੧॥
ਖਾਲਸੋ ਮਾਰੈ ਤੁਰਕਨ ਤੁਮ ਤਾਣੈ[੪]। ਤੁਰਕ ਗਏ ਹਮ ਦਰਗਾਹੋਂ ਜਾਣੈ।
ਜੌ ਬੰਦਾ ਪਾਤਸ਼ਾਹੀ ਚਾਹੈ। ਤਬ ਹਮ ਇਨ ਕੈ ਨਾਲ ਨ ਰਾਹੈ[੫]'॥੨॥

ਦੋਹਰਾ॥

ਸਤਿਗੁਰ ਸੁਨੀਓ ਖੁਸ਼ ਭਏ, ਸੋਊ ਬੰਦੇ ਕਹਿ ਦੀਨ।
'ਤੂੰ ਨਾ ਮੰਨੈ ਜਬ ਖਾਲਸੈ ਤਬ ਹੁਵੈਗੀ ਤੁਮਰੀ ਹੀਨ[੬]॥੩॥
ਜੌ ਤੂੰ ਸਿੰਘਨ ਖੁਸ਼ ਰਖੈਂ ਤੌ ਰਹੈਂ ਸਦਾ ਤੂੰ ਸੁਖਿ।
ਜੇ ਤੂੰ ਸਿੰਘਨ ਦੁਖ ਦੇਵੈਂ, ਤੌ ਤੂੰ ਪਾਵੈਂ ਦੁਖ॥੪॥

ਚੌਪਈ॥

ਤਬ ਬੰਦੈ ਮਨਜੂਰ ਸੁ ਕਰੀ। ਤੁਰਜੋ ਖਾਲਸਹ ਉਸ ਹੀ ਘਰੀ[੭]।
ਚਿੱਠੇ ਹਜ਼ੂਰੀ ਲਏ ਲਿਖਾਇ। ਮੱਧ ਪੰਜਾਬ ਜੁ ਸਿੰਘ ਰਹਾਇਂ॥੫॥

ਦੋਹਰਾ॥

ਜੋ ਆਇ ਮਿਲੈ ਖਾਲਸੈ, ਉਹ ਸੁਖ ਸਾਰਾ ਲੇਹਿ।
ਜੋ ਆਇ ਰਲੈ ਨ ਖਾਲਸੇ, ਰੱਯਤ[੮] ਤਿਸੈ ਬਣੇਹੁ'॥੬॥

ਚੌਪਈ॥

ਬੰਦੈ ਕਹੀ, [੯]ਬੰਦ ਕਰ ਹਾਥ। 'ਹਮ ਮਾਨੈਂਗਾ ਸਿੰਘਨ ਬਾਤ।
ਭੀੜ ਪੜੈ ਜਹਿਂ ਹਮ ਪਰ ਆਇ। ਤਹ ਤੁਮ ਕਰਨੀ ਬਨਗੁ ਸਹਾਇ॥੭॥
ਰਿੱਧਿ ਸਿੱਧਿ ਕਿਛ ਹਮ ਭੀ ਦੱਯੈ। ਜਿਮ ਪਤਿਆਰੋ[੧੦] ਜਗ ਮੈਂ ਪੱਯੈ।
ਜੌ ਮੈਂ ਕਰੋਂ ਸਿੰਘਨ ਸੋਂ ਧੋਹੁ। ਤੌ ਮੈਂ ਤੇ ਲਯੋ ਅਗਲੀ ਖੋਹੁ'॥੮॥

---

*੧ ਵਾਰ ਕਰਨਾ, ਮਾਰੋ। ੨ ਵਜੀਦ ਖ਼ਾਨ, ਸਿਰਹੰਦ ਦਾ ਸੂਬੇਦਾਰ। ੩ (ਫ਼ਾ) ਅਰਜ਼ਦਾਸ਼ਤ : ਅਰਜ਼, ਪ੍ਰਾਰਥਨਾ। ੪ ਸ਼ਕਤੀ ਨਾਲ। ੫ ਰਹੇਂ। ੬ ਹਾਨੀ, ਹੇਠੀ। ੭ ਘੜੀ, ਵੇਲੇ। ੮ ਪਰਜਾ, ਦਾਸ। ੯ ਹੱਥ ਬੰਨ੍ਹ ਕੇ, ਹੱਥ ਜੋੜ ਕੇ। ੧੦ ਤਸੱਲੀ, ਨਿਸ਼ਾ।*

ਤਿਸ ਕੌ ਸਤਿਗੁਰ ਯੌ ਪੁਨ[੧] ਕਹੀ। 'ਸੌਂਪ ਸਭੀ ਹਮ ਖਾਲਸੈ ਦਈ।
ਹਮਨੈ ਖਾਲਸੇ ਤੂੰ ਭੀ ਰਲਾਯਾ। ਤੈਂ ਭੀ ਖਾਲਸਜੋਂ ਵੰਡਾ[੨] ਪਾਯਾ॥੯॥
ਪੰਜ ਸਿੰਘ ਲੈ ਕੇ ਤੂੰ ਸਾਥ। ਕਰ ਅਰਦਾਸ ਪੂਰੀ ਹੋਇ ਬਾਤ'।
ਯੌ ਸੁਨ ਬੰਦੈ ਕਰੀ ਚੜ੍ਹਾਈ। ਡੇਰਾ ਤੋਰਜੋ ਸਿਰਹੰਦੈ ਦਾਈ॥੧੦॥

## ਬੰਦੇ ਦਾ ਨਿਸ਼ਚਾ

### (...ਜੋ ਮਾਂਗੈ ਤਿਸ ਸੋਊ ਦਿਵਾਵੈ)

ਦੋਹਰਾ॥

[੩]ਤੌ ਚਿਤ ਬੰਦੈ ਇਮ ਅਈ, 'ਅਬ ਲੀਜੈ ਬਚਨ ਪ੍ਰਤੋਇ[੪]।
ਸਦ ਸਿੰਘਨ ਦਿਵਾਨ ਲਗਾਇ ਕੈ ਬਿੱਚੈ[੫] ਆਪ ਖਲੋਇ॥੧॥

ਚੌਪਈ॥

ਸਤਿਗੁਰ ਬਚਨ ਲੱਯੈ ਪਰਤਾਈ। ਸਿੱਖ ਪੰਜ ਤਿਨ ਲਏ ਬੁਲਾਈ।
ਹਾਥ ਜੋੜ ਵਿਚ ਆਪ ਖਲੋਯੋ। ਸੂਬਤ੍ਰ[੬] ਖਾਲਸੋ ਇਕ ਮਨ ਹੋਯੋ॥੨॥
'ਨਹੀਂ ਖਰਚ ਅਬ ਹਮਰੇ ਪਾਸ। ਆਵੈ ਖਰਚ' ਯੌ ਕਰੀ ਅਰਦਾਸ।
ਆਏ ਲੁਬਾਨੇ ਲਗ ਗਈ ਲਾਰ[੭]। ਦਯੋ ਦਸਵੰਧ ਉਨ ਕਈ ਹਜ਼ਾਰ॥੩॥
ਸੋਊ ਬੰਦੈ ਆਇ ਆਗੈ ਧਰਜੋ। ਕਰਾਇ ਅਰਦਾਸ ਬੰਦੈ ਹਥ ਫਰਜੋ[੮]।
ਬੰਦੇ ਬਧੀ[੯] ਖਾਲਸੇ ਪ੍ਰੀਤ। ਨਿਸਚੈ ਭਯੋ ਬੰਦੈ ਮਧ ਚੀਤ॥੪॥
ਬੰਦੈ ਖਾਲਸੇ ਦਿਵਾਨ ਲਗਾਵੈ। ਅਕਾਲ ਉਸਤਤਿ ਵਾਰ ਚੰਡੀ ਪੜ੍ਹਾਵੈ।
'ਅਕਾਲ ਅਕਾਲ' ਕਾ ਜਾਪ ਜਪਾਵੈ। 'ਵਾਹਿਗੁਰੂ ਵਾਹਿਗੁਰੂ' ਸਦਾ ਮੁਖ ਗਾਵੈ॥੫॥

ਦੋਹਰਾ॥

ਬੰਦਾ ਪੰਜਾਬਹਿ ਕੋ ਚੜ੍ਹਜੋ, ਲਯੋ ਖਾਲਸੋ ਸਾਥ।
ਲੈਨ ਬੈਰ [੧੦]ਗੁਰ ਸੁਤਨ ਸੁਨ, ਆ ਟੇਕੈਂ ਸਿਖ ਮਾਥ॥੬॥

ਚੌਪਈ॥

ਜਹਿਂ ਬੰਦਾ [੧੧]ਆਨ ਪਲਕ ਖਲੋਵੈ। ਰਿਧਿ ਆਨ ਉਹਾਂ ਸਿੱਖਨ ਢੋਵੈਂ।
ਜੋਊ ਬੀਰ ਬੰਦੈ ਥੇ ਪਾਸ। ਆਵੈਂ ਸਿੱਖਨ ਸੁਨ ਅਰਦਾਸ॥੭॥
ਯੌ ਕਰ ਬੰਦੈ ਭਈ ਪ੍ਰਤੀਤ। ਤਬ ਬੰਦਾ ਭਯੋ ਨਿਸਚਲ[੧੨] ਚੀਤ।

*੧ ਫੇਰ। ੨ ਹਿੱਸਾ, ਵਰਤਾਰਾ। ੩ ਇਸ ਤਰ੍ਹਾਂ ਬੰਦੇ ਦੇ ਮਨ ਵਿਚ ਆਈ। ੪ ਅਜ਼ਮਾ। ੫ ਵਿਚ। ੬ ਸਰਬੱਤ, ਸਮੂਹ। ੭ ਕਤਾਰ। ੮ ਫੜਿਆ। ੯ ਬੱਝ ਗਈ। ੧੦ ਪੁੱਤਰਾਂ ਦਾ, ਸਾਹਿਬਜ਼ਾਦਿਆਂ ਦਾ। ੧੧ ਝੱਟ ਕੁ ਪਲ, ਛਿਨ ਪਲ। ੧੨ ਪੱਕਾ, ਦ੍ਰਿੜ੍ਹ (ਨਿਸ਼ਚੇ ਵਾਲਾ)।*

ਪੂਤ ਮੰਗੈ ਤਿਸ ਦ੍ਵਾਏ ਪੂਤ। ਦੁੱਧ ਮੰਗਤ ਦੇ ਦੁੱਧ ਬਹੂਤ॥੮॥
ਜੇ ਕਰ ਕੋਈ ਦੁਖੀਆ ਆਵੈ। ਕਰ ਅਰਦਾਸ ਤਿਸ ਦੂਖ ਮਿਟਾਵੈ।
ਵਾਹਿਗੁਰੂ ਕਾ ਜਾਪ ਜਪਾਵੈ। ਜੋ ਮਾਂਗੈ ਤਿਸ ਸੋਊ ਦਿਵਾਵੈ॥੯॥
ਐਸੀ ਜਗ ਮੈਂ ਪਰ ਗਈ ਧਾਂਕ। ਆਇ ਮਿਲੈਂ [1]ਰਾਣਾ ਔ ਰਾਂਕ।
ਦੂਰਹਿ ਤੇ ਜੋ ਨਿੰਦਤ ਆਵੈ। ਹੁਇ ਨੇੜੈ ਵਹੁ ਚਰਨੀ ਪਾਵੈ॥੧੦॥
ਜਹਿਂ ਬੰਦਾ ਆਇ ਡੇਰਾ ਕਰੇ। ਕਾਢ ਮੋਹਰ ਸੋ ਤਹਿਂ ਬਹੁ ਧਰੇ।
ਦੀਵੈ ਪਾਵੈ ਤੇਲੀ ਤੇਲ। ਇਕ ਮੋਹਰ ਤਿਹ ਦੇਵੈ ਮੇਲ॥੧੧॥
ਠੂਠੀ ਭਾਂਡਾ ਲਜਾਵੈ ਘੁਮਜਾਰ। ਦੇਵੈ ਮੋਹਰ ਕਢ ਖੀਸਜੋਂ ਡਾਰ।
ਲਕੜੀ ਚੂਹੜੋ ਲਜਾਵੈ ਜੋਈ। ਮੋਹਰ ਖੀਸਜੋਂ ਦੇਵੈ ਓਈ॥੧੨॥

ਦੋਹਰਾ॥

ਖਾਲੀ ਕਿਸੇ ਸੁ ਨਹਿ ਛਡੇ, ਮੋਹਰੁ ਸੁ ਦਏ ਫੜਾਇ।
ਜੋ ਆਵੈ ਔ [2]ਸਜੂਦ ਹੁਇ, ਤਿਹ ਸੰਗ ਲਏ ਚੜ੍ਹਾਇ॥੧੩॥

## ਬਾਬੇ ਬੰਦੇ ਦਾ ਹੋਰ ਹਾਲ

(...ਤਬੈ ਪਰੀ ਬੰਦੇ ਕੀ ਧਾਕ)

ਦੋਹਰਾ॥

ਬੰਦੇ ਪੈ ਸੁਨ ਮਾਲ ਬਹੁ ਪਰੀ[3] ਰਾਹਿ ਬਡਿ ਧਾਰ[4]।
ਸਿੰਘਨ ਨੇ ਫੜ ਸੋ ਲਏ, ਕੂਟ ਲੂਟ ਔ ਮਾਰ॥੧॥

ਚੌਪਈ॥

ਜਿਸ ਨਿਸ[5] ਚੋਰ ਧਾੜ ਕੋ ਆਵੈ। ਸੋ ਪਹਿਲੇ ਖਾਲਸੇ ਬੰਦਾ ਬਤਾਵੈ।
ਰਹੈਂ ਤਜਾਰ ਉਸ ਲੇਵੈਂ ਮਾਰ। ਇਮ ਖਾਲਸੇ ਸੋਂ ਵਧਜੋ ਪਿਆਰ॥੨॥

ਦੋਹਰਾ॥

ਸੁਣ ਬਾਣੀ ਖੁਸ਼ੀਆਂ ਕਰੈਂ ਸਿੰਘਨ ਕੋ ਹਿਤ ਲਾਇ।
'ਅਬੈ ਬਜੀਦੈ ਮਾਰਹੌਂ, ਸਭ ਲੋਕਨ ਦਿਖਲਾਇ'॥੩॥

ਚੌਪਈ॥

ਅਬ ਬੰਦਾ ਇਮ ਸਿੰਘਨ ਕਹੈ। 'ਸੱਦੋ ਸਿੰਘ ਜੁ ਪਾਛੇ ਰਹੈ।
ਆਇ ਕਰੈਂ ਜੁ ਗੁਰ ਕਹਜੋ ਕਾਜ। ਫੇਰ ਲੇਹਿਂ ਸੋਈ ਭੂਮਹਿ[6] ਰਾਜ'॥੪॥

*੧ ਰਾਜਾ ਤੇ ਰੰਕ, ਅਮੀਰ ਗਰੀਬ। ੨ ਸਿਜਦਾ ਕਰੇ, ਨਮਸਕਾਰ ਕਰੇ। ੩ ਪਈ। ੪ ਧਾੜ। ੫ ਰਾਤ। ੬ ਧਰਤੀ।*

ਤਬ ਬੰਦਾ ਆਇ ਬਾਂਗਰ[1] ਬੜਾ[2]। ਤਾਂਹਿ ਮਾਜਰਾ[3] ਥਾ ਇਕ ਅੜਾ।
ਆਈ ਮਾਰਨ ਤਿਸ ਇਕ ਧਾੜ। ਸੁਨ ਲਇਓ ਪਿੰਡ ਹੋਣੋ ਉਜਾੜ॥੫॥
ਬੰਦੇ ਦੇਖ ਦਈ ਬਹੁ ਧੀਰ[4]। ਵੈ ਜਾਣੈ ਕਜਾ ਕਰੁਗੁ ਫਕੀਰ।
ਤੀਮੀਂ ਮਰਦ ਬਹੁ ਝਾੜੀਂ ਬੜੇ। ਰਹੇ ਬੰਦੈ ਪੈ ਸਿਖ ਹੀ ਖੜੇ॥੬॥

ਦੋਹਰਾ॥

ਬੰਦੈ ਕੈ ਮੁਖ ਕਹਿਣ ਕੋ, ਓਇ ਕਬ ਕਰੈਂ ਪ੍ਰਤੀਤ।
ਸੋ ਬੰਦੇ [5]ਔਰੈ ਠਟੀ, ਮੱਧ ਸੁ ਅਪਨੈ ਚੀਤ॥੭॥

ਚੌਪਈ॥

ਪਕੜ ਪੈਂਚ ਬੰਦੈ ਨੇ ਲਏ। ਕੋਠੇ ਕੇ ਮੱਧ ਸਭ ਅੜਏ[6]।
ਤੌ ਲੌ ਧਾੜ ਪਿੰਡ ਆਇ ਵੜੀ। ਬੰਦੇ ਵਲ ਸਭ ਦੇਖੈ ਖੜੀ॥੮॥
ਉਠ ਬੰਦੇ ਕਹੀ 'ਮਾਰੋ ਧਾੜ। ਮਾਰਨ ਅਏ ਤਿਨੈਂ ਲਯੋ ਮਾਰ'।
ਯੌ ਸੁਨਿ ਸਿੰਘਨ ਹੱਲਾ ਕੀਯੋ। ਪਕੜ ਸ੍ਰਦਾਰ ਧਾੜ ਕੋ ਲੀਯੋ॥੯॥
ਔ ਜੋ ਉਸੈ ਛੁਡਾਵਨ ਆਵੈ। ਸੋਊ ਉਹਾਂ ਆਪ ਫਸ ਜਾਵੈ।
ਓਇ ਮਾਰੈਂ ਸੇਲੇ[7] ਤਰਵਾਰ। ਢੀਮਨ[8] ਸੰਗ ਸਿੰਘ ਲੇਵੈਂ ਮਾਰ॥੧੦॥
ਐਸ ਅਚੰਭਾ ਊਹਾਂ ਭਇਆ। ਉਨ ਕੋ ਸ਼ਸਤਰ ਨਾਂਹਿ ਚੁਭਇਆ।
ਤੌ ਪਿੰਡ ਲੋਕਨ ਲੀਨੋ ਜਾਚ। ਹੈ ਬੰਦੇ ਮੈਂ ਬਰਕਤ ਸਾਚ॥੧੧॥
ਤਬ ਉਨ ਲੋਕਨ ਸ਼ਸਤ੍ਰ ਸੰਭਾਰੇ। ਲਏ ਧਾੜਵੀ ਉਨ ਬਹੁ ਮਾਰੇ।
ਹੁਤੇ ਪੰਚ ਜੋ ਕੈਦੇ ਕਰੇ। ਛੋਡ ਦਏ ਤੇ ਉਨ ਬਹੁ ਫਰੇ[9]॥੧੨॥

ਦੋਹਰਾ॥

ਕਿਛੁ ਪਕੜ ਕਿਛੁ ਮਰ ਗਏ, ਕਿਛੁ ਸ਼ਸਤਰ ਗਏ ਖੁਹਾਇ।
ਤਬ ਬੰਦੈ ਫਿਰ ਯੌਂ ਕਹਜੋ, 'ਚੜ੍ਹ ਮਾਰੋ ਉਸੈ ਗਿਰਾਇ[10]'॥੧੩॥

ਚੌਪਈ॥

ਤਬਹ ਸਿੰਘ ਉਠ ਗੌਲੇ ਗਏ। ਪਿੰਡ ਛੋਡ ਵਹਿ ਅਗੇ ਨਠਏ।
ਲੁਟੇ ਪਿੰਡ ਉਸ ਡੇਰਾ ਕਯੋ। ਬੰਦੈ ਕੋ ਅਤ ਦਾਬੋ[11] ਭਯੋ॥੧੪॥
ਬਾਂਧ ਬੰਦੈ ਨੇ ਸਭ ਛਡ ਦਈ। ਉਨੈਂ ਉਤੈ ਫਿਰ ਕਿਰਪਾ ਕਈ।
ਬੰਦੈ ਕਹੀ 'ਇਨ ਚੀਜ ਭੀ ਦੇਵੋ। ਚਾਂਦੀ ਸੋਇਨੋ ਔ ਧਾਤ ਰਖੇਵੋ'॥੧੫॥

---

*੧ ਕੈਥਲ, ਕਰਨਾਲ ਦੇ ਆਸ-ਪਾਸ ਦਾ ਇਲਾਕਾ। ੨ ਵੜਿਆ, ਦਾਖ਼ਲ ਹੋਇਆ। ੩ ਮਸਲਾ ਅੜਿੱਚਨ (ਭਾਵ ਸਮੱਸਿਆ ਆ ਖੜੀ ਹੋਈ)। ੪ ਧੀਰਜ, ਤਸੱਲੀ। ੫ ਹੋਰ ਹੀ ਸੋਚੀ। ੬ ਅੜਾ ਦਿੱਤੇ, ਬੰਦ ਕਰ ਦਿੱਤੇ। ੭ ਭਾਲੇ, ਬਰਛੇ, ਨੇਜੇ। ੮ ਢੀਮਾਂ, ਰੋੜੇ। ੯ ਫੜੇ। ੧੦ ਪਿੰਡ। ੧੧ ਦਬਦਬਾ, ਰੋਅਬਦਾਬ।*

ਦੋਹਰਾ॥

ਤਬ ਬੰਦਾ ਕੰਧ[੧] ਪੈ ਚੜ੍ਹਯੋ ਲਾਤਨ[੨] ਕੂਟੀ ਸੋਇ।
'ਆਵਤ ਘੋੜੇ ਦਿਸਤ ਹੈਂ, ਕਿੱਲੇ ਘੜਾਵੈ ਤੋਇ'॥੧੬॥

ਚੌਪਈ॥

ਤਬ ਬੰਦੇ ਨੇ ਊਚ ਉਚਾਰੀ। 'ਕਿੱਲੇ [੩]ਰੱਸਨ ਕੀ ਕਰੋ ਤਿਆਰੀ।
ਆਵੈਂ ਘੋੜੇ ਆਪਹਿ ਅਬੀ। ਢੀਲ ਨ ਕਰਨੀ ਫੜ ਲਜਾਯੋ ਤਬੀ'॥੧੭॥
ਕਹਿਤ ਬੰਦਾ ਜਬ ਐਸੇ ਭਯਾ। ਜਤਨ ਖਾਲਸੇ ਸੋਈ ਕਯਾ[੪]।
ਲੋਕ ਚੁਫੇਰੇ ਬੰਦੇ ਘੱਲੇ। ਆਇ ਕਰੋ ਹਮ ਸੋਂ [੫]ਸਭ ਗੱਲੇ॥੧੮॥
ਦੁੱਧ ਦਹੀਂ ਘ੍ਰਿਤ[੬] ਹਮ ਲੈ ਮਿਲੈਂ। ਔਰ ਨ ਮੰਗੋ ਜੌ ਹਮ [੭]ਸੰਗ ਭਿਲੈਂ।
ਦੇਊ ਤੁਮ ਕੋ ਮੁਲਕ ਮਿਲਾਇ। ਹੋਵ ਖਾਲਸੋ ਤੁਮ ਭੀ ਆਇ॥੧੯॥

ਦੋਹਰਾ॥

ਕੌਣ ਮੰਨੇ ਬਿਨ ਭਾਗਿਓਂ ਭਏ ਫਰਜਾਦੀ ਜਾਇ।
ਕੈਥਲ ਮੇਂ ਫੁਜਦਾਰ ਥੋ ਲਜਾਏ ਤਿਸੈ ਚੜ੍ਹਾਇ॥੨੦॥

ਚੌਪਈ॥

ਕੈਥਲ ਮੇਂ ਖਤ੍ਰੀ ਫੁਜਦਾਰ। ਕਰਤ ਉਗ੍ਰਾਹੀ [੮]ਫੌਜ ਥੋ ਦਾਰ।
[੯]'ਫਕੀਰ ਬੰਦੇ ਹਮ ਲੀਨੇ ਮਾਰ'। ਐਸੀ ਲੋਕਨ[੧੦] ਕਰੀ ਪੁਕਾਰ॥੨੧॥
'ਉਗ੍ਰਾਹੀ ਬੰਦ ਬੰਦੈ ਤੁਹਿ ਕਰੀ'। ਚੜ੍ਹਯੋ ਸੁਨਤ ਵਹਿ ਉਸ ਹੀ ਘਰੀ[੧੧]।
'ਪਕਰੋਂ[੧੨] ਉਸ ਅਰ ਲੇਵੋਂ ਲੂਟ। ਕਹਯੋ ਮੁਲਕ ਤੁਮ ਦੀਨੀ ਛੂਟ[੧੩]'॥੨੨॥
ਯੌਂ ਕਹਿ ਚੜ੍ਹਿਓ ਕੀਨੀ ਧਾਈ। ਬੰਦੇ ਢਿਗ ਵਹਿ ਪਹੁੰਚਯੋ ਆਈ।
ਉਠ ਬੰਦਾ ਵਿਚ ਕੰਧਨ [੧੪]ਵਰਯੋ। ਕੋਈ ਨ ਨੱਠਨ ਜਤਨ ਯੌ ਕਰਯੋ॥੨੩॥
ਜੋਊ ਜਤਨ ਥੋ ਬੰਦੈ ਕਮਾਯੋ। ਸੋਊ ਬੰਦੈ ਸੋ ਸਿੰਘਨ ਸਮਝਾਯੋ।
ਅਏ ਅਸਵਾਰ ਸਾਥ ਸੌ ਚਾਰ। ਲੂਟਨ ਆਏ ਬਾਂਗਰ[੧੫] ਵਾਰ॥੨੪॥

ਦੋਹਰਾ॥

ਟੋਲਤ ਆਪਹਿ ਤਹਿ[੧੬] ਗਯੋ, ਜਹਿ ਬੈਠੋ ਬੰਦਾ ਲੁੱਕ।
ਲਗਯੋ[੧੭] ਸੁ ਮੰਦਾ ਬੋਲਨੇ, ਰਹਯੋ ਬੰਦਾ ਕਰ ਚੁੱਪ॥੨੫॥
ਬੰਦੇ ਨੈ ਸਮਝਯੋ ਤਬੈ ਸਭ ਵੜੈ [੧੮]ਇੜੱਕੈ ਆਇ।
ਤਉ ਸਾਰਤ[੧੯] ਸਿੰਘਨ ਕਈ, 'ਲੁੱਟੋ ਇਨ੍ਹੈਂ ਬਨਾਇ[੨੦]'॥੨੬॥

*੧ ਦੀਵਾਰ। ੨ ਲੱਤਾਂ ਨਾਲ। ੩ ਰੱਸਿਆਂ ਦੀ। ੪ ਕੀਤਾ। ੫ ਸਾਰੀ ਗੱਲਬਾਤ। ੬ ਘਿਉ। ੭ ਭਿਆਲੀ ਕਰੇ, ਰਲੇ। ੮ ਫੌਜਦਾਰ (ਸੀ)। ੯ ਇਕ ਫਕੀਰ (ਗਰੀਬੜੇ) ਜੇਹੇ ਬੰਦੇ ਨੇ ਸਾਨੂੰ ਮਾਰ ਲਿਆ ਹੈ। ੧੦ ਲੋਕਾਂ ਨੇ। ੧੧ ਘੜੀ, ਵੇਲੇ। ੧੨ ਪਕੜੋ, ਫੜ ਲਵੋ। ੧੩ ਛੁੱਟੀ, ਖੁਲ੍ਹ। ੧੪ ਵੜਿਆ। ੧੫ ਬਾਂਗਰ ਦੇਸ਼ ਦੇ। ੧੬ ਓਥੇ। ੧੭ ਲੱਗਾ। ੧੮ ਕਾਬੂ ਆਏ, ਫਸ ਗਏ। ੧੯ ਇਸ਼ਾਰਾ, ਸੈਨਤ। ੨੦ ਚੰਗੀ ਤਰ੍ਹਾਂ।*

ਚੌਪਈ॥

ਉਠੇ ਸਿੰਘ ਬਾਗਨ[1] ਲਪਟਾਇ। ਤੁਰੈਂ ਨ ਘੋੜੇ ਰਹੇ ਤੁਰਾਇ।
ਜੋ ਊਪਰ ਤੇ ਸ਼ਸਤ੍ਰ ਚਲਾਵਨ। ਉਨ ਕੈ ਸ਼ਸਤ੍ਰ ਨ ਸਿੰਘਨ ਘਾਵਨ[2]॥੨੭॥
ਜੌ ਸਿੰਘ ਮਾਰੈਂ ਸੋਟਾ ਡਲਾ। ਉਨ ਤਨ ਲਾਗੇ ਦੁਖ ਦਾ ਭਲਾ[3]।
ਜੇ ਨੱਠੈਂ ਤੋ ਨਠਨ ਨ ਪਾਵੈਂ। ਵਿਚ ਦੇ ਕੰਧਨ ਘੋੜਜੋਂ ਗਿਰਾਵੈਂ॥੨੮॥

ਦੋਹਰਾ॥

ਫੌਜਦਾਰ ਸੋ ਫੜ ਲਯੋ, ਘੋੜਜੋਂ ਲਯੋ ਉਤਾਰ।
ਜਿਤਨੋ ਮੰਦਾ ਬੋਲਿਓ ਉਤਨੀ ਕਰੀ ਉਸ ਮਾਰ॥੨੯॥

ਚੌਪਈ॥

ਮਿਹਰ ਫੇਰ ਉਸ ਬੰਦੈ ਕਈ। ਫਿਰ ਫੁਜਦਾਰੀ ਉਸ ਦੀ ਦਈ।
ਐਸ ਅਚੰਭੋ ਊਹਾਂ ਭਯੋ। ਉਹੀ ਹਾਥ ਤੇ ਪੈਸਾ ਲਯੋ॥੩੦॥
ਤਬੈ ਪਰੀ[4] ਬੰਦੈ ਕੀ ਧਾਂਕ। ਪਰੀ ਉਗ੍ਰਾਹੀ ਮੁਲਕ ਉਸ ਮਾਕ[5]।
ਉਸ ਹੀ ਗੈਲ ਸੁ ਫੌਜ ਲਗਾਈ। ਉਹੀ ਲਗੋ ਫਿਰ ਕਰਨ ਉਗ੍ਰਾਹੀ॥੩੧॥

## ਸਾਖੀ ਪਿੰਡ ਸੇਹਰ ਖੰਡੇ ਕੀ

(ਮੈਂ ਹੋਂ ਉਸੀ ਪੁਰਖ ਕੋ ਦਾਸਾ...)

ਦੋਹਰਾ॥

ਤਬ ਬੰਦੌ ਚੜ੍ਹ ਉਤਰਿਓ ਸੇਹਰ ਖੰਡੋ ਗ੍ਰਾਮ।
ਚਿੱਠੇ ਲਿਖੇ ਪੰਜਾਬ ਨੂੰ, ਲੈ ਲੈ ਸਿੰਘਨ ਨਾਮ॥੧॥

ਚੌਪਈ॥

ਤਬ ਬੰਦੇ ਯੌਂ ਲਿਖ ਫੁਰਮਾਯੋ। 'ਦੇਸ਼ ਲੈਨ ਗੁਰ ਮੋਰ[6] ਪਠਾਯੋ[7]।
ਸਿਰਹੰਦੀਯਨ ਕੀ ਜੜ੍ਹ ਪੁੱਟਣ ਧਾਯਾ। ਪ੍ਰਬਤੀਅਨ ਕੋ ਮੈਂ ਮਾਰਨ ਆਯਾ॥੨॥
ਮੈਂ ਹੋਂ ਉਸੀ ਪੁਰਖ ਕੋ ਦਾਸਾ। ਕਰਜੋ ਖਾਲਸੈ ਜਿਸੈ ਪ੍ਰਕਾਸਾ॥
ਜਿਨ ਗੁਰ ਜੀ ਸੋਂ ਬੈਰ ਕਮਾਯੋ। ਬਦਲੋ ਲੈਨ ਤਿਸੈ ਮੈਂ ਆਯੋ॥੩॥
ਤਿਨ ਤਿਨ ਕੋ ਮੈਂ ਮਾਰ ਗਵਾਊਂ। ਤੌ ਸਤਿਗੁਰ ਕੋ ਬੰਦਾ ਸਦਾਊਂ'।
ਯੌ ਪੁਨ[8] ਖਾਲਸੈ ਲਿਖੀ ਅਰਦਾਸ। ਭੇਜੇ ਜੋ ਗੁਰ ਨਿਜ ਸਿਖ ਖਾਸ॥੪॥
ਜੌਂ ਸਤਿਗੁਰ ਸੋਂ ਸਿਖ ਹੋ ਸਾਬਤ। ਸਾਹਿਬਜ਼ਾਦੇ ਬੈਰਹ ਬਾਬਤ[9]।
ਆਇ ਦਯੋ ਬੰਦੈ ਕੋ ਸਾਥ। ਗੁਰ ਕੋ ਸਿਖ, ਸੋ ਸਿੱਖਨ ਭ੍ਰਾਤ[10]॥੫॥

*੧ ਬਾਂਗਰੂਆਂ ਨਾਲ। ੨ ਮਾਰਨ, ਘਾਤ ਕਰਨ। ੩ ਰਤਾ ਵੀ (ਕਿਸੇ ਤਰ੍ਹਾਂ ਦਾ ਵੀ)। ੪ ਪੈ ਗਈ। ੫ ਮਾਂਹਿ, ਵਿਚ। ੬ ਮੈਨੂੰ। ੭ ਭੇਜਿਆ। ੮ ਫਿਰ। ੯ ਲਈ, ਸਬੰਧ ਵਿਚ। ੧੦ ਭਰਾ, ਭਾਈ।*

ਦੋਹਰਾ॥

ਜੋ ਖਾਲਸੇ ਮੈਂ ਆ ਰਲੇ ਪਤਿਸ਼ਾਹੀਓਂ ਵੱਡਾ ਹੋਇ।
ਜੋ ਖਾਲਸੈ ਸੋਂ ਨਹਿੰ ਮਿਲੈ, ਰਹਿ ਪਛੁਤਾਵਤ ਓਇ॥੬॥

ਦੋਹਰਾ॥

ਕਾਬਲ ਔ ਕੰਧਾਰ ਲੌ[1] ਨੱਠੈ ਭੱਖਰ ਦਾਇ[2]।
ਪੂਰਬ ਦੱਖਨ ਉਤਰ ਸੁ ਚਿੱਠੇ ਦਏ ਪਹੁੰਚਾਇ॥੭॥

ਚੌਪਈ॥

'ਜੋ ਜੋ ਸਿਖ ਹੈ ਗੁਰ ਕੋ ਪੂਰੋ। ਸ਼ਜ਼ਾਦਨ[3] ਬੈਰ ਲੈਨ ਅਯੋ ਜ਼ਰੂਰੋ।
ਜੋ ਜੀਵਗੁ ਸੋ ਪਾਉਗੁ ਰਾਜ। ਜਾਉਗੁ ਮਰ ਹੋਊਗੋ [4]ਅਗਲੋ ਕਾਜ'॥੮॥
ਐਸੀ ਭੇਜੀ ਲਿਖ ਅਰਦਾਸ। ਭੇਜੀ ਖਾਲਸੈ ਖਾਲਸੈ ਪਾਸ।
ਸੋ ਸੁਨ ਖਾਲਸੇ ਸਿਰ ਪਰ ਧਰੀ। ਤੁਰਤ ਰਲਨ ਕੀ ਤਯਾਰੀ ਕਰੀ॥੯॥
ਜਿਸੈ ਸਿਖ ਪਹਿ ਖਰਚ ਨ ਹੋਇ। ਬਿਨਾ ਖਰਚ [5]ਬੰਡ ਖਾਵੈ ਸੋਇ।
ਅਸਿਖ ਸਿਖਨ ਕੋ ਦੇਵੈਂ ਨਾਹੀਂ। ਕਹੈਂ 'ਸਿੱਖ ਸਭ ਊਹਾਂ ਮਰਾਹੀਂ'॥੧੦॥

ਦੋਹਰਾ॥

ਹੱਥੀਂ ਪੈਰੀਂ ਪੈ ਲਵੈਂ, [6]ਕਰ ਦੂਨੋ ਚੌਨ ਕਰਾਰ।
'ਜੀਵਤ ਆਵੈਂ ਆਇ ਦਿਵੈਂ, ਮੂਏ ਅਗਲੇ ਸੰਸਾਰ'॥੧੧॥

ਚੌਪਈ॥

ਕਈ ਸਿੱਖ ਦੇਵੈਂ ਗੁਰਸ੍ਵਾਰਥ। 'ਤਨ ਮਨ ਧਨ ਦੇਹੁ ਗੁਰਹਿ ਪ੍ਰਮਾਰਥ'।
ਮਝੈਲ ਰਸਤੋ ਜੋ ਸਿਧੋ ਤਕਾਵੈਂ। ਤੁਰਕ ਫੌਜ ਬਹੁ ਰਾਹਿ ਰੁਕਾਵੈਂ॥੧੨॥
ਪਹਿਲੋ ਸਿੰਘ ਬਨਜਾਰੇ[7] ਰਲੇ। ਫੜ ਹਥ ਬਰਛੇ ਬੈਲ ਲਦ ਭਲੇ।
ਮਾਲਵੋ ਉਹਾਂ ਥਾ ਨੇੜੇ ਦੇਸ। ਓਇ ਭੀ ਮਿਲੇ ਹੁਇ ਬੰਦੇ ਪੇਸ਼॥੧੩॥
ਔ ਜੋ ਸਿੰਘ ਮਧ ਮਾਝੈ ਪੰਜਾਬੀ। ਤੁਰਕਨ ਲੰਘਨ ਮਧ ਬਹੁਤ ਖਰਾਬੀ।
[8]ਬੰਧ ਜਥਾ ਵਲ ਪ੍ਰਬਤ ਸਿਧਾਏ। ਬੇਲੌਂ ਓਲੌਂ ਪ੍ਰਬਤ ਤਕਾਏ॥੧੪॥
ਇਮ ਕਰ ਕੀਰਤਿਪੁਰ ਵਲ ਆਏ। ਅਗੈਂ ਰੋਪੜੋਂ ਲੰਘਨ ਨ ਪਾਏ।
ਊਹਾਂ ਡੇਰਾ ਦਯੋ ਲਗਾਈ। ਸੋ ਬੰਦੇ ਪੈ ਖਬਰ ਪੁਚਾਈ॥੧੫॥
ਬੰਦੇ ਕਹਜੋ 'ਰਹੁ ਡੇਰਾ ਲਾਇ। ਹਮ ਆ ਨੇੜੈ ਲੇਹਿੰ ਮਿਲਾਇ'।
ਸੋਊ ਬਾਤ ਖਾਲਸੈ ਮੰਨ ਲਈ। ਰਹਜੋ ਊਹਾਂ ਦਿਨ ਖਾਲਸੋ ਕਈ॥੧੬॥

---

*੧ ਤਕ। ੨ ਵੱਲ, ਪਾਸੇ। ੩ ਸਾਹਿਬਜ਼ਾਦਿਆਂ ਦਾ। ੪ ਪਰਲੋਕ ਮੁਕਤਿ। ੫ ਵੰਡ ਛਕੇ। ੬ ਦੂਣਾ, ਚੌਗੁਣਾ ਦੇਣ ਦਾ ਇਕਰਾਰ ਕਰਕੇ। ੭ ਵਣਜਾਰੇ, ਇਕ ਖਾਸ ਜਾਤਿ, ਇਹ ਬੈਲਾਂ 'ਤੇ ਮਾਲ ਲਦ ਕੇ ਪਿੰਡੋਂ ਪਿੰਡ ਵਣਜ (ਵਾਪਾਰ) ਕਰਦੇ ਸਨ। ੮ ਜਥਾ ਬੰਨ੍ਹ ਕੇ, ਜਥਾ ਬਣਾ ਕੇ।*

ਦੋਹਰਾ॥

ਅੰਮ੍ਰਿਤਸਰ ਥੋ ਚਲਤ ਲੌ ਔ ਬਹੈ ਜੁ [1]ਬਿਚ ਪਹਾਰ।
ਪਿਸ਼ੌਰ ਸਿੰਘ ਰੋੜਾ ਹੁਤੋ ਤਿਨ ਦੀਨੋ ਖਰਚ ਬਿਚਾਰ॥੧੭॥

## ਪ੍ਰਸੰਗ ਸਿਲੋਦੀ[2] ਕੇ ਸਿੰਘਾਂ ਕਾ

{[3]ਆਲੀ ਸਿੰਘ ਮਾਲੀ ਸਿੰਘ ਦਾ ਬੰਦੇ ਨੂੰ ਮਿਲਣਾ}

ਚੌਪਈ॥

ਸ੍ਰਿਹੰਦ ਢਿਗ ਇਕ ਸਿਲੌਂਦੀ ਗ੍ਰਾਮ। ਹੁਤੇ ਉਹਾਂ ਸਿੰਘਨ ਕੇ ਧਾਮ।
ਤਿਨ ਮੈਂ ਇਕ ਆਲੀ ਸਿੰਘ ਨਾਮ। ਚਾਕ੍ਰੀ ਕਰਤ ਵਜ਼ੀਰੇ ਧਾਮ[4]॥੧॥
ਨਬਾਬ ਸ੍ਰਿਹੰਦੀ ਉਸੇ ਬੁਲਾਯੋ। ਸੱਦ ਪੁਛਯੋ 'ਤੁਮ ਗੁਰ ਔਰ ਆਯੋ।
ਤੁਮ ਕੋ ਚਾਹੀਅਤ ਉਸ ਪਹਿ ਜਾਓ। ਉਸ ਕੋ ਤੁਮ ਈਹਾਂ ਲੈ ਆਓ॥੨॥
ਈਹਾਂ ਆਇ ਦੇਊਂ [5]ਅਲਖ ਮਿਟਾਇ। [6]ਰਲੈ ਪੁਤ੍ਰਨ ਗੁਰ ਸ਼ਿਤਾਬੀ ਜਾਇ'।
ਸਿੰਘਨ ਕਹੀ 'ਜਿ ਹੁਇ ਗੁਰ ਪੂਰਾ। ਤੌਂ ਆਪੈ ਆਉਗੁ ਕਜਾ ਤੁਮੈਂ ਜ਼ਰੂਰਾ'[7]॥੩॥
ਫਿਰ ਉਨ ਕਹ੍ਯੋ, 'ਤੁਮ ਕੈਦੈ ਪਾਵੈਂ। ਤਬ ਛੋਡੈਂ ਜਬ ਹਮੈਂ ਦਿਖਾਵੈਂ।
ਨਹਿ ਆਵੈ ਮੈਂ ਤੁਮ ਦੇਉਂਗੁ ਮਾਰ'। ਬੇੜੀ ਪਾਈ ਇਤੈ[8] ਕਰਾਰ॥੪॥

ਦੋਹਰਾ॥

ਬੇੜੀ ਮੈਂ ਪਗ ਨਹਿੰ ਰਹੈ ਤੁਰਕ ਸੁ ਤੰਗ ਕਰਾਇ।
ਆਇ ਬੀਰ ਸਿੰਘਨ ਕਹੈ, 'ਤੁਮ ਤੁਰੋ ਬੰਦੇ ਕੇ ਦਾਇ'[9]॥੫॥

ਚੌਪਈ॥

ਤਬ ਸਿੰਘਨ ਕੋ ਮਨ ਪਤਿਆਯਾ। ਕਹਿ ਨਬਾਬ ਤੇ ਹਿਸਾਬ ਕਰਾਯਾ।
ਨਬਾਬ ਕਹੀ, 'ਹਮ ਹਸ ਕਰ ਕਹੀ'। 'ਅਬ ਨਹਿੰ ਰਹੈਂ' ਸਿੰਘਨ ਉਸ ਕਹੀ॥੬॥

---

*੧ ਪਹਾੜ ਵਿਚ। ੨ ਸਲੌਦੀ- ਸਿਰਹੰਦ ਤੋਂ ਦਸ ਕੋਹ ਉੱਤਰ ਵੱਲ ਸ਼ਾਹੀ ਸੜਕ ਦੇ ਕੰਢੇ ਇਕ ਪਿੰਡ ਜਿਥੋਂ ਦੇ ਆਲੀ ਸਿੰਘ ਮਾਲੀ ਸਿੰਘ ਸਨ। ੩ ਸਲੌਦੀ ਪਿੰਡ ਦੇ ਵਸਨੀਕ ਦੋ ਭਰਾ, ਜੋ ਸਿਰਹੰਦ ਦੇ ਸੂਬੇ ਵਜ਼ੀਰ ਖਾਨ ਪਾਸ ਨੌਕਰ ਸਨ। ਸੂਬੇ ਨੇ ਬੰਦੇ ਦੇ ਆਉਣ ਪੁਰ ਇਨ੍ਹਾਂ ਨੂੰ ਤਰ੍ਹ ਮਾਰੀ, ਜਿਸ ਪੁਰ ਇਹ ਉਸ ਦੀ ਨੌਕਰੀ ਛੱਡ ਕੇ ਖਾਲਸਾ ਦਲ ਨਾਲ ਜਾ ਰਲੇ। ਸਿਰਹੰਦ ਫਤਹਿ ਹੋਣ ਪੁਰ ਆਲੀ ਸਿੰਘ ਉਸ ਥਾਂ ਦਾ ਨਾਇਬ ਥਾਪਿਆ ਗਿਆ। ਇਹ ਦਿੱਲੀ ਵਿਖੇ ਬਾਬੇ ਬੰਦੇ ਦੇ ਨਾਲ ਹੀ ਸ਼ਹੀਦ ਹੋਇਆ। ੪ ਥਾਂ, ਘਰ। ੫ ਫਸਤਾ ਵੱਢ ਦਿਆਂਗਾ, ਮਾਰ ਮੁਕਾਵਾਂਗਾ। ੬ ਛੇਤੀ ਹੀ ਉਹ (ਬੰਦਾ ਬਹਾਦਰ) ਦਸਮੇਸ਼ ਗੁਰੂ ਦੇ ਪੁੱਤਰਾਂ (ਛੋਟੇ ਸਾਹਿਬਜ਼ਾਦਿਆਂ) ਨਾਲ ਜਾ ਰਲੇਗਾ, ਅਰਥਾਤ ਮਾਰ ਦਿੱਤਾ ਜਾਵੇਗਾ। ੭ ਜ਼ਰੂਰਤ। ੮ ਇਸ ਤਰ੍ਹਾਂ। ੯ ਵੱਲ।*

'ਤੁਹੀਂ ਕਹੈ ਇਹ ਮਰਨੋ ਡਰੈ। ਊਹਾਂ ਹੀ ਗਯੋ ਹਮੈ ਅਬ ਸਰੈ।
ਫੇਰ ਮਿਲੈਂ ਤਬ ਗੁਰ ਕੇ ਸਾਥ।' ਗੁਰ ਫਤੇ ਬੁਲਾਈ ਸਿਰ ਧਰ ਹਾਥ॥੭॥
ਸੇਹਰਖੰਡੇ ਰਾਹ ਪੁਛ ਲਯੋ। ਖਖਰੋਡ ਪਰਗਣੇ ਮੈਂ ਥੋ ਭਯੋ।
ਦਿੱਲੀ ਤੇ ਵਹਿ ਤੀਹ ਕੁ ਕੋਸ। ਤੁਰੇ ਸਿੰਘ ਦਿਲ ਕਰ ਇਮ ਹੋਸ[1]॥੮॥
ਬੰਦੇ ਕੀ ਪਰਤੱਗਜਾ ਲਯੈ। 'ਬਜੀਰੈ ਮਾਰੈ' ਇਮ ਚਿੱਤ ਪਰਤਯੈ।
'ਜੌ ਹਮ ਕੌ ਵਹੁ ਲੈਹੈ ਨਾਮ। ਤਬ ਸਾਰੈਗੋ ਸਭ ਗੁਰ ਕਾਮ'॥੯॥

ਦੋਹਰਾ॥

ਦਸਹੁੰ ਭੁਜੰਗੀ ਥੇ ਤੁਰੇ, ਆਲੀ ਮਾਲੀ ਸਿੰਘ ਸਾਥ।
ਦੂਰਉਂ ਬੰਦੈ ਦੇਖ ਕੈ, ਧਰਜੋ ਮਾਥ ਪਰ ਹਾਥ॥੧੦॥

ਚੌਪਈ॥

ਵਾਹਿਗੁਰੂ ਕੀ ਫਤ੍ਹੇ ਬੁਲਾਈ। ਅਕਾਲ ਅਕਾਲ ਕੀ ਵਾਜ ਸੁਣਾਈ।
ਅਗੈ ਬੰਦੈ ਯੌ ਬਚਨ ਸੁਣਾਏ। ਚਾਹਤ ਅਪਨੇ ਨਾਮ ਬਤਾਏ॥੧੧॥
'ਆਲੀ ਮਾਲੀ ਸਿੰਘ ਭਸੌੜੀਏ ਆਏ। ਕਰਾਮਾਤ ਘਰੋਂ ਢੂੰਢਤ ਧਾਏ।
ਕਰਾਮਾਤ ਉਸ ਸਤਿਗੁਰ ਮਾਹੀਂ। [2]ਭੇਜਣ ਵਾਰੋ ਲਾਜ ਰਖਾਹੀਂ'॥੧੨॥
ਯੌ ਕਹਿ ਉਨ ਕੋ ਨਾਮ ਸੁਨਾਯੋ। ਤੌ ਉਨ ਕੋ ਮਨ ਠੀਕ ਪ੍ਰਤਜਾਯੋ[3]।
ਮਾਲੀ ਆਲੀ ਸਿੰਘ ਬੰਦੈ ਕਹੀ। 'ਉਨ ਮੈਂ ਤੁਮ ਮੈਂ ਭੇਦੋ ਨਹੀਂ॥੧੩॥
ਅਬਹ ਕਾਹੇ ਕੋ ਦੇਰ ਲਗਾਈ। ਕਰੋ ਕਾਰ ਕਰਨ ਆਇ ਜਾਹੀ'।
ਫਿਰ ਬੰਦੇ ਨੈ ਉਨ ਸੋਂ ਕਹੀ। 'ਸਿੰਘ ਆਵਤ ਹੈਂ ਮਿਲਨੇ ਕਈ॥੧੪॥
ਉਨ ਕੌ ਚਹਿਯੈ ਸੰਗ ਰਲਾਏਂ। ਇਮ ਕਰਿ ਕੈ ਹਮ ਦੇਰ ਲਗਾਏਂ।
[4]ਜਿਨ ਪੈ ਅਗੈ ਚਿਠੈ ਥੇ ਗਏ। ਸੋ ਅਬ ਆਵਤ ਦੂਰੋਂ ਧਏ[5]॥੧੫॥

ਦੋਹਰਾ॥

ਉਨ ਕੈ ਦਿਲ ਕੀ ਹਮ ਬੁਝੈਂ, ਵੈ ਚਹੈਂ ਫਤ੍ਹੇ ਲਈ ਆਪ।
ਦੱਖਣ ਪੂਰਬ ਪੱਛਮੋਂ ਪਰਬਤਿ ਆਏ ਥਾਪ'॥੧੬॥

ਚੌਪਈ॥

[6]ਤੌ ਲੌ ਮਾਲਵਜੋਂ ਖਾਲਸੋ ਆਯੋ। ਫਤੇ ਸਿੰਘ ਭਾਈ ਕਾ ਲਜਾਯੋ।
ਕਰਮ ਸਿੰਘ ਰੂਪੇ ਵਾਰੇ[7]। ਆਏ ਤੇ ਭੀ ਗੁਰੂ ਪਿਆਰੇ॥੧੭॥
ਰਾਮਾ ਤਿਲੋਕਾ ਆਪ ਨ ਆਏ। ਦੇ ਦੇ ਖਰਚ ਉਨ ਭੇਜੇ ਪਰਾਏ।
ਮਹਿਰਾਜ ਵਾਲੇ ਕਿਛ ਲੁੱਟਣ ਆਏ। ਫੂਲ ਪੁਤ੍ਰਨ ਤੇ ਖਰਚ ਲੈ ਧਾਏ॥੧੮॥...
ਕੋਟਕਪੂਰੀਏ ਆਏ ਨ ਕੋਈ। ਇਮ ਰਹਜੋ ਕਪੂਰੋ ਖਾਲੀ ਤੋਈ॥੧੯॥

---

*੧ ਹਉਸ, ਖਾਹਿਸ਼, ਇੱਛਾ। ੨ ਭੇਜਣ ਵਾਲਾ (ਸਤਿਗੁਰੂ)। ੩ ਤਸੱਲੀ ਹੋਈ (ਕੀਤੀ)। ੪ ਜਿਨ੍ਹਾਂ ਕੋਲ (ਪਾਸ)। ੫ ਧਾਉਂਦੇ (ਦੂਰੋਂ ਆ ਰਹੇ ਹਨ)। ੬ ਤਬ ਤਕ, ਉਸ ਵੇਲੇ ਤਕ। ੭ ਵਾਲੇ।*

# ਪ੍ਰਸੰਗ ਸ਼ਹਿਰ ਸਮਾਣੇ ਕਾ

('ਬਜੀਰੈ ਕੀਯੋ ਗਜਬ ਜੋ'...)

ਦੋਹਰਾ॥

ਤਬ ਬੰਦੈ ਨੈ ਦੌੜ ਕਰ ਲਿਯੋ ਸਮਾਣਾ ਮਾਰ।
ਫਤ੍ਰੇ ਆਈ ਫਤ੍ਰੇ ਸਿੰਘ ਕੋ, ਸੁ ਬੰਦੇ ਕੀਯੋ ਫੁਜਦਾਰ॥੨੦॥

ਚੌਪਈ॥

ਲਯੋ ਮਾਰ ਜਬ ਸ਼ਹਿਰ ਸਮਾਣੋ। ਤਬ ਤੁਰਕਨ ਸਿਰ ਕਹਿਰ ਬਿਹਾਣੋ[1]।
ਬਿਨ ਬੋਦੀ ਜੋ ਸਿੰਘਨ ਪਾਯੋ। [2]ਤੂੰਬੜਿ ਜਿਮ ਤਿਨ ਸੀਸ ਉਡਾਯੋ॥੨੧॥

ਦੋਹਰਾ॥

ਬਜੀਰੈ ਕਾਰਾ ਜਬ ਕੀਓ, ਸਮਾਣੀਏਂ ਭੀ ਥੇ ਨਾਲ।
ਫੌਜਦਾਰ ਉਹ ਬੀ ਹੁਤੈ ਪਾਲਕੀ ਬਾਈ ਵਾਰ॥੨੨॥

ਚੌਪਈ॥

ਸ਼ਹਿਰ ਸਮਾਣੋਂ ਜਬ ਲਯੋ ਮਾਰ। ਗਯੋ ਦਲਿੱਦ੍ਰ ਦਲਿੱਦ੍ਰਨ ਵਾਰ।
ਤਬ ਬੰਦੈ ਨੇ ਚਿੱਤ ਬਿਚਾਰੀ। ਬਜੀਰੈ ਲੁਟੀਐ ਫੌਜ ਕਰੇ ਭਾਰੀ॥੨੩॥
ਉਹਾਂ ਬਜੀਰੇ ਘਲੇ ਹਲਕਾਰੇ। ਬੰਦੈ ਕਹਜੋ ਤਬ [3]ਅਗਮ ਬਿਚਾਰੇ।
'ਇਕ ਹੈ ਕਾਣੋ ਇਕ ਹਥ ਏਕ। ਪਕੜ ਮੰਗਾਵੋ ਬਜਾਰੋਂ ਦੇਖ'॥੨੪॥
ਜਹਿੰ ਦੱਸੇ ਸੋ ਤਹਾ ਸੇ ਖੜੇ। ਲਜਾਏ ਸਿੰਘ ਉਹਾਂ ਤੇ ਫੜੇ।
ਜੂਤੇ ਮਾਰਤੈ ਗੰਜੇ ਕਰੇ। ਨਾਮ ਬਜੀਰੈ ਲੈ ਲੈ ਖਰੇ[4]॥੨੫॥
ਲਿਖ ਕੈ ਚਿਨੇ ਉਨ ਹਥ ਦਏ। 'ਕਹਜੋ ਬਜੀਰੇ! ਹਮ ਅਬ ਅਏ'।
ਯਹ ਸੁਨ ਬਜੀਰੇ ਚਿੰਤਾ ਜਾਨੀ। 'ਛਡੈ ਨ ਬੰਦਾ', ਯੌ ਮਤ ਆਨੀ॥੨੬॥
ਸ਼ਹਿਰ ਮਾਂਹਿ ਪੈ ਗਯੋ ਥਰਥੱਲਾ। ਘਰ ਘਰ ਚਲੀ ਬੰਦੇ ਕੀ ਗੱਲਾਂ।
ਆਯੋ ਆਈ ਬਹੁ ਬੰਦੈ ਭਈ। ਚਹਤ ਕਤਲ ਵਹ ਸ਼ਹਿਰੈ ਕਈ॥੨੭॥

ਦੋਹਰਾ॥

'ਬਜੀਰੈ ਕੀਯੋ ਗਜਬ ਜੋ, [5]ਭਯੋ ਸ਼ਹਰ ਕੇ ਨਾਇ।
ਸੋ ਦੁਖ ਸੋ ਮੁਖ ਗੁਰ ਕਹਜੋ, ਇਟ ਦਰਿਆਏ ਪਾਇ॥੨੮॥

---

*੧ ਬੀਤਿਆ। ੨ ਤੂੰਬੇ ਵਾਂਗ। ੩ ਪਹਿਲਾਂ ਹੀ ਵਿਚਾਰ ਕੇ। ੪ ਖੜਨ, ਲੈ ਜਾਣ। ੫ ਦੇ ਭਾ: ਸ਼ਹਿਰ ਨੂੰ ਦੇਣਾ ਪਿਆ।*

ਚੌਪਈ॥

ਸੋਊ ਵਖਤ ਅਬ ਜਾਨੀਯਤ ਆਯਾ। ਸਤਿਗੁਰ ਬਚਨ ਨ ਖਾਲੀ ਜਾਯਾ।
ਉਸ ਕੀ ਕਰਨੀ ਹਮ ਸਿਰ ਆਈ'। ਐਸੇ ਆਖੈ ਸ਼ਹਰ ਲੁਕਾਈ॥੨੯॥

ਦੋਹਰਾ॥

ਕਹੈਂ ਸਿੱਖ ਪਛੁਤਾਇ ਤਬ ਸੁਲਖਣੈ ਮਸੰਦੈ ਬਾਤ।
'ਜੋ ਤੂੰ ਹਮ ਕੋ ਆਖਤੋ, ਮਰਤ [੧]ਗੁਰਨ ਸੁਤ ਸਾਥ॥੩੦॥

ਚੌਪਈ॥

ਤੂੰ ਕਹ ਹਮ ਤੇ ਦਰਬ[੨] ਦਿਲਾਵਤ। ਸਾਥ ਸੂਰਨ[੩] ਔ ਮੋਤੀ ਤੁਲਾਵਤ।
ਸੁਊ ਦਰਬ ਸਭ ਲੁੱਟੀ ਜਾਉਗੁ। ਪ੍ਰਾਣ ਹਮੈ ਲੈ ਸੰਗ ਸਿਧਾਉਗੁ'॥੩੧॥

## ਸਢੌਰੈ[੪] ਕਤਲ ਕੋ ਪ੍ਰਸੰਗ

### ('ਜਾਰ ਉਸੈ ਦਯੋ ਰਾਖ ਉਡਾਈ'...)

ਚੌਪਈ॥

ਯੌ ਜਬ ਬੰਦੈ ਚਿੱਤ ਬਿਚਾਰੀ। 'ਬਜੀਰਾ ਲੁਟਾਯੈ ਕਰ ਫੌਜ ਸਾਰੀ।
ਮਤ ਮਝੈਲ ਸਿੰਘ ਰਹੈਂ ਸੁ ਖਾਲੀ। ਸੋ ਆਵੈਂਗੇ ਦੂਰੋਂ ਚਾਲੀ[੫]॥੧॥
[੬]ਜਮਨ ਉਵਾਰ ਜੁ ਸ਼ਹਰ ਤੁਰਕਾਣੋ। [੭]ਕੁੰਜਪੁਰ ਮਾਰੀਏ ਬੈਰ ਪੁਰਾਣੋ।
ਪਹਿਲੋ ਮਾਰ ਉਨੈਂ ਕੋ ਲੀਜੈ। [੮]ਤਉ ਲੌ ਮਝੈਲ ਰਲਾਇ ਸੁ ਲੀਜੈ'॥੨॥
ਸ਼ਹਰ ਸਢੌਰੋ ਤਿਨ ਸੁਨ ਲਯੋ। 'ਪੀਰ ਕਰਮਾਤੀ ਤਿਹ ਮਹਿ ਅਹਿਯੋ।
ਉਸੈ ਪ੍ਰਛਾਵੈਂ ਛੁਹੈ ਨ ਆਗ'। ਕਹਜੋ ਬੰਦੈ, 'ਉਸ ਦਯੋਂ ਮੈਂ ਦਾਗ[੯]'॥੩॥

ਦੋਹਰਾ॥

ਆਗ ਲਾਗ ਐਸੇ ਜਰੇ ਜੈਸੇ ਰੂਈ ਜਰਾਇ'।
ਬਿਨ ਹੀ ਆਸਰ ਔਰ ਕੇ ਚਲੈ ਸਮਾਲੈ ਦਾਇ॥੪॥

ਚੌਪਈ॥

'ਜਾਰ[੧੦] ਉਸੈ ਦਯੋਂ ਰਾਖ ਉਡਾਈ। ਤੌ ਜਾਨਜੋ ਹਮ [੧੧]ਕਲਾ ਸਵਾਈ'।
ਯੌ ਕਹਿ ਕੀਨੀ ਬੰਦੈ ਧਾਈ। ਦੀਨੋਂ ਸੋਊ ਸ਼ਹਿਰ ਲੁਟਾਈ॥੫॥

---

*੧ ਗੁਰੂ ਸਾਹਿਬ ਦੇ ਸਾਹਿਬਜ਼ਾਦੇ। ੨ ਧਨ, ਮਾਲ। ੩ ਸੋਨਾ। ੪ ਜ਼ਿਲ੍ਹਾ ਅੰਬਾਲਾ ਦੀ ਤਹਿਸੀਲ ਨਰਾਇਣਗੜ੍ਹ ਦਾ ਇਕ ਪਿੰਡ, ਜੋ ਕਿਸੇ ਸਮੇਂ ਸਰਹਿੰਦ ਦੇ ਅਠਾਈ ਪਰਗਨਿਆਂ ਵਿਚੋਂ ਇਕ ਪਰਗਨੇ ਦਾ ਮੁੱਖ ਨਗਰ ਸੀ। ਸਾਈਂ ਬੁੱਧੂ ਸ਼ਾਹ ਇਸੇ ਨਗਰ ਦਾ ਸੀ, ਜਿਸ ਨੇ ਦਸਮੇਸ਼ ਜੀ ਨੂੰ ਭੰਗਾਣੀ ਦੇ ਜੁੱਧ ਵਿਚ ਸਹਾਇਤਾ ਦਿੱਤੀ ਸੀ। ਬੰਦੇ ਬਹਾਦਰ ਨੇ ੧੭੧੦ ਈ. ਵਿਚ ਇਸ ਨਗਰ 'ਤੇ ਚੜ੍ਹਾਈ ਕਰਕੇ ਸਾਈਂ ਬੁੱਧੂ ਸ਼ਾਹ ਨੂੰ ਦੁੱਖ ਦੇਣ ਵਾਲੇ ਜ਼ਾਲਮਾਂ ਨੂੰ ਸੋਧਿਆ। ੫ ਚਲ ਕੇ। ੬ ਜਮਨਾ ਦਰਿਆ ਤੋਂ ਇਸ ਪਾਸੇ। ੭ ਕੁੰਜਪੁਰਾ, ਵਜ਼ੀਰ ਖਾਂ ਸੂਬੇ ਸਰਹਿੰਦ ਦਾ ਪਿੰਡ; ਬੰਦੇ ਬਹਾਦਰ ਨੇ ੧੭੧੦ ਈ. ਵਿਚ ਇਸ ਨੂੰ ਬਰਬਾਦ ਕੀਤਾ। ੮ ਤਦ ਤਕ। ੯ ਸਾੜ (ਦਿਆਂਗਾ)। ੧੦ ਜਲਾ ਕੇ, ਸਾੜ ਕੇ। ੧੧ ਵਧੇਰੀ ਸ਼ਕਤੀ।*

ਹਿੰਦੂਅਨ ਕੇ ਘਰ ਲੀਨੇ ਰਾਖ। ਮੁਸਲਮਾਨ ਕਈ ਕਤਲੋ ਆਖ।
ਬੋਦੀ ਵਾਲੈ ਨਾਂਹਿ ਸਤਾਯੋ। ਬਿਨ ਬੋਦੀ ਦਿਖ ਮਾਰ ਗਵਾਯੋ॥੬॥

ਦੋਹਰਾ॥

ਜੋ ਹਿੰਦੂਅਨ ਘਰ ਜਾ ਛਿਪੇ ਤੇਊ [1]ਲਏ ਉਬਾਰ।
ਜੋ ਸਿੰਘਨ ਕੇ ਹਥ ਚੜ੍ਹੇ ਸੋ ਉਨ ਦੀਨੇ ਮਾਰ॥੭॥

ਚੌਪਈ॥

ਪੀਰ ਤਬੂਤ[2] ਹੁਤ ਪੌਰ[3] ਟਿਕਾਯਾ। ਤਿਸ ਕੇ ਹੇਠ ਥੋ ਰਾਹਿ ਚਲਾਯਾ।
ਜੋ ਤਿਸ ਕੈ ਪਰਛਾਵੈਂ ਆਵੈ। ਉਸ ਕੋ ਅਗਨੀ ਨਾਹਿ ਜਲਾਵੈ॥੮॥
ਹਿੰਦੂ ਹੋਇ ਭਾਵੇਂ ਮੁਸਲਮਾਨ। ਹੋਇ ਮਰੈ ਸੋ ਤੁਰਕ ਸਮਾਨ।
ਸੋ ਦਰਵਾਜਜੋਂ ਲਯੋ ਉਤਾਰ। ਕੱਢ ਸੰਦੂਖੋਂ ਵਹਿ [4]ਦਯੋ ਜਾਰ॥੯॥
ਛੁਹੀ ਅਗਨਿ ਤਿਸ ਘ੍ਰਿਤ ਜਿਉਂ, ਜਰਜੋ। [5]ਜਨਕ ਬਰੂਦਹਿੰ ਤੋੜਾ ਧਰਜੋ।
ਭਈ ਰਾਖ ਉਸ ਛੁਹਤੇ ਆਗ। ਭਈ ਖਬਰ ਯਹਿ ਮੱਕੇ ਤਾਗ[6]॥੧੦॥
ਤਬ ਬੰਦੇ ਯੌ ਮੁਖੋਂ ਉਚਾਰਾ। ਹਮ ਪੈ ਮੰਤ੍ਰ ਅਲੂਣਾ[7] ਸਾਰਾ।
ਇਸ ਮੈਂ ਮੰਤ੍ਰ ਆਹਿ ਚੌਥਾਈ। ਯਾਂ ਤੇ ਹੋਤੀ ਅਗਨਿ ਬੁਝਾਈ॥੧੧॥

## ਸਾਖੀ ਬਜੀਰੇ ਦੇ ਮਾਰਨੇ ਕੀ

### {ਬਨੂੜ[8] ਵਲ ਚੜ੍ਹਾਈ, ਵਜੀਰ ਖਾਂ ਦਾ ਬਧ}

ਦੋਹਰਾ॥

ਭਈ ਧੂਮ ਯਹ ਜਗਤ ਮੇਂ 'ਭਯੋ ਹਿੰਦੂ ਅਵਤਾਰ।
ਨਿਹਕਲੰਕ[9] ਯਹਿ ਹੀ ਭਯੋ, ਕਰੈ ਜੁ ਮੁਸਲੇ ਮਾਰ'॥੧॥

ਚੌਪਈ॥

ਕੋਊ ਕਹੈ, 'ਯਹਿ ਹੈ [10]ਜਾਦੂਕਰ'। ਕੋਊ ਕਹੈ, 'ਯਹਿ ਹੈ ਰਸਾਇਨਗਰ[11]'।
ਕੋਊ ਕਹੈ, 'ਯਹਿ ਹੈ ਹਥ ਬੀਰ'। ਕੋਊ ਕਹੈ, 'ਯਹਿ ਸਿਖ ਗੁਰ ਧੀਰ'॥੨॥

---

*੧ ਬਚਾਅ ਲਏ। ੨ ਤਾਬੂਤ, ਉਹ ਸੰਦੂਕ ਜਿਸ ਵਿਚ ਲੋਥ ਬੰਦ ਕੀਤੀ ਜਾਂਦੀ ਹੈ। ੩ ਪੌੜ, ਨਗਰ ਦਾ ਦਵਾਰ। ੪ ਜਲਾ (ਸਾੜ) ਦਿੱਤਾ। ੫ ਜਾਣੋ ਕਿਸੇ ਬਾਰੂਦ ਨੂੰ ਦਾਗ ਦਿੱਤਾ ਹੋਵੇ, ਪਲੀਤਾ ਲਾ ਦਿੱਤਾ ਹੋਵੇ। ੬ ਤੱਕ। ੭ ਬੇਅਸਰ। ੮ ਪ੍ਰਸਿੱਧ ਪਰਗਨਾ, ਤਹਿਸੀਲ ਰਾਜਪੁਰਾ (ਪਟਿਆਲਾ) ਦਾ ਨਗਰ, ਮੁਸਲਮਾਨੀ ਰਾਜ ਸਮੇਂ ਇਹ ਤੇ ਛੱਤ ਇਕੱਠੇ ਛੱਤਬਨੂੜ ਕਰਕੇ ਪ੍ਰਸਿੱਧ ਸਨ। ਬੰਦੇ ਬਹਾਦਰ ਨੇ ਇਸ ਨੂੰ ਸੋਧਿਆ ਸੀ। ੯ ਕਲਕੀ ਅਵਤਾਰ, ਵਿਸ਼ਨੂੰ ਪੁਰਾਣ ਅਨੁਸਾਰ ਘੋਰ ਕਲਜੁਗ ਵਿਚ ਸੰਭਲ ਨਗਰ (ਜ਼ਿਲ੍ਹਾ ਮੁਰਾਦਾਬਾਦ) ਵਿਚ ਵਿਸ਼ਨੁਯਸ਼ ਨਾਮ ਦੇ ਇਕ ਬ੍ਰਾਹਮਣ ਦੇ ਘਰ ਇਹ ਅਵਤਾਰ ਲਵੇਗਾ, ਜੋ ਸਫੈਦ ਘੋੜੇ 'ਤੇ ਚੜ੍ਹ ਕੇ ਦਿਗ ਵਿਜੈ ਕਰੇਗਾ ਤੇ ਕੁਕਰਮੀਆਂ ਦਾ ਨਾਸ਼ ਕਰੇਗਾ। ੧੦ ਜਾਦੂਗਰ। ੧੧ ਕੀਮੀਆਗਰ, ਧਾਤ ਨੂੰ ਸੋਨਾ ਬਣਾਉਣ ਵਾਲਾ।*

ਖੂਨੀ ਬਜੀਰੇ ਦੇ ਦਿਲ ਆਈ। 'ਹੈ ਹੋਣੀ ਯਹਿ ਹਮ ਸਿਰ ਆਈ।
ਤਬਹਿ ਬਜੀਰੈ ਚਿੰਤਾ ਪਈ। ਹਮ ਕੋ ਬੰਦਾ ਛਾਡਤ ਨਹੀਂ॥੩॥
ਇਸ ਕੇ ਪਾਸ ਅਹੈਂ ਦੋਊ ਬੀਰ। ਔਰ ਪੰਚ ਗੁਰ ਦੀਨੇ ਤੀਰ।
ਪ੍ਰਿਥਮੈ ਬੰਦਾ ਕਾਲਾ ਨਾਗ। ਤੀਰ ਭਏ ਇਸ ਫੰਘੇ[1] ਲਾਗ॥੪॥
[2]ਇਸ ਪਰਛਾਵੇਂ ਪਰੈ ਨ ਧਰਨ। ਕਹੈਂ, ਧਰਨ ਉਸ ਲਗੈ ਨ ਚਰਨ।
ਰਿੱਧਿ ਸਿੱਧਿ ਮੈਂ ਹੈ ਸੋ ਪੂਰੋ। [3]ਬਾਨ ਬਾਹਿ ਯਹਿ ਹੈ ਅਤਿ ਸੂਰੋ॥੫॥
ਉਤਰੈ ਚਢੈ[4] [5]ਗਟੀ ਮਨ ਮਾਂਹੀ। [6]ਚਪੇ ਚੋਰ ਜਿਮ ਢੀਠ ਕਰਾਹੀ।
'ਸੋ ਹਮ ਕੋ ਅਬ ਛਾਡਤ ਨਾਹੀਂ। ਨਠ ਕਰ ਬਚਨ ਹਮ ਜਗਾ ਨ ਪਾਹੀ॥੬॥

ਦੋਹਰਾ॥

ਜੌ ਬੰਦਯੋਂ ਹਮ ਭਜ ਬਚੈਂ, ਪਤਸ਼ਾਹੈ ਤੇ [7]ਕਹਿੰ ਜਾਉਂ।
[8]ਬਾਈ ਸੂਬਨ ਮੈਂ ਕਹੂੰ, ਲੁਕਨ ਨ ਮੋਕਉ ਥਾਉਂ'॥੭॥

ਚੌਪਈ॥

ਤੌ ਵਹਿ ਪਾਪੀ ਮਨ ਪਛੁਤਾਵੈ। ਬੀਤਯੋ ਵਖਤ ਹਾਥ ਨਹਿੰ ਆਵੈ।
'ਮੈਂ ਭੁਲ ਗਯੋ ਕਹੇ ਸੁਚਿ ਨੰਦ। ਭਏ ਭਾਗ ਤਬ ਮੇਰੇ ਮੰਦ'॥੮॥
ਤਬ ਇਕ ਛਲੀਯੇ ਬਜੀਰੈ ਕਹਯੋ। 'ਛਲ ਕਰ ਮਾਰੋਂ ਬੰਦੈ ਅਹਯੋ।
ਹਜਾਰ ਸਿਪਾਹੀ ਮੈਂ ਲੈ ਜਾਊਂ। ਸੋ ਬੰਦੇ ਕੇ ਸਾਥ ਰਲਾਊਂ॥੯॥
ਜਬ ਆਇ ਪਰਹੈ [9]ਗਾਢ ਲਰਾਈ। ਦਿਹੋਂ ਲੂਟ ਮੈਂ ਬਿਚੇ ਮਚਾਈ।
ਫਿਰ ਬੰਦੈ ਫੜ ਲੈਗੁ ਫਕੀਰ। ਤੌ ਤੁਮ ਤੇ ਵਡ ਲਯੋਂਗੁ ਜਗੀਰ'॥੧੦॥
ਵਹੀ ਬਜੀਰੈ ਲੀਨੀ ਮਾਨ। ਦਰਬ ਖਰਚ ਕੌ [10]ਦੀਨੀ ਆਨ।
'ਬੰਦੇ ਮਾਰ ਆਵੇਂ ਮੁਹਿ ਪਾਹਿ। ਦੇਉਂਗ ਬਡੀ ਜਗੀਰ ਦਿਵਾਇ'॥੧੧॥

ਦੋਹਰਾ॥

ਸੋ ਭਜ ਬੰਦੈ ਆ ਮਿਲਯੋ; ਕਹੈ, 'ਆਯੋ ਹਿੰਦੂ ਮੈਂ ਜਾਣ'।
ਰੰਘੜ ਬੇਈਮਾਨ ਥੋ ਸੋ ਉਨ ਲਯੋ ਪਛਾਣ॥੧੨॥
ਤਬ ਬੰਦੈ ਉਸ ਕੋ ਕਹਯੋ, 'ਤੁਮ ਦਿਲ ਸਾਬਤ ਨਾਹਿ।
ਜੋ ਤੂੰ ਕਰੈਂ ਸੁ ਪਾਇਹੈਂ, ਹਮ ਤੁਮ ਫੇਰਤ ਨਾਹਿਂ'॥੧੩॥

---

*੧ ਖੰਭ, ਪਰ। ੨ ਧਰਤੀ ਅਰਥਾਤ ਇਸ ਦਾ ਪਰਛਾਵਾਂ ਧਰਤੀ 'ਤੇ ਨਹੀਂ ਪੈਂਦਾ। ੩ ਤੀਰ ਚਲਾਉਣ ਵਿਚ ਉਹ ਅਤਿ ਸੂਰਮਾ ਹੈ। ੪ ਚੜ੍ਹੇ। ੫ ਗਿਣਤੀ, ਮਨ ਵਿਚ ਗਿਣਤੀਆਂ ਗਿਣਦਾ, ਵਿਉਂਤਾਂ ਬਣਾਉਂਦਾ। ੬ ਵੈਰੀ, ਚੋਰ। ੭ ਕਿਥੇ ਜਾਵਾਂਗਾ। ੮ ਮੁਗ਼ਲ ਰਾਜ ਦੇ ਬਾਈ ਪ੍ਰਾਂਤ। ੯ ਗਾੜ੍ਹੀ ਲੜਾਈ, ਘਮਸਾਨ ਦਾ ਜੁੱਧ। ੧੦ ਲਿਆ ਦਿੱਤਾ (ਖਰਚਣ ਨੂੰ ਰੁਪਿਆ ਪੈਸਾ)।*

ਚੌਪਈ॥

ਤਬ ਬੰਦੇ ਖੀਸੇ ਹਥ ਪਾਯੋ। ਕਈ ਮੁਠੀ ਦਈ ਮੁਹਰ ਫੜਾਯੋ।
'ਲੈ ਜੇਤੀ ਤੁਹਿ ਸਾਥ ਸਿਪਾਹਿ। ਲੂਣ ਹਮਾਰੋ ਤੂ ਪੇਟ ਪਾਇ॥੧੪॥
ਲੂਣ ਖਾਇ ਜੋ ਕਰੇ ਬੁਰਾਈ। ਮਰੈ ਤੁਰਤ ਸੋ ਬਿਨ ਹੀ ਆਈ'।
ਤਬ ਬੰਦੈ ਨੇ ਕੂਚ ਕਰਾਯਾ। ਮਾਰ ਬਨੂੜ ਆ ਡੇਰਾ ਲਾਇਆ॥੧੫॥
ਹਿੰਦੂ ਭੀ ਉਸ ਲਏ ਬਚਾਇ। ਮੁਸਲਮਾਨ [1]ਚੁਨ ਦੀਨੇ ਘਾਇ।
ਸਿੰਘ ਮਝੈਲਨ ਲਯੋ ਬੁਲਾਇ। ਕਹਿਓ 'ਆਓ ਪਹਾੜਨ ਦਾਇ'[2]॥੧੬॥

## ਪ੍ਰਸੰਗ ਮਲੇਰੀਏ ਪਠਾਨ ਅਖਵਾਜਾ[3] ਖਿਦ੍ਰ ਮਰਦੂਦ ਔਰ ਦੋਇ ਭਾਈ ਮਰਨੈ ਕੈ ਜੰਗ ਕੀ

('ਮੁਯੋ ਅਖ੍ਵਾਜ ਜੁ ਗੁਰੂ ਕਹਜੋ ਮ੍ਰਦੂਦ'...)

ਦੋਹਰਾ॥

ਬੰਦੇ ਪਠਾਏ ਸਿੰਘ ਥੇ ਤੇ ਫਿਰ ਲੀਏ ਬੁਲਾਇ।
'ਹਮ ਆਵੈਂ ਸਰਹਿੰਦ ਕੋ ਤੁਮ ਆਵੋ ਰੋਪੜ ਦਾਇ'[4]॥੧॥

ਚੌਪਈ॥

ਸੁਨਤ ਸੁ ਚਿੱਠੋ ਖਾਲਸੋ ਚੜ੍ਹਿਓ। ਰੋਪੜ ਦਰੇ ਜਾਇ ਸੋ ਵੜਿਓ।
ਯਹ ਜਬ ਖਬਰ ਬਜੀਰੇ ਭਈ। ਉਧਰ ਫੌਜ ਮਲੇਰੀਅਨ ਠਈ[5]॥੨॥
ਤਿਨ ਮੇਂ ਚਾਰ ਸਰਦਾਰ ਥੇ ਆਈ। ਨਾਹਰਖਾਂ ਕੇ ਥੇ ਜੋ ਭਾਈ।
ਅਖ੍ਵਾਜ ਖਿਦਰ ਔ ਮੁਹੰਮਦ ਸ਼ੇਰ। ਔਰ ਭਾਈ ਦੁਇ ਹੁਤੇ ਮਤੇਰ[6]॥੩॥
ਤੇ ਕਰ ਦੌੜ ਸਿੰਘਨ ਪਰ ਪੜੇ। ਦੇਖ ਫੌਜ ਸਿੰਘ ਹੋ ਪਏ ਖੜੇ।
ਸਿੰਘ ਪਠਾਣਨ ਪੜ ਗਯੋ ਭੇੜ। ਸਿੰਘਨ ਪੈ ਉਨ ਕੀਨੋ ਨੇੜ॥੪॥
ਸਿੰਘ ਭੀ ਅਗਜੋਂ ਟਰੇ[7] ਸੁ ਨਾਂਹਿ। ਸਨਮੁਖ ਹੁਇ ਹੁਇ ਜੁੱਧ ਕਰਾਂਹਿ।
ਦੀਨ ਮਜਬ ਇਕ, ਦੂਜੇ ਗੁਰ ਬੈਰ। ਸਿੰਘ ਮਰੇਂ ਕਰ ਆਗੇ ਪੈਰ॥੫॥

---

*੧ ਚੁਣ-ਚੁਣ ਕੇ ਮਾਰ ਦਿੱਤੇ। ੨ ਵੱਲ, ਪਾਸੇ। ੩ ਖਿਜਰ ਖ਼ਾਨ, ਸ਼ੇਰ ਖ਼ਾਨ ਦਾ ਭਾਈ ਮਲੇਰੀਆ ਸਰਦਾਰ, ਜੋ ਚਮਕੌਰ ਦੇ ਜੰਗ ਵਿਚ ਵੀ ਮੌਜੂਦ ਸੀ। ਦਸਮ ਪਾਤਸ਼ਾਹ ਨੇ ਇਸ ਨੂੰ ਮਰਦੂਦ (ਰੱਦ ਕੀਤਾ ਹੋਇਆ) ਲਿਖਿਆ ਹੈ: "ਕਿ ਆਂ ਖ੍ਵਾਜ਼ਹ ਮਰਦੂਦ ਸਾਯਹ-ਏ-ਦਿਵਾਰ।" (ਅੰਕ ੩੪, ਜ਼ਫ਼ਰਨਾਮਾ) ਇਸ ਦੀ ਮੌਤ ਖਾਲਸਾ ਦਲ ਦੇ ਹੱਥੋਂ ਰੋਪੜ ਨੇੜੇ ਹੋਈ। ਇਸ ਦਾ ਭਾਈ ਨਾਹਰ ਖ਼ਾਂ ਗੁਰੂ ਸਾਹਿਬ ਦੇ ਤੀਰ ਨਾਲ ਚਮਕੌਰ ਦੀ ਜੰਗ ਵਿਚ ਮਾਰਿਆ ਗਿਆ। ਬਾਕੀ ਦੇ ਦੋਵੇਂ ਭਰਾ ਇਥੇ ਰੋਪੜ ਨੇੜੇ ਹੀ ਮਾਰੇ ਗਏ, ਜਦ ਉਹ ਖ੍ਵਾਜਾ ਮਰਦੂਦ ਦੀ ਲਾਸ਼ ਚੁੱਕਣ ਆਏ। ੪ ਵੱਲ, ਪਾਸੇ। ੫ ਨਿਸ਼ਚਿਤ ਕੀਤੀ। ੬ ਮਤਰਏ ਭਰਾ। ੭ ਟਲੇ।*

ਕੁੰਡਲੀਆ ਛੰਦ॥

ਤੋਪ ਜੰਬੂਰੇ[1] ਰਹਕਲੇ[2] ਲਾਗੇ ਚਲਨ ਅਨੇਕ।
ਤਬ ਸਿੰਘਨ ਪ੍ਰਿਥਵੀ ਫੜੀ ਅਗਜੋਂ ਟਰਜੋ ਨ ਏਕ।
ਅਗਜੋਂ ਟਰਜੋ ਨ ਏਕ ਆਨ ਜਬ [3]ਗਾਢ ਸੁ ਪਰਿਓ।
ਤੁਰਕਨ [4]ਫਿਰ ਗਯੋ ਪੈਰ, ਸਿੰਘਨ ਨੈ ਆਗੈ ਕਰਿਓ।
ਸਿੰਘ ਲਗੇ ਉਹਾਂ ਅਤਿ ਘਨੇ ਤਉ ਖਾਲਸੈ ਆਯੋ ਕੋਪ[5]।
ਖਾਲਸੈ ਹੱਲਾ ਤਬ ਕੀਯੋ, ਛਡ ਗਏ ਘੋੜੇ ਤੁਰਕ ਤੋਪ॥੬॥

ਚੌਪਈ॥

ਖ੍ਵਾਜ ਖਿਦਰ ਸੁਨਿ ਆਇ ਸੁ ਪਯੋ। ਉਨ ਸਿੰਘਨ ਮੁਖ ਆਨ ਫਿਰਯੋ।
ਤਬਹਿ ਖਾਲਸੈ ਬਾਤ ਬਿਚਾਰੀ। 'ਨਠ ਕਰ ਬਚੈ ਕਬ ਫੌਜ ਹਮਾਰੀ'॥੭॥
ਸਿੰਘ ਸੁ ਬੈਠ ਊਹਾਂ ਹੀ ਰਹੇ। ਜਨਕ[6] ਬੈਠ ਕਰ ਡੇਰੋ ਬਹੇ।
ਬਹੁਤ ਜ਼ੋਰ ਤਹਿੰ ਕੀਓ ਪਠਾਣਨ। ਸਿੰਘਨ ਪਕੜਜੋ ਖੂਬ ਮਦਾਨਨ॥੮॥

ਦੋਹਰਾ॥

ਸਿੰਘ ਸੁ ਲੰਮੈ ਪੈ ਰਹੈਂ, ਕਹੈਂ: ਪੜੈ ਕਬ ਰਾਤ।
ਤੁਰਕ ਕਹੈਂ: 'ਹੋਤ ਦਿਨਹਿ ਕੈ ਕਰੀਐ ਸਿੰਘਨ ਘਾਤ'॥੯॥

ਚੌਪਈ॥

ਤੌ ਕਿਛੁ ਢੁਕਜੋ ਦਿਖਜੋ ਦਿਨ ਨੇੜੈ। ਤੁਰਕ ਕਹੈਂ : 'ਸਿੰਘ ਮਰੈਂ ਨ ਘੇਰੈ[7]।
ਦਾਰੂ ਸਿੱਕੋ ਇਨ ਮੁਕ ਗਯੋ। ਭੁੱਖ ਪਿਆਸੁ ਇਨ ਬਲ ਗਯੋ॥੧੦॥
ਕਰੋ ਹੱਲਾ ਇਨ ਲਈਏ ਮਾਰ'। ਮਲੇਰੀਅਨ ਨੇ ਇਮ ਕਰੀ ਬਿਚਾਰ।
ਮੁਹਰੇ ਭਯੋ ਅਖਵਾਜ ਮੂਦੂਦ। ਆਯੋ ਊੱਪਰ ਖਾਲਸੇ ਜ਼ੂਦ[8]॥੧੧॥
ਇਕ ਇਕ ਦੋ ਦੋ ਗੋਲੀ ਥੀ ਰਹੀ। ਸੋਊ ਸਿੰਘਨ ਦਾਗੇ ਦਈ।
ਅਖ੍ਵਾਜ ਸੀਸ ਇਕ ਲਗ ਗਈ ਕਾਰੀ[9]। ਪੈ ਗਯੋ [10]ਤੁਰਤ ਸੁ ਭੂਮ ਮਝਾਰੀ॥੧੨॥...
ਮੁਯੋ ਅਖ੍ਵਾਜ ਜੁ ਗੁਰ ਕਹਜੋ ਮੂਦੂਦ[11]। ਮਲੇਰੀਯਨ ਮੈਂ ਥੋ ਬਡੋ ਗਦੂਦ[12]॥੧੩॥
ਤਿਸ ਕੋ ਚੁੱਕਨ ਆਏ ਉਸ ਭਾਈ। ਉਨ ਦੋਇਨ ਭੀ ਜਾਨ ਗੁਵਾਈ।
ਸ਼ੇਰ ਮੁਹੰਮਦ ਸੁਨ ਕਰ ਆਯਾ। ਹੁਇ ਕਰ ਜ਼ਖ਼ਮੀ ਪਿੱਛੇ ਧਾਯਾ॥੧੪॥

---

*੧ ਜ਼ੰਬੂਰਕ, ਛੋਟੀ ਤੋਪ; ਆਮ ਤੌਰ' ਤੇ ਇਸ ਨੂੰ ਊਠ ਉੱਤੇ ਲੱਦਦੇ ਹਨ। ੨ ਹਲਕੀ ਤੋਪ, ਛੋਟੇ ਪਹੀਆਂ ਉੱਤੇ ਰੱਖ ਕੇ ਲੈ ਜਾਈ ਜਾਂਦੀ ਹੈ, ਆਦਮੀ ਹੀ ਇਸ ਨੂੰ ਖਿੱਚ ਸਕਦੇ ਹਨ। ੩ ਗਾੜ੍ਹ, ਘਮਸਾਨ (ਦੀ ਜੰਗ) ਪੈ ਗਈ। ੪ ਪਰਤ ਗਏ, ਪੈਰ ਉੱਖੜ ਗਏ (ਤੁਰਕਾਂ ਦੇ)। ੫ ਗੁੱਸਾ, ਰੋਹ। ੬ ਜਾਣੋ, ਮਾਨੋ (ਜਿਵੇਂ ਕਿ)। ੭ ਨਿੱਘਰ ਗਏ, ਧਸ ਗਏ। ੮ (ਫ਼ਾ) ਜਲਦੀ, ਝਟਪਟ। ੯ ਮੁਹਲਿਕ, (ਮਾਰੂ ਸੱਟ)। ੧੦ ਧਰਤ ਉਪਰ ਝੱਟ ਡਿੱਗ ਪਿਆ। ੧੧ ਰੱਦ ਕੀਤਾ ਹੋਇਆ, ਨਕਾਰਾ, ਲਾਅਨਤੀ। ੧੨ (ਫ਼ਾ) ਗਿਲਟੀ, ਫੋੜਾ (ਵੱਡਾ ਕੋੜ੍ਹ)।*

ਝੂਲਨਾ ਛੰਦ॥

ਬਚਜੋ ਏਕ ਮੁਹੰਮਦੋ ਸ਼ੇਰ[1] ਓਹੀ, ਜਿਸੈ ਹਾਹ ਦਾ ਨਾਅਰਾ ਮਾਰਿਆ ਸਾ।
ਵੇਲੇ ਸਾਹਿਬਜ਼ਾਦਿਆਂ ਦੇ ਕਤਲ ਕੇ, [2]ਸ਼ੀਰਖੋਇਰੇ ਮੁਖੋਂ ਉਚਾਰਿਆ ਸਾ।
ਗੁਰਾਂ ਸੁਨ ਕੈ ਮੁਖੋਂ ਸੀ ਵਾਕ ਕੀਤਾ, 'ਰਹੀ ਜੜ੍ਹ' ਯੌਂ ਓਸ ਨੂੰ ਤਾਰਿਆ ਸਾ।
ਸੋਈ ਅੱਜ ਤਾਈਂ ਗੁਰੂ ਵਾਕ ਫੁਰਦਾ, ਜੋਊ ਆਖ ਕੈ ਫੇਰ ਨਹਿੰ ਹਾਰਿਆ ਸਾ॥੧੫॥

ਦੋਹਰਾ॥

ਤਿਨ ਕੀ ਲੋਥ ਸੁ ਲੈ ਮੁੜੇ ਨੱਠੇ ਮਲੇਰੇ ਵੱਲ।
ਤੀਨਹੁ [3]ਗੋਰਨ ਮਹਿ ਗਡੇ[4] ਮਨ ਭਯੋ ਬਜੀਰੈ ਤ੍ਰਥੱਲ[5]॥੧੬॥

## ਪ੍ਰਸੰਗ ਦੋਊ ਤਰਫ ਕੀ ਤਿਆਰੀ ਕਾ

('ਫਤ੍ਹੇ ਮਝੈਲ ਸੁ ਲੈਣਗੇ'...)

ਚੌਪਈ॥

ਬਜੀਰੇ ਮਨ ਅਤਿ ਚਿੰਤਾ ਧਾਰੀ। ਨਜੀਕ[6] ਆਈ ਹਮ ਮਰਨੇ ਵਾਰੀ।
ਸਿੰਘਨ ਕੇ ਦਿਲ ਭਈ ਵਧਾਈ। '[7]ਪਹਿਲੀ ਫਤ੍ਹੇ ਖਾਲਸੇ ਆਈ'॥੧॥
ਡੇਰਾ ਸਿੰਘਨ ਊਹਾ ਲਗਾਯੋ। ਤਬ ਸਿੰਘਨ ਨੇ ਭੋਜਨ ਪਾਯੋ।
ਭੋਜਨ ਪਾਇ ਕੀਯੋ ਫਿਰਿ ਕੂਚ। ਬੰਦਾ ਮਿਲਿਓ ਅਗੈ ਪਹੂਚ॥੨॥

ਦੋਹਰਾ॥

ਬੰਦੈ ਪ੍ਰਿਥਮੈਂ[8] ਥੋ ਕਹਯੋ ਸਿੰਘਨ ਊਚ ਸੁਨਾਇ।
'ਫਤ੍ਹੇ ਮਝੈਲ ਸੁ ਲੈਣਗੇ, ਮਲੇਰੀਯਨ ਉੱਤੇ ਪਾਇ'॥੩॥

ਚੌਪਈ॥

ਬੰਦੈ ਆਦਰ ਬਹੁ ਮਝੈਲਨ ਕੀਯਾ। ਬਹੁਤ ਖਰਚ ਸਿੰਘਨ ਕੋ ਦੀਯਾ।
ਸਿੰਘਨ ਫਤ੍ਹੇ ਸੁ ਗੁਰੂ ਬੁਲਾਈ। ਹੁਏ ਰਾਜੀ ਮਿਲਿ ਭਾਈਅਨ ਭਾਈ॥੪॥
ਬੰਦੈ ਕੇ ਦਿਲ ਭਯੋ ਉਛਾਹਿ[9]। ਕਹਯੋ ਬੰਦੈ, 'ਕਰੋ ਸਤਿਗੁਰ ਕੜਾਹੁ।
ਜੋ ਤੁਮ ਔ ਗੁਰ ਹਮ ਫੁਰਮਾਯਾ। ਕਰੋ ਸੋਈ ਅਬ ਵਖਤ[10] ਹੈ ਆਯਾ॥੫॥
ਅਬ ਤੌਂ ਲਈਐ ਬਜੀਰੈ ਮਾਰ। ਫੇਰ ਕਰੈਂਗੇ ਪਰਬਤ ਕਾਰ'।
ਸਿੰਘਨ ਲੀਨੀ ਮੰਨ ਸਲਾਹਿ। ਮਝੈਲਨ ਕਿਯੋ ਡੇਰਾ ਇਕ ਦਾਇ॥੬॥
ਤਬ ਭਯੋ ਪ੍ਰਾਤ[11] ਸੁ ਬੰਦਾ ਚੜ੍ਹਾ। ਮਾਰ ਛੱਤ ਫਿਰ ਡੇਰਾ ਕਰਾ।
ਲੁਟਯੋ ਸ਼ਹਿਰ ਤੌਂ ਭੁੱਖ ਮਿਟਾਈ। ਤੁਰਕ ਕਟੇ, ਲਏ ਹਿੰਦੂ ਬਚਾਈ॥੭॥

*੧ ਸ਼ੇਰ ਮੁਹੰਮਦ ਖ਼ਾਨ, ਮਲੇਰੀਆ ਪਠਾਣ। ੨ ਦੁੱਧ ਪੀਣ ਵਾਲੇ, ਮਾਸੂਮ। ੩ ਕਬਰਾਂ ਵਿਚ। ੪ ਦੱਬੇ ਗਏ। ੫ ਤ੍ਰਥੱਲੀ, ਹਲਚਲ, ਹੌਲ। ੬ ਨਜ਼ਦੀਕ, ਨੇੜੇ। ੭ ਇਹ ਪੰਥ ਖਾਲਸੇ ਦੀ ਪਹਿਲੀ ਮਹਾਨ ਵਿਜੈ ਸੀ। ੮ ਪਹਿਲਾਂ ਹੀ (ਭਵਿੱਖ ਬਾਣੀ ਕੀਤੀ ਸੀ)। ੯ ਉਤਸ਼ਾਹ, ਉਮਾਹ, ਹੁਲਾਸ। ੧੦ ਵਕਤ, ਸਮਾਂ। ੧੧ ਪ੍ਰਾਤਾ ਕਾਲ, ਸਵੇਰਾ।*

ਦੋਹਰਾ॥
ਬੰਦੈ ਡੇਰਾ ਕੂਚ ਕਰ ਅਗੈ ਦੀਨੋਂ ਪਾਇ[1]।
ਊਚੀ ਰੋੜੀ[2] ਦੇਖ ਕੈ, ਬੈਠੋ ਆਸਨ ਲਾਇ॥੮॥

## ਸਾਖੀ ਬਜੀਦੈ ਬਧ ਕੀ ਲਿਖਯਤੇ

('ਇਤੀ ਬਜੀਰਾ ਮਾਰਿਓ ਜੇਠ ਸੁਦੀ ਕੇ ਮਾਹਿ')

ਚੌਪਈ॥
ਬੰਦੇ ਕਾ ਡੇਰਾ ਸੁਨਿ ਆਯਾ। ਸਹੌਂ[3] ਬਜੀਰਾ ਲੜਨੈ ਧਾਯਾ।
ਤੋਪ ਜੰਬੂਰੇ ਮੁਹਰੇ ਧਰੇ। ਤਿਸ ਕੇ ਸਾਥ ਪਿਆਦੇ ਕਰੇ॥੧॥
ਇਕ ਵਲ ਕੀਏ ਸ਼ੁਤਰ[4] [5]ਹਥ ਨਾਰ। ਇਸ ਬਿਧ ਕਰੀ ਲੜਨ ਕੀ ਕਾਰ।
ਢੂਕ ਬੰਦੇ ਢਿਗ[6] ਸ਼ਲਕ[7] ਚਲਾਈ। ਜਨੁ ਗੋਲਨ ਬਰਖਾ ਬਰਖਾਈ॥੨॥
ਤੋਪ ਜੰਬੂਰੇ ਰਹਕਲ ਭਾਰੇ। ਚਲਵਾਏ ਬਜੀਰੈ ਜੋ ਥੇ ਸਾਰੇ।
ਗੋਲੇ ਚਲੇ ਜੰਜੀਰਹਿ ਜੋੜ। ਲਗੈਂ ਬਿਰਛ, ਉਸ ਸੁੱਟੈਂ ਤੋੜ॥੩॥
ਗੋਲੀ ਬਰਸੈ ਜੈਸੇ ਮੇਹਿਂ। [8]ਖੜੇ ਬਹਨ ਕਿਮ ਪੈਣ ਨ ਦੇਹਿਂ।
ਧੂਓਂ ਉਠ ਭਈ ਦਿਨ ਤੇ ਰਾਤ। ਘੋੜੇ ਪਗ[9] ਬਹੁ ਧੂੜ ਉਡਾਤ[10]॥੪॥
ਜਨੁ ਕਰ ਭਈ ਹਨੇਰੀ ਰਾਤ। [11]ਤੋੜੇ ਚਮਕ ਟਿਟਾਣੇ ਵਾਤ[12]।
ਧੂਓਂ ਧਾਰ ਉਠ ਹੋ ਗਈ ਘਟਾ। ਦਮਕਤ[13] ਪਜਾਲੇ[14] ਜਨੁ ਬਿਜ[15] ਛਟਾ[16]॥੫॥
ਚੇਲੇ ਪਾਸੋਂ ਨਠ ਨਠ ਜਾਹਿਂ। ਬੰਦੇ ਉਹਲੈ ਹੋਇ ਲੁਕਾਹਿਂ।
ਲੁਟੇਰੇ ਲੋਕ ਜਿ ਬੰਦੇ ਰਖੇ। [17]ਲਰਨ ਮਰਨ ਤਜ ਹੁਇ ਗਏ ਵਖੇ[18]॥੬॥
ਕਹੈਂ, 'ਫਕੀਰ ਕਹਾਂ ਹਮ ਗਾਰੈ[19]? ਕਰਤ ਮਜੂਰੀ ਖਾਹਿਂ ਸੁਖਾਰੈ'[20]।
ਚੇਲੇ ਬੰਦੇ ਸਭ ਨਠ ਗਏ। ਸਿੰਘ ਸੂਰਮੇ [21]ਠਾਂਢੇ ਰਹੇ॥੭॥

ਦੋਹਰਾ॥
ਭਯੋ ਮੁਕਾਬਲਾ ਦੁਇ ਵਲੋਂ ਸਭ ਸਿਰਤੰਤ[22] ਬਜੀਰੈ ਪਾਸ।
ਜੁ ਲੁਟੇਰੇ ਬੰਦੇ ਸਾਥ ਥੇ, ਜ਼ਖੀਰੋ[23] ਕੀਯੋ ਨ ਤਾਸ[24]॥੮॥

---

*੧ ਪੈਰ (ਅਗ੍ਹਾਂ ਵਧਿਆ)। ੨ ਰੋੜਾਂ ਵਾਲੀ ਧਰਤੀ। ੩ ਸਾਹਮਣਿਓਂ। ੪ ਊਠ। ੫ ਹੱਥ ਨਾਲ। ਉਹ ਬੰਦੂਕ ਜੋ ਕਿਸੇ ਸਹਾਰੇ 'ਤੇ ਰੱਖੇ ਬਿਨਾਂ ਹੱਥ ਉਪਰ ਚੁੱਕ ਕੇ ਹੀ ਚਲਾਈ ਜਾਂਦੀ ਹੈ। ('ਵੇਖੋ: ਜਬਰਜੰਗ ਹੱਥ ਨਾਲ'-ਸ ਨਾਮਾ)। ੬ ਨੇੜੇ। ੭ (ਤੁ) ਸ਼ਲਕ: ਕਈ ਬੰਦੂਕਾਂ ਦੀ ਇਕੋ ਵਾਰ ਚਲਾਉਣ ਦੀ ਕਿਰਿਆ, ਬਾੜ੍ਹ ਝਾੜਨੀ। ੮ ਖਲੋਤਿਆਂ ਨੂੰ ਬੈਠਣ ਜਾਂ ਲੇਟਣ ਨਾ ਦੇਣ। ੯ ਪੈਰ, ਘੋੜਿਆਂ ਦੀਆਂ ਟਾਪਾਂ ਨਾਲ। ੧੦ ਉਡਦੀ ਹੈ। ੧੧ ਤੋਪਾਂ ਦੇ ਪਲੀਤੇ। ੧੨ ਵਾਂਗ। ੧੩ ਚਮਕ, ਲਿਸ਼ਕ, ਧਮਕ ਅਰਥਾਤ ਤੋਪਾਂ ਦੇ ਗੋਲਿਆਂ ਦੀ ਚਮਕ ਤੇ ਧਮਕ ਇੰਜ ਹੋ ਰਹੀ ਹੈ ਮਾਨੋ ਅਕਾਸ਼ ਵਿਚ ਬਿਜਲੀ ਕੜਕਦੀ ਹੈ। ੧੪ ਪਾਤਾਲ। ੧੫ ਬਿਜਲੀ। ੧੬ ਚਮਕ। ੧੭ਲੜਨ ਮਰਨ ਤੋਂ। ੧੮ ਵੱਖਰੇ, ਅੱਡਰੇ। ੧੯ ਸੁੱਟੇ। ੨੦ ਸੌਖੇ। ੨੧ ਖਲੋਤੇ ਰਹੇ। ੨੨ ਸਾਜ਼ ਸਾਮਾਨ। ੨੩ ਜਮ੍ਹਾਂ। ੨੪ ਉਨ੍ਹਾਂ ਨੇ।*

ਚੌਪਈ॥

ਉਤੈ[1] ਬਜੀਰੈ ਸਭ ਕੁਛ ਲੀਆ। ਬੰਦੈ ਨੇ ਕੁਛ ਸੰਜਮ ਨ ਕੀਆ।
ਨਹਿੰ ਕਿਛ ਦਾਰੂ ਸਿੱਕੋ ਬ੍ਰਤਾਯੋ। ਨਹਿੰ ਕਿਛ ਤੋਪ ਜੰਬੂਰਨ ਆਹਜੋ॥੯॥
ਉਤੇ ਸਿਰਤੰਤ ਅਯੋ ਪਤਸ਼ਾਹੀ। [2]ਇਤ ਲੜ ਡੰਗ ਖਾਨ ਕੋ ਨਾਂਹੀ।
ਉਤ ਵਲ ਮੋਹਰ ਰੁਪਏ ਤੁੜਾਏ[3]। ਇਤ ਲੁਟਿ ਮਿਲੈ ਤੌ ਡੰਗ ਲੰਘਾਏ॥੧੦॥
ਦੇਖੋ ਕਲਾ ਪ੍ਰਭੂ ਕੀ ਨਜਾਰੀ। ਜਿੱਤੈ ਫ਼ਕੀਰ, ਸ਼ਾਹਿ ਜਾਇ ਹਾਰੀ।
ਪ੍ਰਭ ਚਾਹੇ ਮੇਰੁ[4] ਤ੍ਰਿਣੋਂ[5] ਉਠਾਇ। ਪ੍ਰਭ ਚਾਹੈ ਸਮੁੰਦ੍ਰ ਘੜਜੋਂ ਸੁਕਾਇ॥੧੧॥
ਆਲੀ ਸਿੰਘ ਬਾਜ ਸਿੰਘ ਹਥ ਜੋੜੇ। 'ਬੈਠੇ ਹੋ ਕਿਮ, ਚੜ੍ਹੋ ਨ ਘੋੜੇ'?
ਤਬ ਬੰਦੇ ਉਨ ਸਬਹਨ ਕਹਜੋ। 'ਏਕ ਪਹਿਰ ਤੁਮ ਤਕੜੇ ਰਹਜੋ॥੧੨॥
ਤੌ ਮਾਲਕ ਫਿਰ ਹਮ ਵਲ ਕਰੈ। ਸਭ ਤੁਰਕਨ ਕੌ ਮਾਰ ਸੁ ਡਰੈ'[6]।
ਤਬ ਸਿੱਖਨ ਮਿਲ ਬਿਨਤੀ ਕਰੀ। 'ਹਮ ਤੇ [7]ਸਰਤ ਨ [8]ਕਾਚੀ ਘਰੀ'॥੧੩॥

ਦੋਹਰਾ॥

ਬਾਜ ਸਿੰਘ ਔ ਸ਼ਜਾਮ ਸਿੰਘ ਸਤਿਗੁਰ ਦਏ ਜੁ ਸਾਥ।
ਸਬਹਿਨ ਮਿਲ ਕੈ ਯੌ ਕਹਜੋ, ਜੋਗ ਜੋੜ ਕੋ ਹਾਥ॥੧੪॥

ਚੌਪਈ

'ਤੁਮ ਬਿਨ ਹਮ ਤੇ ਲਰਜੋ[9] ਨ ਜਾਈ। ਸੀਸ ਤੁਮ ਢਿਗ ਦੇਹਿੰ ਲਗਾਈ।
ਖੜਜੋ ਖਾਲਸੋ ਔਰ ਗਏ ਪਰਾਈ[10]। ਭਾਵੈਂ ਰਾਖੋ, ਭਾਵੈਂ ਦੇਹੁ ਮਰਾਈ॥੧੫॥
ਹਮ ਭਜ ਜਾਵਨ ਨਹਿੰ ਕਹੂੰ ਠੌਰ। ਹਮ ਮਰ ਰਹੈਂਗੇ ਤੁਮ [11]ਪਗ ਕੌਰ'॥੧੬॥

ਦੋਹਰਾ॥

ਫਿਰ ਬੰਦੈ ਖਾਲਸੈ ਕਹਜੋ, 'ਤੁਮ ਘੜੀਆਂ ਚਾਰ ਲੜਾਉ।
ਮਾਲਕ ਤੇ ਹਥ ਜੋੜ ਕੈ ਔਰ ਮੈਂ ਲੈਗੁ ਬਖਸ਼ਾਇ'॥੧੭॥

ਚੌਪਈ॥

ਸਿੱਖਨ ਕਹਜੋ, 'ਘੜੀ ਇੱਕ ਭਾਰੀ। ਹਮ ਤੋ ਪਲ ਨਹਿ ਸਕੈਂ ਸੰਭਾਰੀ[12]।
ਮਾਲਕ ਹਥ ਬਿਨ ਸਿਰ ਹਮ ਆਏ। ਹਮ ਕਿਮ ਬਚੈਂ ਤੁਰਕ ਆਗੇ ਪਾਏ॥੧੮॥
ਹਮ ਪਰਜੋ ਜਹਾਜ ਸਮੁੰਦਰ ਮਾਂਹੀ। ਭਾਮੈਂ ਰਾਖੋ ਭਾਮੈਂ ਦੇਹੋ ਡੁਬਾਈ।
ਤੁਮ ਮਾਲਕ ਹੁਇ ਰਖੋ ਬਚਾਈ। [13]ਤੁਰਕ ਆਟਾ ਹਮ ਲੂਣੇਂ ਨਾਹੀ॥੧੯॥

---

*੧ ਉਸ ਪਾਸੇ। ੨ ਇਸ ਪਾਸੇ, ਇਸ ਕੋਲ। ੩ ਤੋੜੇ, ਰੁਪਇਆਂ ਦੀਆਂ ਥੈਲੀਆਂ। ੪ ਸੁਮੇਰ, ਪਰਬਤ, ਪਹਾੜ। ੫ ਤੀਲ੍ਹਾ। ੬ ਡਾਰੇ (ਮਾਰ ਦਏ)। ੭ ਸਰਦੀ ਨਹੀਂ, ਰਿਹਾ ਨਹੀਂ ਜਾਂਦਾ। ੮ ਇਕ ਅੱਧ ਘੜੀ, ਛਿਨ-ਪਲ। ੯ ਲੜਿਆ। ੧੦ ਪਰਾਏ, ਦੂਜੇ (ਭਾੜੇ ਦੇ ਟੱਟੂ)। ੧੧ ਪੈਰਾਂ ਕੋਲ, ਚਰਨਾਂ ਵਿਚ। ੧੨ ਸੰਭਾਲ (ਨਹੀਂ ਸਕਦੇ), ਵੈਰੀ ਨੂੰ ਠੱਲ੍ਹ ਨਹੀਂ ਸਕਦੇ। ੧੩ ਤੁਰਕ ਆਟੇ ਬਰਾਬਰ ਹਨ, ਅਸੀਂ ਤਾਂ ਉਨ੍ਹਾਂ ਵਿਚ ਲੂਣ ਬਰਾਬਰ ਹਾਂ, ਸਾਡੀ ਕੀ ਔਕਾਤ ਹੈ।*

ਕਿਮ ਹਮ ਇਨ ਸੰਗ [1]ਪੁਜੈ ਲਰਾਈ। ਮਾਰੇ ਤੋਪਨ ਕੇ ਅਬ ਉਡ ਜਾਂਹੀ।
ਚਾਰ ਘੜੀ ਹਮ ਕਬ ਇਨ ਠੱਲੈਂ। ਤੁਮ ਬਿਨ ਬਚੈਂ ਨ ਹਮ ਇਕ ਪਲੈ॥੨੦॥
ਤੁਮ ਬਿਨ ਘੜੀ ਨ ਇਕ ਹਮ ਲੜੈਂ। ਤੁਮ ਬਿਨ ਏਕ ਘੜੀ ਮੈਂ ਮਰੈਂ।
ਤੁਮ ਬਿਨ ਹਮ ਲਰ ਸਕੈਂ ਸੁ ਨਾਹੀਂ। ਤੋਪ ਜੰਬੂਰਨ ਸੋਂ ਉਡ ਜਾਹੀਂ॥੨੧॥

ਦੋਹਰਾ॥

ਜਿਮ ਤੁਮ ਪ੍ਰਿਥਮੇ ਥੋ ਕਹਜੋ, ਹਮ ਤੋਪਨ ਲਗਨ ਨ ਦੇਹਿਂ।
ਉਨ ਕੇ ਸ਼ਸਤ੍ਰ ਸੁ ਉਨ ਲਗੈਂ, ਉਨ ਕੋ ਨਾਸ਼ ਕਰੇਹਿਂ॥੨੨॥

ਚੌਪਈ॥

ਸਿੰਘ ਮਝੈਲਨ ਬੰਦੈ ਕਹਿਓ। 'ਹਮ ਲਰਹੈਂ ਤੁਮ ਬੈਠੇ ਰਹਿਓ'।
ਬੰਦੈ ਛਡ ਕੇ ਚੇਲੇ ਭਾਗੇ। ਲੜੇ ਖਾਲਸੇ ਹੁਇ ਹੁਇ ਆਗੇ॥੨੩॥

ਦੋਹਰਾ॥

ਉੱਚੀ ਰੋੜੀ ਦੇਖਿ ਕੇ ਬੰਦਾ ਬੈਠਜੋ ਜਾਇ।
ਬਜੀਰੈ [2]ਗੋਲਨਦਾਜ ਸੱਦਿ, ਆਖਜੋ 'ਦੇਹੁ ਉਡਾਇ'॥੨੪॥
ਚੁਪ ਕਰ ਬੰਦਾ ਬਹਿ ਰਹਜੋ, ਪਰਜੋ ਲੜਾਈ ਗਾਢ[3]।
ਗੋਲੀ ਗੋਲੈ ਬਹੁ ਪਵੈਂ, ਬੰਦਾ ਭਯੋ ਨ ਠਾਢ[4]॥੨੫॥

ਚੌਪਈ॥

ਤਬ ਲੋਕਨ ਕੋ ਚਿੰਤਾ ਪਰੀ। 'ਬੰਦਾ ਬੈਠ ਇਹਾਂ ਰਹਿ ਮਰੀ'।
ਚੇਲੇ ਨਠ ਓਟ ਬੰਦੈ ਲੁਕੈਂ। ਗੋਲੇ ਸ਼ੂੰਕਤ ਸੁਨਤ ਨ ਸਕੈਂ॥੨੬॥
ਕੋਊ ਕਹੈ,'ਇਹ ਇਹਾਂ ਮਰ ਜਾਉਗ'। ਕੋਊ ਕਹੈ, 'ਯਾ ਫਕੀਰ ਲੁਕ ਜਾਉਗ'।
ਕੋਊ ਕਹੈ, 'ਹਮ ਹੀ ਕੋ ਖ੍ਵਾਰੀ। ਜਿਨ ਕੇ ਆਹਿਂ ਅਡੰਬਰ ਭਾਰੀ'॥੨੭॥
ਤਬੈ ਖਾਲਸੈ ਉਪਜਜੋ ਰੋਹਿ। ਲੜੈ ਖਾਲਸੋ ਆਗੈ ਹੋਹਿ।
ਕਹਜੋ ਖ਼ਾਲਸੈ 'ਤੁਮ ਟਿਕ ਬਹਿ ਰਹੋ। ਹਮ ਜੀਵਤ ਤੁਮ ਚਿੰਤ ਨ ਗਹੋ'[5]॥੨੮॥
ਤਬ ਉਨ ਕੀਯੋ ਦਗ਼ਾ ਦਗ਼ਬਾਜ[6]। ਡਾਰ ਲੂਟ ਚਲਜੋ ਪਿੱਛੈ ਭਾਜ।
ਘੋੜੇ ਤੇ ਗਿਰ ਸੋ ਮਰਿ ਗਯੋ। ਉਨ ਜੋ ਕੀਤੋ ਸੋ ਉਨ ਪਯੋ॥੨੯॥

ਦੋਹਰਾ॥

ਹਸਿ ਬੰਦੇ ਘੋੜੋ ਮੰਗਜੋ ਕਹਿ, 'ਮਾਲਕ ਪਹੁੰਚਜੋ ਆਇ।
ਮਾਰੋ ਲੇਵੋ ਲੂਟ' ਕਹਿ, ਦਯੋ ਸੁ ਤੀਰ ਚਲਾਇ॥੩੦॥

ਚੌਪਈ॥

ਚਲਤ ਤੀਰ ਉਨ ਘੱਟਾ ਉਠਾਯੋ। ਤੁਰਕਨ ਕੀ ਸੋ ਅੱਖੀਂ ਪਾਯੋ।
ਉਸੀ ਘੱਟੇ ਸੋਂ ਅੰਧੇ ਭਏ। ਆਪਸ ਮੈਂ [7]ਲਰਿ ਕੈ ਮਰਿ ਗਏ॥੩੧॥

*੧ ਪੁਗਦੀ ਹੈ ਲੜਾਈ। ੨ (ਫ਼ਾ) ਗੋਲ-ਅੰਦਾਜ਼, ਗੋਲੇ ਸੁੱਟਣ ਵਾਲੇ, ਤੋਪਚੀ। ੩ ਗਾੜ੍ਹੀ (ਲੜਾਈ ਮਚੀ), ਘਮਸਾਨ ਦੀ ਜੰਗ ਹੋਈ। ੪ ਉਠਿਆ (ਨਾ)। ੫ ਫੜੋ (ਚਿੰਤਾ ਨਾ ਕਰੋ)। ੬ ਦਗ਼ੇਬਾਜ਼, ਫਰੇਬੀ, ਛਲੀਏ। ੭ ਲੜ-ਲੜ ਕੇ।*

ਤਹੀਂ [1]ਹਕਾਰ ਖਾਲਸੈ ਦਯੋ। ਜਨੁ ਸਿਧਿ ਇਜੜ ਸ਼ੇਰ ਸੁ ਭਯੋ।
ਜੋ ਤੁਰਕਨ ਕੇ ਲਭੇ ਸਰਦਾਰ। ਤੇਊ ਖਾਲਸੈ ਦੀਨੇ ਮਾਰ॥੩੨॥
ਤਹਾਂ ਬਜ਼ੀਰਾ [2]ਸਸਕਤਿ ਪਯਾ। ਕਿਲਾ ਗਡ ਕੋਊ ਅਗੈ ਗਯਾ।
ਬੰਦੇ ਵਹਤ੍ਰਨ[3] ਸਾਥ ਘਿਸੜਾਯਾ। ਫੇਰ ਅਗਨਿ ਮੈ ਉਸੇ ਸੜਾਯਾ॥੩੩॥

ਦੋਹਰਾ॥

ਇਤੀ ਬਜ਼ੀਰਾ ਮਾਰਿਓ ਜੇਠ ਸੁਦੀ ਕੇ ਮਾਹਿ।
[4]ਸੱਤ੍ਰਾਂ ਸੈਅ ਸਤਾਸਠੇ ਚਪੜਚਿੜੀ ਕੇ ਪਾਹਿ[5]॥੩੪॥

## ਬੰਦੇ ਦਾ ਸ਼ਹਿਰ ਦਾਖਲ ਹੋਣਾ

**(ਸ਼ਹਰ ਬਾਵਨ ਮਧ ਬਾਵਨੀ ਤਹਿੰ ਤੁਰਕ ਦਏ ਭਜਾਇ)**

ਦੋਹਰਾ॥

ਸ਼ਹਰ ਮਾਂਹਿ[6] ਦਾਖਲ ਕੀਯੋ, ਬਾਜ ਸਿੰਘ ਜਿਹ ਨਾਮ।
ਜਾਤਿ ਬੱਲ ਜਟ ਬੰਸ ਥੋ, ਮੀਰ ਪੱਟੀ ਉਸ ਗਾਮ[7]॥੧॥

ਚੌਪਈ॥

ਥੋ ਬੰਦੇ ਨੇ ਦਿਵਾਨ[8] ਬਣਾਯਾ। ਲਭਜੋ ਮਾਲ ਸਭ ਉਸ ਸੌਂਪਾਇਆ।
ਚਾਰੇ ਭਾਈ ਥੇ ਅਤਿ ਸੂਰੇ। ਦੁਇ ਠਾਣੀਂ[9] ਦੁਇ ਰਹੈਂ ਹਜ਼ੂਰੇ॥੨॥

ਦੋਹਰਾ॥

ਬਾਜ ਸਿੰਘ ਔ ਰਾਮ ਸਿੰਘ ਕੋਇਰ ਸਿੰਘ ਸਿਆਮ।
ਤਿਨ ਕੋ ਬਾਵਨੀ[10] ਸਭ ਦਈ, ਔ ਦਯੋ ਬੰਦੈ ਸਭ ਕਾਮ॥੩॥

ਚੌਪਈ॥

ਆਲੀ ਸਿੰਘ ਨਾਇਬ[11] ਠਹਿਰਾਯਾ। ਮੁਲਕ ਬਾਵਨੀ ਉਨ ਉਗਰ੍ਹਾਯਾ।
ਬੰਦਾ ਸ੍ਰਿਹੰਦੈ ਦਾਖਲ ਭਯੋ। ਬਜੀਰੈ ਮਾਲ ਸੁ [12]ਬੰਦੁਬਸਤ ਕਯੋ॥੪॥
ਸ਼ਹਰ ਰੁਕਜੋ ਸੋ ਲੁੱਟਜੋ ਨਾਹੀ। ਚੂਕ ਗਯੋ ਸੁ ਵਖਤ ਪਛੁਤਾਹੀ।
ਸਤਿਗੁਰ ਬਚਨ ਥੋ ਸ਼ਹਿਰ ਉਜੜਾਵਨ। ਲੂਟ ਕੂਟ ਭੁਇ ਸੰਗ ਮਿਲਾਵਨ॥੫॥

ਸੋਰਠਾ॥

ਭੂਲ ਗਯੋ ਵਹਿ ਕਾਰ ਸਤਿਗੁਰਿ ਭੇਜਜੋ ਜਿਮ[13] ਕਹੀ।
ਤੌ ਹੀ ਭਯੋ ਖੁਆਰ ਸ਼ਹਰ ਸ੍ਰਾਪ ਉਨ ਰੱਖਿਓ॥੬॥

---

*੧ ਉੱਚੀ ਆਵਾਜ਼, ਲਲਕਾਰਾ (ਮਾਰਿਆ)। ੨ ਸਿਸਕਦਾ ਪਿਆ (ਸੀ)। ੩ ਵਹਿੜਕੇ, ਜੁਆਨ ਬੈਲ। ੪ ੧੭੬੮ ਸੰਮਤ (੧੭੧੧ ਈ.)। ੫ ਪਾਸ, ਕੋਲ। ੬ ਵਿਚ। ੭ ਗ੍ਰਾਮ, ਪਿੰਡ। ੮ ਦੀਵਾਨ, ਮੁੱਖ ਮੰਤਰੀ। ੯ ਠਾਣੇ, ਥਾਣੇ (ਵਿਚ), ਮੁਖ ਚੌਂਕੀ। ੧੦ ਬਵੰਜਾ (੫੨) ਪਿੰਡਾਂ ਦਾ ਸਮੂਹ, ਸਰਹੰਦ ਦਾ ਪਰਗਨਾ, ਜੋ ਕਿਸੇ ਸਮੇਂ ੫੨ ਪਿੰਡਾਂ ਦਾ ਸੀ। (ਵੇਖੋ : 'ਦੇਸ ਬਾਵਨੀ ਤੁਰਕਨ ਕੇਰੀ। ਬਾਸਹਿ ਪੁਰੀ ਸ੍ਰਹਿੰਦ ਵਡੇਰੀ'।-ਗੁਰ ਪ੍ਰਤਾਪ ਸੂਰਜ)। ੧੧ ਸਹਾਇਕ, ਪ੍ਰਤੀਨਿਧਿ। ੧੨ ਬੰਦੋਬਸਤ, ਮਾਮਲੇ ਤੇ ਜ਼ਮੀਨਾਂ ਦਾ ਪ੍ਰਬੰਧ। ੧੩ ਜਿਵੇਂ।*

ਚੌਪਈ॥

ਬੰਦੇ ਸ਼ਹਿਰ ਸੁ ਰਖਜੋ ਬਚਾਈ। ਦਈ [1]ਟਕਿਅਨ ਉਗਰਾਹੀ ਪਾਈ।
ਹਿੰਦੂ ਕਾਰ[2] ਸੁ ਦਾਰ ਬਨਾਏ। ਮੁਸਲਮਾਨ ਲੁਕਿ ਛੱਪਿ ਬਚਾਏ॥੭॥

ਦੋਹਰਾ॥

ਬਾਜ ਸਿੰਘ ਘੋੜੈ ਚੜ੍ਹੈ [3]ਪਗੁ ਤੁਰਕੈ ਸੀਸ ਟਿਕਾਇ।
ਸ਼ਹਰ ਬਾਵਨ ਮਧ ਬਾਵਨੀ, ਤਹਿੰ ਤੁਰਕ ਦਏ ਭਜਾਇ॥੮॥
ਛੱਤੀ ਲਖ ਕੋ ਪਰਗਣੋ ਪਲ ਮੈਂ ਲਿਯੋ ਛੁਡਵਾਇ।
ਬੰਦੇ ਕਹਜੋ ਸਦ ਖਾਲਸੇ, 'ਲੁਟ ਤੁਰਕਨ ਕੌ ਲਿਓ ਖਾਇ'॥੯॥

## ਰਾਮ ਰਈਅਨ[4] ਔ ਭੁਜੰਗੀਅਨ ਕੀ ਸਾਖੀ

### (ਰਾਮਰਈਆਂ ਦੀ ਘੁੜਾਣੀ[5] ਵਿਖੇ ਸੁਧਾਈ)

ਦੋਹਰਾ॥

[6]ਬੁਲਾਕਾ ਸਿੰਘ ਇਕ ਸਿੰਘ ਹੁਤੋ ਰਹਿ ਆਲੀ ਸਿੰਘ ਪਾਸ।
ਹਾਥ ਜੋੜ [7]ਠਾਂਢੋ ਭਯੋ ਕਰ ਬੰਦੇ ਪੈ ਅਰਦਾਸ॥੧॥

ਚੌਪਈ॥

'ਪਾਇਲ ਪਾਸ ਘੁਡਾਣੀ ਗ੍ਰਾਮ। ਤਹਾਂ ਬਹੁਤ ਹੈਂ ਖਤ੍ਰੀਅਨ ਧਾਮ[8]।
ਰਾਮਰੱਯਨ ਕੇ ਮਸੰਦ ਕਹਾਵੈਂ। ਕਰੈਂ ਮਸਕਰੀ ਖਾਲਸੈ ਖਿਝਾਵੈਂ॥੨॥
ਮੈਂ ਊਹਾਂ ਸ਼ਬਦ ਚੌਂਕੀ ਠਈ[9]। ਬੋਲੋ ਵਾਹਿਗੁਰੂ, ਅਰਦਾਸ ਯੌਂ ਕਹੀ।
ਸੁਨਤ ਦੁਤਾਰੋ ਉਨ ਭੰਨ ਦਯੋ। ਮੁਖ ਤੇ ਵਾਕ ਤਿਨ ਖੋਟੇ ਕਹਜੋ॥੩॥
ਔ ਸਤਿਗੁਰ ਕੀ ਨਿੰਦਜਾ ਕਰੀ। ਹਮ ਕੌ ਨਹਿੰ ਵਹਿ ਬਿਸਰਤ ਘਰੀ[10]।
ਥੀ ਹਮ ਕੌ ਬਹੁ ਕੀਨੀ ਮਾਰ। ਸੋ ਤੋ ਹਮ ਨੈ ਦਈ ਵਿਸਾਰ॥੪॥

ਦੋਹਰਾ॥

ਪੂਤ੍ਰ ਮੁਏ ਆਪੈ ਮੁਯੋ ਅਬ ਮੁਯੋ ਨ ਵਾਹਿਗੁਰੂ ਬੋਲ'।
ਯੌ ਕਹਿ ਦੁਤਾਰੋ ਭੰਨਜੋ, ਤੌ ਮਾਰਜੋ ਕੇਸ ਮੁਹਿ ਖੋਲ॥੫॥
'ਤੁਮ ਜੱਟਨ ਹੁਇ ਏਕਠੇ ਲਯੋ ਥੋ ਗੁਰੂ ਬਣਾਇ।
ਗੋਬਿੰਦ ਗੋਬਿੰਦ ਸਿੰਘ ਕਹੈਂ, ਕਹੈਂ ਸਚੋ ਪਾਤਿਸ਼ਾਹਿ'॥੬॥

---

*੧ ਟਕੇ (ਰੁਪਏ) ਉਗ੍ਰਾਹ ਲਏ। ੨ ਕਾਰਦਾਰ, ਕਾਰਿੰਦੇ, ਗੁਮਾਸ਼ਤੇ। ੩ (ਘੋੜੇ ਦੇ) ਪੌੜਾਂ ਨੂੰ ਤੁਰਕਾਂ ਦੇ ਸਿਰ 'ਤੇ ਰੱਖ ਕੇ ਟੁਰਦਾ। ੪ ਬਾਬਾ ਰਾਮਰਾਇ ਦੇ ਸੇਵਕ। ੫ ਇਲਾਕਾ ਪਟਿਆਲਾ (ਨਜਾਮਤ ਸੁਨਾਮ) ਦਾ ਇਕ ਪਿੰਡ, ਜਿਥੇ ਰਾਮਰਾਈਏ ਗੁਰ ਨਿੰਦਕ ਮਸੰਦ ਰਹਿੰਦੇ ਸਨ, ਜਿਨ੍ਹਾਂ ਨੇ ਬੁਲਾਕੀ ਸਿੰਘ ਰਾਗੀ ਦਾ ਨਿਰਾਦਰ ਕਰਕੇ ਉਸ ਦਾ ਦੁਤਾਰਾ ਭੰਨ ਦਿੱਤਾ ਸੀ। ਬੰਦਾ ਬਹਾਦਰ ਨੇ ਸੰਮਤ ੧੭੬੭ (੧੭੧੦-੧੧ ਈ.) ਵਿਚ ਇਸ ਪਿੰਡ ਨੂੰ ਫਤ੍ਹੇ ਕੀਤਾ ਤੇ ਮਸੰਦਾਂ ਨੂੰ ਸੋਧਿਆ। ੬ ਗੁਰੂ ਘਰ ਦਾ ਰਾਗੀ ਸਿੰਘ। ੭ ਖਲੋ ਗਿਆ। ੮ ਘਰ। ੯ ਲਗਾਈ, ਕੀਤੀ। ੧੦ ਘੜੀ, ਸਮਾਂ (ਉਹ ਵਕਤ ਮੈਨੂੰ ਨਹੀਂ ਭੁਲਦਾ)।*

ਚੌਪਈ॥
ਯੌ ਸੁਨ ਬੰਦੇ ਗੁੱਸਾ ਕੀਯੋ। ਪਾਇਲ ਠਾਨਾ ਤਿਸ ਲਿਖ ਦੀਯੋ।
'ਜਾ ਕਰ ਤਿਸ ਤੇ ਬਦਲੇ ਲੇਹੁ। ਮਾਰ ਲੂਟ ਉਸ ਪਿੰਡ ਫੜੇਹੁ'॥੭॥
ਦੋਹਰਾ॥
ਪਾਇਲ ਥਾਨਾ ਪਾਇ ਕੈ ਲੀਨੇ ਮਸੰਦ ਫੜਾਇ।
ਕਿਛ ਕੂਟੇ ਸਭ ਲੁੱਟ ਲਏ, ਦੀਨੇ ਪਿੰਡੋਂ ਕਢਾਇ॥੮॥

## ਮਲੇਰ ਕਾ ਪ੍ਰਸੰਗ

### (ਮਲੇਰ ਕੋਟਲੇ ਦੀ ਸੁਧਾਈ)

ਚੌਪਈ॥
ਬੰਦੇ ਮਲੇਰਹਿ [੧]ਚੜ੍ਹਤੀ ਕਰੀ। ਸੋਊ ਮਲੇਰਹਿ ਧਾਕ ਤਿਮ ਪਰੀ[੨]।
ਲੂਟ ਕਤਲ ਕੀ ਉਠੀ ਅਵਾਜ਼। ਤੁਰੇ ਲੁਟੇਰੇ ਬਹੁ ਤਿਸ ਕਾਜ॥੧॥
ਸਤਿਗੁਰ ਵਾਕ ਉਹਾਂ ਆਇ ਅੜੋ। ਆਵਤ ਜਮ ਦਲ ਕਰ ਦੀਓ ਖੜੋ।
ਔਰ ਚਹਿਯਤ ਗੁਰ ਔਰ ਬਨਾਈ। ਦੇਖਹੁ ਸਤਿਗੁਰ ਉਲਟ ਬਡਾਈ॥੨॥
ਦੋਹਰਾ॥
ਏਕ ਸਮੈਂ ਬੰਦਾ ਤਹਾਂ ਥੋ ਰਹਯੋ ਮਹੀਨੇ ਚਾਰ।
ਕਿਸ਼ਨ ਦਾਸ ਸੇਵਾ ਕਰੀ ਬਣੀਏਂ ਵਿਚ ਬਜ਼ਾਰ॥੩॥
ਚੌਪਈ॥
ਸੁਨਤ ਸੁ ਬਣੀਓਂ ਆਇ ਸੁ ਮਿਲਯੋ। ਉਸ ਕੋ ਬੰਦੋ ਆਦਰ ਕਰਯੋ।
ਕਹਯੋ 'ਮਾਂਗ ਜੋ ਮਾਂਗਨ ਜੋਗਾ'। ਉਸ ਮਾਂਗਯੋ 'ਦੁਖ ਦੇਹ ਨ ਲੋਗਾ॥੪॥
ਸ਼ਹਰ ਕਤਲ ਤੇ ਸਭ ਰਖ ਲੇਹੋ। ਪੈਸਾ ਚਾਹੋ ਤੇਤਾ[੩] ਲੇਹੋ'।
ਪਿਛਲ ਸਜਾਣ[੪] ਉਨ ਆਨ ਸੁਨਾਈ। ਇਮ ਗੁਰ ਬਚ[੫] ਤਬ ਅੜਯੋ ਆਈ॥੫॥
ਭਾਜ ਪਠਾਣ ਗਏ ਤਹਿਂ ਸਾਰੇ। ਬਚੇ ਲੜਾਈਓਂ ਜੋ ਨਹਿਂ ਮਾਰੇ।
ਜਾਇ ਰਲੇ ਵਹਿ ਦਿੱਲੀ ਲਹੌਰ। ਉਰੇ ਬਚੈਂ ਨਹਿਂ ਕਿਸ ਹੀ ਠੌਰ[੬]॥੬॥
ਪਠਾਣਨ ਮਾਲ ਸੁ ਜਪਤੀ[੭] ਕਰੀ। ਸ਼ਹਰ ਉਗਰਾਹੀ ਪੈਸੇ ਧਰੀ।
ਲੈ ਸਿੰਘਨ ਕੋ ਦੀਨੋਂ ਬਾਂਟ। ਸਿੰਘਨ ਆਛੈ ਦਿਨ ਭਏ ਕਾਟ॥੭॥
ਦੋਹਰਾ॥
ਫੌਜ ਟਕਿਅਨ ਸੋਂ ਸੁਧੀ ਭਈ, ਔ ਮੁਲਕ ਉਗਰਾਹੇ ਔਰ।
ਆਕੀ[੮] ਰਹਯੋ ਸੁ ਨਹਿਂ ਛਡਯੋ, ਸੋ ਮਾਰਯੋ ਕਰ ਧੌਰ[੯]॥੮॥

---

*੧ ਚੜ੍ਹਾਈ ਕੀਤੀ। ੨ (ਉਸ ਦੀ ਧਾਂਕ) ਪੈ ਗਈ। ੩ ਉਤਨਾ ਹੀ (ਲਵੋ)। ੪ ਜਾਣ-ਪਛਾਣ। ੫ ਬਚਨ। ੬ ਜਗ੍ਹਾ, ਥਾਂ। ੭ ਜ਼ਬਤ (ਪਠਾਣਾਂ ਦਾ ਸਾਰਾ ਮਾਲ ਜ਼ਬਤ ਕਰ ਲਿਆ)। ੮ ਬਾਗ਼ੀ। ੯ ਧਾਵਾ ਕਰਕੇ; (ii) ਮਾਰ ਕੁਟਾਈ।*

ਚੌਪਈ॥

ਅਖਵਾਜ ਖਿਦਰੁ ਜੋ ਹੁਤ ਮਰਦੂਦ। ਪਠਾਨਨ ਮੈਂ ਥੋ [1]ਬਡੋ ਗਦੂਦ।
ਕੱਢਿ ਗੋਰ[2] ਤੇ ਖੜੋ ਕਰਾਯੋ। ਸਾਥ ਕੰਧ ਕੈ ਉਸੈ ਟਿਕਾਯੋ॥੯॥
ਬੰਦੈ ਕਹਜੋ, 'ਥੋ ਬਡੋ ਜੁਆਨ। ਸਿੰਘਨ ਮਾਰਜੋ ਗਿਦੜ ਸਮਾਨ'।
ਆਗ ਲਗਾਇ ਫੂਕ ਉਸ ਦਯੋ। ਔਰ ਦੂਜੋ 'ਸ਼ੇਖ ਸਦੋ' ਫੁਕਵਯੋ[3]॥੧੦॥
ਬੁੱਢੋ ਪੀਰ ਜੁ ਮਲੇਰ ਸਦਾਯੋ। ਤ੍ਰਿਯਾ ਪੁਰਸ਼ ਉਸ ਦੇਹਿੰ ਪਹਿਰਾਯੋ[4]।
ਉਸ ਕੀ ਜਾਗ੍ਹਾ ਦਈ ਢਹਾਇ। ਓਇ ਭੀ ਕੱਢ ਦੀਯੋ ਗੋਰੌਂ ਫੁਕਾਇ[5]॥੧੧॥
ਤੁਰਕ ਮੁਲਕ ਸਭ ਲੀਯੋ ਉਗਰਾਹਿ। ਦਿਯੋ ਮਲਵਈਅਨ ਮਿਲੇ ਜੁ ਆਇ।
ਭਾਈ ਫਤੇ ਸਿੰਘ ਕੀਓ ਮੁਹਿਰੈਲ[6]। ਮਲਵਈ ਲਗਾਏ ਸਭ ਉਸ ਗੈਲ[7]॥੧੨॥...
ਮਲਵਈਅਨ ਕੋ ਸੁ ਕੀਓ ਨਿਬਾਬ। ਬੰਦੈ ਦੀਨੋ ਉਸੈ ਖਿਤਾਬ॥੧੩॥

ਦੋਹਰਾ॥

ਹਿਸਾਰ ਬਾਵਨੀ ਪਰਗਣੋ ਲੀਨੇ ਕਈ ਮਿਲਾਇ।
ਕੈਂਥਲ ਜੀਂਦ ਪਾਣੀਪਤੋ ਮੂਣਕ ਕਰਨਾਲ ਰਲਾਇ॥੧੪॥

ਚੌਪਈ॥

ਪਾਣੀਪਤ ਝੰਡੇ ਬੰਦੈ ਗਡਵਾਏ। ਤੁਰਕ ਫੌਜ ਕੋਊ ਲੰਘਨ ਨ ਪਾਏ।
ਚੋਰੀ ਜੋਰੀ ਸੋ ਪੱਟੈ ਜੋਊ। ਤਿਮ ਤਿਮ ਬਹੁ ਡੂੰਘੋ ਅਤਿ ਹੋਊ॥੧੫॥
ਕਟੈ ਡੋਰੀ ਕੋਊ ਸੰਗ ਹਥਿਆਰ। ਗਿਰੇ ਬਾਹਿੰ ਤਿਹ ਪਹਿਲੇ ਵਾਰ।
ਰਖਯੋ ਨ ਰਾਖੋ ਉਸ ਪਹਿ ਕੋਇ। ਤੁਰਕ ਢੁਕਤ[8] ਅਗਤਨ ਲਗੈ ਸੋਇ॥੧੬॥

## ਪ੍ਰਸੰਗ ਦੁਆਬੇ ਕੋ ਲਿਖਯਤੇ

**('ਗੱਡ ਖਾਲਸੈ ਝੰਡੇ ਝੁਲਾਏ'...)**

ਦੋਹਰਾ॥

ਬੰਦਾ ਮਲੇਰੇ ਮਲ[9] ਚੜ੍ਹਯੋ ਵੜਯੋ ਦੁਆਬੇ ਜਾਇ।
ਮੁਲਕ ਛੋਡ ਹਾਕਮ ਗਯੋ, ਲੜਾਈ ਕੋਇ ਨ ਖਾਇ॥੧॥

ਚੌਪਈ॥

ਰਾਹੁ ਜਲੰਧਰ ਪੁਰਹੁਸ਼ਿਆਰ। ਤੁਰਕ ਛਾਡ ਕੈ ਹੁਇ ਗਏ ਪਾਰ[10]।
ਬੰਦੁਬਸਤ ਤਬ ਬੰਦੈ ਕੀਓ। ਸਿੱਖਨ ਸੌਂਪ ਮੁਲਕ ਸਭ ਦੀਓ॥੨॥
ਦੂਾਬੇ ਲੋਗ ਭਏ ਬਹੁ ਸਿੱਖ। ਬੰਦੇ ਰੀਤ ਚਲਾਈ ਵੱਖ।

*੧ ਵੱਡਾ ਫੋੜਾ, ਕੱਚਾ ਕੋੜ੍ਹ। ੨ ਕਬਰ। ੩ ਫ਼ਰਮਾਇਆ, ਕਿਹਾ। ੪ ਪਹਿਰਾ ਦੇਂਦੇ। ੫ ਫੂਕ ਦਿੱਤਾ, ਸਾੜ ਦਿੱਤਾ। ੬ ਮੁਹਰੀ, ਆਗੂ। ੭ ਪਿੱਛੇ, ਨਾਲ। ੮ ਨੇੜੇ ਆਉਣ ਪੁਰ। ੯ ਮੱਲ ਕੇ, ਕਬਜ਼ਾ ਕਰ ਕੇ। ੧੦ ਦਰਿਆ ਦੇ ਪਾਰਲੇ ਪਾਸੇ।*

ਜੋ ਭੂਖੋ ਆਯੋ ਬੰਦੈ ਪਾਹਿ। ਬੰਦੈ ਦੀਨੋ ਸੋਊ ਰਜਾਇ॥੩॥
ਫਗਵਾੜੇ ਵਾਲੇ ਮਿਲੇ ਸੁ ਆਈ। ਉਨ ਕੋ ਦੀਨੀ, ਮੁਲਕ ਉਗਰਾਹੀ।
ਔਰ ਮੁਲਕ ਕੇ ਆਇ ਮਿਲੇ ਪੈਂਚ। ਦਯੋ ਦਿਲਾਸੋ ਲਯੋ ਪੈਸੋ ਖੈਂਚ॥੪॥
ਹਿੰਦੂਅਨ ਨੇ ਤੋ ਬਡ ਸੁਖ ਪਾਯੋ। [1]ਮੁਸਲਮਾਨਨ ਵਖਤ ਕਟਾਯੋ।
ਹਿੰਦੂਅਨਿ ਓ ਲੇਵੈ ਭੀ ਜਾਵੈ। ਹੁਇ ਰਈਅਤ ਸੋ ਮੁਲਕ ਬਸਾਵੈ॥੫॥

ਦੋਹਰਾ॥

ਪਾਣੀਪਤਿ ਹਿੰਸਾਰ ਲੌ ਔ ਮਾਝੇ ਪੱਟੀ ਤਾਂਹਿ।
ਨਿਵਾਜ[2] ਨਗਾਰਾ ਤੁਰਕ ਕੋ, ਔ ਬਾਂਗ ਦੇਵੈ ਕਹੂੰ ਨਾਂਹਿ॥੬॥

ਚੌਪਈ॥

ਸਿਠਾਲ[3] ਬੁਤਾਲਵਾਲੇ[4] ਸਿੰਘ ਵੱਲ। ਪਠਾਣਨ ਵਤਨ ਲੀਆ ਸਭ ਮੱਲ।
ਦੂਣ[5] ਜਸਵਾਲੀ[6] ਚੜ੍ਹ ਮਲ ਲਈ। ਪੜੋਲ[7] ਬਸੌਲੀ[8] ਸਭ ਰੱਯਤ ਕਈ॥੭॥
ਪਤਿਸ਼ਾਹਿ ਉਗਰਾਹੀ ਦਈ ਹਟਾਇ। ਉਨ ਸਿਰ ਅਪਨੀ ਲਈ ਠਹਿਰਾਇ।
ਆਇ ਮਿਲੈ ਤਿਸ ਰੱਯਤ ਹੋਇ। ਛਡਯੋ ਨ ਆਕੀ ਖਾਲਸੈ ਕੋਇ॥੮॥

ਦੋਹਰਾ॥

ਤੁਰਕ ਜਬੈ ਨਿਰਬਲ ਲਖੇ[9] ਪੰਜਾਬ ਨ ਪੈਸਾ ਦੇਇ।
ਕਸ਼ਮੀਰ ਬਹਾਵਲ ਭਖਰ[10] ਲੁਟੀ ਕਿਛ [11]ਹੱਥ ਚੁਕਾਵੋ ਲੇਇ॥੯॥

ਚੌਪਈ॥

ਬੰਦੈ ਗਰਦੀ ਪਰੀ ਪੰਜਾਬ। ਧਾਂਕ ਪਰੀ ਬਾਈ ਸੂਬੇ ਤਾਕ[12]।
ਮਧ ਕਾਬਲੈ ਸੋਚਾਂ ਕਰੈਂ। 'ਮਤ ਹਮ ਪਰ ਬੰਦਾ ਆਇ ਪਰੈ'॥੧੦॥

ਦੋਹਰਾ॥

ਬੰਦੈ ਦੁਆਬੋ ਮੱਲਿਓ, ਸਭ ਮਿਲੇ ਪੰਜਾਬੀ ਆਇ।
ਆਪ ਨ ਆਯੋ ਜੋ ਕੋਊ, ਉਨ ਦੀਨੇ ਵਕੀਲ ਘਲਾਇ॥੧੧॥

ਚੌਪਈ॥

[13]ਗੱਡ ਖਾਲਸੈ ਝੰਡੇ ਝੁਲਾਏ। ਤੁਰਕਨ ਕੇ ਸੋ ਪੱਟ ਗਿਰਾਏ।
ਸ੍ਰਿਹੰਦ ਨਬਾਬੀ ਬਾਜ ਸਿੰਘ ਭਈ। ਦੁਆਬੇ ਕੀ ਓਸੁ [14]ਦੂਜੇ ਤਈਂ॥੧੨॥
ਪਠਾਣਕੋਟ ਔ ਅਚਲ ਬਟਾਲਾ। ਮਾਰਯੋ ਸੂਬਾ ਉਸ ਮੁਲਕੈ ਵਾਲਾ।
[15]ਤੀਜੋ ਭਾਉ ਉਹਾਂ ਉਨ ਬਹਯੋ। ਚੌਥੋ ਹਜੂਰ ਬੰਦੈ ਇਕ ਰਹਯੋ॥੧੩॥

---

*੧ ਮੁਸਲਮਾਨਾਂ ਨੇ ਮੁਸੀਬਤ ਕੱਟੀ। ੨ ਨਮਾਜ਼। ੩ ਪਿੰਡ ਸਠਿਆਲਾ (ਜ਼ਿਲ੍ਹਾ ਅੰਮ੍ਰਿਤਸਰ)। ੪ ਪਿੰਡ ਬੁਤਾਲਾ (ਜ਼ਿਲ੍ਹਾ ਅੰਮ੍ਰਿਤਸਰ)। ੫ -੮ ਪਿੰਡਾਂ ਦੇ ਨਾਮ। ੯ ਵੇਖੇ, ਅਨੁਭਵ ਕੀਤੇ। ੧੦ ਮੀਆਂ ਵਾਲੀ ਜ਼ਿਲ੍ਹੇ ਦਾ ਇਕ ਨਗਰ ਭੱਖੜ ਸਿੰਧ। ੧੧ ਹੱਥ-ਚੁਕਾਵਾ, ਛੱਡਣ (ਬਦਲੇ ਜੋ ਰਕਮ ਲਈ ਜਾਵੇ)। ੧੨ ਤਕ (ਬਾਈ ਸੂਬਿਆਂ ਵਿਚ, ਭਾਵ ਸਾਰੇ ਮੁਲਕ ਵਿਚ ਧਾਂਕ ਪੈ ਗਈ)। ੧੩ ਤੁਰਕ ਹਾਕਮਾਂ ਦੇ ਝੰਡੇ ਪੁੱਟ ਕੇ ਖਾਲਸਈ ਝੰਡੇ ਗੱਡ ਦਿੱਤੇ। ੧੪ ਦੂਜੇ ਨੂੰ (ਬਾਜ ਸਿੰਘ ਦੇ ਦੂਜੇ ਭਰਾ ਨੂੰ)। ੧੫ ਤੀਜਾ ਭਰਾ।*

ਦਿੱਲੀ ਲਹੌਰ ਬਡ ਭਯੋ ਦਬਾਉ। ਅਗੈ ਤੁਰਕ ਕੱਢ ਸਕੈ ਨ ਪਾਉ[੧]।
ਲੀਕ ਬੰਦੇ ਕੀ ਲਖੈ[੨] ਕੋ ਨਾਹੀ। ਏਕਲ[੩] ਝੰਡੇ ਪਾਣੀਪਤ ਝੁਲਾਹੀ॥੧੪॥

ਦੋਹਰਾ॥

ਬੰਦੈ ਬਿਧ[੪] ਤਬ ਯੌਂ ਠਈ[੫], ਵਿਚ [੬]ਕਿਲਿਅਨ ਠਾਣੇ ਪਾਇ।
ਇਕ ਇਕ ਜਾਗਾ ਆਪਨੀ, ਲੀਨੀ ਵਿਚ ਚਿਣਾਇ[੭]॥੧੫॥

ਚੌਪਈ॥

ਪਾਣੀਪਤ ਲੌਂ [੮]ਪਠਾਣ ਸੁ ਕੋਟ। ਕਾਇਮ ਕਿਲ੍ਹੇ ਕੀਏ ਹੈਂ ਜੋਟ[੯]।
ਬੰਦਾ ਕਦੇ ਕਿਤੇ ਗੜ੍ਹ ਜਾਵੈ। ਖਬਰ ਕਰੈ ਨਹਿੰ, ਇਕਲੋ ਧਾਵੈ॥੧੬॥
[੧੦]ਵੜੈ ਅਚਾਨਕ ਜਾਨਜੋ ਨ ਜਾਇ। ਕੁੰਡੇ ਜੰਦੇ [੧੧]ਅੜੈ ਦਸਾਇ।
ਜਿਮੀ ਵੜੇ ਕਦੇ ਉਤੇ ਅਕਾਸ਼। ਦਿਸੇ ਨਹੀਂ ਵਹਿ ਜਾਵੈ ਪਾਸ॥੧੭॥
ਪੀਏ ਨ ਪਾਣੀ ਅੰਨ ਨ ਖਾਇ। ਜਹਾਂ ਚਹੇ ਤਹਿੰ ਪਹੁੰਚੇ ਜਾਇ।
ਸਭ [੧੨]ਗੜ੍ਹੀਅਨ ਮੈਂ ਫਿਰ ਕਰ ਆਵੈ। ਸਬਹਨ ਕੀ ਜਾ ਖਾਤ੍ਰ ਕਰਾਵੈ॥੧੮॥
ਸਬਹਨ ਮਨ ਕੀ ਬਾਤ ਬਤਾਵੈ। ਸਬਹਨ ਕੀ ਵਹਿ ਚਿੰਤ ਮਿਟਾਵੈ।
ਸਬਹਨ ਕੀ ਵਹੁ [੧੩]ਪੂਰੇ ਆਸ। ਸਬਹਨ ਕੇ ਆ ਬਹੈ ਸੁ ਪਾਸ॥੧੯॥

ਦੋਹਰਾ॥

ਜਿਮ ਗੋਪੀਅਨ ਕੇ ਕ੍ਰਿਸ਼ਨ ਜੀ, ਕਹੋ ਰਹੈਂ ਸਭ ਪਾਸ।
ਤਿਮ ਬੰਦਾ ਕਿਲਿਅਨ ਫਿਰੈ, ਨਿਤਪ੍ਰਤਿ[੧੪] ਪੁਜਾਵੈ[੧੫] ਆਸ॥੨੦॥

ਚੌਪਈ॥

ਸਵੇਂ ਨਹੀਂ ਵਹੁ ਸਾਰੀ ਰਾਤ। ਬਿਨਾਂ ਸੁਨੀ ਸੁ ਬਤਾਵੇ ਬਾਤ।
'ਦੂਰ ਦਰਸ਼ੀ'[੧੬] ਜੋ ਸਿਧਿ ਕਹਾਵੈ। ਬੰਦੇ ਨੂੰ ਸੋ ਸਿੱਧੀ ਆਵੈ॥੨੧॥
'ਅਨਿਮਾ ਮਹਿਮਾ'[੧੭] ਥੀ ਤਿਹ ਪਾਸ। ਰਿੱਧਿ ਬ੍ਰਿਧ[੧੮] ਕੋ ਥੋ ਪਰਕਾਸ਼।
ਉਡਨਿ ਸਿਧੀ ਸਾਧੀ ਥੀ ਵਾਹਿ। ਬਹੁਤ ਸਿਧੀ ਥੀ ਤਿਸ ਕੇ ਪਾਹਿ॥੨੨॥
ਜਲ ਖੂਹਾਂ ਤੇ ਬਾਹਰ ਆਵੈ। ਬਿਨ ਹੀ *ਅਰਨਿ ਅਗਨਿ ਜਗਾਵੈ।
ਚਹੈ ਤੋ ਲੇਵੈ ਮੀਂਹ ਬਰਸਾਇ। ਖੜੋ ਕਰੇ ਜਲ ਚਲਤ ਦਰਜਾਇ॥੨੩॥

---

*੧ ਪੈਰ (ਅਗਾਂਹ ਨਾ ਪੁੱਟ ਸਕਦੇ)। ੨ ਲੰਘੇ। ੩ ਅਦੁੱਤੀ, ਇਕੱਲਿਆਂ। ੪ ਵਿਧੀ, ਵਿਉਂਤ। ੫ ਨਿਸਚਿਤ ਕੀਤੀ। ੬ ਕਿਲ੍ਹੇ ਰੂਪੀ ਠਾਣੇ ਬਣਾਏ, ਕਿਲ੍ਹਿਆਂ ਜੇਹੀਆਂ ਚੌਕੀਆਂ ਕਾਇਮ ਕਰੇ। ੭ ਚਿਣਵਾ ਲਵੇ, ਉਸਾਰ ਲਵੇ। ੮ ਪਠਾਨਕੋਟ (ਪਾਣੀਪਤ ਤੋਂ ਲੈ ਕੇ ਪਠਾਨਕੋਟ ਤਕ)। ੯ ਜੋਟੇ, ਦੋ ਦੋ, ਜੁੱਟ। ੧੦ ਉਸ ਦਾ ਕਿਲ੍ਹੇ ਅੰਦਰ ਦਾਖਲ ਹੋਣ ਦਾ ਕਿਸੇ ਨੂੰ ਪਤਾ ਨਾ ਲੱਗਦਾ। ੧੧ ਅੜੇ ਅੜਾਏ ਦਿਸਦੇ, ਬੰਦ ਦੇ ਬੰਦ ਪਏ ਰਹਿੰਦੇ। ੧੨ ਕਿਲ੍ਹਿਆਂ ਵਿਚ। ੧੩ ਆਸਾਂ ਪੂਰੀਆਂ ਕਰਦਾ। ੧੪ ਹਰ ਰੋਜ਼। ੧੫ ਮੁਰਾਦਾਂ ਪੂਰੀਆਂ ਕਰਦਾ। ੧੬ ਦੂਰ ਦੀ ਵੇਖ ਲੈਣਾ। ੧੭ ਅਸ਼ਟ (ਅੱਠ) ਸਿਧੀਆਂ: ਯੋਗ ਸਾਧਨਾਂ ਦੁਆਰਾ ਪ੍ਰਾਪਤ ਕੀਤੀਆਂ ਸ਼ਕਤੀਆਂ ਵਿਚੋਂ, ਅਨਿਮਾ-- ਬਹੁਤ ਛੋਟਾ ਹੋ ਜਾਣਾ, ਮਹਿਮਾ-- ਵੱਡਾ ਹੋ ਜਾਣਾ। ੧੮ ਵਿਰਧ, ਵਡਿਆਈਆਂ; ਵਿਦਵਾਨਾਂ ਨੇ ਪੰਜ ਵਿਰਧ ਮੰਨੇ ਹਨ: ਅਵੱਸਥਾ ਵਿਚ, ਧਨ ਦੌਲਤ ਵਿਚ, ਵਿਦਿਆ ਵਿਚ, ਕਰਨੀ ਵਿਚ ਤੇ ਸ਼ਕਤੀ ਵਿਚ।*
**ਪਾਂਠਤ੍ਰ- 'ਅਗਨੇ ਅਗਨਿ' ਵੀ ਹੈ।*

ਪਵਨ ਵਗਤ ਸੋ ਦਏ ਹਟਾਇ। ਆਵਤ ਸੌਂਹੀ[੧] ਪਲਟ ਵਗਾਇ।
ਐਸੀ ਜੁਗਤਨਿ ਔਰ ਅਚੰਭ। ਸਿਖਨ ਦਿਖਾਵੈ ਤਜੈ ਬਿਲੰਬ[੨]॥੨੪॥

## ਸਲੌਦੀ[੩] ਵਾਲਿਆਂ ਕਾ ਪ੍ਰਸੰਗ

(ਆਲੀ ਸਿੰਘ ਦੇ ਦੋ ਪੁੱਤਰਾਂ ਦੀ ਅਚਾਨਕ ਮੌਤ ਤੇ ਬੰਦੇ ਦਾ ਵਰ)

(...'ਹਮ ਨੇ ਤੁਮ ਕੋ ਔਰ ਜੁਗ ਦਯੋ')

ਚੌਪਈ॥

ਏਕ ਦਿਵਸ ਆਲੀ ਸਿੰਘ ਆਯੋ। ਦੇਖ ਬੰਦੇ ਨੇ ਸੀਸ ਹਿਲਾਯੋ।
ਤੌ ਆਲੀ ਸਿੰਘ [੪]ਦੁਇ ਕਰ ਜੋੜੇ। 'ਹਜ਼ੂਰ ਨੇਤ੍ਰ ਕਿਮ ਹਮ ਸੋਂ ਮੋੜੇ॥੧॥
ਹਮ ਕੋ ਬਹੁਤ ਸੁ ਚਿੰਤਾ ਪਈ। ਹਮ ਤੇ ਕਯਾ ਤਕਸੀਰ[੫] ਸੁ ਭਈ'।
ਤਬ ਬੰਦੇ ਨੇ ਬਚਨ ਉਚਾਰੇ। 'ਪੁਤ੍ਰ ਮਰੈਂ ਦਿਨ ਬਾਈਅਨ[੬] ਥਾਰੇ'[੭]॥੨॥

ਦੋਹਰਾ॥

ਲਗੇ ਗੋਲੀ ਇਕ ਸੀਸ ਮੈਂ, ਦੂਜੋ ਇਮੀਂ ਮਰਾਇ।
ਸੋ ਸੁਨਿ ਕੈ ਅਚਰਜ ਭਯੋ, ਕਰੀ ਤਕੜਾਈ ਵਾਇ[੮]॥੩॥

ਚੌਪਈ॥

ਦਿਨ ਬਾਈ ਜਬ ਪੁਜਯੋ ਆਇ। ਹੁਤੋ ਬਹਾਲਯੋ ਤੰਬੂ ਮਾਂਹਿ।
ਖਾਖ[੯] ਤੋਦੋ[੧੦] ਕਿਤੈ ਸਿੰਘ ਮਰਾਵੈਂ। ਫੜ ਫੜ ਬੰਦੂਕਨ ਗੋਲੀ ਚਲਾਵੈਂ॥੪॥
ਸੋ ਹੋਣੀ ਨੇ ਖੜਾ ਕਰਾਯਾ। ਉਤ ਵਲ ਹੁਇ ਉਨ ਝਾਕਾ[੧੧] ਲਾਯਾ।
ਛੁਟੀ ਗੋਲੀ ਉਸ ਸੀਸੇ ਵੜੀ। ਹੋਣੀ ਕਹੋ ਕਹਾਂ ਕਿਮ ਟਰੀ[੧੨]॥੫॥

ਦੋਹਰਾ॥

ਖਾਨੂੰ ਸਿੰਘ ਐਸੇ ਮੁਯੋ, ਔ ਬਚਯੋ ਮਾਨ ਸਿੰਘ ਨਾਹਿਂ।
ਹੁਤੀ ਜੁ ਅੱਵਲ ਏਕ ਉਸ, ਇਮ ਕਰ ਦੋਊ ਮਰਾਇ॥੬॥

ਚੌਪਈ॥

ਤਬ ਬੰਦੈ ਸਿੰਘ ਆਲੀ ਬੁਲਾਯਾ। 'ਮਾਰੋ ਉਸੈ ਜਿਨ [੧੩]ਤਵ ਸੁਤ ਘਾਯਾ[੧੪]'।
ਜਬ ਬੰਦੇ ਨੇ ਐਸ ਫਰਮਾਯਾ। ਉਲਟ ਆਲੀ ਸਿੰਘ ਉਨੈਂ ਸੁਨਾਯਾ॥੭॥
ਹਮਰੇ ਸੁਤ ਨਹਿ ਕਿਨੈ ਮਰਾਏ। ਮੁਏ ਸੁ ਅਪਨੀ ਉਮਰ ਬਿਤਾਏ।
ਅਬ ਹਮ ਕਿਸ ਕੋ ਦੇਂ ਕਿਮ ਦੋਸ। ਨਹਿ ਕਿਨ ਮਾਰਯੋ ਫੜ ਕਰ ਉਸ॥੮॥

---

*੧ ਸਾਹਮਣੀ। ੨ ਢਿੱਲ, ਦੇਰ। ੩ ਸਰਹਿੰਦ ਤੋਂ ਦਸ ਕੋਹ ਉਤਰ ਵੱਲ ਇਕ ਪਿੰਡ, ਜਿਥੋਂ ਦਾ ਭਾਈ ਆਲੀ ਸਿੰਘ ਵਸਨੀਕ ਸੀ। ੪ (ਦੋਵੇਂ) ਹੱਥ (ਜੋੜ ਕੇ)। ੫ ਭੁੱਲ, ਕਸੂਰ। ੬ ਬਾਈਆਂ ਦਿਨਾਂ ਵਿਚ। ੭ ਤੇਰੇ। ੮ ਉਸ ਨੇ। ੯ ਮਿੱਟੀ ਦਾ। ੧੦ ਢੇਰ (ਚਾਂਦਮਾਰੀ ਦੀ ਕੱਚੀ ਕੰਧ)। ੧੧ ਝਾਕਿਆ, ਵੇਖਿਆ। ੧੨ ਕਿਵੇਂ ਟਲਦੀ। ੧੩ ਤੇਰਾ ਪੁੱਤਰ। ੧੪ ਮਾਰਿਆ, ਘਾਤ ਕੀਤਾ।*

ਮਿਹਰਵਾਨ ਹੁਇ ਬੰਦੈ ਕਹਜੋ। 'ਹਮ ਨੈ ਤੁਮ ਕੋ ਔਰ ਜੁਗ[੧] ਦਯੋ।
ਵੇ ਭੀ ਜਨਮੈਂ ਜੌੜੈ ਦੋਊ। ਮਾਹੀ ਸਿੰਘ ਔ ਬਲੋ ਸਿੰਘ ਸੋਊ'॥੯॥

## [੨]ਦੀਪ ਸਿੰਘ ਕੋ ਦੰਦ ਦੇਨੇ ਕੋ ਪ੍ਰਸੰਗ

(ਬੰਦੇ ਕਹਜੋ ਮੈਂ ਦਈ ਤੁਮ ਦਾੜ੍ਹ...)

ਦੋਹਰਾ॥

ਦੀਪ ਸਿੰਘ ਚੁਕੋਹੀਏ ਦਾਣੇ ਚਬੇ ਨ ਜਾਹਿਂ।
ਜਿਮ ਤਿਸ ਕੋ ਦਾੜੈਂ ਦਈ, ਸੋ ਮੈਂ ਦੇਹੁੰ ਬਤਾਇ॥੧॥
ਇਕ ਦਿਨ ਛੋਲੇ ਲਜਾਇਓ ਕੋਈ ਬੰਦੈ ਦਿਵਾਨ।
ਔਰ ਸਭੈ ਚਾਬਤ ਭਏ, ਇਕ ਚਬੈ ਨ ਸਿੰਘ ਜੁਵਾਨ॥੨॥

ਚੌਪਈ॥

ਔਰ ਸਭਨ ਨੇ ਮੁਖਹੁੰ ਅਲਾਯਾ[੩]। 'ਦੀਪ ਸਿੰਘ ਨੇ ਦਾਣਾ ਨ ਖਾਯਾ'।
ਦੇਖ ਬੰਦੇ ਨੇ ਉਸ ਕੋ ਕਹਜੋ। 'ਕਿਮ ਤੂੰ ਛੋਲੇ ਚਬਨੋ ਰਹਜੋ'॥੩॥
ਉਸੈ ਕਹਜੋ, 'ਹਮ ਦਾੜ੍ਹ ਦੰਤ[੪] ਨਾਹੀਂ। ਹਮ ਸੋ ਦਾਣਾ ਚਬਜੋ ਨ ਜਾਹੀ'।
ਬੰਦੈ ਕਹਜੋ, 'ਮੈਂ ਦਈ ਤੁਮ ਦਾੜ੍ਹ'। ਉਨ ਮਾਰਜੋ ਫੱਕੋ ਚਬਜੋ ਕੜਕਾੜ[੫]॥੪॥
ਐਸੀ ਐਸੀ ਕਰਾਮਾਤ ਲਗਾਈ। ਦੁਨੀਆਂ ਬਹੁਤ ਉਸ ਗੈਲ ਲਗ ਆਈ।
ਐਸੀ ਐਸੀ [੬]ਅਨਿਕ ਸਿਧਾਈ। ਕਿਤਕ[੭] ਕਹੋਂ ਥੀ ਜੋ ਸੁਨ ਪਾਈ॥੫॥

## ਸੂਬੇ ਤੇ ਤੁਰਕਾਂ ਨੂੰ ਬੰਦੇ ਦਾ ਡਰ

(ਥਰ ਥਰ ਕੰਬਣ ਲੱਗੇ)

ਦੋਹਰਾ॥

[੮]ਅਸਲਮ ਖਾਂ ਸੂਬੋ ਹੁਤੋ ਸੁ ਲਹੌਰੋਂ ਬਾਹਰ ਨ ਜਾਇ।
[੯]ਨਿਸ ਦਿਨ ਸੋ ਸੋਚਿਤ ਰਹੈ, ਥਰ ਥਰ ਮਨ ਕੰਪਾਇ[੧੦]॥੧॥

*੧ ਜੋਗ, ਜੋੜਾ (ਜੋੜੇ ਪੁੱਤਰ)। ੨ (ਬਾਬਾ) ਦੀਪ ਸਿੰਘ ਸ਼ਹੀਦ, ਪਰਗਨਾ ਲਾਹੌਰ ਦੇ ਪੋਹੂਵਿੰਡ ਪਿੰਡ ਦੇ ਵਾਸੀ ਸਨ, ਬਾਬਾ ਬੰਦਾ ਬਹਾਦਰ ਦੇ ਨਾਲ ਹੋ ਕੇ ਕਈ ਜੰਗ ਜਿੱਤੇ, ਅੰਤ ਸ੍ਰੀ ਦਰਬਾਰ ਸਾਹਿਬ ਦੀ ਰਖਸ਼ਾ ਲਈ ਸੰਮਤ ੧੮੧੭ (੧੭੬੦ ਈ.) ਵਿਚ ਰਾਮਸਰ ਪਾਸ ਧਰਮ ਯੁੱਧ ਕਰਦੇ ਸ਼ਹੀਦ ਹੋਏ। ਆਪ ਸ਼ਹੀਦਾਂ ਦੀ ਮਿਸਲ ਦੇ ਮੁਖੀ ਸਨ। ੩ ਕਿਹਾ। ੪ ਦੰਦ। ੫ ਕੜ ਕੜ ਕਰਦੇ। ੬ ਅਨੇਕਾਂ ਸਿੱਧੀਆਂ। ੭ ਕਿੰਨੀਆਂ ਕੁ। ੮ ਅਸਲ ਨਾਮ ਇਸਲਾਮ ਖ਼ਾਂ ਜੋ ਕਾਬੁਲ ਦੇ ਮੌਲਵੀਜ਼ਾਦਿਆਂ ਵਿਚੋਂ ਸ਼ਫ਼ੀ ਖ਼ਾਂ ਦਾ ਪੁੱਤਰ ਸੀ ਤੇ ਬਹਾਦਰ ਸ਼ਾਹ ਸਮੇਂ ਲਾਹੌਰ ਦਾ ਸੂਬਾ ਸੀ, ਬੰਦੇ ਬਹਾਦਰ ਵੇਲੇ ਇਹ ਡਰਦਾ ਮਾਰਿਆ ਲਾਹੌਰ ਵਿਖੇ ਹੀ ਦਬਕਿਆ ਰਿਹਾ, ਸਿੱਖਾਂ ਦੇ ਟਾਕਰੇ ਲਈ ਇਸ ਨੇ ਆਪਣੀਆਂ ਫ਼ੌਜਾਂ ਭੇਜੀਆਂ, ਪਰ ਸੰਮਤ ੧੭੬੭ (੧੭੧੦ ਈ.) ਵਿਚ ਹਾਰ ਖਾਧੀ, ਅਗਲੇ ਸਾਲ (੧੭੧੧ ਈ.) ਵਿਚ ਲਾਹੌਰ ਵਿਖੇ ਹੀ ਇਸ ਦਾ ਦੇਹਾਂਤ ਹੋ ਗਿਆ। ੯ ਰਾਤ ਦਿਨ। ੧੦ ਕੰਬਦਾ।*

ਚੌਪਈ॥

ਲੋਕ ਕਹੈਂ, 'ਯਹਿ ਵਹਿ ਅਵਤਾਰ। ਜਿਨ ਦੇਣੇ ਸਭ ਮੁਸਲੇ ਮਾਰ'।
ਯਿਹ ਸੁਨ ਸੋਚ ਸਭ ਤੁਰਕਨ ਪਈ। ਓਰ[੧] ਚਾਰ ਗੱਲ ਯੌਂ ਚਲ ਗਈ॥੨॥

ਦੋਹਰਾ॥

ਤੁਰਕ ਸੁਨੈਂ ਯਹਿ ਬਾਤ ਜਬ, ਘਰ ਹੀ ਅੰਦਰ ਡਰਾਹਿਂ।
'ਮਤ ਮਾਰੇ ਹਮ ਆਇ ਘਰ, ਬੰਦਾ ਬੁਰੀ ਬਲਾਇ'॥੩॥

ਚੌਪਈ॥

ਪਤਿਸ਼ਾਹਿ ਭੀ ਮਨ ਮੈਂ ਇਮ ਡਰੈ। ਬਜੀਰ ਯਹੀ ਮਨ ਸੋਚਾਂ ਕਰੈ।
ਸੂਬੇਦਾਰੀ ਕੋਈ ਨ ਲੇਇ। ਬੰਦੇ ਵੱਲ [੨]ਪਗ ਅਗੈ ਨ ਦੇਇ॥੪॥
ਝੰਡੇ ਪਾਣੀਪਤ ਖਾਲੀ ਖੜਵਾਏ। ਤੁਰਕ ਪਾਸ ਕੋਊ ਦੇਖਨ ਨ ਪਾਏ।
ਖਾਲਸੇ ਬੂੰਗਾ[੩] ਅੰਮ੍ਰਿਤਸਰ ਲਾਯਾ। ਤਿਨ ਕੋ ਸਕੈ ਨ ਕੋਊ ਭਵਾਯਾ॥੫॥

## ਅਥ ਪਰਬਤ ਕਾ ਪ੍ਰਸੰਗ

### (ਪਹਾੜੀ ਰਾਜੇ ਕਹਿਲੂਰੀਏ[੪] 'ਪੁਰ ਚੜ੍ਹਾਈ)

ਦੋਹਰਾ॥

ਪੰਜਾਬ ਬੰਦੇ ਜਬ ਜਿੱਤ ਲਈ, ਚੜ੍ਹਯੋ ਸੁ ਪਰਬਤ ਵੱਲ।
ਡੇਰਾ ਕੀਰਤਪੁਰ ਕੀਯੋ, ਅਨੰਦਪੁਰੈ ਕੁਛ ਤੱਲ[੫]॥੧॥

ਚੌਪਈ॥

'ਅਬ ਹਮ ਜਿੱਤ ਸੁ ਲਈ ਪੰਜਾਬ। ਅਬ ਚੜ੍ਹ ਪਰਬਤ ਕਰਿਯੈ ਖ੍ਰਾਬ।
ਮਿੱਤ੍ਰਨ ਸੁਖ ਔ ਦੁਸ਼ਮਨ ਦੁੱਖ। [੬]ਦਯੋਂ ਪਛਾਣ ਤਿਸ ਰੱਜ ਔ ਭੁੱਖ॥੨॥
ਜਿਨ ਜਿਨ ਸਤਿਗੁਰ ਕੌ ਦੁਖ ਦਯੋ। ਸੋ ਉਨ ਚਹੀਯਤ [੭]ਉਧਾਰ ਉਤਰਯੋ।
ਸਿਰ ਕਹਿਲੂਰਨ ਕੈ ਬਹੁ ਬਦੀ। ਸਭੋ ਲੜਾਈ ਇਨ ਤੇ ਵਧੀ॥੩॥
ਜਾਇ ਦਿੱਲੀ ਇਨ ਕਰੀ ਪੁਕਾਰ। ਪਤਿਸ਼ਾਹਿ ਭਖਾਯੋ ਇਨ ਕਈ ਬਾਰ।
ਲਿਖਾਯੋ ਲਹੌਰ ਸ੍ਰਿਹੰਦ ਪ੍ਰਵਾਨੇ। ਲਜਾਯੋ ਚੜ੍ਹਾਇ ਸਭ ਸੂਬੇ ਮੁਸਲਮਾਨੇ॥੪॥
ਦਸ ਲਖ ਫੌਜ ਰਹਿ ਦਰੈ ਕੰਧਾਰ। ਲਿਖਾਇ ਲਜਾਯੋ ਯਹਿ ਮੱਦਤਕਾਰ[੮]।
ਸਾਹਿਬਜ਼ਾਦੇ ਇਨ੍ਹੈਂ ਮੁਵਾਏ। ਇਨ ਦੀਨੇ ਦੁਖ ਸਭਿ ਗੁਰ ਪਾਏ[੯]॥੫॥

---

*੧ ਪਾਸੇ (ਚਾਰੇ ਪਾਸੇ, ਸਭ ਥਾਂ)। ੨ ਪੈਰ ਅਗ੍ਹਾਂ ਨਾ ਕੋਈ ਪੁੱਟਦਾ। ੩ ਫੌਜੀ ਸਾਜ਼ ਸਾਮਾਨ ਤੇ ਰੁਪਿਆ ਰੱਖਣ ਦੀ ਥਾਂ (ਫ਼ਾ.ਬੁਨ+ਗਾਹ)। ੪ ਰਿਆਸਤ ਬਿਲਾਸਪੁਰ ਦਾ ਇਲਾਕਾ, ਕਹਿਲੂਰ ਦੇ ਰਾਜਾ ਭੀਮਚੰਦ ਨੇ ਅਕਾਰਣ ਦਸਮੇਸ਼ ਪਿਤਾ ਨਾਲ ਜੰਗ ਕਰ ਕੇ ਭਾਰਤ ਨੂੰ ਸਖ਼ਤ ਨੁਕਸਾਨ ਪਹੁੰਚਾਇਆ ਸੀ। ੫ ਤਲਾਈ ਦਾ ਇਲਾਕਾ। ੬ ਖੁਸ਼ਹਾਲੀ (ਮਿੱਤਰਾਂ ਨੂੰ) ਅਤੇ ਭੁੱਖ (ਦੁਸ਼ਮਣਾਂ ਨੂੰ) ਖੂਬ ਪਛਾਣ ਕੇ ਦਿਆਂਗਾ। ੭ ਉਧਾਰ ਲਾਹਵਾਂਗਾ। ੮ ਮੱਦਦਗਾਰ, ਮੱਦਦ 'ਤੇ। ੯ ਪੈ, ਨੂੰ।*

ਪਹਿਲੋਂ ਕਤਲ ਕਰੋਂ ਕਹਿਲੂਰ। ਬਿਲਾਸਪੁਰੋਂ ਫਿਰ ਲੁਟੋਂ ਜ਼ਰੂਰ।
[1]ਸਪਤ ਧਾਰ ਮਧ [2]ਧੂਰਿ ਮਿਲਾਓਂ। ਹੋਇ ਸਿੱਖ ਤਿਹ ਰੱਖਜ[3] ਕਰਾਓਂ'॥੬॥

ਦੋਹਰਾ॥

ਤੌ ਬੰਦੈ ਕਹਿਲੂਰੀਅਨ ਕਹੀ, '[4]ਖਬਰ ਹੋਹੁ ਦਾਰ।
ਅਕੈ[5] ਤਾਂ ਹਮ ਰੱਯਤ ਬਨੋ, ਅਕੈ ਲਰੋ ਹਮ ਨਾਰ[6]॥੭॥

ਚੌਪਈ॥

ਮੈਂ ਆਯੋ ਅਬ ਪ੍ਰਬਤ ਲੁਟਾਵਨ। ਗੁਰ ਕਹੀ ਧੂੜਿ ਸਤ ਧਾਰ ਮਿਲਾਵਨ।
ਜੋ ਕਿਛੁ ਹੁਇ ਕਰ ਲਿਹੁ ਤਕੜਾਈ। ਮਾਰੂੰ ਤੁਮ ਕੋ ਢੋਲ ਬਜਾਈ'॥੮॥
ਸੋ ਸੁਨ ਰਾਜੇ ਗਰਰਾ[7] ਕੀਆ। 'ਹਮ ਬਸੈਂ ਪ੍ਰਬਤੀ ਬਡ ਊਚੇ ਥੀਆ[8]।
ਮੰਤ੍ਰ ਜੰਤ੍ਰ ਤੁਹਿ ਪੁਜੈ ਹਮ ਪੁਰ ਨਾਹਿ। ਬਹੁ ਦੇਵ ਦੇਵੀ ਰਹਿੰ ਪਰਬਤ ਮਾਹਿੰ॥੯॥
ਜੱਟ ਬੂਟ ਕਰ ਲਜਾਯੋ ਸਿਪਾਹਿ। ਹਮ ਤੇਗ ਅਗੈ ਕਹੁ ਕਬ ਟਿਕੈ ਵਾਹਿ।
ਔ ਜਿਸ ਗੁਰੂ ਤੁਮ ਭੇਜੇ ਆਏ। [9]ਉਨ ਕੋ ਦੇਖ, ਹਮ ਕਸ ਹਥ ਲਾਏ॥੧੦॥
ਪ੍ਰਬਤ ਚੜ੍ਹੇ ਬਿਨ [10]ਅਲਖ ਨ ਲਹਜੋ'। [11]ਇਮ ਬਚ ਅਗਜੋਂ ਕਹਿਲੂਰੀ ਕਹਜੋ।
ਤੌ ਜਾ ਜੇਜੋਂ[12] ਚੜ੍ਹਿ ਬੰਦੋ ਜੀ ਬਹਜੋ। ਤਿਹ ਇਕ ਥੜਾ ਬੰਦੇ ਜੀ ਕਯੋ[13]॥੧੧॥
ਸੱਦ ਲੋਕਨ ਤਹਿਂ ਹੋਕੋ ਦਿਵਾਯੋ। 'ਜਿਸ ਹੁਇ ਦੁਖ ਸੁਖ ਇਸ ਤੈ ਪਾਯੋ।
ਹਮ ਪ੍ਰਬਤੀਅਨ ਸਿੱਧੀ [14]ਖੋਸ ਆਣੀ। ਦੇਵ ਦੇਵੀ ਲਯਾ ਈਹਾਂ ਪ੍ਰਗਟਾਣੀ'॥੧੨॥

ਦੋਹਰਾ॥

ਬਹੁ ਦੁਖੀਏ ਚਲ ਤਿਹ ਅਏ, ਗਏ ਸੁ ਦੂਖ ਗਵਾਇ।
ਦੂਧ ਪੂਤ ਤਿਹ ਬਹੁ ਮਿਲੇ, ਮਨ ਇੱਛੇ ਫਲ ਪਾਇੰ॥੧੩॥

ਚੌਪਈ॥

ਰਾਜੇ ਕਹਿਲੂਰੀ ਫਿਕਰ ਬਡ ਕੀਯਾ। [15]ਸਭ ਜਲੰਧ੍ਰੀਅਨ ਲਿੱਖ ਸੁ ਦੀਆ।
'ਇਕ ਉਠਜੋ ਅਬੈ ਹੈ ਔਰ ਸ਼ਿਕਾਰ। ਅਬ ਰਲ ਲੁਟੀਐ ਉਸ ਕੋ ਮਾਰ॥੧੪॥

*੧ ਸਪਤ ਧਾਰਾ, ਅਨੰਦਪੁਰ ਦੇ ਆਸ-ਪਾਸ ਦੀਆਂ ਸਤ ਰਿਆਸਤਾਂ। ਸਾਰੇ ਪਹਾੜੀ ਰਾਜੇ 'ਬਾਈਧਾਰ' ਕਹਿਲਾਉਂਦੇ ਹਨ। ਸਪਤ ਧਾਰਾਂ ਇਹ ਸਨ: ਕਹਿਲੂਰ, ਕਟੋਚ, ਜਸਵਾਲ, ਜਸਰੋਟ, ਹਿੰਡੂਰ, ਡਢਵਾਲ ਅਤੇ ਸ੍ਰੀਨਗਰ (ਗੜ੍ਹਵਾਲ)। ਇਨ੍ਹਾਂ ਰਿਆਸਤਾਂ ਦੇ ਰਾਜੇ ਦਸਮੇਸ਼ ਨਾਲ ਨਹੁੰ ਲੈਂਦੇ ਰਹੇ ਸਨ। ੨ (ਇਨ੍ਹਾਂ ਦੀ) ਧੂੜ ਉਡਾ ਦਿਆਂਗਾ, ਮਿੱਟੀ ਵਿਚ ਮਿਲਾ ਦਿਆਂਗਾ। ੩ ਰਖਿਆ। ੪ ਖ਼ਬਰਦਾਰ ਹੋ ਜਾਓ, ਤਿਆਰ ਹੋ ਜਾਓ। ੫ ਜਾਂ ਤਾਂ। ੬ ਨਾਲ। ੭ (ਡਿੰ.) ਗੁਰਰ, ਗ਼ਰੂਰ, ਘੁਮੰਡ। ੮ ਥਾਂ। ੯ ਵੇਖ ਉਸ ਗੁਰੂ ਨੂੰ ਅਸਾਂ ਕਿਹੋ ਜਿਹੇ ਹੱਥ ਵਿਖਾਏ ਸਨ? ੧੦ ਅਲਖ ਨਹੀਂ ਮੁੱਕਦੀ, (ਉਸ ਦਾ) ਵਿਨਾਸ਼ ਨਹੀਂ ਹੁੰਦਾ। ੧੧ ਅਜਿਹਾ ਬਚਨ। ੧੨ ਜੇਜੋਂ ਵੱਲ ਪਹਾੜੀ ਰਿਆਸਤ। ੧੩ ਕੀਤਾ, ਬਣਾਇਆ। ੧੪ ਖੋਹ ਲਿਆਂਦੀ। ੧੫ ਜਲੰਧਰੀ ਆਦਿ ਸਭ ਰਾਜਿਆਂ ਨੂੰ ਲਿਖ ਕੇ ਸੁਨੇਹਾ ਭੇਜ ਦਿੱਤਾ।*

ਹੈ ਕੱਚੀ ਅਬ ਸੋਇ ਬਲਾਇ। ਹੁਇ ਪੱਕੀ ਤਬ ਮਰਗ[1] ਹਥ ਲਾਇ।
ਗੋਬਿੰਦ ਸਿੰਘ ਜਿਮ ਕਰੂ ਖੁਆਰੀ। ਜੋ ਦਸ ਲਖ ਰਲ ਕੱਢਜੋ ਢੋ ਮਾਰੀ॥੧੫॥
ਵਹੀ [2]ਅੰਡ ਬਚ ਟਿਡ ਜਿਮ ਛਡ ਗਯੋ। ਅਬ ਵਹੀ ਪਰਾਚਿਤ ਹਮ ਲਗ ਅਯੋ।
ਵੋ ਭੀ ਕਹਾਵਤ ਗੁਰ ਜਿਮ ਕ੍ਰਾਮਾਤੀ। ਪਰ ਹੈ ਰਸਾਇਣੀ ਹਮ ਇਮ ਜਾਤੀ॥੧੬॥
ਅਕੈ ਪਾਰਸ[3] ਅਕੈ ਪੌਰਸ[4] ਪਾਸੇ। ਕੱਢ ਦੇਤ ਬਹੁ ਮੁਹਰੈਂ ਖਾਸੇ।
ਅਬ ਉਸ ਕੋ ਕਿਮ ਲਈਐ ਫਰੈ[5]। ਤੌ ਹਮ ਪ੍ਰਬਤੀਅਨ ਕਾ ਕੰਮ ਸਰੈ॥੧੭॥
ਹੈ ਪਰਬਤ ਬਹੁ ਲੋਹੇ ਖਾਣ। ਲੇ ਪਾਰਸ ਕਰੀਯੈ ਸੂਰਣ[6] ਠਾਣ[7]॥
ਔ ਜੁ ਹੈ ਰਸਾਇਨ ਉਸ ਪਾਹਿ[8]। ਸਿਖ ਲਉਗੁ ਤੌ ਛਡੀਅਗੁ ਤਾਂਹਿ॥੧੮॥

ਦੋਹਰਾ॥

ਜੌ ਹੋਹਿ ਨ ਪਾਰਸ ਰਸਾਇਣੋ, ਵਹੁ ਕਹਿੰ ਤੇ ਦਰਬ ਲਿਆਇ।
[9]ਪਹਿ ਉਸ ਰਾਜਨ ਵਣਜ ਹੈ, ਵਹੁ ਇਤੋ ਖਰਚ ਕਹਿੰ ਖਾਇ'॥੧੯॥

ਚੌਪਈ॥

ਯੌ ਸੁਨ ਰਾਜੇ ਬਹੁ ਚਲ ਆਏ। ਜੋ ਆਪ ਨ ਆਏ, ਤਿਨ ਬਜੀਰ ਘਲਾਏ।
ਤੌ ਆਇ ਸਭਨ ਮਿਲ [10]ਮਤੋ ਮਤਾਏ। 'ਕਿਮ ਜੀਵਤ ਉਸ ਕੋ ਲੱਯੈ ਫੜਾਏ॥੨੦॥
ਤੌ ਰਸਾਇਣ ਦੱਸੈ, ਔ ਪਾਰਸ ਦਏ। ਜੌ ਵਹਿ ਮਾਰਿ ਲਈਐ ਹਮੈਂ ਕੌਣ ਬਤਏ।
ਕਿਮ ਛਲ ਸੋਂ ਉਸ ਜੀਵਤ ਫੜੋ। ਉਸ ਸਿਉਂ ਪਹਿਲੋ ਇਮੈ[11] ਨ ਲੜੋ'॥੨੧॥
ਕੋਊ ਕਹੈ: 'ਉਸ ਮਾਰੋ ਸਭ ਖੂਨੀ।' ਕੋ ਕਹੈ, 'ਬਚਾਉ ਉਸ ਤੇ ਜਾਨ ਅਪਨੀ'।
ਕੋਊ ਕਹੈ: 'ਉਸ ਮਾਰੋ ਮੈਦਾਨੇ। ਘੇਰ ਚੁਤਰਫੋਂ [12]ਮਤ ਪਾਵੈ ਜਾਨੇ'॥੨੨॥
ਜਿਮ ਚਿਤ ਆਵੈ ਤਿਮ ਹੀ ਭਾਖੈਂ[13]। [14]ਜਿਤਨਕ ਮੁਖ ਵਹੁ ਤਿਤਨਕ ਆਖੈਂ।
ਆਗੈ ਸੁਨੋ[15] ਬੰਦੇ ਕੀ ਬਾਤ। ਵਕੀਲ ਰਾਜਨ ਕੇ [16]ਘਲੇ ਸਦਾਤ॥੨੩॥

---

*੧ ਮਰੋਗੇ (ਜੇ ਪੱਕਣਪੁਰ ਹੱਥ ਲਾਓਗੇ)। ੨ ਅੰਡੇ, ਬੱਚੇ। ੩ ਇਕ ਕਲਪਿਤ ਪੱਥਰ ਜਿਸ ਦੀ ਛੁਹ ਨਾਲ ਲੋਹਾ ਸੋਨਾ ਬਣ ਜਾਂਦਾ ਹੈ। ੪ ਛੁਹ, ਸਪਰਸ਼। ੫ ਫੜ (ਲਈਏ)। ੬ ਸੋਨਾ। ੭ ਅਸਥਾਨ। ੮ ਪਾਸ, ਕੋਲ। ੯ ਉਸ ਦਾ ਰਾਜਿਆਂ ਵਰਗਾ ਵਰਤ-ਵਰਤਾਰਾ ਹੈ, ਉਹ ਇਤਨਾ ਖਰਚ ਕਿਥੋਂ ਕਰਦਾ ਖਾਂਦਾ ਹੈ? ੧੦ ਮਤਾ ਪਕਾਇਆ, ਸਲਾਹ ਕੀਤੀ। ੧੧ ਇਸ ਤਰ੍ਹਾਂ, ਐਵੇਂ ਹੀ। ੧੨ ਮਤਾਂ ਨਿਕਲ ਜਾਏ, ਜਾ ਨਾ ਸਕੇ। ੧੩ ਬੋਲਦੇ, ਕਹਿੰਦੇ। ੧੪ ਜਿੰਨੇ ਮੂੰਹ, ਓਨੀਆਂ ਹੀ ਗੱਲਾਂ। ੧੫ ਸੁਣੋ। ੧੬ ਸੱਦ ਘੱਲੇ, ਬੁਲਵਾ ਭੇਜੇ।*

# ਬੰਦੇ ਨੇ ਰਾਜਿਆਂ ਦੇ ਵਕੀਲਾਂ ਨੂੰ ਆਪਣੇ ਸਿਪਾਹੀਆਂ ਦੀ ਸ਼ਕਤੀ ਵਿਖਾਉਣੀ

ਦੋਹਰਾ॥

ਉਨ ਕੋ ਸੱਦ ਐਸੇ ਕਹਜੋ, 'ਤੁਮ ਕਾਹਲ ਕਾਹਿ ਕਰਾਹੁ?
ਤੁਮ ਕਾਹਲ ਕੀਤੇ ਨਹਿਂ ਬਚੋ, ਕੁਈ [1]ਬਚਨੋ ਜਤਨ ਕਮਾਹੁ॥੨੪॥

ਚੌਪਈ॥

ਔਂ ਜੁ ਚਹੋ ਲਜਾਈ ਫੌਜ ਪਤਿਸ਼ਾਹੀ। [2]ਸੋਊ ਮਾਰ ਹਮ ਪ੍ਰਿਥਮ ਗਵਾਈ।
ਇਮ ਲੁਕ ਲੁਕ ਜੋ ਮਤੇ ਮਤਾਏ। ਹਮ ਤੇ [3]ਛਾਨੇ ਰਹੇ ਨ ਵਾਏ॥੨੫॥
ਚਹੋ ਜਿ ਤੁਮ ਸਭ ਖੂਨੀ ਮਾਰੇ। ਤੌ ਪਰੇ [4]ਰਹੋਗੇ ਖੇਤ ਮਝਾਰੇ।
ਚਹੋਂ ਰਸਾਇਣ ਪਾਰਸ ਫੜ ਲੈਹੋ। ਮੈਂ ਏਕਲ ਆਵੌਂ ਤੌ ਫੜਜੋ ਨ ਜੈਹੋਂ॥੨੬॥
ਮੈਂ ਛਲ ਬਲ ਤੁਮ ਆਵੌਂ ਨ ਦਾਇ[5]। ਮੋ ਕੋ ਲੇਵੋ ਘਰੇ ਬੁਲਾਇ।
ਬੈਠ ਇਕਲ[6] ਤੁਮ ਕਹੀ ਸਲਾਹਿ। ਸਭ ਤੁਮ ਮਨ ਕੀ ਦਈ ਬਤਾਇ'॥੨੭॥
ਤੌ ਵਕੀਲ ਉਨ ਅਗਜੋਂ ਕਰੀ: 'ਹਮਰੇ ਦੇਸ ਭੀ ਹੈਂ ਚੇਲੇ ਅਸ ਕਈ'।
ਤੌ ਬੰਦੇ ਬਚ[7] ਐਸ ਉਚਾਰੇ। 'ਉਨਿ ਦੇਖੋ ਲੜਾਇ ਇਕ ਹਮ ਸਿੰਘ ਨਾਰੇ[8]॥੨੮॥

ਦੋਹਰਾ॥

ਹਮ ਕਰੈਂ ਪ੍ਰਤਗਜਾ ਪ੍ਰਿਥਮ ਇਮ, [9]ਤੁਮ ਪੰਜਨ ਆਨ ਖੜਾਉ।
[10]ਹਮ ਇਕ ਸਿੰਘ ਸੋਂ ਜਿਮ ਲੜੈਂ, ਮੈਂ ਦੇਉਂ ਤਿਵੈਂ ਲੜਾਇ'॥੨੯॥

ਚੌਪਈ॥

ਤਬ ਉਨ ਵਕੀਲਨ ਐਸ ਉਚਾਰਾ: 'ਹਮ ਜਿੱਤੈਂ ਤੌ ਕਿਆ ਦੇਹੋ ਭਾਰਾ[11]?
ਹਮ ਹਾਰੈਂ ਤੌ ਤੁਮ ਕਯਾ ਲੇਹੋ? ਦੋਊ ਬਾਤ ਹਮ ਕੋ ਲਿਖ ਦੇਹੋ'॥੩੦॥
ਝਟ ਬੰਦੈ ਜੀ ਯੌਂ ਲਿਖ ਦੀਯੋ। 'ਜੋ ਤੁਮ ਜਿਤੇ, ਦੂਰ ਦਾਰਿਦ[12] ਕਰਾ ਲੀਯੋ।
ਜਿਤਕ ਦਰਬ ਹੁਇ ਤੁਮ ਕੋ ਲੋੜ। ਮੈਂ ਭਰ ਦੇਊਂ ਤਿਤੋ ਕਰੋੜ॥੩੧॥
ਪਾਰਸ ਰਸੈਣੋ ਸੋਇਨੋ ਹੋਇ। ਮੋਤੀ ਜੁਵਾਹਰ ਕਰ ਦੇਊਂ ਤੋਇ'।
ਇਤਨਕ ਕਹਿ ਹਥ ਖੀਸੈ ਪਾਇ। ਮੋਤੀ ਜੁਵਾਹਰ ਕਰ ਦਏ ਖਿੰਡਵਾਇ॥੩੨॥
'ਮੈਂ ਜੀਤੌਂ ਲਿਉਂ ਰੱਯਤ ਬਨਾਇ। ਪੈਸਾ ਪਤਿਸ਼ਾਹੀ ਲਉਂਗੁ ਭੁਵਾਇ।
[13]ਮਾਇ ਤੁਮਰੀ ਕਾ ਕਯਾ ਖਰਚ ਹੋਇ। ਮੈਂ ਲੈਂਗੁ ਮਾਰ ਪਤਿਸ਼ਾਹੀ ਯੌਂ ਸੋਇ॥੩੩॥

---

*੧ ਬਚਾਓ ਦੇ ਜਤਨ ਕਰੋ। ੨ ਉਹ (ਫੌਜ) ਤਾਂ ਅਸਾਂ ਪਹਿਲਾਂ ਹੀ ਮਾਰ ਮੁਕਾਈ ਹੈ। ੩ ਅਸਲੀਅਤ ਜਾਣੇ ਬਿਨਾਂ ਨਹੀਂ ਰਹਿ ਸਕਦੇ (ਉਨ੍ਹਾਂ ਦਾ ਸਾਨੂੰ ਸਾਰਾ ਪਤਾ ਹੀ ਹੈ)। ੪ ਖੇਤ ਰਹੋਗੇ, ਮਾਰੇ ਜਾਓਗੇ (ਰਣ ਭੂਮੀ ਵਿਚ)। ੫ ਦਾਉ, ਫਰੇਬ। ੬ ਇਕੱਲਿਆਂ। ੭ ਬਚਨ। ੮ ਨਾਲ, ਸਾਥ। ੯ ਤੁਸੀਂ ਆਪਣੇ ਪੰਜ ਜੁਆਨ ਲਿਆ ਖਲਾਰੋ। ੧੦ ਸਾਡੇ ਇਕ ਸਿੰਘ ਨਾਲ। ੧੧ ਭਾੜਾ, ਇਵਜ਼ਾਨਾ, ਜ਼ੁਰਮਾਨਾ। ੧੨ ਦਰਿਦ੍ਰ, ਕੰਗਾਲੀ, ਭੁੱਖ, ਨੰਗ। ੧੩ ਤੁਹਾਡਾ ਕੀ ਜਾਵੇਗਾ, ਕੀ ਹਰਜ ਹੋਵੇਗਾ।*

ਦੋਹਰਾ॥

ਤੁਮੇਂ ਲਿਖਾਓਂ ਮੈਂ ਨਹੀਂ, ਮੈਂ ਲਊਂਗਾ ਅਪਨੇ ਜੋਰ।
ਯਹੀ ਪ੍ਰਤੱਗਜਾ[1] ਦੇਖ ਕੈ, ਫਿਰ ਦੇਖਜੋ ਕੋਊ ਔਰ'॥੩੪॥

ਚੌਪਈ॥

ਤੌ ਵਕੀਲਨ ਲਿਖ ਨਿਰਪ[2] ਘਲਾਏ। 'ਪੰਜ ਜੁਵਾਨ ਬਡ ਘੱਲੋ ਚੁਗਾਏ[3]'।
ਸੋ ਪ੍ਰਬਤੀਅਨ ਪੰਜ ਦਏ ਘਲਾਇ। ਹੁਤੇ ਮੀਏਂ[4] ਸੋ [5]ਬਡ ਕਦ ਵਾਇ॥੩੫॥
ਸਾਥ ਉਨੈਂ ਬਹੁ ਘਲੀ ਸਿਪਾਹਿ। ਮਤ ਬੰਦਾ ਉਨਿ ਛਲੋਂ ਝੁਠਾਹਿੰ[6]।
ਤਬ ਬੰਦੈ ਸਿੰਘ ਪੰਜ ਮੰਗਾਏ। ਕਹਜੋ ਬੰਦੇ, 'ਤੁਮ ਕੋ ਕੋ ਭਾਇ'[7]॥੩੬॥
ਦੇਖਤ ਨਿਕਸ[8] ਬਾਘੜ ਸਿੰਘ ਫਰਾ[9]। ਸੱਦ ਬੰਦੇ ਪਿੱਠ ਤਿਸ ਹਥ ਧਰਾ।
ਅੰਗਦ[10] ਜਿਮ ਬਲ ਤਿਸ ਮਹਿੰ ਧਾਰਾ। ਤੌ ਬਾਘੜ ਸਿੰਘ ਐਸ ਉਚਾਰਾ॥੩੭॥
ਇਨ ਪਾਂਚਨ ਕੋ ਅਬ ਕਯਾ ਕਾਮ। ਰਖਜੋ ਪਿਛੈ ਕਿਮ ਪੰਜ ਸੌ ਥਾਮ।
ਸਤਿਗੁਰ ਨੇ ਹੈ ਐਸ ਉਚਾਰਾ। 'ਮੈਂ ਸਵਾ ਲਖ ਸੋਂ ਲੜਾਊਂ ਇਕ ਪਜਾਰਾ'॥੩੮॥

## ਤੌ ਬਾਘੜ ਸਿੰਘ ਪੈਰ ਪਸਾਰਾ

ਦੋਹਰਾ॥

ਉਤ[11] ਥੈ ਪੰਜ ਜੇਊ[12] ਆਏ, ਦਿਯੋ ਇਤ ਤੇ ਇਕ ਤੁਰਵਾਇ[13]।
ਜਾਇ ਤਿਨੈ ਕੈ ਮਧ ਖੜਜੋ, ਸ੍ਰੀ ਸਤਿਗੁਰ ਫਤੇ ਬੁਲਾਇ॥੩੯॥

ਚੌਪਈ॥

ਤੌ ਬਾਘੜ ਸਿੰਘ ਪੈਰ ਪਸਾਰਾ। ਅੰਗਦ ਜਿਮ ਉਨ ਕੋ ਲਲਕਾਰਾ।
'ਹਮਰੇ ਚਰਨ ਕੋ ਪ੍ਰਿਥਮ ਉਠਾਓ। ਪਿਛੈ ਚਹੋ ਸੋ ਔਰ ਕਰਵਾਓ'॥੪੦॥
ਤੌ ਪ੍ਰਬਤੀਅਨ ਐਸੇ ਫੁਰਮਾਯੋ। 'ਪ੍ਰਿਥਮੈ, ਹਮ ਤੇ ਪੈਰ ਛੁਹਾਯੋ।
ਹਮ ਸੋਂ ਦਸਤ-ਪੋਸ਼ੀ[14] ਕਰ ਲਯੋ'। ਉਨੈ ਕਹੇ ਆਗੇ ਹਥ ਕਯੋ॥੪੧॥
ਉਨ ਮਧ ਹੁਤੋ ਇਕ ਬਡੋ ਜੁਵਾਨ। ਕਰਜੋ ਹੱਥ ਤਿਨ ਆਗੈ ਆਨ।
ਏਕ ਹਾਥ ਤਿਹ ਫੜ ਜਬ ਲੀਨਾ। ਤੜਫਜੋ ਜੈਸੇ ਜਲ ਬਿਨ ਮੀਨਾ[15]॥੪੨॥

---

*੧ ਪ੍ਰਣ। ੨ ਰਾਜਿਆਂ ਨੂੰ। ੩ ਚੁਣੇ ਹੋਏ, ਛਾਂਟੇ ਹੋਏ। ੪ ਸਰਦਾਰ, ਪਹਾੜੀ ਰਾਜਿਆਂ ਦੇ ਰਾਜ ਕੁਮਾਰਾਂ ਦੀ ਉਪਾਧੀ, ਨਵੇਂ ਬਣੇ ਰਾਜਪੂਤ ਮੁਸਲਮਾਨ। ੫ ਵੱਡੇ ਕੱਦ ਕਾਠ ਵਾਲੇ, ਡੀਲ-ਡੌਲ ਵਾਲੇ। ੬ ਝੁਠਲਾ ਕੇ, ਫਰੇਬ ਦੇ ਕੇ। ੭ ਚੰਗਾ ਲੱਗਦਾ। ੮ ਨਿਕਲ। ੯ ਪੜਾ, ਪਿਆ। ੧੦ ਬਾਲੀ ਦਾ ਪੁੱਤਰ, ਸੁਗਰੀਵ ਦਾ ਭਤੀਜਾ, ਇਹ ਰਾਮਚੰਦਰ ਜੀ ਦਾ ਦੂਤ ਬਣ ਕੇ ਰਾਵਣ ਪਾਸ ਗਿਆ ਸੀ। ੧੧ ਉਸ ਥਾਂ 'ਤੇ, ਓਥੇ। ੧੨ ਜਿਹੜੇ, ਜੋ (ਸਨ)। ੧੩ ਤੁੜਵਾਇ। ੧੪ (ਫ਼ਾ) ਦਸਤ-ਬੋਸ਼ੀ, ਹੱਥ ਚੁੰਮਣਾ, ਹੱਥ ਮਿਲਾਉਣਾ। ੧੫ ਮੱਛੀ।*

ਇਕ ਹਥ ਤੇ ਫੜ ਸਿੰਘ ਦਬਾਯੋ। [1]ਭਯੋ ਚੂਰਨ ਤੌ ਵਹੁ ਬਿਲਲਾਯੋ[2]।
'ਹਾਇ ਹਾਇ' ਕਰ ਮੁਹੋਂ ਉਚਾਰੀ। 'ਛਡੋ ਖਾਲਸਾ ਸਰਣਿ ਤੁਮਾਰੀ'॥੪੩॥
ਛਡ ਬਾਘੜ ਸਿੰਘ ਉਸ ਯੌਂ ਕਹਜੋ। 'ਇਮ ਚਾਹਤ ਚਰਨਨ ਲਗਵਯੋ।
ਜੌ ਉਠਗੁ ਨਹੀਂ ਤੌ ਮਰੌ ਤੌ ਨਾਹੀਂ। ਚਰਨ ਛੁਹੈ ਘਰ ਜੀਵਤੋ ਜਾਹੀ'॥੪੪॥
ਪ੍ਰਿਥਮੇ ਏਕ ਲਗੋ ਚਰਣ ਆਨ। ਫਿਰ ਦੂਏ ਤੀਏ ਲਾਯੋ ਤਾਨ[3]।
ਫਿਰ ਚੌਥੋ ਉਨ ਲੀਓ ਬੁਲਾਇ। ਪੰਜਮੋਂ ਬਹਜੋ ਹੁਤ ਹੱਥ ਤੁੜਾਇ॥੪੫॥

ਦੋਹਰਾ॥

ਜਿਮ ਜਿਮ ਘੁਮ ਝੁਮ ਝੁਕ ਝੁਕੈਂ, [4]ਤਿਮ ਤਿਮ ਡੂੰਘ ਗਡਾਹਿ।
[5]ਜੈਸੇ ਅੰਗਦ ਪਦ ਭਯੋ, ਗਾਡ ਸੁ ਲੰਕਾ ਮਾਹਿ॥੪੬॥

ਚੌਪਈ॥

ਤੌ ਬਾਘੜ ਸਿੰਘ ਐਸ ਉਚਾਰਾ। 'ਸਭ ਚਲ ਆਵੋ ਤੁਮ ਬਲ ਸਾਰਾ'।
ਹੁਇ ਸ਼ੁਮਿੰਦੇ ਸੁ ਮੁੜ ਗਏ ਡੇਰੇ। ਭੱਜੇ ਇਮ ਜਿਮ ਛੁਟ ਅਜ[6] ਸ਼ੇਰੇ॥੪੭॥
ਔਰ ਬਚਨ ਬੰਦੇ ਫੁਰਮਾਯਾ: 'ਔਰ ਬਾਤ ਕੋਊ ਲੇਹੁ ਪ੍ਰਤਾਯਾ[7]।
ਹਮ ਅਬ ਦੇਤ ਹੈਂ ਧਜਾ[8] ਗਡਾਈ। ਤੁਮ ਬਲ ਕਰ ਸਭ ਦਿਹੋ ਗਿਰਾਈ'॥੪੮॥
ਸੋਊ ਬਾਤ ਉਨ ਯੌ ਮੰਨ ਕਹੀ। 'ਸੋ ਚਹੀਏ ਦੂਰ ਤੁਮ ਡੇਰਜੋਂ ਗਡਵਈ।
ਤੌ ਸਭ ਰਾਜੇ ਹਮ ਦੇਖਨ ਆਏ। ਸਾਚ ਝੂਠ ਤੁਮ ਲੇਹਿੰ ਪ੍ਰਤਾਏ'॥੪੯॥
ਫਿਰ ਬੰਦੇ ਜੀ ਐਸ ਉਚਾਰੀ। 'ਤੁਮ ਆਓ ਸਭ ਲੈ ਤਲਵਾਰੀ।
ਜੇ ਕਰ ਤੁਮ ਤੇ ਪਟੀ ਨ ਜਾਇ। ਉਸ ਕੋ [9]ਤੇਗਨ ਸਜੋਂ ਸੁਟੋ ਕਟਾਇ॥੫੦॥

ਦੋਹਰਾ॥

ਜੌ ਤੁਮ ਪਟ ਸਭ ਨਹਿੰ ਸਕੋ, ਤੌ ਇਕ ਤੌ ਕਟ ਦਯੋ ਲਾਸ[10]।
ਪਰ ਧਜਾਨ [11]ਨਿਜੇ ਸਿਰ ਵਲ ਕਰਜੋ, ਮਤ ਤੁਮਰੋ ਸਿਰ ਹੁਇ ਨਾਸ਼'॥੫੧॥

ਚੌਪਈ॥

ਤਬ ਜਾਇ ਵਕੀਲਨ ਨ੍ਰਿਪਨ[12] ਸੁਨਾਈ। ਇਤ ਘਲ ਬੰਦੇ ਧਜਾ ਗਡਾਈ।
ਸੋ ਸੁਨ ਰਾਜੇ ਅਚੰਭਤ[13] ਭਏ। ਕਹੈ: 'ਬੰਦੋ ਕੁਛ ਡਿਠ-ਬੰਦ[14] ਕਏ[15]॥੫੨॥

---

*੧ ਚੂਰਨ ਵਾਂਗ ਪੀਸਿਆ ਗਿਆ। ੨ ਰੋਇਆ, ਕੁਰਲਾਇਆ। ੩ ਤ੍ਰਾਣ, ਤਾਕਤ, ਜ਼ੋਰ (ਲਾਇਆ)। ੪ ਤਿਵੇਂ ਤਿਵੇਂ ਪੈਰ ਹੋਰ ਡੂੰਘਾ ਗਡਿਆ ਗਿਆ। ੫ ਜਿਸ ਤਰ੍ਹਾਂ ਲੰਕਾ ਵਿਚ ਅੰਗਦ (ਪੁੱਤਰ ਬਾਲੀ) ਨੇ ਰਾਵਣ ਦੀ ਸਭਾ ਵਿਚ ਪੈਰ ਜਾ ਗਡਿਆ ਸੀ, ਜੋ ਕਿਸੇ ਕੋਲੋਂ ਚੁਕਿਆ ਨਾ ਗਿਆ। ੬ ਬੱਕਰੀ (ਜਿਵੇਂ ਬੱਕਰੀ ਸ਼ੇਰ ਤੋਂ ਛੁਟ ਕੇ ਭੱਜਦੀ ਹੈ)। ੭ ਅਜ਼ਮਾ (ਲਵੋ)। ੮ ਝੰਡਾ। ੯ ਤਲਵਾਰਾਂ ਨਾਲ। ੧੦ ਰੱਸੀ। ੧੧ ਆਪਣੇ ਸਿਰ (ਦਾ ਖਿਆਲ ਰਖਿਆ ਜੇ)। ੧੨ ਰਾਜਿਆਂ ਨੂੰ। ੧੩ ਹੈਰਾਨ ਹੋ ਗਏ। ੧੪ ਦੀਠਿਬੰਦ— ਦ੍ਰਿਸ਼ਟਿ ਬੰਦ ਕਰਨਾ। ਇੰਦਰ ਜਾਲ ਦਾ ਖੇਲ, ਜਿਸ ਤੋਂ ਹੋਰ ਦਾ ਹੋਰ ਦਿੱਸੇ, ਅਜਿਹਾ ਤਮਾਸ਼ਾ, ਜਿਸ ਦੀ ਅਸਲੀਅਤ ਵੇਖਣ ਵਾਲਿਆਂ ਨੂੰ ਨਾ ਦਿੱਸੇ। ੧੫ ਕੀਤੇ।*

ਦੇਵ ਦੇਵੀ ਨਿਜ ਲਗੇ ਮਨਾਵਨ। ਨਿਜ ਮੰਤ੍ਰਨ ਕੋ ਜਾਪ ਜਪਾਵਨ।
ਕਹੈਂ: ਸਵਾ ਪਹਰੋ ਬਾਦਹ ਆਵਹਿਂ। ਬੰਦੈ ਮੰਤ੍ਰਨ ਕੋ [1]ਬਿਹੋ ਕਰਾਵਹਿਂ॥੫੩॥
ਕਹੈਂ: 'ਪੁਟੈਂ ਹਮ ਕਲ ਕੋ ਆਣ'। ਹੁਤੋ ਬੰਦੋ ਜੀ ਜਾਣੀ ਜਾਣ।
'ਤੁਸੀ ਰਾਤ ਲੁਕ ਕੈ ਪਟਜੋ ਚਾਹੋ। ਹਮ ਤੁਮ ਕੋ ਦੇਊਂ ਯਹ ਭੀ ਰਾਹੋ'॥੫੪॥

ਦੋਹਰਾ॥

ਨਿਸ[2] ਉਨ ਦੁਸ਼ਟਨ ਆਨ ਕਰ, ਲਾਇ ਲਯੋ ਸਭ ਜੋਰ।
ਪਟਿ ਘੁਟਿ ਅਰ ਦਬਿ ਚੱਕ, [3]ਸਭ ਬਿਧ ਸੋਂ ਰਹਿਓ ਤੋੜ॥੫੫॥

ਚੌਪਈ॥

ਲਾਸ ਕਟਨ ਹਿਤ ਤੇਗ਼ ਚਲਾਈ। ਸੋਊ ਤੇਗ਼ ਉਨ ਗਲ ਵਲ ਆਈ।
ਸੋਊ ਮੋੜ ਵਹੁ [4]ਮਜਾਨ ਕਰਾਹਿਂ। ਕਰ ਨਮਸਕਾਰ ਹੁਇ ਦੂਰ ਖੜਾਹਿਂ॥੫੬॥
ਕਹਿ: 'ਲਾ ਦੇਖੋ ਆਏ ਜੁ ਹੋਰ। ਰਹਿ ਨਹਿਂ ਜਾਵੈ ਕਿਸ ਮਧ ਜੋਰ'।
[5]ਦੇਖ ਜੋਹਿ ਸਭ ਸ਼੍ਰਮਿੰਦੇ ਭਏ। [6]ਨਾਰ ਨਿਵਾਇ [7]ਨਾਰਿਨ ਜਿਮ ਧਏ[8]॥੫੭॥

ਦੋਹਰਾ॥

ਜੈਸੇ ਦ੍ਵਾਰੇ ਜਨਕ[9] ਕੇ ਭਯੋ ਧਨੁਖ ਅਤਿ ਠਾਢ[10]।
ਚਕ ਥਕ ਸਭ ਰਾਜੇ ਨਠੇ, [11]ਭਈ ਧਜਾ ਤਿਮ ਗਾਢ॥੫੮॥

ਚੌਪਈ॥

ਪੁਨ ਕਹਿਲੂਰ ਐਸ ਫੁਰਮਾਯਾ। 'ਗੜ੍ਹ ਬਢ[12] ਅਪਨ ਕਰੋ ਤਕੜਾਯਾ।
ਜੇਤਿਕ ਫੌਜ ਵੜੈ ਲਯੋ ਵਾੜ। ਔਰ ਬਾਈ ਰਾਜਨ ਲਯੋ ਪਾਸ ਖਾੜ'[13]॥੫੯॥

ਦੋਹਰਾ॥

ਹਾਥੀ ਖੜ੍ਹਾਯੋ ਕੰਸ[14] ਜਿਮ, ਤਖਤੇ ਖੂਬ ਅੜਾਇ[15]।
ਬਾਘਰ ਸਿੰਘ ਇਕ ਤੀਰ ਸੋਂ, ਦੇਵੈ ਸਭਨ ਗਿਰਾਇ॥੬੦॥

---

*੧ ਵਿਹੁ (ਵਿਸ਼-ਜ਼ਹਿਰ) ਕਰ ਦੇਣਗੇ, ਨਾਕਾਰਾ ਕਰ ਦੇਣਗੇ। ੨ ਰਾਤ (ਨੂੰ)। ੩ ਹਰ ਵਿਧੀ ਨਾਲ। ੪ ਮਿਆਨ ਵਿਚ ਬੰਦ। ੫ ਵੇਖ-ਭਾਲ ਕੇ। ੬ ਧੌਣ, ਗਰਦਨ (ਸਿਰ ਝੁਕਾ ਕੇ)। ੭ ਨਾਰੀਆਂ ਵਾਂਗ, ਇਸਤਰੀਆਂ ਵਾਂਗ। ੮ ਚਲੇ ਗਏ। ੯ ਸੀਤਾ ਜੀ ਦਾ ਪਿਤਾ, ਇਸ ਪਾਸ ਸ਼ਿਵ ਜੀ ਨੇ ਧਨੁਖ ਅਮਾਨਤ ਰੱਖਿਆ ਸੀ, ਜੋ ਕਿਸੇ ਕੋਲੋਂ ਨਾ ਚੁਕਿਆ ਜਾਂਦਾ ਸੀ, ਨਾ ਟੁੱਟਦਾ ਸੀ, ਸੀਤਾ ਜੀ ਦੇ ਸ੍ਵਯੰਬਰ ਵੇਲੇ ਸ੍ਰੀ ਰਾਮਚੰਦਰ ਜੀ ਨੇ ਤੋੜਿਆ ਸੀ। ੧੦ ਖੜਾ ਰਿਹਾ (ਜਿਸ ਤਰ੍ਹਾਂ ਜਨਕ ਦੇ ਦਰਵਾਜ਼ੇ 'ਤੇ ਧਨੁਖ ਖੜਾ ਰਿਹਾ, ਉਸ ਨੂੰ ਕੋਈ ਚੁੱਕ ਜਾਂ ਤੋੜ ਨਹੀਂ ਸਕਦਾ ਸੀ)। ੧੧ ਝੰਡਾ ਉਸੇ ਤਰ੍ਹਾਂ ਗੱਡਿਆ ਰਿਹਾ। ੧੨ ਬਹੁਤ (ਆਪਣਾ ਕਿਲ੍ਹਾ ਖੂਬ ਮਜ਼ਬੂਤ ਕਰੋ)। ੧੩ ਖੜਾ (ਕਰ ਲਵੋ)। ੧੪ ਮਥੁਰਾ ਦਾ ਇਕ ਰਾਜਾ, ਜੋ ਸ੍ਰੀ ਕ੍ਰਿਸ਼ਨ ਜੀ ਦਾ ਮਾਮਾ ਤੇ ਇਨ੍ਹਾਂ ਦਾ ਵੱਡਾ ਦੁਸ਼ਮਣ ਸੀ। ਕ੍ਰਿਸ਼ਨ ਜੀ ਨੇ ਇਸ ਨੂੰ ਕੇਸਾਂ ਤੋਂ ਫੜ ਕੇ ਮਾਰ ਦਿੱਤਾ ਸੀ। ੧੫ (ਭਿੱਤ) ਬੰਦ ਕਰ ਦਿੱਤੇ।*

## (ਅੱਗ ਲੱਗਣ ਦੀ ਭਵਿੱਖ ਬਾਣੀ)

ਦੋਹਰਾ॥

ਤੌ ਬੰਦੇ ਜੀ ਇਮ ਕਹ੍ਯੋ ਮੰਡੀ ਵਾਲ ਵਜੀਰ ਬੁਲਾਇ।
'ਲੱਗੂਗੁ ਕਲ ਕੋ ਘਰ ਤੁਮੈ ਅਗਨਿ ਅਕਾਸ਼ੋ ਆਇ॥੬੧॥

ਚੌਪਈ॥

ਨਿਜ ਰਾਜੈ ਪੈ ਖਬਰ ਕਰ ਦੇਹਿ। ਕਰ ਉਪਾਉ ਰਖ ਪਾਨੀ ਭਰ ਤੇਹਿ।
ਗ੍ਰੀਬਨ ਕੈ ਘਰ ਲਗੈ ਨ ਆਗ। ਤੌ ਰਾਜੇ ਘਰ ਸਭ 'ਜਲ ਜਾਗ'[1]॥੬੨॥

ਦੋਹਰਾ॥

ਤੌ ਬਜੀਰ ਸੁਨਿ ਸਭ ਕਹੀ, ਰਾਜੇ ਜਤਨ ਸੁ ਕੀਨ।
ਰਾਤ ਅਧੀ ਵਡ ਵਾਉ ਵਗੀ, ਮਿਲ ਦੋਇਅਨ[2] ਛਾਰ[3] ਸੁ ਕੀਨ॥੬੩॥

ਚੌਪਈ॥

ਔਰ ਲੋਕਨ ਵਲ ਜਬ ਅਗ ਗਈ। ਪਰਯੋ ਮੀਂਹ ਤਬ ਸੋ ਬੁਝ ਗਈ।
ਸਿੱਧ* ਸੈਨ ਮਨ ਚਿੰਤਾ ਅਈ। ਕਰਾਮਾਤ ਬੰਦੇ ਪਿਖ[4] ਲਈ॥੬੪॥
ਘਲ ਹਲਕਾਰੇ ਲਯੋ ਬਜੀਰ ਬੁਲਾਇ। 'ਸਾਥੋਂ ਬੰਦਯੋਂ ਲੜਯੋ ਨ ਜਾਇ'।
ਤੌ ਉਨ ਮਿਥਯੋ ਮਿਲਨ ਕੋ ਸਾਜ। ਗਈ ਕਹਲੂਰੋਂ ਫੌਜ ਉਸ ਭਾਜ॥੬੫॥

## ਕਹਿਲੂਰੀਆਂ ਦਾ ਪ੍ਰਸੰਗ

{ਪੰਜਾਂ ਸਿੰਘਾਂ ਨੇ ਕਹਿਲੂਰੀਆਂ ਦਾ ਆਕੀ[5] ਕਿਲ੍ਹਾ ਤੋੜ ਦੇਣਾ}
('ਮਾਰੇ ਤੇਰਾਂ ਸੈ ਕਹਲੂਰੀਏ ਤਾਂਹਿ')

ਦੋਹਰਾ॥

ਆਗੈ ਸੁਨਹੁ ਪ੍ਰਸੰਗ ਫਿਰ ਜੋ ਕਹਿਲੂਰੀਅਨ [6]ਸੀਸ ਵਿਹਾਇ।
[7]ਤੇਰਾਂ ਸੌ ਮੀਏਂ ਚੀਏਂ ਕੱਟੇ ਖੂਬ ਬਣਾਇ॥੧॥

ਚੌਪਈ॥

ਤਬ ਬੰਦੇ ਕਲੂਰੀਅਨ ਫੁਰਮਾਯੋ। 'ਤੁਮ ਭੀ ਅਪਨੇ ਕਰਤਬ ਦਿਖਾਯੋ।
ਕੋ ਅਪਨੋ ਗੜ੍ਹ ਆਕੀ ਕਰੋ। ਬਾਈ ਜਲੰਧ੍ਰੀਏ[8] ਸਭ ਮਧ ਵੜੋ॥੨॥
ਪੰਜ ਭੁਜੰਗੀ[9] ਤੁਮ ਲਏਂ ਮਾਰ। ਤੌ ਤੁਮ ਛਡ ਫਿਰ ਜਾਓ ਪਹਾਰ[10]।
ਜੌ ਤੁਮ ਉਨ ਤੈ ਮਰੋ ਸੁ ਨਾਂਹਿ। ਤੌ ਹਮ ਪ੍ਰਬਤਨ ਕੋ ਛਡ ਜਾਹਿਂ॥੩॥

---

*੧ ਸੜ ਜਾਣਗੇ। ੨ ਦੋਹਾਂ ਨੇ (ਅੱਗ ਤੇ ਹਵਾ ਨੇ)। ੩ ਸੁਆਹ। ੪ ਵੇਖ (ਲਈ)। *ਸੁੱਧ ਸੈਣ, ਮੰਡੀ ਵਾਲਾ ਰਾਜਾ। ੫ ਸਰਕਸ਼, ਬਾਗੀ। ੬ ਸਿਰ 'ਤੇ ਬੀਤੀ। ੭ ਰਾਜਪੂਤ ਸਰਦਾਰ ਆਦਿ। ੮ ਬਾਈ ਧਾਰ ਦੇ ਰਾਜਿਆਂ ਵਿਚੋਂ ੧੧ ਜਲੰਧਰ ਦੇ ਹਲਕੇ ਦੇ ਅਤੇ ੧੧ ਡੂਗਰ ਹਲਕੇ ਵਿਚ ਸਨ। ੯ ਸਿੰਘ, ਯੁਵਕ ਖਾਲਸੇ। ੧੦ ਪਹਾੜ।*

ਜੋ ਮਾਂਗੋ ਸੋ ਦੇਉਂ ਮੈਂ ਤਾਂਹਿ। ਇਮ ਹਮ ਸੌ ਤੁਮ [1]ਲਯੋ ਠਹਿਰਾਇ'।
ਤੌ ਕਲੂਰੀਅਨ ਸੋਊ ਕੀਆ। ਗੜ੍ਹ ਕਲੂਰ ਕਰ ਆਕੀ ਲੀਆ॥੪॥

ਦੋਹਰਾ॥

ਡਰੋਲ, ਮੜੇਲੂ, ਨਾਗਲੂ, ਨੰਡੇ, ਸੁਹਲ, ਝੰਡਵਾਲ।
ਕਨੇਤਿ ਡਿਛੰਨ, ਚਿਲਾਹਿਲੇ, ਬਲੜ ਪੰਮੇ, ਡਢਵਾਲ[2]॥੫॥
ਤੇਰਾ ਸੌ ਮੀਏਂ ਚੀਏਂ ਮਧ ਗੜ੍ਹ ਲੀਏ ਸੁ ਵਾੜ।
[3]ਸਪਤ ਗਜਨ ਸਿਰ ਬੰਧ ਤਵੇ ਕੀਨੇ ਰਸਤੇ ਖਾੜ[4]॥੬॥

ਚੌਪਈ॥

ਜੈਸ ਖੜੋ ਕੰਸ ਕੁਬਲੀ[5] ਗਜ ਕੀਨੋ। ਪਿਲਾਈ ਸ਼ਰਾਬ ਬਹੁਤ ਉਨ ਦੀਨੋ।
ਬਹੁ ਦੂਬ[6] ਦੇਣ ਮਹਾਵਤਨ ਕਹਜੋ। 'ਆਵਤ ਸਿੰਘਨ ਮਾਰ ਸੁਟਯੋ'॥੭॥

ਦੋਹਰਾ॥

ਰਾਜੈ ਔਰ ਰਜੌਰੀਆਂ[7] ਲਏ ਸੁ ਗਿਰਦ ਬਹਾਇ।
ਦਾਰੂ ਸਿੱਕੋ ਬ੍ਰਤਾਇ[8] ਕਰ ਔਰ ਖਰਚ ਬਹੁ ਪਾਇ॥੮॥

ਚੌਪਈ॥

ਇਤ ਬੰਦੈ ਜੀ ਪੰਜ ਸਿੰਘ ਤੋਰੇ। ਘਤ [9]ਆਪਨ ਬਚਨਨ ਕੋ ਜੋਰੇ।
ਉਨ ਪਾਂਚਨ ਕੋ ਨਾਮ ਸੁਨਾਊਂ। ਭਿੰਨ ਭਿੰਨ ਉਨ ਪੌਰਖ[10] ਗਾਊਂ॥੯॥

ਦੋਹਰਾ॥

ਬਾਘੜ ਸਿੰਘ, ਸਿੰਘ ਕੇਹਰੋ, ਸਿੰਘ ਰਣਜੀਤ ਰਣਜੋਰ।
ਬਜਰ ਸਿੰਘ ਪੰਚਮ ਸਦਜੋ, ਬਿਨ ਸਦਜੋ ਚੜ੍ਹਜੋ ਪੰਥ ਔਰ॥੧੦॥

ਚੌਪਈ॥

ਪਾਂਚਨ ਕੋ ਸੱਦ ਯੌਂ [11]ਬਰ ਦਯੋ। 'ਤੁਮ ਕੋ ਮੌਤ ਨ ਸ਼ਸਤ੍ਰਨ ਪਯੋ।
ਤੁਮੈ ਅਮੋਘ[12] ਬਾਣ ਹਮ ਦਯੋ। ਹੋਹਿ ਕਾਜ ਜੋ ਮਨ ਚਿਤ ਮਯੋ'[13]॥੧੧॥
ਬਾਘੜ ਸਿੰਘ ਕੋ ਐਸ ਬਤਾਯੋ। 'ਰਸਤੈ ਫੌਜ ਲੜੈ ਉਸ ਘਾਯੋ'[14]।
ਕੇਹਰ ਸਿੰਘ ਕੋ [15]ਦ੍ਵੈ ਹਸਤੀ ਸੌਂਪਾਏ। 'ਇਕੈ ਬਾਣ ਸੋਂ ਦਯੋ ਗਿਰਾਏ'॥੧੨॥

---

*੧ ਪੱਕੀ ਕਰ ਲਵੋ, ਨਿਸਚਿਤ ਕਰ ਲਵੋ। ੨ ਪਹਾੜੀ ਰਿਆਸਤਾਂ (ਦੇ)। ੩ ਸੱਤ ਹਾਥੀਆਂ (ਦੇ ਸਿਰ 'ਤੇ ਲੋਹੇ ਦੀਆਂ ਤਵੀਆਂ ਬੰਨ੍ਹ ਕੇ)। ੪ (ਰਾਹ ਵਿਚ) ਖੜ੍ਹੇ ਕਰ ਦਿੱਤੇ। ੫ ਕੁਵਲੀਯਾ (ਕੁਵਲੀਆਪੀੜ) ਕੰਸ ਦਾ ਵੱਡਾ ਬਲਵਾਲਾ ਅਤੇ ਮਦ ਮੱਤ ਹਾਥੀ,ਜਿਸ ਨੂੰ ਕ੍ਰਿਸ਼ਨ ਜੀ ਅਤੇ ਬਲਰਾਮ ਨੇ ਮਾਰਿਆ ਸੀ। (ਮਹਾਨ ਕੋਸ਼) ਬਲਿ, ਹਾਥੀ (ਸ਼ਸਤ੍ਰ ਨਾਮ ਮਾਲਾ ਵਿਚ ਹਾਥੀ ਦਾ ਨਾਮ ਬਲਿ ਵੀ ਹੈ)। ੬ ਧਨ, ਮਾਲ। ੭ ਰਜਵਾੜੇ। ੮ ਵਰਤਾ ਕੇ, ਵੰਡ ਕੇ। ੯ ਆਪਣੇ ਬਚਨਾਂ ਦੇ ਜ਼ੋਰ ਨਾਲ। ੧੦ ਮਰਦਊ, ਬਹਾਦਰੀ। ੧੧ ਵਰਦਾਨ ਦਿੱਤਾ। ੧੨ ਜੋ ਨਿਸਫਲ ਨਾ ਜਾਵੇ, ਖਾਲੀ ਨਾ ਜਾਣ ਵਾਲਾ (ਤੀਰ)। ੧੩ ਮਾਂਹਿ, ਵਿਚ (ਜੋ ਦਿਲ ਵਿਚ ਹੋਵੇ)। ੧੪ ਮਾਰ ਦਿਓ। ੧੫ ਦੋ ਹਾਥੀ।*

ਦੋਹਰਾ॥

ਰਣਜੋਰ ਸਿੰਘ ਰਣਜੀਤ ਸਿੰਘ [੧]ਬਾਕੀ ਤਿਨ ਦਯੋ ਡਾਲ।
ਇਕ ਇਕ ਸਿੰਘ ਇਕ ਬਾਣ ਛਡਿ, ਦਿਖਾਯੋ ਅਦਭੁਤ ਖਯਾਲ॥੧੩॥
ਬਜਰ ਸਿੰਘ ਕੋ ਇਮ ਕਹਯੋ, 'ਤੂੰ ਇਮ ਬਾਣ ਚਲਾਉ।
ਤਖਤੈ ਚਾਰੋਂ ਚੂਲ ਸੋਂ ਇਕ ਹੀ ਚੋਟ ਤੁੜਾਉ'॥੧੪॥

ਚੌਪਈ॥

ਤਉ ਸਿੰਘ ਉਠਿ ਪੰਚ ਸਿਧਾਰੇ[੨]। ਭਈ ਖਬਰ ਯੌਂ ਪੰਥ ਮਧ ਸਾਰੇ।
ਸ਼ੋਰਮਸ਼ੋਰਾ[੩] ਉਠ ਸਬਹਨ ਕੀਓ। ਪੰਥ ਬੰਦੈ ਅੱਗੋ ਆ ਕਹਿਓ॥੧੫॥
'[੪]ਲਰਨ ਮਰਨ ਠੌਰ ਹਮ ਪਲਚਾਯੋ। ਫਤੈ ਓਰ[੫] ਅਬ ਉਨੈ੍ ਤੁਰਾਯੋ।
ਹਮ ਕੋ ਕਿਮ ਅਬ ਕੀਯੋ ਨਕਾਰੇ। ਹਮ ਭੀ ਜਾਵੈਂ ਉਨ੍ਹ ਹੀ ਨਾਰੇ[੬]'॥੧੬॥
ਮਗਰੇ ਪੰਥ ਹੱਲਾ ਕਰ ਦਿਯੋ। ਹਲਾ ਹਲਾ ਕਰ ਪੰਥ ਚੜ੍ਹ ਗਯੋ।
ਪ੍ਰਥਮ ਪੰਜੇ ਸਿੰਘ ਪਹੁੰਚੇ ਜਾਇ। ਰਸਤੇਦਾਰ ਸੋ [੭]ਰਹੇ ਦੜਾਇ॥੧੭॥...
ਕਹੈਂ: 'ਜਾਂਦੀ ਕਿਮ ਗਲ ਪਾਵੈ ਬਲਾਇ'॥੧੮॥

ਦੋਹਰਾ॥

ਕੇਹਰ ਸਿੰਘ ਆਗੈ ਟੁਰਯੋ, ਔਰ ਸਿੰਘ ਦੁਇ ਸਾਥ।
ਇਕ ਇਕ ਤੀਰ ਤੀਛਨ[੮] ਛਡੇ ਭੰਨੇ [੯]ਸਤ ਫੀਲਨ ਮਾਥ॥੧੯॥

ਚੌਪਈ॥

ਬਜਰ ਸਿੰਘ ਤਉ ਅਗੈ ਸਿਧਾਯੋ। ਇਕੈ ਬਾਨ ਦੇ ਕਪਾਟ[੧੦] ਗਿਰਾਯੋ।
ਚਾਰੋਂ ਚੂਲਯੋਂ ਤੋੜ ਸੁ ਗਯੋ। ਗੜ੍ਹੀ ਮੱਧ ਥਰਥੱਲੋ ਪਯੋ॥੨੦॥
[੧੧]ਤੌ ਲੌ ਦਲ ਖਾਲਸੈ ਕੋ ਆਯੋ। ਜੋ ਉਨਿ ਲਭਯੋ ਸੁ ਕੱਟ ਗਿਰਾਯੋ।
ਦੇਖਿ ਭਜਤ ਤਿਨ ਲੀਨੇ ਘੇਰ। ਜਿਉਂ ਹੁਤੇ ਮਹਰਮ ਸਿੰਘ [੧੨]ਸਰਸੋ ਬੇਰ॥੨੧॥

ਦੋਹਰਾ॥

ਤਿਉਂ ਸਿੰਘਨ ਸ਼ਮਸ਼ੇਰ ਫੜ ਕੱਟ [੧੩]ਦੋ ਧਰ ਕਰ ਦੀਨ।
ਔਰਨ ਕੇ ਹਥ ਜੋ ਲਭੇ ਜਾਨ ਛੋਡ ਲਏ ਛੀਨ[੧੪]॥੨੨॥

---

*੧ ਬਾਕੀ ਹਾਥੀ (ਪੰਜ) ਉਨ੍ਹਾਂ ਨੂੰ ਸੌਂਪੇ, ਕਿ ਇਹ ਤੁਸਾਂ ਮਾਰਨੇ ਹਨ; ਜਦ ਕਿ ਦੋ ਹਾਥੀ ਕੇਹਰ ਸਿੰਘ ਨੇ ਮਾਰਨੇ ਸਨ। ੨ ਨਿਕਲ ਪਏ। ੩ ਸ਼ੋਰਸ਼ਰਾਬਾ, ਰੌਲਾ-ਗੌਲਾ। ੪ ਲੜਨ ਮਰਨ ਦੀ ਥਾਂ ਸਾਨੂੰ ਫਸਾਇਆ। ੫ ਵੱਲ,ਪਾਸੇ (ਪਰ ਫਤੇ੍ ਵਾਲੇ ਪਾਸੇ ਹੁਣ ਇਨ੍ਹਾਂ ਨੂੰ ਟੋਰ ਦਿੱਤਾ)। ੬ ਨਾਲ ਹੀ। ੭ ਦੜ ਵੱਟ ਰਹੇ (ਸਾਹ ਘੁੱਟੀ ਰੱਖੇ ਉਨ੍ਹਾਂ ਨੇ, ਉਹ ਨਾ ਕੁਸਕੇ)। ੮ ਤੀਖਣ, ਤਿੱਖੇ। ੯ ਸੱਤਾਂ ਹਾਥੀਆਂ ਦੇ ਮੱਥੇ ਤੋੜ ਦਿੱਤੇ। ੧੦ ਭਿੱਤ, ਤਖਤੇ। ੧੧ ਤਦ ਤਕ, ਉਸ ਸਮੇਂ ਤੱਕ। ੧੨ ਸਰਸੋ=ਬਹੁਤੀ, ਕਾਫ਼ੀ ਦੇਰ ਤੋਂ, ਚਿਰ ਤੋਂ। ੧੩ ਦੋ ਧੜ, ਦੋ ਟੋਟੇ। ੧੪ ਖੋਹ (ਲਏ)।*

ਚੌਪਈ॥

ਤੌ ਬੰਦੋ ਜੀ ਗੈਲ [1]ਚਢ ਆਯੋ। ਰਾਜਾ ਨਠੋ ਦੇਖ ਦਲ ਗੈਲੋ ਖੜਾਯੋ।
'ਨਠੈ ਗੈਲ' ਕਹਜੇ, 'ਪੜਨੋ ਨਾਂਹਿ'। ਮਾਰੇ ਤੇਰਾਂ ਸੈ ਕਲੂਰੀਏ ਤਾਂਹਿ॥੨੩॥
ਖਾਤੇ[2] ਤੇਰਾਂ ਤਹੀਂ ਪੁਟਾਇ। ਸੌ ਸੌ ਗਿਨ ਕੈ ਦਏ ਦਬਾਇ।
ਤਬ ਬਿਲਾਸਪੁਰੇ ਵਲ ਬੰਦਾ ਧਾਯੋ। ਮਾਰ ਲੂਟ ਤਉ ਫੂਕ ਗਿਰਾਯੋ॥੨੪॥
*[3]ਸਪਤਧਾਰ ਮਧ ਪਰ ਗਈ ਧਾਂਕ। ਸਭਨ ਮਿਲਨ ਕਹਿ ਘੱਲਜੇ ਵਾਕ।
'ਹਮ ਤੌ ਹੁਤੇ ਘਰ ਸਿਖ ਗੁਰ ਕੇਰੇ[4]। ਹੁਤੇ ਕੀਏ ਗੁਰ ਕਲੂਰੀਅਨ ਭੇਰੇ[5]'॥੨੫॥
ਇਮ ਕਹਿ ਕੇ ਸਭ ਹੀ ਮਿਲ ਪਏ। ਟਕੇ ਪਤਸ਼ਾਹੀ ਸਭ ਭੇਜਤ ਭਏ।
ਹੋਇ ਸਿੱਖ ਜੋ ਪੈਸਾ ਦੇਇ। ਬੰਦੇ ਤੇ ਵਹਿ ਮੁਹਰਾਂ ਲੇਇ॥੨੬॥
ਦੁੱਧ ਸੁਖੇ[6] ਤਿਸ ਮਿਲੈ ਸੁ ਦੁੱਧ। ਪੁਤ ਮੰਗੇ ਪੁਤ ਆਵੈ ਸੁੱਧ[7]।
ਦੁਖੀਏ ਦੁਖ ਹੋਵੈ ਤਿਸ ਦੂਰ। ਧਨ ਮਾਂਗੈ ਘਰ ਹੁਇ ਭਰਪੂਰ॥੨੭॥
ਸਿਖ ਪੰਜਨ ਤੇ ਅਰਦਾਸ ਕਰਾਵੈ। ਜੋਊ ਮਾਂਗੈ ਸੋਊ ਦਿਵਾਵੈ।
ਦੇਵ ਭੂਤ ਮੁਖ ਦੇਖੈ ਜਾਇ। ਰਹੈ ਨਹੀਂ ਜੋ ਹੋਵੈ ਬਲਾਇ॥੨੮॥
ਸਿਧ ਪਰਬਤੀ ਰਹੇ ਸਿਧ ਲਾਇ। ਬੰਦਾ ਸਭ ਤੇ ਅਧਿਕ ਸਦਾਇ।
ਜੋ ਚਿਤਵਤ ਕੋ ਦੂਰੋਂ ਆਵੈ। ਬੰਦਾ ਚਿਤ ਕੀ ਬਾਤ ਬਤਾਵੈ॥੨੯॥

ਦੋਹਰਾ॥

ਆਇ ਮਿਲੈ ਜੋ ਪ੍ਰਥਮ ਹੀ ਤਿਹ ਬੰਦਾ ਸੁਖੁ ਦੇਇ।
ਆਇ ਮਿਲੇ [8]ਭਿੜ ਲੜ ਜੋਊ, ਤਿਸ ਕੁਛ ਬਖਸ਼ੇ ਕੁਛ ਲੇਇ॥੩੦॥

ਚੌਪਈ॥

ਗੁਰੂ ਕੋਟ ਲੌਂ[9] ਬੰਦਾ ਗਯੋ। ਤਿਹ ਥਾਂ ਥਾਣਾ ਬੰਦੇ ਕਯੋ[10]।
ਸੁਖੇਤੜ[11] ਆਇ ਬੰਦੈ ਜੀ ਮਿਲੇ। ਭਏ ਨਦੌਣੀ[12] ਵਕੀਲ ਤਹਿੰ ਭਲੇ॥੩੧॥

---

*੧ ਚੜ੍ਹ (ਆਇਆ) ਚੜ੍ਹਾਈ ਕਰ ਦਿੱਤੀ। ੨ ਖੱਡਾਂ, ਟੋਏ। ੩ ਸਤ ਧਾਰ ਦੇ ਪਹਾੜੀ ਰਾਜਿਆਂ ਵਿਚ। ੪ ਦੇ। ੫ ਭੇਰੀ ਵਾਲੀ ਸੈਨਾ, (ii) ਭੇਲ, ਸੰਜੋਗ ਕਰ ਕੇ, ਮੇਲ ਨਾਲ। ੬ ਸੁੱਖਣਾ ਸੁੱਖੇ। ੭ ਨਿਰੋਲ। ੮ ਲੜ-ਭਿੜ ਕੇ, ਲੜਨ ਉਪਰੰਤ। ੯ ਤੱਕ। ੧੦ ਕੀਤਾ, ਬਣਾਇਆ। ੧੧ ਸੁਕੇਤ ਰਿਆਸਤ ਦੇ। ੧੨ ਨਾਦੌਣ ਦੇ, ਜਵਾਲਾ ਜੀ (ਕਾਂਗੜਾ) ਦੇ ਇਲਾਕੇ ਵਿਚ ਕਟੌਚ ਰਾਜਪੂਤਾਂ ਦੀ ਪੁਰਾਣੀ ਰਾਜਧਾਨੀ। ੧੩ ਖਲੋਤੇ, ਖੜੇ।*

** ਇਥੇ ਇਕ ਪਾਠੰਤ੍ਰ ਇਸ ਪ੍ਰਕਾਰ ਵੀ ਹੈ:*

*ਹੋਇ ਸਿੱਖ ਜੋ ਪੈਸਾ ਦਏ। ਟਕੇ ਪਤਿਸ਼ਾਹੀ ਦੇਨ ਮੰਨ ਗਏ।*
*ਬੰਦੇ ਪਰਬਤ ਮਲ, ਕਹਾਯੋ ਪਤਿਸ਼ਾਹ। ਲਏ ਟਕੇ ਪਤਿਸ਼ਾਹੀ ਬੰਦੇ ਉਗਰਾਹ॥੨੫॥*

*ਦੋਹਰਾ॥*

*ਬੰਦਾ ਪਰਬਤ ਛੋਡ ਬਹਿ ਗੁਰੂ ਕਹਾਯੋ ਆਪ।*
*ਕਿਤੇ ਕਹਾਯੋ ਜੁਝਾਰ ਸਿੰਘ ਕੋਊ ਆਪ ਠੌਰ[1] ਬਹਯੋ ਥਾਪ[2]॥੨੬॥*

*੧ ਜਗ੍ਹਾ, ਅਸਥਾਨ। ੨ ਨਿਸਚਿਤ ਕਰ ਕੇ।*

ਹੁਤ ਚੁਕੋ ਪਾਤਿਸਾਹੀ ਸੋਊ ਲੀਓ ਖਜਾਨੋ। ਕੋਊ ਚੜ੍ਹਾਵੈ ਦੇਇ ਬਹਾਨੋ।
ਤਿਨ ਕੈ ਬੰਦਾ ਕਿਰਪਾ ਕਰੇ। ਵਕੀਲ ਰਹੇ ਤਿਸ ਪਾਸੈ ਖਰੇ[1]॥੩੨॥

ਦੋਹਰਾ॥

ਨਿੱਤ ਨਕੀਬ[2] ਬੁਲਾਇ ਸੋ ਇਤ ਬਿਧ ਹੋਕਾ ਦ੍ਵਾਇ।
ਇਤਨੇ ਕਰੋ ਨ ਕੰਮ ਤੁਮ ਸੋ ਮੈਂ ਦਿਓਂ ਬਤਾਇ॥੩੩॥

ਚੌਪਈ॥

ਇਸਤ੍ਰੀ ਤਨ ਜੋ ਗਹਿਣਾ ਹੋਈ। ਤਾਂ ਕੋ ਹਾਥ ਨ ਲਾਓ ਕੋਈ।
ਪੁਰਸ਼ ਪੁਸ਼ਾਕ ਔ ਸਿਰ ਕੀ ਪਾਗ। ਇਨ ਭੀ ਕੋਈ ਹੱਥ ਨ ਲਾਗ॥੩੪॥

## ਮੰਡੀ ਵਾਲੇ ਰਾਜੇ ਕਾ ਪ੍ਰਸੰਗ

('...ਹੈ ਕਰਾਮਾਤੀ ਬੰਦਾ ਆਯਾ')

ਦੋਹਰਾ॥

ਮੰਡੀ ਵਾਲੋ ਸੁੱਧ ਸੈਣ ਰਾਜਾ ਬਡਾ ਸਦਾਇ।
ਸੋਊ ਮਿਲਿਓ [3]ਭਾਂਤਿ ਜਿਉਂ ਸੋ ਮੈਂ ਦਿਊਂ ਬਤਾਇ॥੧॥

ਚੌਪਈ॥

ਮੰਡੀ[4] ਵਾਲੇ ਯੌਂ ਸੁਣ ਪਾਯਾ। 'ਹੈ ਕਰਮਾਤੀ ਬੰਦਾ ਆਯਾ।
ਕਰਮਾਤ ਗੁਰ ਗੋਬਿੰਦ ਸਿੰਘ ਦਈ। ਅਕਾਲ ਕ੍ਰਿਪਾ ਹੈ ਜਿਨ ਪਰ ਭਈ॥੨॥
ਬੰਦੈ ਕੋ ਸਤਿਗੁਰ ਇਮ ਕਹੀ। ਔਰ ਮਜਾਨ ਤਲਵਾਰ ਹੈ ਵਹੀ।
ਤਿਸ ਕਾ ਦਰਸ਼ਨ ਚਹੀਯੈ ਪਾਯਾ। ਹੈ ਕਰਾਮਾਤੀ ਬੰਦਾ ਆਯਾ॥੩॥
ਬਣੈ ਨ ਤਿਨ ਸੋਂ ਵੈਰ ਕਮਾਯਾ। ਹੈ ਅਵਤਾਰ ਜਨੁ ਬੰਦਾ ਆਯਾ।
ਲਿਉਗ ਲੜਾਈ ਸੋਊ ਹਿਰਾਇ। ਕਿਆ ਜਾਣੋਂ ਫਿਰ ਕਰਿਹੈ ਕਜਾਇ[5]'॥੪॥
ਜਹਾਂ ਬੰਦਾ ਥੋ ਕਰਤ ਚੜ੍ਹਾਈ। ਮੁਹਰੇ[6] ਉਤਰਜੋ ਰਾਜਾ ਆਈ।
ਬੰਦੇ ਪੈ ਦਏ ਘੱਲ ਵਕੀਲ। 'ਮਿਲਨ ਅਯੋ ਮੈਂ ਤੁਹਿ, ਬਿਨ ਢੀਲ॥੫॥
ਮੈਂ ਸਿਖ ਥੋ ਗੁਰ ਨਾਨਕ ਘਰ ਕੋ। ਮੈਂ ਦਿਓਂ ਚੜ੍ਹਾਵੋ ਬੈਠੋ ਧੁਰ[7] ਕੋ।
ਟਕੇ ਪਤਿਸ਼ਾਹੀ ਮੈਥੋਂ ਲੇਉ। ਮੋ ਕੋ ਅਪਨੋ ਸਿੱਖ ਬਨੇਉ'॥੬॥

*੧ ਖਲੋਤੇ, ਖੜੇ। ੨ ਨੁਕਬਾ (ਆਵਾਜ਼) ਮਾਰਨ ਵਾਲਾ, ਢੰਡੋਰਚੀ। ੩ ਜਿਸ ਪ੍ਰਕਾਰ, ਜਿਵੇਂ। ੪ ਰਿਆਸਤ ਮੰਡੀ ਦੇ ਰਾਜੇ ਨੇ। ੫ ਕੀ ਕਰੇ। ੬ ਸਾਮ੍ਹਣੇ, ਅੱਗੇ। ੭ ਉਥੇ ਹੀ।*

ਦੋਹਰਾ॥

ਆਪ ਚੜ੍ਹਾਵੋ ਲੈ ਅਗੇ ਬੰਦੈ ਮਿਲਿਓ ਆਇ।
ਤਬ ਬੰਦੇ ਖ਼ੁਸ਼ੀਆਂ ਦਈ, ਸੁਊ ਲਯੋ ਗਲ ਲਾਇ॥੭॥

ਚੌਪਈ॥

ਬੰਦੈ ਕਹਜੋ, 'ਸੁਨ ਸੁਧ ਸੈਨ ਰਾਜਾ! ਤੁਮ ਦੇਸ਼ੋ ਨਹਿੰ ਹੋਗੁ ਬਿ-ਰਾਜਾ[1]।
ਰਹੈ ਨਹੀਂ ਤੁਹਿ ਦੋਖੀ ਸੁਖਾਲੋ। ਨਹਿੰ ਪਰਿਹੈ[2] ਤੁਹਿ ਦੇਸ [3]ਕੁਕਾਲੋ॥੮॥
ਜੋ ਕੁਛ ਹੋਵਗੁ ਤੁਮ ਕੋ ਲੋਰ[4]। ਰਖ ਪੁਸਤਕ ਸਭ ਕੰਮ ਹੁਇ ਤੋਰ।
ਹੈ ਬਿਦਜਾ ਸਭ ਇਸ ਕੇ ਮਾਂਹਿ। ਜੋ ਚਾਹੋ ਸੋ ਲੈਹੁ ਕਮਾਹਿ'॥੯॥

ਦੋਹਰਾ॥

ਉਸ ਪੁਸਤਕ ਕੋ ਇਕ ਪਤਰੋ ਉਸ ਮਾਈ ਹਥ ਆਇ।
ਜਿਨ ਬਾਬੇ ਸਾਹਿਬ ਸਿੰਘ ਕੋ ਦੀਨੋ ਪ੍ਰਚੋ[5] ਲਗਾਇ॥੧੦॥

ਚੌਪਈ॥

ਉਸ ਮਾਈ ਕੋ ਇਮ ਹਥ ਆਈ। ਬੰਦੈ ਨਾਰੀ ਉਨ ਟਹਲ ਕਮਾਈ।
ਹੁਤੀ ਬੰਦੈ ਨਾਰੀ ਕਿਤੇ ਜੇਜੋ ਵਲਿ। ਤਿਹ ਕਰੀ ਸੇਵਾ, ਥੀ ਰੋੜੀ, ਚੱਲ॥੧੧॥

ਦੋਹਰਾ॥

ਬੰਦੈ ਨਾਰੀ ਕੋ ਪਰਚੋ ਇਕ ਮੈਂ ਦਿਊਂ ਲਿਖਾਇ।
ਔਰ ਅਨੇਕ ਪਰਚੇ ਲਿਖੈਂ, ਗ੍ਰੰਥ ਬਡੋ ਬਢਿ ਜਾਇ॥੧੨॥

ਚੌਪਈ॥

ਜੇਜੋਵਲ[6] ਜਸਵਾਲ ਹੁਤ ਰਾਜਾ। ਬਿਨਾਂ ਪੁਤ੍ਰ ਸੋਂ ਜਾਤ ਅਕਾਜਾ[7]।
ਰਾਜਾ ਪੰਡੋਰੀ ਮਹੰਤੈ ਢਿਗ ਗਯੋ। ਉਸ ਕੋ ਕਾਜ ਨ ਉਸ ਤੈ ਭਯੋ॥੧੩॥
ਹੁਤਿ ਵਡਭਾਗ ਸਿੰਘ ਘਰ ਗੁਰਿਆਣੀ। ਤਹਾਂ ਘਲੀ ਉਸ ਰਾਜੈ ਰਾਣੀ।
ਔਰ ਅਨੇਕ ਸਿੱਧਨ ਘਰ ਗਈ। ਉਲਾਦ ਨ ਉਨ ਕੋ ਕਿਸ ਤੈ ਅਈ[8]॥੧੪॥
ਉਨ ਕੀ ਚਿੰਤ ਨ ਕਿਨੈ ਮਿਟਾਈ। ਅਹਿਨਿਸ[9] ਚਿੰਤਾ ਉਸ ਜੀਉ ਖਾਈ।
ਬਡੋ ਹੰਦੇਸੋ[10] ਯਹਿ ਜਗ ਮਾਂਹਿ। ਬਿਨ ਔਲਾਦ ਘਰ ਬਿਰਥੇ ਜਾਹਿੰ॥੧੫॥

ਦੋਹਰਾ॥

ਉਹਾਂ ਕਿਸੈ ਨੇ ਆਇ ਕਹੀ, 'ਇਕ ਬੰਦੈ ਨਾਰਿ ਅਖਾਇ।
ਜੋ ਮੁਖ ਤੇ ਵਹ ਬਚ[11] ਕਹੈ, ਸੋਊ ਨ ਬਿਰਥੋ ਜਾਇ'॥੧੬॥

---

*੧ ਬੇ-ਰਾਜਾ, ਤੇਰਾ ਦੇਸ਼ ਰਾਜੇ ਤੋਂ ਬਿਨਾਂ ਨਹੀਂ ਰਹੇਗਾ। ੨ ਪਵੇ, ਪਏ। ੩ ਭੁੱਖ ਮਰੀ, ਕਹਿਰ। ੪ ਲੋੜ, ਜ਼ਰੂਰਤ। ੫ ਪਰਿਚਯ ਕਰਾਉਣਾ, ਜਾਣਕਾਰੀ ਦੇਣਾ, (ii) ਸਿੱਧਿ ਦਾ ਚਮਤਕਾਰ (ਕਰਾਮਾਤ) ਵਖਾਇਆ। ੬ ਕਟੋਚ ਰਾਜਪੂਤਾਂ ਦੀ ਰਿਆਸਤ। ੭ ਅਕਾਰਥ। ੮ ਹੋਈ, ਮਿਲੀ। ੯ ਦਿਨ ਰਾਤ, ਨਿਤਾਪ੍ਰਤਿ। ੧੦ ਅੰਦੇਸ਼ਾ, ਫਿਕਰ, ਚਿੰਤਾ। ੧੧ ਬਚਨ।*

ਚੌਪਈ॥

ਤੌ ਉਨ ਸੁਨਤ ਐਸ ਚਿਤ ਅਈ। ਜਿਮ[1] ਅਤਹਿ* ਪਿਆਸੇ ਨੀਰ ਦਿਸਈ।
ਪਰ ਉਨ ਕਉ ਬਹੁ ਸੋਚੈਂ ਹੋਈ। 'ਕਿਮ ਹਮ ਉਸੈ ਮਿਲਾਵੈ ਕੋਈ'॥੧੭॥

ਦੋਹਰਾ॥

ਢੂੰਡ ਭਾਲ ਸੋਂ ਤਹਿਂ ਪੁਜੀ, ਜਹਿਂ ਹੁਤੀ ਬੰਦੈ ਜੀ ਜੋਇ[2]।
ਜਾਇ ਚੜ੍ਹਾਵੋ ਉਨ ਧਰਜੋ, ਆਗੈ ਰਹੀ ਖਲੋਇ॥੧੮॥

ਚੌਪਈ॥

ਤਊ ਸੰਤਨੀ ਐਸ ਉਚਾਰਾ। 'ਹਮ ਲਾਇਕ ਕਯਾ ਕੰਮ ਤੁਹਾਰਾ?
ਬਡੇ ਮਹੰਤ ਗੁਰੂਅਨ ਪਹਿ ਜਾਹੋ। ਹਮ ਗ੍ਰੀਬਨ ਤੇ ਤੁਮ ਕਯਾ ਚਾਹੋ?॥੧੯॥
ਉਨਹੀ ਕੀ ਤੁਮ ਸੇਵਾ ਕਰੋ। ਉਨਹੀ ਆਗੈ ਚੜ੍ਹਤੀ[3] ਧਰੋ।
ਉਨਹੀ ਕਉ ਬਹੁ ਦਰਬ ਪਿਆਰੀ। ਅਸੀਂ ਰੁੱਖੀ ਮਿੱਸੀ ਖਾਇ ਸੋਇ ਸੁਖਾਰੀ'॥੨੦॥

ਦੋਹਰਾ॥

ਯੌ ਸੁਨ ਰਾਣੀ ਦ੍ਵੈ[4] ਉਸੈ ਗਹਿ, ਪਦ[5] ਪਰੀ ਲਪਟਾਇ[6]।
ਹਸ ਕਰ ਬਚਨ ਸੁ ਕਰ ਦੀਯੋ, [7]'ਮਾਲਕ ਆਸ ਪੁਜਾਇ'॥੨੧॥

ਚੌਪਈ॥

ਦੋਊਅਨ ਕੈ ਸਿਰ ਹੱਥ ਲਗਾਏ। ਦੋਊਅਨ ਆਦਰ ਸਾਥ ਉਠਾਏ।
ਇਸੀ ਬਰਸ ਉਨ ਅੰਦਰ ਬਿਤਾਓ। ਸਤ ਬੰਦੈ ਬਚਨ ਦੋਊ ਬਾਲਕ ਖਿਡਾਓ॥੨੨॥

ਦੋਹਰਾ॥

ਖ਼ੁਸ਼ੀਅਨ ਸੋਂ ਵਹਿ ਘਰ ਗਈ, ਪੁਜੀ ਰਾਜੈ ਢਿਗ ਜਾਇ।
ਆਸਾਵੰਤੀ ਦੁਇ ਭਈ, ਸੁਤ[8] ਇਕ ਹੀ ਨਿਸ ਦੁਇ ਜਾਇ॥੨੩॥
ਅਭਰਾਜ ਸਿੰਘ ਜਗਰੂਪ ਸਿੰਘ, ਧਰਿਓ ਉਨ ਕੋ ਨਾਇ[9]।
ਔਰ ਬਾਤ ਬਹੁਤੀ ਲਿਖੀ, ਗ੍ਰੰਥ ਬਡੋ ਹੁਇ ਜਾਇ॥੨੪॥

---

*੧ ਜਿਵੇਂ ਕਿ, ਜਿਸ ਤਰ੍ਹਾਂ। ੨ (ਸਿੰ) ਜ਼ੋਰੂ, ਭਾਰਜਾ, ਇਸਤ੍ਰੀ। ੩ ਚੜ੍ਹਾਵਾ, ਭੇਟਾ। ੪...੫ ਦੋਵੇਂ ਪੈਰ (ਫੜ ਲਏ)। ੬ ਚਿਮਟ ਗਈ। ੭ ਰੱਬ ਤੇਰੀ ਆਸ ਪੂਰੀ ਕਰੇ, ਮੁਰਾਦ ਪੂਰੀ ਹੋਵੇ। ੮ ਪੁੱਤਰ (ਇਕੋ ਰਾਤ ਦੋ ਪੁਤ੍ਰ-ਜੁੜਵਾਂ ਹੋਏ) ਜੋੜਾ ਜੰਮਿਆ। ੯ ਨਾਮ। * ਬਹੁਤੇ।*

## ਅਥ ਕੁੱਲੂ[੧] ਕੀ ਸਾਖੀ ਤੁਰੀ

**('ਬੰਦੇ ਆਖਯੋ ਬੀਰ ਉਨ ਪਿੰਜਰੋ ਲਿਹੋ ਉਠਾਇ')**

ਦੋਹਰਾ॥

ਤਬ ਬੰਦੇ ਕੇ ਦਿਲ ਅਈ, ਕੁੱਲੂ ਦੇਖੀਏ ਜਾਇ।
ਸ੍ਰੀ ਮਹੇਸ਼[੨] ਕੋ ਦਰਸ ਕਰ ਔਰ ਸਿੱਧਨ ਦਰਸ ਪਾਇ॥੧॥

ਚੌਪਈ॥

ਤਬ ਬੰਦੇ ਨੇ ਸੋਈ ਕਈ। ਜੋ ਬੰਦੇ ਦਿਲ ਰਾਤਹਿ ਠਈ।
ਬੰਦਾ ਕੁੱਲੂ ਮੈਂ ਵੜਿਓ ਜਾਏ। ਸੋਊ ਰਾਜੇ ਉਨ ਲਯੋ ਫੜਾਏ॥੨॥
ਬੰਦਾ ਕਹੈ : 'ਮੈਂ ਫੜਜੇ ਨ ਰਹੋਂ। ਕੈਸੇ ਕਰ ਤੁਮ ਭਾਵੈਂ ਗਹੋ[੩]'।
ਬੰਦਾ ਮੁੱਠੀ ਪਰਾਂ ਕੀ ਭਾਈ[੪]। ਜਬ ਚਾਹੇ ਤਬ ਹੀ ਉਡ ਜਾਈ॥੩॥
ਜਿਮ ਜਿਮ ਬੰਦਾ ਮੁਖੋਂ ਪੁਕਾਰੈ। ਤਿਮ ਤਿਮ ਵਹਿ ਤਕੜਾਈ ਧਾਰੈ।
ਪ੍ਰਿਥਮ ਕਰਾਯੋ ਨਜ਼ਰੈ ਬੰਦ। ਅਪਨ ਜ਼ੁਬਾਨੀ ਪਰਜੋ ਸੁ ਫੰਦ॥੪॥
ਲੋਹ-ਪਿੰਜਰੋ ਤਿਨੈ ਘੜਾਯੋ। ਕਹੈ ਬੰਦਾ: 'ਮੈਂ ਰਹੋਂ ਨ ਪਾਯੋ।
ਮੈਂ ਪਿੰਜਰੋ ਲੈ ਜਾਊਂ ਉਡਾਯੋ।' ਉਨ ਸੁਨ ਪਿੰਜਰੋ ਕੋਠੇ ਪਾਯੋ॥੫॥

ਦੋਹਰਾ॥

'ਬੰਦਾ ਫੜਿਓ' ਜਬ ਸੁਨੀ, ਸਿੱਖਨ [੫]ਪਰ ਗਈ ਸੋਚ।
ਤੁਰਕਨ ਮਨ ਸ਼ਾਦੀ[੬] ਭਈ, ਮੁਲਕ ਛੁਡਾਯੋ ਲੋਚ[੭]॥੬॥

ਚੌਪਈ॥

ਸ਼ਾਹਿਬਹਾਦਰ ਫੁਜਦਾਰ ਬਹਾਏ। ਬੰਦੈ ਕਿਲ੍ਹਨ ਉਪਰ ਚੜ੍ਹ ਧਾਏ।
ਕਹੈਂ 'ਕਰਾਮਾਤ ਗਈ ਬੰਦਜੋਂ ਅਬੈ। ਹੁਤੀ ਕਰਾਮਾਤ ਬੰਦੀਖਾਨੇ ਸੋ [੮]ਪਰੈ ਕਬੈ'?॥੭॥
ਤਬ ਸਿੰਘਨ ਪਰ ਫੌਜ ਜੁ ਆਈ। ਮੁਲਕ ਛਡ ਸਿੰਘ ਗਏ ਪਰਾਈ[੯]।
ਤੌ ਬਹੁਤ ਪਰੀ ਸਿੰਘਨ ਪਰ ਭੀਰ[੧੦]। ਤਬ ਬੰਦੈ ਨੇ ਕਰੀ ਤਤਬੀਰ॥੮॥

ਦੋਹਰਾ॥

ਤਬ ਰਾਜੇ ਸੁਧ ਸੈਨ ਨੇ, ਸੁਨਿਓ ਕੀਨੋ ਕੋਪ[੧੧]।
'ਮੇਰੋ ਗੁਰ ਦਰਸ਼ਨ ਚੜ੍ਹਿਓ ਤੈਂ ਕਿਮ [੧੨]ਕੀਨੋ ਲੋਪ'?॥੯॥

---

*੧ ਜ਼ਿਲ੍ਹਾ ਕਾਂਗੜੇ ਵਿਚ ਦਰਿਆ ਬਿਆਸ ਦੇ ਕੰਢੇ ਵਸਿਆ ਇਕ ਨਗਰ। ੨ ਮਹਾ+ਈਸ਼=ਵੱਡਾ ਈਸ਼ਵਰ, ਸ਼ਿਵ, ਵਿਸ਼ਨੂੰ। ੩ ਫੜੋ। ੪ ਭਈ, ਹੋ ਗਿਆ। ੫ ਪੈ ਗਈ। ੬ ਖੁਸ਼ੀ। ੭ ਸ਼ੌਂਕ ਨਾਲ। ੮ ਕਦੋਂ ਪੈਂਦਾ। ੯ ਪਰਾਂ, ਦੂਰ, ਦੂਜੇ ਦੇਸ਼। ੧੦ ਭੀੜਾ, ਮੁਸੀਬਤ। ੧੧ ਗੁੱਸਾ, ਰੋਹ। ੧੨ ਛੁਪਾ ਲਿਆ।*

ਚੌਪਈ॥

ਸਿੱਧ ਸੈਣ ਤਬ ਉੱਦਮ ਕੀਓ। ਕਰੀ ਮੁਹਿੰਮ ਛੁਡਾਵਣ ਲੀਓ।
ਤਬ ਬੰਦੇ ਨੇ ਮਨੈ ਬਿਚਾਰੀ। '[1]ਇਨੈ ਛੁਡਾਏ ਪਤ ਨ ਹਮਾਰੀ॥੧੦॥
ਹਮਰੀ ਸਿੱਧੀ ਫਿਰ ਕਬ ਰਹੀ। ਕਤ ਉਸਤਤਿ ਹਮ ਗੁਰ ਕੀ ਕਹੀ।
ਹਮ ਅਬ ਅਪਨੇ ਪੌਰਖ[2] ਛੁਟੈਂ। ਫਿਰ ਇਨ ਕੌ [3]ਨਿਜ ਹਾਥਨ ਕੁਟੈਂ॥੧੧॥
ਮਤ ਹਮਰੀ ਕੁਛ ਨਿੰਦਾ ਹੋਇ।' ਬੰਦੇ ਕੀਨਾ ਉੱਦਮ ਤੋਇ[4]।
ਤੌ ਬੰਦੇ ਯੌ ਕੂਲ੍ਹਅਨ ਕਹਿਓ। 'ਚਲਯੋ ਬੰਦੋ ਤੁਮ ਦੇਖਤ ਰਹਿਓ'॥੧੨॥
ਉਨ ਦੇਖਤ ਪਿੰਜ੍ਰੋ ਖੂਬ ਉੜੈਯੋ। ਫੇਰ ਕੋਠੜੀ ਮੱਧ ਟਿਕੈਯੋ।
ਤਬ ਬੰਦੇ ਨੇ ਬੀਰ[5] ਬੁਲੋਏ। ਆਇ ਬੰਦੇ ਕੇ ਪਾਸ ਖਲੋਏ॥੧੩॥
ਬੰਦੇ ਕਹਯੋ: 'ਅਬ ਲੇ ਚਲੋ ਮੰਡੀ। ਚਲੋ ਦੁਆਬੇ ਜਗੀ [6]ਜਹਿੰ ਚੰਡੀ।
ਜਾ ਸਿੰਘਨ ਕੀ ਕਰੀਏ ਸਹਾਇ। ਮਾਰ ਤੁਰਕਨ ਕੋ ਦਈਏ ਗਲਾਇ'[7]॥੧੪॥

ਦੋਹਰਾ॥

ਬੰਦੇ ਆਖਯੋ ਬੀਰ ਉਨ 'ਪਿੰਜਰੋ ਲਿਹੋ ਉਠਾਇ।
ਲੈ ਸੁ ਉਤਾਰੋ ਹਦ ਮੰਡੀ। ਸਿੱਧ ਸੈਣ ਕੀ ਜਾਇ[8]'॥੧੫॥

ਚੌਪਈ॥

ਤੌ ਬੀਰਨ ਨੇ ਸੋਈ ਕਰੀ। ਉਡਿਓ ਪਿੰਜਰੋ ਤਿਸ ਹੀ ਘਰੀ[9]।
ਰਾਜੇ ਕੋ ਮੁਖ ਹੋ ਗਯੋ ਫੂਕ। ਪਿੰਜਰੋ ਚੜ੍ਹਯੋ ਅਸਮਾਨ ਸੁ ਘੂਕ॥੧੬॥
ਤਬ ਰਾਜਾ ਨਠ ਅੰਦਰ ਵੜਾ। ਜਾਣੇ ਪ੍ਰਬਤ ਅਸਮਾਨੇ ਚੜ੍ਹਾ।
ਕੋਠੜੀ ਕੀ ਇਟ ਇਟ ਉਡ ਗਈ। ਕਯਾ ਜਾਨੋ ਵਹੁ ਕਿਤ ਜਾ ਪਈ॥੧੭॥

ਦੋਹਰਾ॥

'[10]ਕੁੱਲੂ ਕੁਇਲੇ ਕਰੇਗਾ ਆਇ ਖਾਲਸਾ ਆਪ।
ਹੁਇ ਰਈਯਤ ਫਿਰ ਬਸਹੁਗੇ', ਯੌਂ ਦਿਓ ਬੰਦੇ ਜੀ ਸ੍ਰਾਪ॥੧੮॥
ਜਹਾਂ ਮੰਡੀ ਕੀ ਹੱਦ ਹੁਤੀ, ਸਿੱਧ ਸੈਣ ਕੇ ਰਾਜ।
ਜਾ ਪਰਿਓਂ ਤਹਿਂ ਸੁਖ ਸਹਿਤ, ਭਏ ਸਿਖਨ ਕੇ ਕਾਜ॥੧੯॥

ਚੌਪਈ॥

ਸਿੱਧ ਸੈਣ ਸੁਨ ਤੁਰਤਹਿ[11] ਆਯੋ। ਸਹਿਤ ਪਿੰਜਰੇ ਬੰਦਾ ਪਾਯੋ।
ਕੁਲਫ਼[12] ਪਿੰਜਰੇ ਦਏ ਤੁੜਾਈ। ਫੂਲਨ ਕੀ ਬਰਖਾ ਕਰਵਾਈ॥੨੦॥

---

*੧ ਇਨ੍ਹਾਂ ਦੇ ਛੁਡਾਇਆਂ ਸਾਡੀ ਇੱਜ਼ਤ ਨਹੀਂ ਰਹੇਗੀ। ੨ ਸੂਰਮਤਾਈ, ਬਹਾਦਰੀ, ਉੱਦਮ। ੩ ਆਪਣੇ ਹੱਥਾਂ ਨਾਲ। ੪ ਤਾਂ,ਤਦ। ੫ ਬੀਰ, ਬਵੰਜਾ ਬੀਰਾਂ ਵਿਚੋਂ। ੬ ਜਿਥੇ ਚੰਡੀ (ਭਗੌਤੀ) ਚਮਕਦੀ ਹੈ। ੭ ਗਾਲ (ਦੇਈਏ), ਨਾਸ਼ ਕਰ ਦੇਈਏ। ੮ ਜਗ੍ਹਾ, ਥਾਂ। ੯ ਘੜੀ, ਵੇਲੇ। ੧੦ ਕੁੱਲੂ ਨੂੰ ਸਾੜ ਕੇ ਸੁਆਹ ਕਰ ਦੇਵੇਗਾ। ੧੧ ਤੁਰਤ ਹੀ, ਝਟਪਟ। ੧੨ ਜੰਦਰੇ।*

ਰਾਜੇ ਮਨ ਮੈਂ ਭਈ ਵਧਾਈ। 'ਔਤਾਰ[1] ਬੰਦਾ ਭਯੋ', ਕਹੈ ਲੁਕਾਈ।
ਬੰਦੈ ਕੋ ਤਹਿੰ ਡੇਰਾ ਕੀਓ। ਚੜ੍ਹੈਂ ਚੜ੍ਹਾਵੇ ਸੁਖਨਾ ਲੀਓ॥੨੧॥
'ਗੁਰੂ ਗੁਰੂ' ਤਬ ਬੰਦਾ ਕਹਾਯੋ। ਗੁਰੂ ਕੋਟ ਮਧ ਪ੍ਰਬਤ ਬਣਾਯੋ।
ਔਰ ਸਿੱਧਨ ਕੀ ਪੂਜਾ ਮਿਟੀ। ਸਭ ਲੁਕਾਈ ਢਿਗ ਬੰਦੇ ਜੁਟੀ[2]॥੨੨॥
ਕਿਤੇ ਬੰਦਾ ਤੁਰ ਏਕਲ ਜਾਵੈ। ਚਹੈ ਉਹਾਂ ਤਹਿੰ ਫੌਜ ਬਨਾਵੈ।
ਕੱਢ ਮੁਹਰ ਤੁਰਤ ਖੀਸਜੋਂ ਦੇਵੈ। ਕੋ ਨਹਿੰ ਜਾਨੈ ਕਹਾਂ ਤੇ ਲੇਵੈ॥੨੩॥

ਦੋਹਰਾ॥

ਕਿਤੇ ਬਹੈ ਔ ਕਿਤ ਲੁਕੈ ਕਿਤੇ ਦੇਸ਼ ਉਡ ਜਾਇ।
ਜਹਿੰ ਚਾਹੈ ਪ੍ਰਗਟੈ ਤਹਾਂ, ਰਹਿ ਕੁੰਡੇ ਜੰਦੈ ਅੜਵਾਇ[3]॥੨੪॥
ਬੰਦੈ ਨੀਹਲ[4] ਆਇ ਕੈ, ਮੁੜ ਚੜ੍ਹਯੋ [5]ਸਾਰ ਸਭ ਕਾਮ।
ਪਰਬਤ ਪਜਾਰੋ ਉਸ ਲਗੈ, ਪਿਖ[6] ਸਿਧ ਪੁਰਸ਼ਨ ਕੇ ਧਾਮ॥੨੫॥

ਚੌਪਈ॥

ਤਬ ਬੰਦਾ ਮੁੜ ਚੜ੍ਹਯੋ ਪਹਾੜੀ। [7]ਉਤਰ ਕੋਣ ਉਸ ਲਗੀ ਪਿਆਰੀ।
ਡੇਰਾ ਕੀਨਸ ਤਿਸ ਹੀ ਜਾਈ। ਬੈਠ ਤਹਾਂ ਮਨ ਖੁਸ਼ੀ ਜੁ ਆਈ॥੨੬॥

## ਅਥ ਸਾਖੀ ਚੰਬੇ ਕੀ ਤੁਰੀ

('ਭਯੋ ਅਚੰਭੋ ਜਗਤ ਮੈਂ'...)

ਦੋਹਰਾ॥

ਤਬ ਬੰਦੈ ਦਿਲ ਇਉਂ ਅਈ: 'ਅਬ ਚੰਬੇ ਕਰੀਐ ਸੈਲ'।
ਤਬ ਤਿਸ ਰਾਜ ਕੋ ਲਿਖਯੋ: 'ਅਬ ਚਹੀਐ ਹਮ ਤੁਮ ਮੇਲ'॥੧॥

ਚੌਪਈ॥

ਤਬ ਰਾਜੇ ਨੇ ਸਦਯੋ ਵਜ਼ੀਰ। 'ਬੰਦੇ ਮਿਲੀਐ ਕਿਤ ਤਤਬੀਰ'?
ਵਜ਼ੀਰ ਕਹੀ : 'ਮੈਂ ਦੇਖੋਂ ਜਾਈ। ਤਾਂ ਕੇ ਦਿਲ ਮੇਂ ਹੈ ਕਜਾ ਆਈ॥੨॥
ਬੈਰ ਭਾਵ ਕੇ ਹੈ ਮਿੱਤ੍ਰਾਈ। ਹਟੈ ਕਿਮੈਂ ਤੌ ਦੇਉਂ ਹਟਾਈ।
ਨਹਿੰ ਚਹਿਯਤ ਉਸ ਚੰਬਾ ਦਿਖਾਯੋ। ਹੈ ਬੰਦਾ ਵਹਿ ਬੁਰੀ ਬਲਾਯੋ'॥੩॥
'ਹਛਾ' ਕਹਿਓ 'ਤੁਮ ਜਾਹੁ ਵਜੀਰ! [8]ਟੂਟਤ ਜੂਟਤ ਕਰੀਓ ਧੀਰ।

*੧ ਅਵਤਾਰ, ਰੱਬ ਦਾ ਰੂਪ। ੨ ਜੁੜੀ, ਜੁੜ ਗਈ। ੩ ਅੜੇ ਦੇ ਅੜੇ, ਬੰਦ ਦੇ ਬੰਦ (ਰਹਿੰਦੇ)। ੪ ਨੀਵਾਂ ਦੇਸ਼, ਪਹਾੜ ਦੀ ਤਰਾਈ। ੫ ਸਾਰੇ ਕੰਮ-ਕਾਜ ਸਾਰ ਕੇ, ਪੂਰੇ ਕਰ ਕੇ। ੬ ਵੇਖ ਕੇ। ੭ ਉਤਰੀ ਗੁੱਠ। ੮ ਟੁੱਟਣ, ਜੁੜਨ ਪੁਰ।*

ਵਹਿ ਕਰਮਾਤੀ ਹੈ ਭਰਪੂਰ। ਦਿਓ ਦਰਬ ਔ ਰਖੀਓ ਦੂਰ'॥੪॥
ਸੋ ਵਜ਼ੀਰ ਤਹਿੰ ਪਹੁੰਚਯੋ ਜਾਇ। ਜਹਿੰ ਬੰਦਾ ਥਾ ਬੈਠਾ ਆਇ।
ਜਾ ਬੰਦੇ ਕੋ ਚੜ੍ਹਾਵਾ ਦੀਓ। ਬੰਦੇ ਖ਼ੁਸ਼ੀਆਂ ਸਾਥੇ ਲੀਓ॥੫॥

ਦੋਹਰਾ॥

ਕਹਯੋ ਬੰਦੇ, 'ਤੁਮ ਜਿਨ ਡਰੋ ਹਮ ਆਵੈਂ ਹੋਇ ਫਕੀਰ।
ਮੁੜ ਜਾਵੈਂਗੇ ਸੈਲ ਕਰ, ਰਾਜੇ ਕਹੋ ਵਜ਼ੀਰ!'॥੬॥

ਚੌਪਈ॥

ਔਰ ਬਾਤ ਫਿਰ ਬੰਦੇ ਕਹੀ। 'ਫੌਜ ਛੋਡਿ ਮੈਂ ਆਵੋਂ ਤਹੀਂ'।
ਤਬ ਵਜ਼ੀਰ ਨੇ ਲੀਨੀ ਮਾਨ। ਕਲਾਧਾਰੀ ਚਿਤ ਔਰੇ ਠਾਨ॥੭॥
ਜਹਿੰ ਕਠਨ ਰਾਹੁ ਇਕ ਹੁਤ ਅਤਿ। ਤਿਸੈ ਰਾਹੁ ਲੈ ਚਲਿਓ ਤਿਤ।
ਕਦ [1]ਤੀਖਨ ਪਬ ਉਪਰ ਚੜ੍ਹਾਵੈ। ਜਿਸੈ ਦੇਖ ਅਤਿਸੈ ਭੈ ਖਾਵੈ॥੮॥
ਹੁਤੀ ਨਦੀ ਜਹਿੰ ਬਹੁਤੀ ਤੇਜ। ਗਿਰੈ ਊਚ ਤੇ ਜਲ ਬਹੁ ਹੇਜ।
ਨਹਿੰ ਮੱਛੀ ਤਹਿੰ ਧਾਰਹਿ ਧਾਵੈ[2]। ਜੋਊ ਪਨਾਲਯੋਂ[3] ਕੋਠੈ ਪਰ ਜਾਵੈ॥੯॥
ਦਯੋ ਬੰਦੇ ਨੇ ਘੋੜਾ ਧਵਾਈ। ਗਯੋ ਪਾਰ [4]ਜਨੁ ਤਲਾਵ ਮੁਰਗਾਈ।
ਫਿਰ ਬੰਦੇ ਨੇ ਘੋੜਾ ਮੁੜਾਯਾ। ਜਨ ਕਰ ਕਬੂਤਰ ਉਡਤੋ ਆਯਾ॥੧੦॥

ਦੋਹਰਾ॥

ਘੋੜਾ ਘੜਾਯੋ ਪੱਥਰ ਇਕ, ਸੋ ਤਹਿੰ [5]ਦਯੋ ਖੜਾਇ।
ਭਯੋ ਅਚੰਭੋ ਜਗਤ ਮੈਂ, ਹੈ [6]ਅਬ ਲੌ ਤਿਹ ਥਾਇ॥੧੧॥

ਚੌਪਈ॥

ਜਗਤ ਸਰਬ ਅਚਰਜ ਤਿਹ ਭਯੋ। ਖੜਾ ਘੋੜਾ ਮਧ ਬੰਦੈ ਕਯੋ।
ਯੌਂ ਜਬ ਦੇਖੀ ਕਲਾ ਵਜ਼ੀਰ। ਸੋ ਡਰਪਯੋ ਮਨ ਕੰਪਯੋ ਸਰੀਰ॥੧੨॥
ਚਰਨੀ [7]ਪਰ ਕੇ ਬਚਨ ਸੁ ਕਹਯੋ। 'ਹਮਰੀ ਖਤਾ[8] ਸੁ ਤੁਮ ਬਖ਼ਸ਼ਯੋ।
ਯੌ ਹੀ ਤੁਮ ਕੋ ਚਹੀਯਤ ਕਈ। ਹਮ ਕੋ ਤਿਊਂ ਹੀ ਚਹਿਯਤ ਬਖ਼ਸ਼ਈ'॥੧੩॥

---

*੧ ਪਬ=ਪਰਬਤ; ਤਿੱਖਾ ਪਰਬਤ। ੨ ਜਾਵੇ। ੩ ਪਰਨਾਲੇ ਤੋਂ। ੪ ਜਿਵੇਂ ਮੁਰਗਾਬੀ ਤਲਾਬ ਵਿਚੋਂ ਸੁੱਕੀ ਨਿਕਲ ਜਾਂਦੀ ਹੈ। ੫ ਖੜਾ ਕਰ ਦਿੱਤਾ। ੬ ਹੁਣ ਤਕ। ੭ ਪੈ ਕੇ (ਚਰਣੀਂ ਲੱਗ ਕੇ)। ੮ ਭੁੱਲ, ਗ਼ਲਤੀ।*

## ਚੰਬੇ ਦਾ ਹੋਰ ਪ੍ਰਸੰਗ

('ਬੰਦਾ ਸਾਲ ਪ੍ਰਬਤ ਤਿੰਨ ਬਹਜੋ'...)

ਦੋਹਰਾ॥

ਬੰਦਾ ਚੰਬੇ ਜਾ ਵੜਜੋ ਭਯੋ ਰਾਜੇ ਸਿਉਂ ਮੇਲ।
ਰਾਜਾ ਤਿਹਿੰ ਸੇਵਕ ਭਯੋ, ਕਰਿਓ ਚੰਬੇ ਸੈਲ॥੧॥

ਚੌਪਈ॥

ਤਬ ਰਾਜੇ ਯੌਂ [1]ਲਯੋ ਪਰਚਾਈ। ਦਏ ਤਹਾਂ ਦੁਇ ਬਜਾਹ ਕਰਾਈ।
ਤਹਾਂ ਡੇਹਰੋ ਦਯੋ ਚਿਣਾਈ[2]। ਮੱਥਾ ਟੇਕਤ ਤਹਾਂ ਲੁਕਾਈ॥੨॥
ਬਹੁਤ ਚੜ੍ਹਤ[3] ਅਤਿ ਬੰਦੇ ਬਨੀ। ਰਾਜਾ ਭੀ ਕਰੇ ਪੂਜਾ ਘਨੀ[4]।
ਤਿਹ ਬੰਦੇ ਕੇ ਬੇਟਾ ਭਯੋ। ਚੱਲਣ ਚਿਤ ਬੰਦੈ ਤਬ ਕਯੋ॥੩॥
ਬੰਦਾ ਸਾਲ ਪ੍ਰਬਤ ਤਿੰਨ ਬਹਜੋ। ਥੋ ਦੂਣ[5] ਦੁਆਬੇ ਮਲ ਖਾਲਸਾ ਬਹਜੋ।
ਤੁਰਕ ਨਠੇ ਕਿਤ ਲਭੇ ਨ ਪਾਹਿੰ। ਨੀਹਲ ਪਹਾੜੀ ਦ੍ਵਾਬੇ ਮਾਹਿੰ॥੪॥

## ਅਥ ਬਾਬੇ ਬੰਦੇ ਔਰ ਬਹਾਦਰਸ਼ਾਹ ਕਾ ਪ੍ਰਸੰਗ

('ਦਿੱਲੀ ਲਹੌਰ ਭੀ ਨਹਿੰ ਰਹਿਗੁ'...)

ਦੋਹਰਾ॥

ਬਾਜ ਸਿੰਘ ਬਹੁ ਲੁਟ ਧਰੀ, ਲੈ ਸਾਥ ਖਾਲਸੈ ਸੱਭ।
ਸ਼ਹਿਰ ਤੁਰਕ ਕੇ ਜੋ ਸੁਨੈ ਲੇਹਿ ਦੂਰ ਤੇ ਦੱਬ॥੧॥

ਚੌਪਈ॥

ਬਾਜ ਸਿੰਘ ਜਬ ਹ੍ਵੈ ਅਸਵਾਰ। ਸੀਸ ਤੁਰਕ ਇਕ ਪਗ[6] ਧਰਿ ਮਾਰ।
ਜਬ ਯਹਿ ਭਈ ਗੱਲ ਮਸ਼ਹੂਰ। ਤੁਰਕ ਸਰਹੰਦੋ* ਜਾਤ ਭਏ ਦੂਰ॥੨॥
ਜੋ ਅੜਿਓ ਸੌਲੀਨੋ ਮਾਰ। ਐਸੀ ਭਈ ਤੁਰਕਨ ਕੀ ਹਾਰ।
ਬਜੀਰੇ ਕੋ ਸੁਤ[7] ਬਚਜੋ ਥੋ ਏਕ। ਸਾਥ ਪੰਜਾਬੀ ਰਲੇ ਅਨੇਕ॥੩॥
ਬਹਾਦਰਸ਼ਾਹਿ ਥੋ ਦੱਖਣ ਮਾਂਹਿ। ਕਰੀ ਫ਼ਰਯਾਦ ਉਹਾਂ ਉਨ ਜਾਇ।
'ਮੁਲਕ ਪਤਿਸ਼ਾਹੀ ਸਭ ਲੁਟ ਲਯੋ। [8]ਪਿਕੰਬਰ ਕੋ ਉਨ ਦੀਨ ਗਵਯੋ॥੪॥

---

*੧ ਪਰਚਾਅ ਲਿਆ (ਪ੍ਰਸੰਨ ਕਰ ਲਿਆ)। ੨ ਬਣਵਾ (ਦਿੱਤਾ)। ੩ ਸ਼ਾਨ, ਵਡਿਆਈ। ੪ ਬਹੁਤ, ਅਧਿਕ। ੫ ਦੂਣ ਦੀ ਘਾਟੀ। ੬ ਪੈਰ (ਇਕ ਪੈਰ ਤੁਰਕ ਦੇ ਸਿਰ 'ਤੇ ਮਾਰ ਕੇ ਅਸਵਾਰ ਹੁੰਦਾ)। ੭ ਪੁੱਤਰ। ੮ ਪੈਗੰਬਰ, ਰਸੂਲ, ਹਜ਼ਰਤ ਮੁਹੰਮਦ ਸਾਹਿਬ ਦਾ ਦੀਨ (ਇਸਲਾਮ)। * ਪਾਠਾਂਤ੍ਰ, ਸਰਦਾਰ।*

ਦੋਹਰਾ॥

ਦਿੱਲੀ ਲਹੌਰ ਭੀ ਨਹਿਂ ਰਹਿਗੁ, ਜੌ ਤੁਮ ਉਹਾਂ ਨ ਜਾਹਿਂ।
'ਮੁਲਕ ਪੰਜਾਬ ਸਭ ਫਿਰ ਗਯੋ, ਨੀਹਲ[੧] ਔ ਉਪਰਾਹਿ॥੫॥

ਚੌਪਈ॥

ਬੰਦੇ ਕੀ ਫਿਰ ਗਈ ਦੁਹਾਈ। ਗੁਰ ਗਰਦੀ ਬਹੁ ਬੰਦੈ ਮਚਾਈ।
ਰੌਲਾ ਦੀਆ ਦੇਸ਼ ਮਹਿਂ ਪਾਇ। ਮਾਰਕੂਟ ਦਈ ਧੂਮ ਮਚਾਇ'॥੬॥
ਸ਼ਾਹਿ ਪੁਛਿਓ 'ਗੁਰ ਬੰਦੇ ਕੋਇ'। ਲੋਕ ਬਤਾਯੋ: 'ਸਤਿਗੁਰ ਸਿਖ ਓਇ।
ਭੇਜਿਓ ਗੁਰ ਸੁਤ ਬਦਲੇ ਲੈਨ। ਮਾਰਯੋ ਬਜੀਰਾ ਪਲ ਇਕ ਮੈਨ[੨]॥੭॥
ਮਾਰੇ [੩]ਮਲੇਰੀਏ ਚਾਰੇ ਭਾਈ। ਜਿਨ ਥੀ ਗੁਰ ਕੀ ਚੀਜ ਘਰ ਆਈ।
ਉਨ ਥੇ ਇਕ[੪] ਹਾਹ ਨਾਰਾ ਮਾਰਾ। ਇਮ ਕਰ ਉਨ ਕੋ ਸ਼ਹਿਰ ਨ ਜਾਰਾ[੫]॥੮॥
ਮਾਰਜੋ ਸਮਾਣੋਂ ਸਹਿ[੬] ਫੁਜਦਾਰ। ਬਾਈ ਪਾਲਕੀ ਥੇ ਜੇ ਵਾਰ।
ਲੁੱਟ ਸਢੌਰੇ ਪੀਰ ਸੁ ਜਾਰਾ। ਜਿਹ ਜਰੈ ਨ ਹਿੰਦੂ ਹੇਠ ਲੰਘ ਦ੍ਵਾਰਾ॥੯॥
ਸ਼ਸਤ੍ਰ ਧਾਰ ਬੰਦੇ ਬੰਧ ਲਏ। ਜਹਾਂ ਚਹੇ ਵਹੁ ਉਡ ਭੀ ਜਏ।
ਤੋਪ ਤੀਰ ਨ ਲਗੈ ਤਲਵਾਰ। ਉਂਗਲੀ ਕਰੈ ਅਰ ਦੇਵੈ ਮਾਰ॥੧੦॥

ਦੋਹਰਾ॥

*ਨਹਿਂ ਪਗ ਪ੍ਰਿਥਵੀ ਉਸ ਲਗੈ, ਨਹਿਂ ਅਖ ਪਲਕ ਹਿਲਾਇ।
ਨਹਿਂ ਪਰਛਾਵਾਂ ਭੁਇਂ ਦਿਸੈ', ਯੌ ਲੋਕਨ ਦੀਓ ਸੁਨਾਇ॥੧੧॥

ਸੋਰਠਾ॥

ਸੁਨਤ ਬਹਾਦਰਸ਼ਾਹ ਮਨ ਮਹਿਂ ਬਹੁ ਤਰਸਤ ਭਯੋ।
ਫਰਜਾਦ ਸੁਨੀ ਉਸ ਨਾਹਿਂ ਕਹਜੋ ਸੁ 'ਸਤਿਗੁਰ ਉਸ ਬਲੀ'॥੧੨॥

ਚੌਪਈ॥

ਹੁਤੋ ਸ਼ਾਹਿ ਵਹਿ ਗੁਰ ਕੋ ਗਜਾਨੀ[੭]। ਇਸ ਤੇ ਉਨ ਫਰਯਾਦ ਨ ਮਾਨੀ।
ਕਰਾਮਾਤ ਬਹੁ ਬੰਦੈ ਸੁਨੀ। ਇਮ ਸੁਨ ਸ਼ਾਹ ਬਹੁ [੮]ਮੁੰਡੀ ਧੁਨੀ॥੧੩॥
'ਜੌ ਮੈਂ ਉਸ ਸਿਉਂ' ਕਰੋਂ ਲੜਾਈ। [੯]ਮਤ ਮੋ ਕੋ ਵਹੁ ਦੇਇ ਮਰਾਈ।
ਮੈਂ ਸਤਿਗੁਰ ਤੇ ਝੂਠੋ ਪਾਊਂ। ਅਰ ਮੈਂ ਸ਼ਾਹੀ ਤੇ ਭੀ ਜਾਊਂ'॥੧੪॥

---

*੧ ਤਰਾਈ ਦਾ, ਪਹਾੜ ਦਾ ਉਪਰਲਾ ਇਲਾਕਾ। ੨ ਮੇਂ, ਵਿਚ। ੩ ਮਲੇਰਕੋਟਲੇ ਦੇ ਚਾਰ ਸਰਦਾਰ ਭਾਈ, ਖ਼ਿਜ਼ਰਖਾਨ, ਸ਼ੇਰ ਖਾਂ, ਨਾਹਰ ਖਾਂ ਆਦਿ। ੪ ਸ਼ੇਰ ਮੁਹੰਮਦ ਖਾਂ। ੫ ਜਲਾਇਆ, ਸਾੜਿਆ। ੬ ਸਮੇਤ। ੭ ਜਾਣਨ ਵਾਲਾ। ੮ ਸਿਰ ਹਿਲਾਇਆ, ਨਾਂਹ ਕਰ ਦਿੱਤੀ। ੯ ਮਤਾਂ ਮੈਨੂੰ ਉਹ (ਬੰਦਾ ਬਹਾਦਰ) ਮਰਵਾ ਦੇਵੇ। *ਇਹ ਦੇਵਤਿਆਂ ਦੇ ਚਿੰਨ੍ਹ ਹਨ ਕਿ ਇਕ ਦੇਵਤੇ ਦਾ ਨਾ ਤਾਂ ਪੈਰ ਧਰਤਿ ਪੁਰ ਲਗਦਾ ਹੈ ਨਾ ਉਸ ਦੀ ਅੱਖ ਝਮਕਦੀ ਹੈ ਤੇ ਨਾ ਉਸ ਦਾ ਪਰਛਾਵਾਂ ਹੀ ਪੈਂਦਾ ਹੈ।*

ਦੋਨੋਂ ਬਾਤੈਂ ਕਠਨ ਬਿਚਾਰੈ। ਪਤਸ਼ਾਹੀ ਲਾਲਚ ਭੀ ਪਜਾਰੈ।
'ਲਰੈ ਬੰਦਾ ਮੁਹਿ[1] ਛੋਡੈ ਨਾਹੀਂ। ਕਰਾਮਾਤ ਬਹੁ ਉਸ ਕੇ ਮਾਂਹੀ॥੧੫॥
ਉਸ ਕੈ ਪਾਸ ਮੁਵੱਕਲ[2] ਆਵੈਂ। ਮਤ ਮੋ ਕੌ ਵਹਿ ਮਾਰ ਗਿਰਾਵੈਂ।
ਯਾਂ ਤੇ ਉਸ ਨ ਮੰਨੀ ਫਰਯਾਦ। ਤਰਫ਼ ਲਹੌਰ ਕੁਛ ਕਰੈ ਨ ਯਾਦ॥੧੬॥

ਦੋਹਰਾ॥

'ਪਾਣੀਪਤਿ' ਝੰਡੇ ਸੁਨੇ ਬੰਦੈ ਦਏ ਗਡਾਇ।
ਤੁਰਕ ਫੌਜ ਆਗੈ ਲਖੈ[3] ਆਪੈ ਸੋ ਮਰਿ ਜਾਇ'॥੧੭॥

ਚੌਪਈ॥

ਐਸੀ ਬਾਤਨ ਸੁਨਿ ਸੁਨਿ ਡਰੈ। ਨਹਿੰ ਪੰਜਾਬ ਵਲ ਮੁਹਰੋ ਕਰੈ।
ਫਰਯਾਦੀ ਪੰਜਾਬੀ ਰਹੇ ਕੁਰਲਾਇ। ਔਰ ਲੋਕ ਨਹਿੰ ਕਰੈਂ ਸਹਾਇ॥੧੮॥
ਸਗਵਾਂ ਦੇਵੈਂ ਗੱਲ ਮਿਟਾਇ। 'ਮਤ ਮੋ ਕੋ ਹੀ ਘਲੇ ਪਤਿਸ਼ਾਹਿ'।
ਬੰਦੈ ਤੇ ਆਵੈ ਸ਼ੀਹਆਣ[4]। ਬੈਠ ਡਰੈਂ ਘਰ ਮੁਸਲਮਾਨ॥੧੯॥
ਵਜ਼ੀਰ ਕਹੈ: 'ਜੋ ਮੈਂ ਕਹਹੁੰ ਬਾਤ। ਮਤ ਮੋਹਿ ਸ਼ਾਹ ਘਲਾਵੈ ਬਾਤ'।
ਫੁਜਦਾਰ ਫੁਜਦਾਰੀ ਕਰੈ ਨ ਕੋਇ। [5]ਹੁਤੇ ਜਾਗਦੇ ਤੇ ਰਹੇ ਸੋਇ॥੨੦॥
ਨਿੱਤ ਕਚਹਿਰੀ ਲਾਵੈਂ ਨਾਂਹਿ। 'ਮਤ ਪਤਿਸ਼ਾਹਿ ਹਮ ਉਹਾਂ ਘਲਾਇ'।
ਕਹੈਂ: 'ਬੰਦਾ ਹੈ ਜਾਣੀ ਜਾਣ। ਹਮ ਚਿਤਵੈਂ[6] ਤੌ ਮਾਰੈ ਆਣ'॥੨੧॥

ਦੋਹਰਾ॥

ਤੌ ਪੰਜਾਬੀਅਨ ਕੱਪੜੇ ਟੰਗੇ[7], ਦਿਨੈਂ ਮਸ਼ਾਲਾਂ[8] ਕੀਨ।
ਤਊ ਬਾਦਸ਼ਾਹਿ ਸੁ ਨਹਿੰ ਸੁਨੈ, [9]ਪਕੜਿ ਸੁ ਬਹਜਾ ਜ਼ਮੀਨ॥੨੨॥
ਮੁੱਲਾਂ ਕਾਜ਼ੀ ਫ਼ਕਰ ਮਿਲ ਹਾਜੀ ਪੀਰ ਮਿਲਾਇ।
ਆਖੈਂ: 'ਕਾਫ਼ਰ ਤੂੰ ਭਯਾ[10], ਉਨ ਰੌਲੋ ਦੀਯੋ ਮਚਾਇ'॥੨੩॥

ਚੌਪਈ॥

ਕੋਊ ਕਹੈ: 'ਤੈਂ ਦੀਨ ਗਵਾਯਾ। ਉਮਤ[11] ਪਿਕੰਬਰ ਤੂੰ ਨਹੀਂ ਆਇਆ'।

---

*੧ ਮੈਨੂੰ। ੨ (ਅ) ਕੰਮ ਸਪੁਰਦ ਕਰਨ ਵਾਲਾ, ਵਕੀਲ ਬਣਾਉਣ ਵਾਲਾ (ii) ਭੂਤ, ਪ੍ਰੇਤ, ਖਾਸ ਕਰ ਕੇ ਉਹ ਭੂਤ ਜਾਂ ਜਿੰਨ ਜੋ ਦੱਬੇ ਹੋਏ ਖ਼ਜ਼ਾਨੇ ਦਾ ਪਾਹਰੂ ਹੋਵੇ, ਇਥੇ ਬਵੰਜਾ ਬੀਰਾਂ ਵੱਲ ਸੰਕੇਤ ਹੈ, ਜੋ ਕਹਿੰਦੇ ਹਨ, ਬੰਦੇ ਦੇ ਵਸ ਸਨ ਤੇ ਉਸ ਦੇ ਬੁਲਾਇਆਂ ਝੱਟ ਹਾਜ਼ਰ ਹੋ ਜਾਂਦੇ ਸਨ। ੩ ਲੰਘੇ। ੪ ਸ਼ੇਰ ਜਿਹਾ ਡਰ, ਦਹਿਸ਼ਤ। ੫ ਜਾਗਦੇ ਹੋਏ ਵੀ ਡਰ ਦੇ ਮਾਰੇ, ਮਾਨੋ ਸੁੱਤੇ ਪਏ ਸਨ (ਕੋਈ ਜਾਣ ਲਈ ਤਿਆਰ ਨਾ ਹੁੰਦਾ) ਘੇਸਲੇ ਹੋ ਗਏ। ੬ ਸੋਚੀਏ, ਖਿਆਲ ਕਰੀਏ। ੭-੮ ਕੱਪੜੇ ਟੰਗਣਾ ਤੇ ਦਿਨੇ ਮਸ਼ਾਲਾਂ ਜਗਾਉਣਾ, ਫਰਯਾਦ ਕਰਨ ਦੇ ਢੰਗ ਸਨ। ੯ ਧਰਤੀ ਫੜ ਕੇ ਬਹਿ ਗਿਆ, ਚਿੰਤਾਤੁਰ ਹੋ ਗਿਆ। ੧੦ ਹੋ ਗਿਆ (ਦੀਨ ਦੇ ਨੇਤਾ ਸਭ ਕਹਿਣ ਲੱਗੇ ਕਿ ਬਾਦਸ਼ਾਹ ਕਾਫ਼ਰ, ਰੱਬ ਰਸੂਲ ਤੋਂ ਮੁਨਕਿਰ ਹੋ ਗਿਆ ਹੈ)। ੧੧ (ਅ) ਕੌਮ, ਹਜ਼ਰਤ ਰਸੂਲ ਦੇ ਪੈਰੋਕਾਰ, ਮੁਸਲਮਾਨ।*

[1]ਭਰੈ ਨ ਪਿਕੰਬਰ ਤੋਰ ਸ਼ਫ਼ਾਤ। [2]ਪਰੈ ਦੋਜ਼ਕ ਮੈਂ ਤੁਮਰੀ ਜ਼ਾਤਿ॥੨੪॥
[3]ਤੂੰ ਕਯਾ ਹਿੰਦੂਅਨ ਲੈ ਲਯੋ ਮੋਲ। ਦਈ ਕਯਾ ਸ਼ਾਹੀ ਉਨ [4]ਲੜੋਂ ਖੋਲ੍ਹ।
ਦੀ ਪਤਿਸ਼ਾਹੀ ਪਿਕੰਬਰ ਹਮਾਰੈ। ਸੋ ਲਿਖ ਗਯੋ ਪਿਸ਼ਾਨੀ[5] ਤੁਮਾਰੈ॥੨੫॥
ਦੇਨ ਲਾਇਕ ਥੋ ਪੀਰ, ਹਮ ਨਾਹੀਂ। ਹਮ ਪੀਰਨ ਤੂੰ [6]ਪਤਿ ਗਵਾਹੀਂ।
ਤੂੰ ਕਹੈਂ ਬਦਸ਼ਾਹੀ ਹਮ ਹਿੰਦੂਓਂ ਪਾਈ। ਦੇਣ ਜੋਗ ਪੀਰ ਹਮ ਥੇ ਨਾਹੀਂ?॥੨੬॥
ਫੜਿ ਫੜਿ ਛੁਰੀਯਨ ਰਸਤੇ ਰੋਕੈਂ। ਮਾਰੈਂਗੇ ਸ਼ਾਹਿ ਛਾਤੀ [7]ਕਹਿ ਝੋਕੈ।
ਹੋਗੁ ਨਿੰਦ ਤੁਧ ਮੱਕੇ ਤਾਈਂ। [8]ਸ਼ਫ਼ਾਤਿ ਭਰੂਗੁ ਤੈਂ ਪਿਕੰਬਰ ਨਾਹੀਂ'॥੨੭॥
ਕੋਊ ਕਹੈ: 'ਮੈਂ ਮੱਕਜੋਂ[9] ਆਯਾ। ਜ਼ਿਕਰ ਕਾਬੇ[10] ਮੋਂ ਮੈਂ ਸੁਨ ਪਾਯਾ।
ਹਿੰਦੂਅਨ ਸ਼ਾਹਿ ਬਹਾਦਰ ਭ੍ਰਮਾਯੋ। ਸ਼ਾਹੀ ਖਾਤ੍ਰ ਉਨ ਦੀਨ ਗਵਾਯੋ'॥੨੮॥
ਕਹੈ: 'ਪਤਿਸ਼ਾਹੀ ਮੈਂ ਹਿੰਦੂਓਂ ਪਾਈ। ਪਿਕੰਬਰ ਅਪਨੇ ਪਤਿ ਗਵਾਈ।'
ਇਓਂ ਕਹਿ ਕਹਿ ਕੈ ਸ਼ਾਹ ਭਰਮਾਯਾ। ਕਹਿ ਕਰ [11]ਬਹੁ ਭਾਂਤੀ ਸਮਝਾਯਾ॥੨੯॥

## ਤ੍ਰਾਵੜੀ ਦਾ ਜੰਗ

ਦੋਹਰਾ॥

ਐਸੇ ਐਸੇ ਖਊਫ਼ ਤੇ ਮਿਹਣੇ ਦਏ ਅਨੇਕ।
ਹਾਜੀ ਪੀਰ ਇਕਠੇ ਭਏ, [12]ਕੁਰਾਨ ਸੁ ਹਾਥਨ ਟੇਕ॥੩੦॥

ਚੌਪਈ॥

ਪੀਰ ਕਹੈਂ: 'ਹਮ ਜਿੰਮਾ ਕਰੈਂ। [13]ਕਲਾਮ ਸੈਫ਼ੀ ਪੜ੍ਹ ਮੁਹਰੇ ਤੁਰੈਂ।
ਮੁਹਰੇ ਤੁਰੈਂ ਲੈ ਕੁਰਾਨੈ ਹਾਥ। ਆਉ ਪਿਛੈ ਤੂੰ ਫੌਜਨ ਸਾਥ'॥੩੧॥
ਤਬ ਕਿਛਕ ਸ਼ਾਹਿ ਨੈ ਮੰਨੀ ਬਾਤ। ਕਹਜੋ, 'ਤੁਰੋਂ ਮੈਂ [14]ਅਗਰੇ ਤਾਕ।

*੧ (ਅ) ਸ਼ਿਫ਼ਾਅਤ, ਸ਼ਿਫਾਰਸ਼, ਕਹਿੰਦੇ ਹਨ, ਕਿਆਮਤ ਵਾਲੇ ਦਿਨ ਜਦ ਸਾਰੇ ਮੁਰਦੇ ਕਬਰਾਂ ਵਿਚੋਂ ਉੱਠ ਖਲੋਣਗੇ ਤਾਂ ਹਜ਼ਰਤ ਮੁਹੰਮਦ ਸਾਹਿਬ ਆਪਣੇ ਪੈਰੋਕਾਰ ਮੁਸਲਮਾਨਾਂ ਦੀ ਸਿਫ਼ਾਰਸ਼ ਕਰਨਗੇ, ਜਿਨ੍ਹਾਂ ਨੂੰ ਬਹਿਸ਼ਤ ਵਿਚ ਦਾਖ਼ਲ ਕਰ ਲਿਆ ਜਾਵੇਗਾ। ਬਾਕੀ ਦੇ ਦੋਜ਼ਖ਼ (ਨਰਕਾਂ) ਵਿਚ ਸੁੱਟ ਦਿੱਤੇ ਜਾਣਗੇ। ੨ ਪਵੇਗੀ ਦੋਜ਼ਖ਼ ਵਿਚ ਤੇਰੀ ਜ਼ਾਤ। ੩ ਕੀ ਤੈਨੂੰ ਹਿੰਦੂਆਂ ਨੇ ਮੁੱਲ ਲੈ ਲਿਆ ਹੈ? ੪ ਲੜ ਨਾਲੋਂ ਖੋਲ੍ਹ ਕੇ, ਪੱਲਿਓਂ ਦਿਤੀ ਹੈ? ੫ (ਫ਼ਾ) ਪੇਸ਼ਾਨੀ, ਮੱਥਾ, ਮਸਤਕ। ੬ ਇੱਜ਼ਤ ਲੁਹਾ ਦਿੱਤੀ ਹੈ। ੭ ਖੋਭ ਦੇਣਗੇ (ਛਾਤੀ ਵਿਚ)। ੮ ਤੇਰੀ ਸਿਫਾਰਸ਼ ਨਹੀਂ ਕਰੇਗਾ। ੯ ਮੱਕੇ ਤੋਂ, ਅਰਬ ਦੇਸ਼ ਵਿਚ ਮੁਸਲਮਾਨਾਂ ਦਾ ਧਾਰਮਿਕ ਕੇਂਦਰ। ੧੦ (ਅ) ਕਾਅਬਹ, ਮੱਕੇ ਵਿਖੇ ਮੁਸਲਮਾਨਾਂ ਦੀ ਵੱਡੀ ਮਸਜਿਦ। ੧੧ ਕਈ ਪ੍ਰਕਾਰ। ੧੨ ਹੱਥਾਂ 'ਤੇ ਕੁਰਾਨ ਸ਼ਰੀਫ਼ ਟਿਕਾ ਕੇ। ੧੩ (ਅ) ਦੁਸ਼ਮਣ ਨੂੰ ਜ਼ੇਰ ਕਰਨ ਲਈ ਕੁਰਾਨ ਸ਼ਰੀਫ਼ ਦੀਆਂ ਆਯਤਾਂ ਪੜ੍ਹਨਾ। ੧੪ ਆਗਰੇ ਤੱਕ।*

ਆਗੇ ਦੇਖ ਆਵੈਂ ਹਲਕਾਰੇ। ਤੌ ਆਗੇ ਮੈਂ ਕਰੂੰਗ ਸਿਧਾਰੇ[੧]॥੩੨॥
ਦੇਵਤਿ[੨] ਹੈ ਕੈ ਹੈ ਸੋ ਬੰਦਾ। ਦੇਖ ਸੁ ਆਵੈਂ ਤਾ ਕੇ ਫੰਧਾ[੩]।
ਪਾਸ ਮੁਵੱਕਲ[੪] ਹੈ ਕੇ ਨਾਹੀਂ। ਕਰਾਮਾਤ ਸੱਚ ਹੈ ਕੇ ਨਾਂਹੀ॥੩੩॥
ਕਹੈਂ 'ਉਸ [੫]ਪੈਰ ਚਿਹਨ ਨਹਿ ਧਰਨਾ[੬]। ਹੈ ਉਸ ਆਂਖ ਕੈ ਨਾਂਹਿ ਫਰਕਨਾ।
ਜੌ ਦਿੱਸੈ ਉਸ ਤਨ ਪਰਛਾਵਾਂ। ਤੌ ਆਗੇ ਮੈਂ [੭]ਪਾਵਨੁ ਪਾਵਾ'॥੩੪॥

ਦੋਹਰਾ॥

ਯੌਂ ਕਹਿ ਹਲਕਾਰੇ ਤੋਰਿ ਕੈ ਮਗਰ ਤੁਰਿਓ ਸੋਊ ਆਪ।
ਆਗਰੇ ਡੇਰਾ ਆ ਕਰਾ, ਅਗਜੋਂ ਲਗੇ [੮]ਤਨ ਤਾਪ॥੩੫॥

ਚੌਪਈ॥

ਤੁਰੇ ਹਲਕਾਰੇ ਭੇਖ ਵਟਾਏ। ਹਿੰਦੂ ਹੁਤੇ ਥੇ ਚਾਕਰ ਸਾਏ[੯]।
ਡਰਤ ਡਰਤ ਤੇ ਪਹੁੰਚੇ ਜਾਇ। ਦੇਖਜੋ ਉਨ ਬਹੁ ਧਯਾਨ ਲਗਾਇ॥੩੬॥
ਧਰਨ ਚਿਹਨ ਤਿਨ ਲਾਗਤ ਦੇਖਾ। ਪਰਤ ਪ੍ਰਛਾਵਾਂ [੧੦]ਭੂ ਪਰ ਪੇਖਾ[੧੧]।
ਆਂਖ ਫੁਰਤ[੧੨] ਬਹੁ ਗੁੱਸੇ ਮਾਂਹਿ। ਆਹਿ[੧੩] ਮਨੁਖ ਸੋ ਦੇਵਤ ਨਾਂਹਿ॥੩੭॥
ਕਰਾਮਾਤ ਦੇਖੀ ਅਵਰ ਘਨੀ। [੧੪]ਮਾਤਬਰਨ ਤੇ ਭੀ ਉਨ ਸੁਨੀ।
ਸੋ ਹਲਕਾਰਨ ਆ ਕੈ ਕਹੀ। ਬਹਾਦਰਸ਼ਾਹ ਸੋ ਮਾਨੀ ਸਹੀ[੧੫]॥੩੮॥

ਦੋਹਰਾ॥

ਫਿਰ ਫਰਯਾਦ ਪੰਜਾਬੀਅਨ ਕਰੀ ਤੌ ਸ਼ਹਿ ਉੱਦਮ ਕੀਨ।
ਬਾਹਰ ਡੇਰਾ ਕਾਢ ਕੈ ਫਿਰ ਦਾਖਲ ਕਰ ਲੀਨ॥੩੯॥

ਚੌਪਈ॥

ਜਬ ਫਰਯਾਦ ਸੀ ਲੋਕਨ ਕਰੀ। ਸ਼ਾਹਿ ਤਜਾਰੀ ਥੀ ਤੌ ਲੌ[੧੬] ਕਰੀ।
ਮੁਹਰੇ ਕੁਰਾਨ ਕਰੇ ਕਈ ਹਜ਼ਾਰ। [੧੭]ਝੰਡਾ ਹੈਦਰੀ ਤੋਰਿਓ ਨਾਰ॥੪੦॥
ਫ਼ਕੀਰ ਮੁਲਾਣੇ ਮੁਹਰੇ ਤੋਰੇ। ਪੜ੍ਹ ਪੜ੍ਹ ਸੈਫ਼ੀ ਕਲਾਮਨ ਹੋਰੇ[੧੮]।
ਤੌ ਭੀ ਸ਼ਾਹਿ ਮਨ ਚਿੰਤਾ ਧਰੈ। [੧੯]ਨਹਿਂ ਪਤਿਆਵੈ ਥਰ ਥਰ ਕਰੈ॥੪੧॥

---

*੧ ਚੜ੍ਹਾਈ, ਕੂਚ। ੨ ਦੇਵਤਾ। ੩ ਫੰਦ, ਫ਼ਰੇਬ। ੪ ਗ਼ੈਬੀ ਫ਼ਰਿਸ਼ਤੇ। ੫ ਪਗ-ਚਿੰਨ੍ਹ, ਪੈਰਾਂ ਦੇ ਨਿਸ਼ਾਨ। ੬ ਧਰਤੀ (ਉਪਰ)। ੭ ਪੈਰ ਪਾਵਾਂਗਾ, ਅਗ੍ਹਾਂ ਟੁਰਾਂਗਾ। ੮ ਸਰੀਰ ਨੂੰ ਡਰ ਨਾਲ ਤਾਪ ਚੜ੍ਹ ਗਿਆ ਜਾਪਦਾ। ੯ ਸੋ, ਓਹ। ੧੦ ਧਰਤੀ (ਉਤੇ)। ੧੧ ਵੇਖਿਆ। ੧੨ (ਅੱਖ) ਫਰਕਦੀ ਸੀ। ੧੩ ਸੀ। ੧੪ ਮੁਅਤਬਰਾਂ ਨੇ, ਇਤਬਾਰੀ ਲੋਕਾਂ ਨੇ। ੧੫ ਠੀਕ, ਸੱਚੀ। ੧੬ ਤਦ ਤਕ, ਉਦੋਂ ਤਕ। ੧੭ ਹੈਦਰੀ ਝੰਡਾ, ਹੈਦਰ (ਹਜ਼ਰਤ ਅਲੀ) ਦਾ ਝੰਡਾ, ਮੁਸਲਮਾਨਾਂ ਦਾ ਮਜ਼ਹਬੀ ਜੰਗ ਕਰਨ ਦਾ ਨਿਸ਼ਾਨ ਲਾਹੌਰ ਦੇ ਸੂਬੇ ਨੇ ਬੰਦੇ ਵਿਰੁੱਧ ਇਸੇ ਝੰਡੇ ਨੂੰ ਅੱਗੇ ਰੱਖ ਕੇ ਜੰਗ ਕੀਤੀ, ਇਸ ਲਈ ਇਸ ਜੰਗ ਦਾ ਨਾਮ 'ਹੈਦਰੀ ਝੰਡੇ ਵਾਲਾ ਜੰਗ' ਪੈ ਗਿਆ। ਇਹ ਝੰਡਾ ਹਰੇ ਰੰਗ ਦਾ ਹੁੰਦਾ ਹੈ ਤੇ ਇਸ ਉਪਰ ਹਲਾਲ (ਏਕਮ ਦੇ ਚੰਦ੍ਰਮਾ) ਤੇ ਤਲਵਾਰ ਦਾ ਨਿਸ਼ਾਨ ਹੁੰਦਾ ਹੈ। ੧੮ ਹੋੜਦੇ, ਦੂਰ ਕਰਦੇ। ੧੯ ਧੀਰਜ ਨਾ ਕਰੇ।*

ਤਬਹਿ ਸ਼ਾਹਿ ਮਨ ਐਸ ਬਿਚਾਰੀ। ਬੰਦੇ ਸੋਂ ਨਹਿੰ ਬਨੈ ਬਿਗਾਰੀ[1]।
ਬੰਦਾ ਉਸ ਗੁਰ ਕੋ ਹੈ ਦਾਸ। ਮੁਹਿ ਪਤਿਸ਼ਾਹੀ ਦੀਨੀ ਜਾਸ॥੪੨॥
ਕਰਾਮਾਤ ਮੇਂ ਹੈ ਅਤਿ ਭਾਰੇ। ਕਯਾ ਜਾਣੇ ਵਹਿ ਕਯਾ ਕਰ ਡਾਰੇ[2]।
[3]ਹਕ ਤਾਲਾ ਜੁ ਮੁਵੱਕਲ ਘਲਾਵੈ। [4]ਪਾਸ ਪਿਕੰਬਰ ਸ਼ੇ ਜੋ ਆਵੈ॥੪੩॥...
ਸੋਊ ਇਨ ਪੈ ਆਵਤ ਕਹੈਂ। ਮਤ ਮੋ ਕੋ[5] ਵਹਿ [6]ਮਾਰ ਗਵਹੈਂ॥੪੪॥

ਦੋਹਰਾ॥

ਸੋ ਬੰਦੇ ਕੇ ਖ਼ੌਫ਼ ਤੇ ਮੁੜ ਵੜਜੋ ਆਗਰੇ ਜਾਇ।
ਮਨ ਹੀ ਮੈਂ ਚਿੰਤਾ ਕਰੇ ਭੇਦ ਨ ਕਿਸੈ ਬਤਾਇ॥੪੫॥
ਤੌਂ ਸ਼ਾਹਿ ਮਨਹਿ ਬਿਚਾਰਿਆ, ਹਮ ਭੇਜੈਂ ਬੰਦੇ ਪੈ ਲਿੱਖ।
ਹਮ ਤੁਹਿ ਮਿਲਨੇ ਆਇ ਹੈਂ, ਹਮ ਤੁਮ ਇਕ ਗੁਰ ਸਿੱਖ॥੪੬॥

ਚੌਪਈ॥

ਯੌਂ ਲਿਖ ਸ਼ਾਹੇ ਸਿੱਖ ਘਲਾਯਾ। 'ਭਲਾ ਕੀਆ ਤੈਂ ਬਜੀਰਾ ਘਾਯਾ[7]।
ਔਰ ਪਹਾੜੀਏ ਜੋ ਤੈਂ ਮਾਰੇ। ਹੁਤੇ ਦੁਸ਼ਟ ਵੈ ਸਤਿਗੁਰ ਭਾਰੇ॥੪੭॥
ਚਾਹਿਤ ਥੋ ਮੈਂ ਇਨ ਕੋ ਮਾਰੇ। ਭਲਾ ਕੀਯਾ ਤੈਂ ਆਪ ਸੰਭਾਰੇ[8]।
ਹਮ ਤੌ ਦਾਸ ਗੁਰੂ ਕੇ ਆਹੀਂ। ਉਨ ਕੀ ਕ੍ਰਿਪਾ ਤੇ ਹਮ ਪਤਿਸ਼ਾਹੀ॥੪੮॥

ਦੋਹਰਾ॥

ਤੁਰਬਤ[9] ਹਮਰੇ ਬਡਨ ਕੀ ਆਹਿ ਲਹੌਰ ਕੇ ਮਾਹਿੰ।
ਤਿਨ ਕੀ ਜ਼ਾਰਤ[10] ਕਰਨ ਕੋ, ਹਮ ਅਬ ਊਹਾਂ ਆਹਿੰ[11]॥੪੯॥

ਚੌਪਈ॥

ਕਹੋ ਤੋ ਤੁਮ ਪੈ ਪਹਿਲੇ ਆਵੈਂ। ਕਹੋ ਤੋ ਹਟਿ[12] ਤੁਮ ਦਰਸ਼ਨ ਪਾਵੈਂ।
ਸਿਰਹੰਦ ਰਾਹਿ ਹਮ [13]ਜਾਯਾ ਲੋਰੈਂ। ਦਿਹੋ ਰਾਹ ਤੁਮ ਲਾਕ[14] ਲਹੌਰੈਂ॥੫੦॥
ਮੁਲਕ ਪੰਜਾਬ ਹਮ ਆਧਾ ਦੇਹੁ। ਪਰਬਤ ਸਭੀ ਆਪ ਰਖ ਲੇਹੁ।
ਹਮ ਕੋ ਸੱਦੋ ਤੋ ਮਿਲਨੇ ਆਵੈਂ। ਨਹੀਂ ਤੋ ਲਾਂਭੇ ਲਾਂਭੇ ਜਾਵੈਂ॥੫੧॥
ਹਮ ਕੋ ਰਾਹਿ ਲਹੌਰੈ ਦੱਯੈ। ਸਿਰਹੰਦ ਮਧਿ ਕਰ ਰਾਹਿ ਪਹੁੰਚਯੈ'।
ਯੌ ਕਹਿ ਸ਼ਾਹ ਦਿਯੋ ਸਿਖ ਘੱਲ। ਹਾਥ ਜੋੜ ਸਿੰਘ ਜਾ ਕਹੀ ਗੱਲ॥੫੨॥

---

*੧ ਵਿਗਾੜੀ (ਬੰਦੇ ਨਾਲ ਵਿਗਾੜਨ ਨਾਲ ਕੰਮ ਨਹੀਂ ਬਣਦਾ)। ੨ (ਕਰ) ਦੇਵੇ। ੩ ਹੱਕ ਤਾਅਲਾ, ਸੱਚਾ, ਵੱਡਾ ਰੱਬ। ੪ ਹਜ਼ਰਤ ਰਸੂਲ ਪਾਸ ਆਉਣ ਵਾਲਾ ਫ਼ਰਿਸ਼ਤਾ, ਜਬਰੀਲ ਜੋ ਰੱਬ ਦਾ ਕਲਾਮ ਲਿਆਉਂਦਾ ਸੀ। ੫ ਮੈਨੂੰ। ੬ ਮਾਰ ਗਵਾਏ, ਮਾਰ ਮੁਕਾਏ। ੭ ਮਾਰਿਆ। ੮ ਸਾਂਭ ਲਏ, ਖਤਮ ਕਰ ਦਿੱਤੇ। ੯ ਕਬਰਾਂ, ਮਜ਼ਾਰ, ਸਮਾਧਾਂ। ੧੦ (ਅ) ਜ਼ਿਆਰਤ, ਯਾਤਰਾ। ੧੧ ਆਉਂਦੇ ਹਾਂ। ੧੨ ਹਟ ਕੇ, ਪਰਤਣ ਸਮੇਂ, ਵਾਪਸੀ ਪੁਰ। ੧੩ ਜਾਣਾ ਚਾਹੁੰਦੇ ਹਾਂ। ੧੪ ਤੱਕ, ਤੀਕ (ਲਾਹੌਰ ਤੱਕ ਦਾ ਰਾਹ ਦੇ ਦਿਓ)।*

ਆਗੈ ਬੰਦੇ ਥੋ ਜਾਣੀ ਜਾਣ। ਸਭੇ ਬਾਤ ਉਨ ਲਈ ਪਛਾਣ।
'ਬਹਾਦੁ ਮਿਲਨੋ ਪੱਜ[1] ਬਣਾਵੈ। ਹਮ ਤੇ ਡਰਦੋ ਲਹੌਰ ਨ ਆਵੈ'॥੫੩॥

ਦੋਹਰਾ॥

ਬੰਦੇ ਮਿਲ ਤਬ ਯੌਂ ਠਟੀ[2], 'ਅਬ ਯਾ ਕੋ ਦਈਐ ਜਾਨ।
ਫੇਰ ਸੁ ਇਸ ਕੋ ਮਾਰਿਹੈਂ, ਜੁ ਹੁਇਹੈ ਪਿਸ਼ੇਮਾਨ[3]'॥੫੪॥

ਚੌਪਈ॥

ਬੰਦੈ ਕਹੀ, 'ਅਬ ਲਈ ਹਮ ਮਾਨ। ਸਾਬਤ ਰਹੈ ਨ ਤੁਮਰੋ ਇਮਾਨ।
ਝੂਠੋ ਕਰ ਫਿਰ ਤੁਮ ਤੇ ਲੇਹਿਂ। ਗੁਰਸਿਖ ਕਹੇ ਹਮ ਤੁਮ ਰਾਹੁ ਦੇਹਿਂ'॥੫੫॥
ਉਨ ਸਿੱਖ ਮੁੜ ਆਇ ਸ਼ਾਹ ਸੋਂ ਕਹੀ। ਸ਼ਾਹਿ ਸੁਨਤ '[4]ਕੁਛ ਚਿੰਤ ਨ' ਕਹੀ।
ਸੁਨ ਤੁਰਕਨ ਮਨ ਵਧਾਈ ਭਈ। ਕਿਛ ਕਿਛ ਜੀਵਣ [5]ਆਸਾ ਠਈ॥੫੬॥

ਦੋਹਰਾ॥

ਪਹਾੜ ਤਲੀ[6] ਬੰਦੈ ਰਖੀ, ਔਰ ਦਈ ਪੰਜਾਬ ਸੁ ਛੱਡ।
ਬੰਦਾ ਚੜ੍ਹਜੋ ਪਹਾੜ ਕੌ ਕਿਲ੍ਹੈ ਨੀਹਲ ਤ੍ਰੈ ਗੱਡ॥੫੭॥

ਚੌਪਈ॥

ਸਿਢੌਰੈ ਢਿਗ[7] ਇਕ ਗੜ੍ਹੀ ਬਨਾਈ। ਲੋਹਿ ਗੜ੍ਹੀ ਉਸ ਨਾਮ ਸਦਾਈ।
ਦੁਈ ਦੁਆਬੇ ਢਿਗ ਜੋ ਦੂਣ। ਸਿਰ ਜਸਵਾਲਨ ਕਹਿਲੂਰਨ ਥੂਣ[8]॥੫੮॥
ਜੰਮੂ ਢਿਗ ਥੋ ਪਠਾਣ ਸੁ ਕੋਟਿ। ਸਿੰਘ ਸੁ ਵੜ ਰਹੇ ਕਰ ਕਰ ਜੋਟ[9]।
ਸੁਨਜੋ ਪਹਾੜ ਜਬ ਬੰਦਾ ਵੜਾ। ਸ਼ਾਹਿ ਬਹਾਦਰ ਅਗਜੋਂ ਚੜ੍ਹਾ॥੫੯॥
ਸ਼ਾਹਿ ਅਗਾਰੀ[10] ਤੋਰੀ ਫੌਜ। ਦੇਖਨ ਬੰਦੈ ਦਿਲ ਕੀ ਮੌਜ।
ਕਿਸ ਤਰ੍ਹਾਂ ਹੈ ਉਸ ਕੀ ਮਰਜ਼ੀ। ਦੇਖਨ ਹੇਤ ਸ਼ਾਹ ਕੀ ਗ਼ਰਜ਼ੀ[11]॥੬੦॥

ਦੋਹਰਾ॥

ਪਾਣੀਪਤਿ ਲੌ ਪ੍ਰਿਥਮ ਹੀ, ਗਯੋ ਬੰਦਾ ਝੰਡੇ ਗੱਡ।
ਤੁਰਕ ਨ ਊਹਾਂ ਢੁਕ ਸਕੈਂ, ਕਹਜੋ ਬੰਦੈ, ਆਓ ਪੱਟ॥੬੧॥

ਚੌਪਈ॥

ਸੋ ਨਿਸ਼ਾਨ ਕਹਿ ਬੰਦੈ ਗਿਰਾਏ। ਤੁਰਕ ਪਾਣੀਪਤਿ ਤੌਂ ਲੰਘ ਆਏ।
ਆਇ ਕੁਨਾਲ ਕੀਏ ਉਨ ਡੇਰੇ। ਤ੍ਰਾਵੜੀ ਹੁਤੇ ਸਿੰਘ ਸੋ ਘੇਰੇ॥੬੨॥

---

*੧ ਬਹਾਨਾ। ੨ ਠਾਣੀ, ਨਿਸਚੈ ਕੀਤੀ। ੩ ਪਛਤਾਵੇਗਾ। ੪ ਕੁਛ ਚਿੰਤਾ ਨਹੀਂ, ਕੋਈ ਫ਼ਿਕਰ ਨਹੀਂ। ੫ ਆਸ ਹੋ ਗਈ। ੬ ਹੇਠਲਾ ਇਲਾਕਾ, ਤਰਾਈ। ੭ ਨੇੜੇ, ਪਾਸ। ੮ ਥੰਮ੍ਹੀ। ੯ ਜੋੜ, ਮਿਲ-ਮਿਲ ਕੇ, ਜੁੱਟ ਬਣਾ-ਬਣਾ ਕੇ। ੧੦ ਅਗ੍ਹਾਂ, ਅੱਗੇ। ੧੧ ਗ਼ਰਜ਼, ਮਨੋਰਥ।*

ਦੋਹਰਾ॥

ਸਿੰਘਨ ਠਾਣੋਂ ਥੋ ਹੁਤੋ ਤ੍ਰਾਵੜੀ ਮੱਧ ਸਰਾਇ।
ਤੁਰਕਨ ਘੇਰੇ ਆਇ ਜਬ, [1]ਲਰ ਭਿਰ ਗਏ ਪਰਾਇ[2]॥੬੩॥

ਚੌਪਈ॥

ਮਗਰੇ ਫੌਜ ਤ੍ਰਾਵੜੀ ਜੁ ਆਈ। ਤਿਨ ਸ੍ਰਹਿੰਦ ਆ ਕਰੀ ਲੜਾਈ।
ਬੰਦੈ ਮਦਤ ਕਰੀ ਉਨ ਨਾਹਿ। ਉਡੀਕ ਬੰਦੈ ਕੋ ਛਡ ਗਏ ਵਾਹਿ॥੬੪॥
ਬਰਸ ਤੀਨਕ ਥੀ ਸ੍ਰਹਿੰਦ ਉਗਰਾਹੀ। ਇਸ ਬਿਧ ਸਿੰਘਨ ਤੇ ਸੁ ਛੁਡਾਈ।
ਲੋਹਗੜ੍ਹੀ ਜਾਇ ਆਕੀ[3] ਕਈ। ਫੌਜ ਸ੍ਰਹਿੰਦ ਵੜ ਆਗਜੋ ਠਈ॥੬੫॥

## ਪ੍ਰਸੰਗ ਫੌਜਦਾਰਨ ਕੇ ਨਾਮ ਦੱਸਨ ਕੋ

('ਰਲ ਫਰਿਆਦੀ ਆਇ ਥੇ ਸਾਰੇ'...)

ਦੋਹਰਾ॥

ਤਿੰਨ ਸਰਦਾਰ ਪਤਸ਼ਾਹਿ ਥੇ ਕਸੂਰੀ ਕੀਏ ਮੁਹਿਰੈਲ[4]।
ਸ਼ੰਮਸ ਖ਼ਾਨ, ਜਾਲੀਦੀਅਨ, ਬਜੀਦੈਖ਼ਾਂ ਫੌਜ ਗੈਲ[5]॥੧॥

ਚੌਪਈ॥

ਤ੍ਰਾਵੜੀ ਕੇ ਭੀ ਹੁਤੇ ਫੁਜਦਾਰ। ਸਿੰਘਨ ਲੁਟ ਕਰ ਕੀਏ ਖੁਵਾਰ।
ਖ਼ਾਨ-ਮਹਾਵਤ, ਫਰਜੁਲ-ਖ਼ਾਨ। ਕਹਾਵਤ ਥੇ ਉਇ ਬਡੇ ਜੁਆਨ॥੨॥
ਉਇ ਭੀ ਹੁਤੇ ਬਜੀਦੇ ਨਾਰ[6]। ਉਨ ਘਰ ਲੁਟ ਇਮ ਕਰੇ ਖੁਆਰ।
ਔ ਸਰਦਾਰ ਜੇ ਕੁੰਜਪੁਰੇ ਤਾਈਂ। ਸਮਾਣੀਏਂ, ਸਢੌਰੀਏ, ਜਮਨਾਉਵਾਈ[7]॥੩॥
ਆਇ ਕੀਓ ਥੋ ਬਜੀਰੈ ਸਾਥ। ਜੋ ਮਾਰੇ ਥੇ ਬੰਦੇ ਨਾਥ।
ਰਲ ਫਰਿਆਦੀ ਆਇ ਥੇ ਸਾਰੇ। ਭੇਜੇ ਆਗੈ ਸ਼ਾਹਿ ਬਿਚਾਰੇ[8]॥੪॥

ਦੋਹਰਾ॥

ਏਈ ਭੇਜੇ ਦੇਖਣੈ ਬੰਦੈ ਕੀ ਪਰਤੀਤ।
ਬੰਦੇ ਰਾਹ ਛੋਡਜੋ ਸੁਨਜੋ, ਖ਼ੁਸ਼ੀ ਆਈ ਸ਼ਾਹ ਚੀਤ॥੫॥

ਚੌਪਈ॥

ਬਹਾਦਰਸ਼ਾਹ ਦਿਲ ਆਈ ਧੀਰ। ਪੁਜਜੋ ਲਹੌਰ [9]ਦਿਲ ਖ਼ੁਸ਼ੀ ਗੁਜੀਰ।
ਥੋੜੇ ਦਿਨ ਰਹਿ ਕੈ ਮੁੜ ਗਯੋ। ਫਿਰ ਦਿਲੀ ਨਹਿਂ ਪਹੁੰਚਤ ਭਯੋ॥੬॥

---

*੧ ਲੜ-ਭਿੜ ਕੇ। ੨ ਪਰਾਂ (ਚਲੇ ਗਏ), ਦੂਰ ਚਲੇ ਗਏ। ੩ ਬਾਗ਼ੀ ਹੋ ਕੇ ਜਾ ਬੈਠੇ। ੪ ਮੁਹਰੀ, ਆਗੂ। ੫ ਪਿੱਛੇ। ੬ ਨਾਲ। ੭ ਜਮਨਾ ਦਰਿਆ ਵੱਲ ਦੇ। ੮ ਵਿਚਾਰ ਕੇ, ਸੋਚ-ਸਮਝ ਕੇ। ੯ ਦਿਲ ਵਿਚ ਖ਼ੁਸ਼ੀ ਗੁਜ਼ਰੀ ਪ੍ਰਸੰਨ-ਚਿੱਤ।*

ਤਿਸ ਕੇ ਪੁਤ੍ਰ ਰਹੇ ਥੇ ਚਾਰ। ਸੋ [੧]ਲਰ ਮਰ ਕਰ ਭਏ ਖੁਆਰ।
ਕਈ ਬਰਸ ਯੌ ਰੌਲੌ ਰਹਾ। ਰਤਨ ਸਿੰਘ ਸੁਨ ਐਸੇ ਕਹਾ॥੭॥

## ਫ਼ਰੁਖ਼ਸੀਅਰ[੨] ਦਾ ਰਾਜ

ਦੋਹਰਾ॥

[੩]ਮੁਯੋ ਬਹਾਦਰਸ਼ਾਹਿ ਸੌ ਸਤ੍ਰੈ ਚੌਰਾਸੀਏ ਸਾਲ।
ਫ਼ਰੁਖ਼ਸੀਅਰ ਉਸ ਪੋਤਰੋ, ਤਿਸ ਕੋ ਸੁਨੋ ਹਵਾਲ॥੧॥

ਚੌਪਈ॥

ਫ਼ਰੁਖ਼ਸੀਅਰ ਜਬ ਤਖਤੇ ਬਹਜੋ। ਚੁਗ਼ਲਨ[੪] ਆਨ ਉਸੈ ਯੌਂ ਕਹਜੋ:
'ਗੁਰੂ ਬੰਦੈ ਕਰ ਰਖੀ ਖੁਆਰੀ। ਔਰ ਪਤਿਸ਼ਾਹੀ ਸੁਖ ਹੈ ਸਾਰੀ॥੨॥
ਬਾਈ ਸੂਬਨ ਤੇ ਟਕੇ ਚਲਿ ਆਵੈਂ। [੫]ਹੁਕਮ ਸ਼ਾਹਿ ਨਹਿ ਕੋ ਪਲਟਾਵੈ।
ਉਸ ਕੋ ਚੜ੍ਹ ਤੂੰ ਦੇਹ ਤਿਦਾਰਕ[੬]। ਰਹਜੋ ਦਾਦੇ ਤੈਥੋਂ ਕੰਮ ਸਾਰਕ[੭]'॥੩॥

ਦੋਹਰਾ॥

ਫ਼ਰੁਖ਼ਸੀਅਰ ਉਨ ਆਖਿਆ, 'ਹਮ ਦਾਦਾ ਗਯੋ ਸਮਝਾਇ।
ਗੁਰ ਨਾਨਕ ਕੋ ਘਰ ਜੋਊ, ਤਿਨ ਸੋਂ ਤੂੰ ਨ ਬਿਗਰਾਇ[੮]॥੪॥

ਚੌਪਈ॥

ਨੌਰੰਗ ਪੜਦਾਦੋ ਜਬੈ ਰਿਸਾਯੋ[੯]। ਸਤਿਗੁਰ ਊਪਰ ਦਾਦੋ ਚੜ੍ਹਾਯੋ।
ਹਮ ਦਾਦੇ ਨਹਿੰ ਕਰਜੋ ਬਿਗਾਰ। ਘਲ ਅਹਦੀਅਨ[੧੦] ਕੰਮ ਦਏ ਸਵਾਰ॥੫॥
ਉਸ ਦਿਨ ਥੀ ਗੁਰ ਬਾਤਹ ਕਹੀ। ਹਮ ਤੁਮ ਕਉ ਅਬ ਸ਼ਾਹੀ ਦਈ।
ਸੋ ਸਤਿਗੁਰ ਸੰਗ ਹੋ ਕਰ ਦਈ। ਬਿਨ ਉਨ ਹਮ ਕਬ ਸਕਤੇ ਲਈ॥੬॥
ਆਜ਼ਮ[੧੧] ਸ਼ਾਹਿ ਥੋ ਹਮ ਤੇ ਭਾਰੀ। ਉਸੇ ਮਗਰ ਥੀ ਬਹੁ ਫੌਜ ਸਾਰੀ।
ਸੋ ਕਬ ਹੁਤੋ ਥੋ ਹਮ ਤੇ ਮਾਰੀ। ਉਸ ਘਰ ਕਿਮ ਅਬ ਕਰੈਂ ਖੁਆਰੀ'॥੭॥

---

*੧ ਲੜ-ਭਿੜ ਕੇ। ੨ ਫਰਰੁੱਖ਼ਸਿਯਰ-ਇਹ ਔਰੰਗਜ਼ੇਬ ਦਾ ਪੋਤਰਾ, ਬੰਗਾਲ ਦਾ ਸੂਬੇਦਾਰ, ਅਬਦੁੱਲਾ ਖ਼ਾਨ ਸੱਯਦ ਦੀ ਮੱਦਦ ਨਾਲ ਜਹਾਂਦਾਰਸ਼ਾਹ ਨੂੰ ਕਤਲ ਕਰ ਕੇ ਦਿੱਲੀ ਦੇ ਤਖ਼ਤ ਪੁਰ ੧੭੧੩ ਈ. ਵਿਚ ਬੈਠਾ। ਇਸ ਦੇ ਸਮੇਂ ਸੰਮਤ ੧੭੭੦ (੧੭੧੩ ਈ.) ਵਿਚ ਬੰਦਾ ਬਹਾਦਰ ਸ਼ਹੀਦ ਹੋਇਆ। ਇਹ ੧੭੧੯ ਈ. ਵਿਚ ਮਰ ਗਿਆ। ੩ ਬਹਾਦਰਸ਼ਾਹ ਦੀ ਮ੍ਰਿਤੂ ਤਾਂ ਸੰਮਤ ੧੭੬੯ (੧੭੧੨ ਈ.) ਵਿਚ ਹੋਈ ਸੀ। ੪ ਚੁਗ਼ਲਖ਼ੋਰਾਂ ਨੇ। ੫ ਪਲਟਾਂਦੇ ਨਹੀਂ, ਸ਼ਾਹੀ ਹੁਕਮ ਨੂੰ ਮੋੜਦੇ ਨਹੀਂ। ੬ ਸਜ਼ਾ, ਦੰਡ। ੭ ਸਾਰਣਾ, ਨਿਭਾਹੁਣਾ, ਪੂਰਾ ਕਰਨਾ। ੮ ਵਿਗਾੜਨਾ (ਨਹੀਂ)। ੯ ਗੁੱਸੇ ਕਰ ਲਿਆ। ੧੦ ਸਿਪਾਹੀ, ਸਵਾਰਾਂ ਦੀ ਖਾਸ ਪਦਵੀ, ਅਹਦੀਏ ਵਿਸ਼ੇਸ਼ ਮਨਸਬਦਾਰਾਂ ਦੇ ਅਧੀਨ ਹੁੰਦੇ ਸਨ ਤੇ ਸ਼ਾਹੀ ਹੁਕਮ ਉਚੇਚਾ ਲੈ ਜਾਂਦੇ ਸਨ। ੧੧ ਔਰੰਗਜ਼ੇਬ ਦਾ ਤੀਜਾ ਪੁੱਤਰ,ਜੋ ਆਪਣੇ ਵੱਡੇ ਭਾਈ ਬਹਾਦਰਸ਼ਾਹ ਦੇ ਹੱਥੋਂ ਆਗਰੇ ਦੇ ਨੇੜੇ ਜਾਜੂ ਵਿਖੇ ਮਾਰਿਆ ਗਿਆ।*

ਯੌਂ ਕਹਿ ਬਾਤ ਦਈ ਉਸ ਮੋੜ। ਨਹਿੰ ਗੁਰ ਘਰ ਸਿਉਂ ਕਰੀ ਅਜੋੜ।
ਯੌਂ ਕਰ ਕੇ ਕਈ ਦਿਨੈ ਬਿਤਏ। ਫੇਰ ਚੁਗ਼ਲ ਆਇ ਕਹਤੇ ਭਏ॥੮॥

## ਔਰ ਪ੍ਰਸੰਗ ਲਿਖਜਤੇ

(ਚੁਗ਼ਲਾਂ ਨੇ ਬੰਦੇ ਦੇ ਖ਼ਿਲਾਫ਼ ਚੁਗ਼ਲੀ ਖਾਣੀ)

ਦੋਹਰਾ॥

ਤੌ ਚੁਗ਼ਲਨ ਫਿਰ ਆ ਕਹੀ, '[1]ਹਮ ਬੰਦੈ ਬਹੁ ਦੁਖ ਦੀਨ।
[2]ਦੀਨ ਉਠਾਇਓ ਸੋ ਚਹੈ ਸਾਰੀ ਹਿੰਦ ਜ਼ਮੀਨ॥੧॥

ਚੌਪਈ॥

ਸੋ ਅਬ ਖਬਰ ਬੰਦੇ ਕੀ ਆਈ। ਬੰਦਾ ਲੀਨੋ ਕੁਲੁ[3] ਫੜਾਈ।
ਅਬ ਕਿਛ ਤੁਮ ਕੋ ਲਗੈ ਨ ਦੋਸ਼। ਖਾਲੀ ਮੁਲਕ ਪਰਜੋ ਨਿਰਜੋਸ਼[4]'॥੨॥

## ਪ੍ਰਸੰਗ ਜਾਲੀਦੀਨ ਖਖਨੇ ਕਾ

(ਮਾਰੋਂ ਸਸੇ ਸ਼ਿਕਾਰ ਜਿਮ...)

ਦੋਹਰਾ॥

ਕੁੱਲੂ ਫੜਜੋ ਬੰਦਾ ਸੁਨਜੋ, ਤੌ ਭਯੋ ਸ਼ਾਹਿ ਉਤਸਾਹਿ।
ਤੋਰੀ ਫੌਜ ਮੁਲਕ ਲੈਨ ਕੋ, ਲੱਗੋ ਚੁਗ਼ਲਨ ਸਲਾਹਿ॥੧॥

ਚੌਪਈ॥

ਬਾਤ ਜਗਤ ਥੀ ਯੌਂ ਉਡ ਗਈ। 'ਕਰਾਮਾਤ ਦੂਰ ਬੰਦਿਅਉਂ ਭਈ।
ਬਹੁਤ ਸਿੱਧ ਥੇ ਪਰਬਤ ਮਾਂਹਿਂ। ਉਨ ਨੇ ਸਿੱਧੀ ਛੋਡੀ ਨਾਹਿਂ॥੨॥
ਔਰ ਤ੍ਰਿਯਾ[5] ਬੰਦੇ ਕਈ ਚਾਰ। ਇਸ ਕਰ ਜਤੋਂ[6] ਬੰਦਾ ਗਯੋ ਹਾਰ।
ਬੀਰ ਹੁਤੇ ਥੇ ਸੋ ਨਠ ਗਏ। ਬੰਦਾ ਕੈਦ ਸੁ ਯਾਂ ਤੇ ਪਏ॥੩॥
ਦੂਰ ਭਯੋ ਯੌਂ ਬੰਦੇ ਖ਼ੌਫ਼। ਭਯੋ ਸਿੱਖਨ ਕੋ ਯਹ ਅਫਸੋਸ'।
ਯੌ ਚਲ ਬਾਤ ਸ਼ਾਹਿ ਲੌ ਅਈ। ਫੌਜਦਾਰਨ ਸ਼ਾਹ ਆਗਜਾ ਦਈ॥੪॥
ਸ਼ੰਮਸ[7], ਬਜੀਦਾ[8], ਜਾਲੀਦੀਨ[9]। ਹੁਤੇ ਕਸੂਰੀ ਪਠਾਨ ਸੁ ਤੀਨ।
ਕਰੀ ਫੁਜਦਾਰਨ ਤਿੰਨਨ[10] ਧਾਈ। ਸਿੰਘਨ ਸੌਂ ਜਾ ਕਰੀ ਲੜਾਈ॥੫॥

---

*੧ ਸਾਨੂੰ (ਬੰਦੇ ਨੇ ਬਹੁਤ ਦੁੱਖ ਦਿੱਤੇ ਹਨ)। ੨ ਇਸਲਾਮ ਨੂੰ ਮਿਟਾਉਣਾ ਚਾਹੁੰਦਾ ਹੈ। ੩ ਕੁਲੁ (ਵਿਖੇ)। ੪ ਬਿਨਾਂ ਕਿਸੇ ਉਤਸ਼ਾਹ ਤੇ ਤੇਜ਼ ਦੇ। ੫ ਇਸਤਰੀ (ਬੰਦੇ ਚਾਰ ਵਿਆਹ ਕਰ ਲਏ)। ੬ ਜਤ ਸਤ (ਗਵਾ ਬੈਠਾ)। ੭_੯ ਦਿੱਲੀ ਦੇ ਬਾਦਸ਼ਾਹ ਦੇ ਤਿੰਨ ਫੌਜਦਾਰ ਜੋ ਕਸੂਰੀ ਪਠਾਣ ਸਨ। ੧੦ ਤਿੰਨਾਂ ਨੇ ਹੀ।*

ਦੋਹਰਾ॥

ਲੋਹਗੜ੍ਹੀ[੧] ਬਾਜ ਸਿੰਘ ਅੜਾ ਤਹਿੰ ਪੜਾ ਸ਼ੰਮਸਖਾਂ ਧਾਇ।
ਤਿਨ ਮੈਂ ਯਾਕੀ ਲਗ ਰਹਾ, ਨਿਤਪ੍ਰਤਿ ਯੁੱਧ ਮਚਾਇ॥੬॥

ਚੌਪਈ॥

ਬਜੀਦਾ ਪੜਜੋ ਪਠਾਣਕੋਟ ਲਾਗ। ਜਾਲੀਦੀਨ ਪਰਜੋ ਹਿਠਲੁ ਬਾਗ।
ਹੁਤੀ ਤੀਨਨ ਕੀ ਇਕ ਸਲਾਹਿ। ਮੁਲਕ ਲੁਟਜੋ ਔ ਲਿਓ ਉਗਰਾਹਿ॥੭॥
ਰਹਿਤ ਜਹਾਂ ਥੇ ਥੋੜੇ ਸਿੱਖ। ਨਿਕਲ ਗਏ ਵੈ ਬਹੁ ਫੌਜ ਪਿੱਖ[੨]।
ਸਿੰਘਨ ਭੀ ਸੁਨਿਓ ਥੋ ਫੜਜਾ। ਇਮ ਕਰ ਔਰ ਕੋਊ ਨਹਿੰ ਅੜਜਾ॥੮॥
ਬਾਜ ਸਿੰਘ ਦਿਲ ਇਤਨੀ ਆਈ। 'ਮੈਂ ਨੱਠ ਜਾਊਂ ਤੌ ਗੀਦੀ [੩]ਸਦਾਈ।
ਜਾਇ ਬੰਦੇ ਕਯਾ ਮੁੱਖ ਦਿਖਾਊਂ। ਸਭਾ ਸੂਰਨ[੪] ਕਬ ਬੈਠਨ ਪਾਊਂ'॥੯॥
ਸਿੰਘ ਬਾਜ ਔ ਖ਼ਾਂ ਸ਼ੰਮਸੋਊ[੫]। ਏ ਫਸ ਗਏ ਸੁ ਇਕ ਥਾਂ ਦੋਊ।
ਜਾਲੀਦੀਨ ਬਹੁ ਖ਼ੁਸ਼ੀਆਂ ਕਰੇ। ਲੁਟੇ ਕੁਟੇ ਮੁਲਕ ਦ੍ਵਾਬੋ ਉਘਰੇ[੬]॥੧੦॥

ਦੋਹਰਾ॥

ਭਯੋ ਗੁਮਰਾਹਿ ਬਹੁ ਫੌਜ ਸੋਂ, ਕਹਿ 'ਸਿੰਘ ਅਬ ਨਦਰੀ ਪਾਇ।
ਮਾਰੋਂ ਸਸੇ[੭] ਸ਼ਿਕਾਰ ਜਿਮ, ਤੌ ਸ਼ੀਰਣੀ ਬੰਡੇ ਖੁਦਾਇ'॥੧੧॥

ਚੌਪਈ॥

ਫੌਜ ਚੁਫੇਰੇ ਦਈ ਖਿੰਡਾਇ। ਲਾਲਚ ਪੈਸੇ ਲਗਿਓ ਵਾਇ[੮]।
ਬੇਗ਼ਮ ਹੁਇ ਆਪ ਬਹਿ ਰਹਿ ਡੇਰੇ। ਕਹੈ: 'ਸਿੰਘ ਸਭ ਸ਼ੰਮਸਖਾਂ ਘੇਰੇ'॥੧੨॥
ਬਾਜ ਸਿੰਘ ਨੇ ਸਭ ਸੁਨ ਪਾਈ। ਸੋ ਚਾਹਤ: 'ਉਸ ਪਰ ਕਰੋਂ ਧਾਈ'।
ਬਾਜ ਸਿੰਘ ਜਬ ਉੱਦਮ ਕਰਾ। ਲੋਹਿਗੜ੍ਹੀ ਛੱਡ ਉਸ ਵਲ ਤੁਰਾ॥੧੩॥
ਤਊ ਰਾਤ ਕੋ ਕੀਨੀ ਧਾਈ। ਸਿਖਰ ਦੁਪਹਿਰੇ ਪਹੁੰਚਜੋ ਜਾਈ।
ਅਚਾਣਚੱਕ ਤਿਸ ਗਜਾ[੯] ਪੜਾ। ਮਾਰ ਲਯੋ ਵਹਿ ਡਰੇ ਖੜਾ॥੧੪॥

---

*੧ ਮੁਖ਼ਲਿਸਗੜ੍ਹ ਦਾ ਨਾਮ ਜੋ ਬਾਬੇ ਬੰਦੇ ਨੇ ਬਦਲ ਕੇ ਲੋਹਗੜ੍ਹ ਰਖਿਆ। ਫ਼ਰਰੁਖ਼ਸੀਯਰ ਨੇ ਸੱਯਦ ਅਮੀਰਖ਼ਾਨ ਨੂੰ ਇਸ ਕਿਲ੍ਹੇ ਨੂੰ ਫਤ੍ਹੇ ਕਰਨ ਲਈ ਬੰਦੇ ਵਿਰੁੱਧ ਭੇਜਿਆ ਸੀ। (ii) ਗੁਰਦਾਸਪੁਰ ਦੇ ਨੇੜੇ ਬੰਦੇ ਬਹਾਦਰ ਦਾ ਕਿਲ੍ਹਾ ਜੋ ੧੭੧੨ ਈ. ਵਿਚ ਤਿਆਰ ਹੋਇਆ। ੨ ਵੇਖ ਕੇ। ੩ ਕਾਇਰ ਜਾਂ ਬੁਜ਼ਦਿਲ (ਅਖਵਾਵਾਂਗਾ)। ੪ ਸੂਰਮਿਆਂ, ਜੋਧਿਆਂ ਦੀ ਸਭਾ ਵਿਚ। ੫ ਸ਼ਮਸ ਖਾਂ, ਦੁਆਬੇ ਦਾ ਫੌਜਦਾਰ, ਜਿਸ ਦਾ ਅਸਲ ਨਾਮ ਨੂਰਖਾਨ ਸੀ, ਇਹ ੧੭੧੧ ਈ. ਵਿਚ ਰਾਇਪੁਰ ਪਾਸ ਖਾਲਸਾ ਦਲ ਹੱਥੋਂ ਮਾਰਿਆ ਗਿਆ। ੬ ਉਗਰਾਹ ਲਏ। ੭ ਸਹੇ ਵਾਂਗ। ੮ ਵਹੁ, ਉਹ। ੯ ਗੱਜ ਕੇ ਜਾ ਪਿਆ।*

ਦੋਹਰਾ॥

[੧]ਬਾਜ ਸਿੰਘ ਪਯੋ ਬਾਜ ਜਿਉਂ ਲਯੋ ਜਾਲੀ ਬਟੇਰੋ ਦੱਬ।
ਸਿੰਘਨ ਮਾਰਤ ਸੋ ਮੁਯੋ, ਦੇਖੋ ਰੱਬ ਸਬੱਬ॥੧੫॥

## ਪ੍ਰਸੰਗ ਸ਼ੰਮਸਖਾਨ ਔਰ ਬਜੀਦਖਾਨ[੨] ਕਾ

('ਸੀਸ ਕਾਟ ਲਯੋ ਬੰਦੈ ਚੁਕਾਇ'...)

ਚੌਪਈ॥

ਜਿਨ ਜਹਿ ਸੁਨਾ ਜਾਲੀਦੀਨ ਮਾਰਾ। ਸੋ ਨੱਠ ਚੱਲਜੋ ਨ ਆਪ ਸੰਭਾਰਾ।
ਭੂਪ[੩] ਬਿਨਾ ਕੋ ਕਰੇ ਲਰਾਈ[੪]। ਇਮ ਕਰ ਸਬਹਨ ਨੱਠਨ ਤਕਾਈ॥੧॥
ਕਹਿੰ ਅਸਮਾਨੋਂ ਕਯਾ ਬਿਜ[੫] ਪਰੀ। ਆਨ ਮਾਰੇ ਸਭ ਬਿਚ ਇਕ ਘਰੀ[੬]।
ਸਿੰਘ ਪੰਜ ਸੈ ਥਾ ਉਸ ਸਾਥ। ਕਹਾਂ ਲਗੇ ਤੇ ਮਾਰੇ ਹਾਥ॥੨॥
ਮੁਲਕ ਚੌਫੇਰਜੋਂ ਲੁੱਟਨ ਪੜਾ। ਤੁਰਕਨ ਲੁਟ ਕਰ ਸੋ ਰੱਜ ਖੜਾ।
ਤੁਰਕਨ ਸੰਗ ਥੇ ਕਈ ਲੁਟੇਰੇ। ਅਏ ਜੁ ਲੁੱਟਨ ਘਰੋਂ ਘਨੇਰੇ॥੩॥
ਸ਼ੰਮਸਖ਼ਾਨ ਥੋ ਮਗਰੇ ਜਾਤ। ਆਨ ਪਰੀ ਤਿਸ ਕੰਨ ਯਹਿ ਬਾਤ।
ਕਹਜ਼ੋ: 'ਉਸੈ ਥੋ ਵਕੂਫ਼[੭] ਕੁਛ ਨਾਹਿੰ। ਪਾਸੋਂ ਸਭ ਫੌਜ ਦਈ ਚੜ੍ਹਾਇ॥੪॥

ਦੋਹਰਾ॥

ਦੇਖੋ ਹਮ ਉਸ ਮਾਰਿਹੈਂ, ਜੁ ਹਮ ਤੇ ਨਠ ਗਯੋ ਹਾਰ'।
ਤਬ ਲੋਕਨ ਉਸ ਕੋ ਕਹਾ, 'ਲਿਖ ਚਾਚੇ ਕਰ ਖਬ੍ਰਦਾਰ॥੫॥

ਚੌਪਈ॥

ਮਤ ਇਮ ਉਸ ਕੋ ਲੇਵੈ ਮਾਰ। ਚਲੋ ਰਲੋ ਤੁਮ ਉਸ ਕੇ ਨਾਰ[੮]'।
ਤਬ ਤਿਸ ਕੋ ਬਹੁ ਚਿੰਤਾ ਪਰੀ। ਘਲ ਹਲਕਾਰੇ ਚੌਕਸੀ ਕਰੀ॥੬॥
'ਹਮ ਤੁਮ ਰਲ ਕੈ ਕਰੈਂ ਲਰਾਈ। ਹਮ ਬਿਨ ਅਗੈ ਤੂੰ ਪੈਰ ਨ ਪਾਈਂ।
ਐਸੋ ਖ਼ੌਫ਼ ਬਾਜ ਸਿੰਘ ਕਾ ਪੜਾ। ਸਭ ਤੁਰਕਨ ਕੋ ਕਾਂਬਾ ਚੜ੍ਹਾ॥੭॥
ਤਬ ਵੈ ਦੋਨੋਂ ਇੱਕ ਠਾਂ ਹੋਏ। ਚਾਚੋ ਭਤੀਜੋ ਤੌ ਕੁਛ ਸੋਏ[੯]।

---

*੧ ਬਾਜ ਸਿੰਘ ਬਾਜ਼ ਵਾਂਗ ਜਾਲੀਖ਼ਾਂ ਉੱਤੇ ਟੁੱਟ ਪਿਆ ਤੇ ਉਸ ਨੂੰ ਬਟੇਰੇ ਵਾਂਗ ਉਥੇ ਹੀ ਦੱਬ ਲਿਆ (ਇਥੇ ਲੇਖਕ ਕਾਵਿ-ਕਲਾ ਦਾ ਸੁੰਦਰ ਅੰਸ਼ ਪੇਸ਼ ਕਰਦਾ ਹੈ)। ੨ ਬਾਯਜ਼ੀਦ ਖ਼ਾਨ, ਕੁਸੂਰ ਦਾ ਖ਼ਲਫ਼ਜ਼ਈ ਪਠਾਣਾਂ ਵਿਚੋਂ ਸੀ, ਬਹਾਦੁਰ ਸ਼ਾਹ ਨੇ ਇਸ ਨੂੰ ਕੁਤਬੁੱਦੀਨ ਦਾ ਖ਼ਿਤਾਬ ਦਿੱਤਾ ਸੀ। ਕਈ ਲੇਖਕਾਂ ਨੇ ਇਸ ਦਾ ਨਾਮ ਹੀ ਕੁਤਬਦੀਨ ਲਿਖ ਦਿੱਤਾ ਹੈ। ਇਹ ਦੁਆਬੇ ਤੇ ਜੰਮੂ ਦੇ ਇਲਾਕੇ ਦਾ ਫੌਜਦਾਰ ਸੀ। ਫ਼ਰਰੁਖ਼ਸੀਯਰ ਦੇ ਹੁਕਮ ਨਾਲ ਬੰਦੇ ਵਿਰੁੱਧ ਜੰਗ ਕਰਨ ਆਇਆ, ਪਰ ੧੭੧੪ ਈ. ਵਿਚ ਬੰਦੇ ਬਹਾਦੁਰ ਹੱਥੋਂ ਮਾਰਿਆ ਗਿਆ। ੩ ਰਾਜਾ। ੪ ਲੜਾਈ, ਜੰਗ। ੫ ਬਿਜਲੀ, ਆਫ਼ਤ। ੬ ਘੜੀ, ਛਿਨ ਪਲ ਵਿਚ। ੭ ਜਾਣਕਾਰੀ, ਵਾਕ਼ਫ਼ੀਅਤ। ੮ ਨਾਲ। ੯ ਉਹ।*

ਡਰਤ ਸਿੰਘਨ ਤੇ, [੧]ਤੇ ਰਹਿੰ ਖੜੇ। 'ਮਤ ਕਿਤ ਆਇ ਹਮੈਂ ਪਰ ਪੜੇ'॥੮॥
ਆਗੈ ਸੁਣੋਂ ਬੰਦੇ ਕੀ ਬਾਤ। ਦੁਇ[੨] ਫੁਜਦਾਰ ਕੀਏ [੩]ਜਿਮ ਘਾਤ।
ਜਬ ਸਿੰਘਨ ਪਰ [੪]ਪਰੀ ਥੀ ਭੀਰ। ਬੰਦੈ ਕੀਨੀ ਯੌਂ ਤਦਬੀਰ॥੯॥
ਬੀਰਨ ਕਹਜੋ, 'ਹਮ ਲੈ ਚਲ ਮੰਡੀ। ਨੀਹਲ ਚਲ [੫]ਖੜਕਾਵੈਂ ਚੰਡੀ'।
ਤਬ ਬੀਰਨ ਨੇ ਸੋਊ ਕਰਿਓ। ਲੋਹ ਪਿੰਜ੍ਰੋ ਲੈ ਮੰਡੀ ਧਰਿਓ॥੧੦॥
ਨਿਕਲ ਸ਼ਿਤਾਬ ਨੀਹਲ ਕੋ ਦੌੜਾ। ਪਾਸ ਉਸੈ ਥੋ ਤਬ ਦਲ ਥੋੜਾ।
ਨਹੀਂ ਰਖਤ ਥੋ ਦਲ ਪਰਵਾਹਿ। ਦੌੜ ਪੜਾ ਸੋ ਨੀਹਲ ਰਾਹਿ॥੧੧॥
ਇਹ ਜਬ ਬਾਤ ਸਿੰਘਨ ਸੁਨ ਪਾਈ। ਸਿੰਘਨ ਕੇ ਦਿਲ ਭਈ ਵਧਾਈ।
ਲੁਕੇ ਛਿਪੇ ਤੇ ਸਭਿ ਆ ਮਿਲੇ। ਭਯੋ ਹੁਲਾਸ[੬] ਸਿੰਘਨ ਬਹੁ ਦਿਲੇ॥੧੨॥

ਦੋਹਰਾ॥

ਤੁਰਕਨ ਸੁਨ ਚਿੰਤਾ ਪਰੀ, ਜਨੁ ਉਨ [੭]ਪਰ ਗਈ ਮੌਤ।
ਉਨ ਮਨ ਮਰਨੋ [੮]ਦ੍ਰਿਢ ਕੀਓ, ਛੁਟ ਖਾਣ ਪੀਣ ਗਈ ਸੌਤ*॥੧੩॥

ਚੌਪਈ॥

ਤੌ ਬੰਦਾ ਦਲ ਆਪਨੇ ਬੜਾ। [੯]ਦਲ ਬਾਗੀਚੇ ਜਨੁ ਜਲ ਪੜਾ।
ਜੇਠ ਮਾਂਹਿ ਜਨੁ [੧੦]ਬਡ ਮੀਂਹ ਪਰਾ। ਸੂਕਤ[੧੧] ਬਾ.ਗ ਭਯੋ ਜਨੁ ਹਰਾ॥੧੪॥
ਸਿਖ ਸੰਗਤ ਕਰੈ ਜੈ ਜੈਕਾਰ। ਜਨੁ ਡੱਡੂ ਬੋਲੈਂ ਕਈ ਹਜ਼ਾਰ।
ਅੱਕ[੧੨] ਜੁਆਹਿੰ ਸਮ ਤੁਰਕ ਹੋਇ। ਸਾਬਤ ਦਿੱਸੈ ਔ ਬਲ ਗਯੋ ਖੋਇ॥੧੫॥
ਤਬ ਬੰਦੇ ਚੜ੍ਹ ਦੁਆਬੇ ਵੜਾ। ਬਡੀ ਜਗ੍ਹਾ ਮਾਰ ਤੁਰਕਨ ਧਰਾ।
ਮਗਰੇ ਤੁਰਕ ਉਸੈ ਕੋ ਟੋਲੈਂ। ਢੁਕੈਂ ਨ ਨੇੜੈ ਦੂਰੋਂ ਰੌਲੈਂ[੧੩]॥੧੬॥
ਜੋ ਕਿਤ ਫੌਜ ਬੰਦੇ ਵਲ ਆਵੈ। ਕਰ ਝਟ ਉਨ ਸਿੰਘ ਮਾਰ ਲੈ ਜਾਵੈ।
ਅਗੈ ਪੀਛੈ ਪਰੈਂ [੧੪]ਬਿੱਜ ਸਮਾਨ। ਇਮ ਕਰ ਕੀਨੇ ਤੁਰਕ ਹਿਰਾਨ[੧੫]॥੧੭॥

ਦੋਹਰਾ॥

ਡਰਤ ਨਿਜੈ ਪਤਿਸ਼ਾਹਿ ਤੇ, ਤੁਰਕ ਗੈਲੋ ਨਾਂਹ ਰਹਾਇੰ।
ਔ ਬੰਦੈ ਪਰ ਬਡ ਧਾਵਨੀ, ਕਰ ਭੀ ਸੋਊ ਨ ਪਾਇੰ॥੧੮॥

*੧ ਓਥੇ ਹੀ। ੨ ਦੋਵੇਂ। ੩ ਜਿਸ ਤਰ੍ਹਾਂ ਮਾਰੇ। ੪ ਭੀੜ (ਮੁਸੀਬਤ) ਪਈ ਸੀ। ੫ ਤਲਵਾਰ ਵਾਹਵਾਂਗੇ। ੬ ਖੁਸ਼ੀ। ੭ ਪੈ ਗਈ (ਜਾਣੋ ਉਨ੍ਹਾਂ ਉਤੇ ਮੌਤ ਆ ਪਈ)। ੮ ਦ੍ਰਿੜ੍ਹ ਕੀਤਾ, ਪੱਕਾ ਮਨ ਬਣਾ ਲਿਆ। ੯ ਮਾਨੋ ਖਾਲਸਾ ਦਲ ਦੇ ਬਗੀਚੇ ਵਿਚ ਪਾਣੀ ਆ ਪਿਆ ਤੇ ਉਹ ਹਰਾ ਭਰਾ ਹੋ ਗਿਆ। ੧੦ ਵੱਡਾ ਭਾਰੀ ਮੀਂਹ ਪਿਆ। ੧੧ ਸੁੱਕ ਰਿਹਾ। ੧੨ ਕਾਹੀ, ਘਾਹ ਬੂਟੀ। ੧੩ ਖੋਜਦੇ, ਭਾਲਦੇ। ੧੪ ਬਿਜਲੀ ਵਾਂਗ। ੧੫ ਹੈਰਾਨ, ਪ੍ਰੇਸ਼ਾਨ। *ਹੋਸ਼, ਸੋਝੀ।*

ਚੌਪਈ॥

ਸ਼ਮਸਦੀਨ ਕੀ ਹੋਣੀ ਆਈ। ਹੁਤੀ ਉਸੈ ਕੀ ਪਿਛਲ ਸਗਾਈ।
ਨਿਕਾਹਿ ਬਹਾਨੇ ਮੁੜਿਓ ਕਸੂਰ। ਸੁਨੀ ਬਾਤ ਯੌ ਬੰਦੇ ਹਜੂਰ॥੧੯॥
ਬੰਦੈ ਕਹਜੋ: 'ਵਹੁ ਜਾਨ ਨ ਪਾਵੈ। ਹੈ ਕੋ ਸੂਰ[੧] ਜੋ ਮਾਰ ਲਿਆਵੈ'।
ਕਹਜੋ ਸਭਨ: 'ਤੂੰ ਐਸੋ ਆਪ। ਔਰ ਘੱਲ ਜਿਸ ਦੇਹਿੰ ਪ੍ਰਤਾਪ'॥੨੦॥
ਯੌ ਸੁਨਿ ਬੰਦੋ ਆਪੋ ਚੜ੍ਹਜੋ। ਚਾਲੀ ਅਸਵਾਰ ਸਭੀ ਸੰਗ ਖੜਜੋ।
ਦੌੜ ਬੰਦੇ ਨੇ ਧਾਵੋ ਕੀਯੋ। ਆਗੈ ਕਸੂਰੈ ਰਾਹ ਰੁਕੈਯੋ॥੨੧॥
ਉਸ ਕੈ ਦਿਲ ਗ਼ਮ ਹੁਤੋ ਨ ਕੋਈ। ਚਲਜੋ ਹਾਥੀ ਚੜ੍ਹ ਘਰ ਕੋ ਸੋਈ।
ਸੋ ਬੰਦੈ ਦੂਰੋਂ [੨]ਲਖ ਲਯੋ। ਵਾਂਗਰ ਬਿਜਲੀ ਉਸ ਪਰ ਪਯੋ॥੨੨॥
ਕਿਨ ਜਾਨਜੋਂ ਕਿਨ ਜਾਨਜੋਂ ਨਾਂਹਿ। ਦਯੋ ਤੀਰ ਸੋਂ ਉਪਰੋਂ [੩]ਫਟਿ ਵਾਹਿ।
ਫਿਰ ਨੇਜਾ ਚੁਕ ਬੰਦੈ ਲਗਾਯਾ। ਕਰ ਜ਼ਖ਼ਮੀ ਹੇਠ ਹਾਥੀਓਂ ਗਿਰਾਯਾ॥੨੩॥
ਸੀਸ ਕਾਟ ਲਯੋ ਬੰਦੈ ਚੁਕਾਇ। ਮੁੜ ਵੜਜੋ ਵਹੁ ਨਿਜ ਫੌਜ ਆਇ।
ਇਸ ਬਿਧ ਲੀਨੋ ਸ਼ਮਸੂ ਮਾਰ। ਅੱਗੈ ਸੁਨੋ ਬਜੀਦੈ ਹਵਾਰ[੪]॥੨੪॥

ਦੋਹਰਾ॥

ਹੁਤੋ ਬਜੀਦੋ ਜਹਿੰ ਪੜੋ, ਬੰਦੋ ਉਦਾਲੋ[੫] ਜਾਇ।
ਫੌਜ ਛੋਡ ਭਜ ਉਸ ਗਈ, ਕਹਿ ਨਿਹਕਲੰਕ[੬] ਭਯੋ ਆਇ॥੨੫॥

ਚੌਪਈ॥

ਉਸ ਕੋ ਨੱਠਨੋ ਔਖੋ ਭਯੋ। ਮਗਰ ਸ਼ਾਹਿ ਤੈ ਉਨ [੭]ਗ਼ਮ ਖਯੋ।
[੮]ਲਰਤ ਭਿਰਤ ਵਹੁ ਜ਼ਖਮੀ ਭਯੋ। ਘਰ ਕੋ ਜਾਤ ਵਹੁ ਭੀ ਮਰ ਗਯੋ॥੨੬॥

ਦੋਹਰਾ॥

ਫੇਰ ਘੇਰ ਕੈ ਉਨੈ ਕੌ, ਬੰਦੈ ਜੀ ਲਏ ਮਾਰ।
ਤੁਰਕ ਸਭੀ ਬੈਠੇ ਤਬੈ, ਬੰਦੈ ਕੋਲੋਂ ਹਾਰ॥੨੭॥

## ਅਥ ਬੰਦੈ ਕੋ ਆਖਰੀ ਪ੍ਰਸੰਗ ਲਿਖਯਤੇ

('...ਮੈਂ ਤਵ ਸਿਖ ਨਾਂਹੀ')

ਦੋਹਰਾ॥

ਤਿੰਨ ਫੁਜਦਾਰ ਮਾਰੇ ਜਬੈ ਪਰੀ ਬਡੀ ਤਬ ਧਾਂਕ।
ਕੋਊ ਤੁਰਕ ਬੀ ਨਹਿੰ ਸਕੇ ਬੰਦੈ ਸਨਮੁਖ[੯] ਝਾਂਕ॥੧॥

*੧ ਸੂਰਮਾ, ਬਹਾਦਰ। ੨ ਵੇਖ ਲਿਆ। ੩ ਫੱਟੜ ਕਰ ਦਿੱਤਾ, ਘਾਓ ਲਾ ਦਿੱਤਾ। ੪ ਹਵਾਲ, ਹਾਲ, ਬ੍ਰਿਤਾਂਤ। ੫ ਗਿਰਦ. ਆਲੇ-ਦੁਆਲੇ। ੬ ਕਲਕੀ ਅਵਤਾਰ। ੭ ਫ਼ਿਕਰ ਖਾਂਦਾ। ੮ ਲੜਦਾ-ਭਿੜਦਾ। ੯ ਸਾਮ੍ਹਣੇ।*

ਚੌਪਈ॥

ਤਬ ਦਿੱਲੀ ਮੈਂ ਕਹਿਬਤ[1] ਭਈ। ਆਵਤ ਬੰਦਾ ਦਿੱਲੀ ਤਈਂ।
ਲਹੌਰ ਕਹੈਂ ਵਹਿ ਆਵੈ ਲਹੌਰ। ਕਸ਼ਮੀਰ ਮੁਲਤਾਨ ਤਿਉਂ ਕੰਪੈ ਪਿਸ਼ੌਰ॥੨॥
ਤਬ ਸੱਦ ਪੁੱਛਜੋ ਬਜੀਰ ਸਲਾਹਿ। ਆਪ ਸੱਦਿ ਕੈ ਢਿਗ ਪਤਿਸ਼ਾਹਿ।*
[2]ਪਾਨਾ ਬੀਰਾ ਧਰੀ ਸ਼ਮਸ਼ੇਰ। 'ਚਕੈ ਬੰਦੇ ਪੈ ਹੈ ਕੋਈ ਸ਼ੇਰ॥੩॥'

ਦੋਹਰਾ॥

ਤੁਰਕ ਰਹੇ ਚੁੱਪ ਹ੍ਵੈ ਸਬੈ ਉੱਤਰ ਕੋਊ ਨ ਦੇਇ।
ਬੰਦੇ ਪੈ ਨਹਿੰ ਕੋ ਚੜ੍ਹੈ, ਮਰਣੋਂ ਸਭ ਡਰੇਇ॥੪॥

ਚੌਪਈ॥

ਤਬ ਤੁਰਕਨ ਨੇ ਯੌ ਕਰੀ ਬਾਤ। 'ਹੈ ਸਤਿਗੁਰ ਕੋ ਯਹਿ ਉਤਪਾਤਿ[3]।
ਜਿਸੈ ਕਬੀਲੇ ਹੈਂ ਤੁਮ ਪਾਸ। ਕਰਾਯੋ ਹੈ ਜਿਹ ਮੁਲਕੇ ਨਾਸ॥੫॥
ਉਸ ਹੀ ਤੇ ਉਨ ਮਨ੍ਹੇਂ ਕਰਾਵੋ। ਉਨ ਕੋ ਹੈ ਸਿੱਖ ਕਹਿ ਹਟਵਾਵੋ।
ਜੇ ਮਾਤਾ ਉਨੈ ਹਟਾਵੈ ਨਾਂਹੀ। ਕੈਦ ਕਰਾਵੋ [4]ਹਮਰੇ ਪਾਹੀ'॥੬॥
ਤਬੈ ਸ਼ਾਹਿ ਨੈ ਐਸੇ ਸੁਨੀ। 'ਨਹਿੰ ਯਹਿ ਆਛੀ ਤੁਮ ਜੋ ਗੁਨੀ[5]।
ਹੈ ਉਸ ਕੋ [6]ਹਮ ਸਿਰੈ ਹਸਾਨ। ਦਈ ਪਤਿਸ਼ਾਹੀ ਹਮਹਿ ਉਨ ਆਨਿ'॥੭॥
ਤਬ ਭਾਈ ਨੰਦਲਾਲ[7] ਬੁਲਾਯੋ। ਤੌ ਪਤਿਸ਼ਾਹੈ ਯੌ ਸਮਝਾਯੋ।
'ਤੁਮ ਜਾਯੋ ਮਾਤਾ ਜੀ ਪਾਸ। ਹਾਥ ਜੋੜ ਯੌ ਕਰੋ ਅਰਦਾਸ॥੮॥
ਬੰਦੈ ਤੁਮਰੋ ਸਭ ਕੰਮ ਕੀਯੋ। ਸਾਹਿਬਜ਼ਾਦਨ ਬਦਲਾ ਲੀਯੋ।
ਪਰਬਤੀਅਨ ਕੋ ਦਈ ਸਜਾਇ। ਉਨ ਕੀਨੋ ਸੋਊ ਲੀਨੋ ਪਾਇ॥੯॥
ਅਬ ਹਮ ਪਾਸ ਉਸ ਲੇਹੁ ਬੁਲਾਇ। ਉਸ ਕੀ ਗੁਜਰ[8] ਉਸ ਦੇਵੈਂ ਲਾਇ।

---

*੧ ਕਹਾਵਤ, ਚਰਚਾ (ਛਿੜੀ)। ੨ ਪਾਨਾਂ ਦਾ ਬੀੜਾ, ਵੰਗਾਰਨ ਜਾਂ ਚੁਣੌਤੀ ਲਈ ਦਰਬਾਰ ਵਿਚ ਪਾਨਾਂ ਦਾ ਬੀੜਾ ਤੇ ਤਲਵਾਰ ਰੱਖ ਦਿੱਤੇ ਜਾਂਦੇ, ਜਿਹੜਾ ਸੂਰਮਾ ਤਲਵਾਰ ਚੁੱਕ ਕੇ ਪਾਨਾਂ ਦਾ ਬੀੜਾ ਮੂੰਹ ਵਿਚ ਪਾ ਲੈਂਦਾ, ਉਸ ਜਾਣੋਂ ਚੁਣੌਤੀ ਨੂੰ ਪ੍ਰਵਾਨ ਕਰ ਲਿਆ- ਉਹ ਫਿਰ ਮੁਹਿੰਮ 'ਤੇ ਚੜ੍ਹ ਨਿਕਲਦਾ ਸੀ। ੩ ਉਤਪਤ ਕੀਤਾ ਹੋਇਆ, ਸਜਾਇਆ ਹੋਇਆ। ੪ ਸਾਡੇ ਪਾਸ। ੫ ਗਿਣੀ, ਵਿਚਾਰੀ, ਗੋਂਦ ਗੁੰਦੀ। ੬ ਸਾਡੇ ਸਿਰ 'ਤੇ ਉਸ ਦਾ ਅਹਿਸਾਨ ਹੈ (ਬਾਦਸ਼ਾਹ ਇਹ ਗੱਲ ਮੰਨਦਾ ਹੈ ਕਿ ਦਸਮ ਪਾਤਸ਼ਾਹ ਦੀ ਕ੍ਰਿਪਾ ਨਾਲ ਉਨ੍ਹਾਂ ਨੂੰ ਬਾਦਸ਼ਾਹੀ ਮੁੜ ਮਿਲੀ ਸੀ)। ੭ ਭਾਈ ਨੰਦ ਲਾਲ, ਜੋ ਬਹਾਦਰ ਸ਼ਾਹ ਦਾ ਅਤਾਲੀਕ (ਉਸਤਾਦ) ਸੀ ਅਤੇ ਦਸਮ ਪਾਤਸ਼ਾਹ ਦੇ ਦਰਬਾਰ (੧੬੮੨ ਈ. ਵਿਚ) ਆ ਕੇ ਗੁਰੂ ਦਾ ਸਿੱਖ ਬਣ ਗਿਆ ਸੀ। ਇਹ ਫਾਰਸੀ ਅਰਬੀ ਦਾ ਵੱਡਾ ਵਿਦਵਾਨ, ਲਾਲਾ ਛੱਜੂਰਾਮ ਮੁਲਤਾਨੀ ਦਾ ਪੁੱਤਰ ਸੀ, ਇਸ ਦਾ ਜਨਮ ੧੬੩੩ ਈ. ਦਾ ਸੀ। ਇਨ੍ਹਾਂ ਦੀਆਂ ਫਾਰਸੀ ਵਿਚ ਬਹੁਤ ਸਾਰੀਆਂ ਰਚਨਾਵਾਂ ਹਨ। ਬੰਦਗੀਨਾਮਾ (ਜ਼ਿੰਦਗੀਨਾਮਾ) ਪ੍ਰਸਿੱਧ ਰਚਨਾ ਹੈ, ਜਿਸ ਦੀ ਕਲਗੀਧਰ ਪਿਤਾ ਨੇ ਬਹੁਤ ਸ਼ਲਾਘਾ ਕੀਤੀ ਸੀ। ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼) ਇਨ੍ਹਾਂ ਦਾ ਦੇਹਾਂਤ ੧੭੦੫ ਈ. ਦਾ ਲਿਖਦੇ ਹਨ, ਪਰ ਲੇਖਕ ਅਨੁਸਾਰ ਆਪ ੧੭੧੧-੧੨ ਈ. ਵਿਚ ਹਾਲੀ ਜੀਵਤ ਸਨ। ੮ ਗੁਜ਼ਾਰਾ। *ਪਾਠਾਂਤ੍ਰ- ਤੇ ਸਭ ਸੂਰਮੇ ਲਏ ਬੁਲਾਇ।*

ਨਾਲੇ ਆਵੈਂ ਪਰਬਤੀ ਚੱਲ। ਉਨ ਕੀ ਤੁਮ ਸਜੋਂ ਕਰਾਵੋਂ ਗੱਲ'॥੧੦॥
ਇਸ ਲਪੇਟ ਸੋਂ ਮਾਤੈ ਕਹਜੋ। ਮਾਤਾ ਨੇ ਇਮ ਉੱਤਰ ਦਯੋ।
'ਵਹਿ ਹਮਰੀ ਕਬ ਮਾਨੈ ਬਾਤ। ਬਹੁਤ ਫੌਜ ਵਹਿ ਰਖਤਾ ਜਾਤ॥੧੧॥

ਦੋਹਰਾ॥

ਵਹਿ ਸੱਦਜੋ ਕਬ ਆਇ ਹੈ, ਜੋ ਪਤਿਸ਼ਾਹੀ ਚੋਰ।
ਬਿਨ ਪਕੜਜੋ ਕਬ ਆਇ ਹੈ, ਫੌਜਨ ਕੇ ਬਿਨ ਜ਼ੋਰ'॥੧੨॥

ਚੌਪਈ॥

ਤਬ ਨੰਦ ਲਾਲ ਸੁਨਤ ਯੌ ਭਾਖੀ[1]। 'ਮੰਨੈ ਨ ਮੰਨੈ ਤੁਮ ਬਨ ਹੈ ਆਖੀ।
ਮੰਨੈ ਨਾਹੀਂ ਜੋ ਤੁਮਰੀ ਬਾਤ। ਨਿਕਸ ਜਾਇ ਤਿਸ ਕੀ ਕਰਾਮਾਤ॥੧੩॥
ਜੌ ਨ ਲਿਖੋ ਤਉ ਸ਼ਾਹਿ ਰਿਸਾਵੈ[2]। ਵਹੁ ਜਾਨਹਿ ਇਨ ਸੱਦਜੋ ਆਵੈ।
ਤੁਮ ਲਿਖ ਭੇਜੋ [3]ਅਪਨੀ ਓਰ। ਮੰਨੈ ਨ ਮੰਨੈ ਵਹਿ ਅਪਨੈ ਜ਼ੋਰ॥੧੪॥
ਤੁਮ ਅਪਨੀ [4]ਸੁਰਖਰੋਈ ਕਰੋ। ਭਾਵੈਂ ਮੰਨੇ ਭਾਵੇਂ ਵਹੁ ਲਰੋ[5]।
ਤੌ ਮਾਤਾ ਨੰਦ ਲਾਲਹ ਭਾਖੀ। 'ਲਿਖ ਭੇਜੋ [6]ਹਮ ਨਾਂਵਹਿ ਰਾਖੀ'॥੧੫॥
ਮਾਤਾ ਕਹਜੋ 'ਅਬ ਤੂੰ ਲਿਖ ਦੇਹਿ। ਮੁਹਰ ਗੁਰੂ ਕੀ ਤੂੰ ਲਾ ਦੇਹਿ'।
ਤਜੋਂ ਹੀ ਕੀਨ ਭਾਈ ਨੰਦ ਲਾਲ। ਜੋ ਪਤਿਸ਼ਾਹੀ ਹੁਤੋ ਸਵਾਲ॥੧੬॥

ਦੋਹਰਾ॥

ਤੁਰਤ ਹੁਕਮ ਸ੍ਰੀ ਗੁਰੂ ਕਾ, ਭੇਜਜੋ ਭਾਈ ਨੰਦ ਲਾਲ।
ਸਿੱਖ ਲੇਇ ਪਹੁੰਚਤ ਭਯੋ, ਬੰਦੈ ਢਿਗ[7] ਦਰਹਾਲ[8]॥੧੭॥
ਬੰਦੈ ਚਿੱਠਾ ਸੁਨਿ ਕਹਜੋ: 'ਕਿਆ ਤਿਰੀਆ[9] ਕੀ ਬਾਤ!
ਹਮ ਤੁਰਕਨ ਕੌ ਹੱਥ ਲੱਗੇ, ਛਡੇਂ ਨ ਹਮਰੀ ਜਾਤ'॥੧੮॥
ਜੋ ਉੱਤਰ ਬੰਦੈ ਕਹਜੇ, ਦਯੋ ਸ਼ਾਹਿ ਪੈ ਘੱਲ।
ਸ਼ਾਹੈ ਸਭਾ ਲਗਾਇ ਕੈ, ਸੁਨਾਈ ਸਬਹਨ[10] ਗੱਲ॥੧੯॥

ਚੌਪਈ॥

ਬੰਦੈ ਕਹਜੋ, 'ਮੈਂ ਤਵ[11] ਸਿੱਖ ਨਾਂਹੀ। ਮੈਂ ਬੈਰਾਗੀ ਬੈਸਨੋ[12] ਆਹੀ[13]।
ਹਮ ਔ ਤੁਮ ਕੋ ਇਤਨੋ ਮੇਲ। ਲੇਂ ਪਤਿਸ਼ਾਹੀ ਹਮ ਅਪਨੇ ਖੇਲ॥੨੦॥

---

*੧ ਕਹੀ। ੨ ਗੁੱਸਾ ਕਰੇਗਾ। ੩ ਆਪਣੇ ਵੱਲੋਂ। ੪ ਸੁਰਖਰੂ ਹੋ ਜਾਵੋ, ਦੋਸ਼ ਮੁਕਤ ਹੋਵੋ। ੫ ਲੜੇ। ੬ ਸਾਡੇ ਵੱਲੋਂ, ਸਾਡੇ ਨਾਮ ਹੇਠ। ੭ ਕੋਲ, ਪਾਸ। ੮ ਝਟਪਟ, ਓਸੇ ਵੇਲੇ। ੯ ਇਸਤ੍ਰੀ (ਬੰਦੇ ਨੇ ਹੰਕਾਰ ਵਿਚ ਅਜਿਹੇ ਸ਼ਬਦ ਕਹਿ ਦਿੱਤੇ, ਜੋ ਉਸ ਦੇ ਯੋਗ ਨਹੀਂ ਸਨ)। ੧੦ ਸਭ ਨੂੰ। ੧੧ ਤੇਰਾ (ਬੰਦਾ ਗੁਰੂ ਕਾ ਸਿੱਖ ਹੋਣ ਤੋਂ ਹੀ ਮੁਨਕਿਰ ਹੋ ਗਿਆ)। ੧੨ ਵੈਸ਼ਨਵ ਸਾਧੂਆਂ ਦਾ ਇਕ ਫ਼ਿਰਕਾ, ਜਿਸ ਦਾ ਆਚਾਰਜ ਰਾਮਾਨੰਦ ਸੀ। ੧੩ ਮੈਂ ਵੈਰਾਗੀ ਵੈਸ਼ਨੋ ਸਾਧੂ (ਆਹੀ) ਹਾਂ। ਬੈਰਾਗੀਆਂ ਦੇ ਪੰਜ ਕਰਮ, ਧਰਮ ਦੇ ਅੰਗ ਹਨ- ਦ੍ਵਾਰਿਕਾ ਦੀ ਯਾਤ੍ਰਾ, ਸੰਖ, ਚਕ੍ਰ ਆਦਿ ਵਿਸ਼ਨੂੰ ਚਿੰਨ੍ਹਾਂ ਦਾ ਛਾਪਾ, ਗੋਪੀ ਚੰਦਨ ਤਿਲਕ, ਕ੍ਰਿਸ਼ਨ ਜਾਂ ਰਾਮਮੂਰਤਿ ਦੀ ਉਪਾਸਨਾ ਅਤੇ ਤੁਲਸੀ ਦਾ ਧਾਰਨ।*

ਮੈਂ ਅਬ [1]'ਦਰਸ਼ਨ ਫਤ੍ਹੇ' ਬੁਲਾਊਂ। ਫਤ੍ਹੇ ਗੁਰੂ ਕੀ' ਦੂਰ ਕਰਾਊਂ।
[2]'ਜਿਮ ਹਮ ਬਕਰੇ ਸਿੰਘਨ ਮਾਰੇ। ਤਿਮ ਹਮ ਇਨ ਕੋ ਕਰੈਂ ਖੁਵਾਰੇ'॥੨੧॥
ਬੰਦਾ ਤੁਰਕਨ ਮਾਰਨ ਡਹਜੋ। ਤੁਰਕਨ ਤੇ ਕੁਛ ਬੰਦ ਨ ਪਯੋ।
ਬੰਦੇ ਸਾਥ ਤੁਰਕ ਲਰ ਹਾਰੇ। ਕਰੀ ਬੰਦੇ ਸਭ ਪੰਜਾਬ ਖੁਵਾਰੇ॥੨੨॥

## (ਬੰਦੇ ਤੇ ਤੱਤ ਖਾਲਸੇ ਦਾ ਅੱਡਰਾ ਹੋਣਾ)

ਦੋਹਰਾ॥

ਜਬ ਬੰਦੈ ਤੁਰਕ ਜਿੱਤ ਲਏ, ਲੜ ਨਹਿ ਸੱਕੈ ਕੋਇ।
ਤੌ ਚੁਗ਼ਲਨ ਫਿਰ ਆਖਿਓ, ਫਰੁਖ਼ਸੀਅਰ ਸੰਗ ਜੋਇ॥੧॥

ਚੌਪਈ॥

'ਮਾਤਾ ਬੰਦੈ ਕਹਤੀ ਨਾਹੀਂ। ਇਮ ਹੀ ਤੁਮ ਕੌ ਦੇ ਪਰਚਾਹੀ।
ਉਨ ਕੇ ਘਰ ਕੇ ਹੈਂ ਵਹਿ ਖਾਦਮ[3]। ਬਿਨਾਂ ਗੁਰੂ ਕਬ ਹੁਇ ਬਡ ਆਦਮ॥੨॥
ਮਾਤ ਕਹਜੋ ਕਿਮ ਮੰਨੈ ਵਹਿ ਨਾਹਿ। ਜੌ ਮਾਤਾ ਕਹਿ ਜੋਰ ਲਗਾਇ।'
ਚੁਗ਼ਲ ਕਹੈ: 'ਵਹਿ ਜੋਰ ਨ ਲਾਵੈ। ਤੁਮ ਕੋ [4]ਬਾਤਨ ਹੀ ਪਰਚਾਵੈ॥੩॥
ਆਪ ਲਗਾਯਾ ਉਨ ਨੇ ਪਾਪ[5]। ਤੁਰਕ ਪਤਿਸ਼ਾਹੀ ਕਰੈ ਨ ਖਾਪ[6]।
ਆਪ ਚਤੁਰ ਓਇ ਆਪੇ ਚੋਰ। ਹੈ ਬੰਦੇ ਮੇਂ ਸਭ ਉਨ ਜ਼ੋਰ॥੪॥

ਦੋਹਰਾ॥

ਅਬ ਨੰਦ ਲਾਲ ਭਿਜਾਇ ਕੈ, ਅਖਵਾਵੋ ਦੁਇ ਬਾਤ।
ਕਹੇ ਬੰਦੇ ਪੈ ਨਹਿੰ ਰਹੈ ਜਿਤਨੀ ਹੈ ਕਰਮਾਤਿ॥੫॥

ਚੌਪਈ॥

ਔਰ ਜੁ ਤੁਮਰੇ ਸਿੰਘ ਸਜੂਦ[7]। ਨਹਿੰ ਬੰਦੇ ਕੇ ਰਹੈਂ ਮਜੂਦ।
ਹੈ ਜੁ ਲੜਾਈ ਬੰਦੇ ਪਾਸ। ਸੋ ਸਭ ਤੁਮਰੇ ਸਿੰਘਨ ਖਾਸ'॥੬॥
ਤਬ ਮਾਤਾ ਨੇ ਇਮ ਹੀ ਭਾਖੀ। 'ਬੰਦੇ ਨ ਮਾਨੀ ਹਮਰੀ ਆਖੀ।
ਕਰਾਮਾਤ ਬੰਦਜੋ ਤਜ ਜਾਇ। ਰਹੈ ਖਾਲਸੋ ਹਮਰੇ ਆਇ'॥੭॥
ਜੋ ਮਾਤਾ ਖਾਲਸੈ [8]ਲਿਖ ਪਠਈ। ਖਾਲਸੈ ਸੀਸ ਸੋਊ ਧਰ ਲਈ।

---

*੧ ਬਾਬੇ ਬੰਦੇ ਨੇ ਆਪਣਾ ਵੱਖਰਾ ਬੋਲਾ 'ਫਤ੍ਹੇ ਦਰਸ਼ਨ' ਚਲਾ ਦਿੱਤਾ। ੨ ਜਿਸ ਤਰ੍ਹਾਂ ਸਿੰਘਾਂ ਨੇ (ਗੁਰੂ ਦਸਮ ਪਾਤਸ਼ਾਹ ਦੇ ਨਾਲ- ਉਸ ਦੇ ਡੇਰੇ ਵਿਖੇ) ਮੇਰੇ ਬੱਕਰੇ ਝਟਕਾਏ ਸਨ, ਮੈਂ ਇਨ੍ਹਾਂ ਸਿੰਘਾਂ ਨੂੰ ਉਸੇ ਤਰ੍ਹਾਂ ਮਾਰ ਮੁਕਾਵਾਂਗਾ (ਬੰਦਾ ਹੰਕਾਰਿਆ ਗਿਆ)। ੩ ਨੌਕਰ, ਚਾਕਰ। ੪ ਗੱਲਾਂ ਨਾਲ ਪਰਚਾ ਦੇਂਦੀ ਹੈ। ੫ ਪਾਪਾਂ ਦਾ, ਰੁੱਖ। ੬ ਖਤਮ, ਮੁਕਾਉਣਾ। ੭ ਸਿਜਦਾ ਕਰਨ ਵਾਲੇ, ਨਮਸਕਾਰ ਕਰਨ ਵਾਲੇ (ii) ਸਜਾਏ ਹੋਏ। ੮ ਲਿਖ ਭੇਜੀ!*

ਬੰਦਾ ਰਖਤ ਥੋ ਖਾਲਸੈ ਕੋ ਤੰਗ। ਸੁਨ ਬਚ ਮਾਤ ਖਾਲਸੇ ਲਗਜੋ ਰੰਗ॥੮॥
ਤਬ ਖਾਲਸੇ ਇਮ ਮਾਤ ਉਚਾਰਾ। 'ਕਿਮ ਕਰ ਹੋਵਗ ਹਮੈ ਗੁਜਾਰਾ'?
ਕਹਜੋ ਮਾਤਾ ਨੇ 'ਚੜ੍ਹਾਵੈ ਖਾਵੋ। ਪਟਣੇ ਤੇ ਅਬ ਇਹਾਂ ਮੰਗਾਵੋ॥੯॥
ਤੋਸ਼ੇਖਾਨੇ ਲੈ ਜਾਓ ਸੱਭ। ਸਭ* ਗੁਰਦ੍ਵਾਰੇ ਸੌਂਪ ਦਏ ਤਬ।
ਸੋ ਕੋਇ ਦਿਨ ਇਮ ਸਰਬ ਲਿਖੱਜੋ। ਫਿਰ ਗੁਰ ਬਚਨੀ ਪਤਿਸ਼ਾਹੀ ਪੱਯੋ॥੧੦॥
ਬਿਨ ਸਿੰਘਨ ਹਮ ਪਜਾਰੋ ਨ ਕੋਈ। ਪੁੱਤ ਹਮਾਰੇ ਸਿੰਘ ਸੁ ਹੋਈ।
ਦਾਵਾ ਹਮਰਾ ਸਿੰਘਨ ਤਾਂਈਂ। ਸਿੰਘ ਹੀ ਪੈਨਹਿੰ ਸਿੰਘ ਹੀ ਖਾਹੀਂ'॥੧੧॥

ਦੋਹਰਾ॥

ਤਬੈ ਖਾਲਸੇ ਫਿਰ ਕਹੀ ਮਾਤਾ ਪੈ ਅਰਦਾਸ।
'ਲੂਟੇ ਔ ਕੂਟੇ ਬਿਨਾਂ ਕਿਮ ਖਾਲਸੈ ਹੋਗ ਪ੍ਰਗਾਸ'॥੧੨॥

ਚੌਪਈ॥

ਤਬੈ ਮਾਤਾ ਫਿਰ ਤਿਨ ਸੋਂ ਕਹਜੋ। 'ਜਿਮ ਬਨਿ ਆਵੈ ਤਿਮ ਫਿਰ ਬਨਜੋ।
ਅਬ ਬੰਦੈ ਕੋ ਦੇਖੋ ਤਾਨ[1]। ਬੰਦਾ ਭਯੋ ਹਮ ਤੇ ਬੇਈਮਾਨ॥੧੩॥
[2]ਦੇਨਦਾਰ ਹਮ ਤੁਰਕਨ ਨਾਹੀਂ। ਲੈਣਦਾਰ ਬੈਠੇ ਇਨ ਪਾਹੀ।
ਜਿਮ ਹਮ ਬਡਿਅਨ [3]ਸੀਸ ਚਢਾਯੋ। ਹਮ ਭੀ ਤੁਰਕਨ ਸਿਰ ਚਹੈਂ ਲਾਯੋ॥੧੪॥

ਦੋਹਰਾ॥

[4]ਬੰਦੈ ਕੋ ਖਿਜਮਤ ਦਈ, ਦਈ ਪਤਿਸ਼ਾਹੀ ਨਾਹਿ।
ਦਈ ਪਤਿਸ਼ਾਹੀ ਪੰਥ ਨਿਜ, ਆਪ ਸਚੇ ਪਤਿਸ਼ਾਹਿ'॥੧੫॥

ਚੌਪਈ॥

ਜਬ ਮਾਤਾ ਸਰਾਪ ਕਰ ਦੀਆ। ਬਜਾਕੁਲ[5] ਬੰਦਾ ਤਿਸ ਦਿਨ ਤੇ ਥੀਆ।
ਮੰਡੀ ਤੇ ਇਕ ਰੰਡੀ ਮੰਗਾਈ। ਨਾਲ ਆਪਣੇ ਸੋ ਪਰਨਾਈ॥੧੬॥
ਬੰਦੇ† ਥੇ ਦੁਇ ਕਰੇ ਬਿਆਹੁ। ਤੌ ਬੰਦੇ ਜਤ ਲਯੋ ਗਵਾਇ।
ਸਿਰੜ ਕਰੈ ਔ ਸੀਸ ਹਿਲਾਵੈ। ਮੁਹੋਂ ਬਕੈ ਕਛੁ [6]ਸਮਝ ਨ ਆਵੈ॥੧੭॥
ਇਮ ਬੰਦੇ ਕੀ ਅਕਲ ਬਿਕਾਈ। ਸਿੰਘਨ ਸੇਤੀ [7]ਬਾਦ ਕਰਾਈ।

*੧ ਤਾਕਤ, ਸ਼ਕਤੀ, ਜੁਰਅੱਤ। ੨ ਅਸੀਂ ਤੁਰਕਾਂ ਦੇ ਦੇਣਦਾਰ (ਕਰਜ਼ਈ) ਨਹੀਂ, ਅਸੀਂ ਤਾਂ ਸਗੋਂ ਇਨ੍ਹਾਂ ਤੋਂ ਲੈਣ ਵਾਲੇ ਹਾਂ, ਅਸਾਂ ਇਨ੍ਹਾਂ ਪਾਸੋਂ ਪਾਤਸ਼ਾਹੀ ਖੋਹਣੀ ਹੈ। ੩ ਸੀਸ ਚੜ੍ਹਾਏ, ਬਲੀਦਾਨ ਦਿੱਤੇ, ਜਿਸ ਤਰ੍ਹਾਂ ਪਹਿਲੇ ਗੁਰੂ ਸਾਹਿਬਾਨ ਨੇ ਆਪਣੇ ਸਿਰ ਤੁਰਕਾਂ ਦੇ ਸਿਰ ਲਾਏ ਸਨ, ਅਸੀਂ ਵੀ ਇਸੇ ਤਰ੍ਹਾਂ ਆਪਣਾ ਸੀਸ ਦੇਣਾ ਚਾਹੁੰਦੇ ਹਾਂ। ੪ ਅਸਾਂ ਬੰਦੇ ਨੂੰ ਖਾਲਸੇ ਦੀ ਸੇਵਾ ਬਖ਼ਸ਼ੀ ਹੈ, ਪਾਤਸ਼ਾਹੀ ਨਹੀਂ, ਪਾਤਸ਼ਾਹੀ ਤਾਂ ਗੁਰੂ ਸਾਹਿਬ ਨੇ ਸਿੰਘਾਂ (ਖਾਲਸੇ) ਨੂੰ ਬਖ਼ਸ਼ੀ ਹੈ। ੫ ਵਿਆਕੁਲ, ਰੰਜੀਦਾ, ਮਾਂਦਾ, ਬੌਂਦਲ ਗਿਆ। ੬ ਬੰਦੇ ਦੀ ਅਕਲ ਮਾਰੀ ਗਈ। ੭ ਝਗੜਾ ਕਰਨ ਲੱਗਾ। *ਗੁਰਦੁਆਰਿਆਂ ਦੀ ਸਾਂਭ-ਸੰਭਾਲ ਉਸ ਸਮੇਂ ਤੋਂ ਹੀ ਸਿੰਘਾਂ ਨੂੰ ਸੌਂਪੀ ਗਈ ਸੀ। †ਪਾਠਾਂਤ੍ਰ: ਰੰਬੇ।*

ਮੇਰੋ ਹੈ ਪਤਿਸ਼ਾਹੀ ਦਾਵਾ। ਮੈਂ ਰਾਖੋ ਤੁਮ [1]ਚਾਕਰ ਭਾਵਾ॥੧੮॥
ਮੈਂ ਅਬ ਤਖਤ ਸੁ ਬਹੌਂ ਲਹੌਰ। ਦਯੋਂ ਚਾਕਰੀ ਤੁਮ [2]ਅਪਨੀ ਤੌਰ।
ਯਹਿ ਸੁਨ ਖਾਲਸੇ ਲੱਗੀ ਆਗ। [3]ਜਨੁ ਸੂਤੋ ਸ਼ੇਰ ਸੁ ਭਯੋ ਜਾਗ॥੧੯॥

ਦੋਹਰਾ॥

[4]ਸਤਿਗੁਰ ਖਾਲਸੈ ਬਚ ਹੁਤੋ ਹੰਨੇ ਹੰਨੇ ਹੋਨ ਮੀਰ।
ਬੰਦੈ ਬਚਨ ਸੁ ਯੌਂ ਲਗਾ, ਜੈਸ ਕਾਲਜੇ ਤੀਰ॥੨੦॥

ਦੋਹਰਾ॥

ਬੰਦੇ ਕੇ ਦਾਸਨ ਤਬੈ ਬੰਦਾ ਦਯੋ ਭਰਮਾਇ।
'ਤੂੰ ਕਰਤਾ ਹਰਤਾ ਨਿਜੈ, ਤੂੰ ਅਪਨੋ ਪੰਥ ਚਲਾਇ'॥੨੧॥

ਚੌਪਈ॥

ਤਬ ਬੰਦਾ ਭਰਜੋ ਬਹੁ ਹੰਕਾਰ। 'ਜੀਤਜੋ ਮੈਂ ਹੈ [5]ਨੀਹਲ ਪਹਾਰ।
[6]ਸੋਢੀਅਨ ਤੇ ਮੋ ਮੈਂ ਬਡ ਕਲਾ। ਕਯਾ ਜਾਨੋਂ ਕਿਮ ਮੰਜਾ ਨ ਹਲਾ'॥੨੨॥
ਜਿਮ ਨਿੰਦਕ ਉਸ ਬਾਤ ਸੁਨਾਵੈਂ। ਤਿਮ ਤਿਮ ਬੰਦਾ ਫੂਲਤਾ ਜਾਵੈ।
ਬੰਦੇ ਸਾਯਤ[7] ਖੋਟੀ ਆਈ। ਕਰਨ ਲਗਜੋ ਖਾਲਸੈ ਖੁਟਿਆਈ॥੨੩॥
ਕਹਿ: 'ਬਕਰੇ ਮੇਰੇ ਜਿਮ ਘਾਏ। ਤਿਮ ਇਨ ਕੇ ਦੇਊਂ ਸੀਸ ਕਟਾਏ'।
ਕਦੇ ਕਹੈ : 'ਮੋਹਿ ਕਹੇ ਨ ਲਾਗੈਂ। ਦਯੋਂ ਸਜਾਇ ਇਨੈ ਬਡ ਆਗੈ'॥੨੪॥

ਦੋਹਰਾ॥

ਬਦੀਆਂ ਦੇਵਨ ਸੋ ਲਗਾ ਹੋਤਿ ਅਨਹੋਵਤ ਨਿੱਤ।
ਤਬੈ ਖਾਲਸੈ ਯੌ ਕਹਜੋ, 'ਯਹ ਕਬ ਹਮਰੋ ਮਿੱਤ॥੨੫॥

ਚੌਪਈ॥

ਕਿਸੈ ਕਹੈ: 'ਯਹ ਮਾਰਨ ਜੋਗ'। ਕਿਸੈ ਕਹੈ: 'ਪੰਥ ਖੋਟੋ ਲੋਗ।
ਅਬ ਮੈਂ ਅਪਨੋ ਪੰਥ ਚਲਾਊਂ। ਪੰਥ ਖਾਲਸੇ ਦੂਰ ਕਰਾਊਂ'॥੨੬॥
ਕਦੇ ਕਹੈ: 'ਮੈਂ [8]ਤਖਤੇ ਬਹੋਂ। ਵਾਹਿਗੁਰੂ ਕੋ ਜਾਪ ਨ ਕਹੋਂ।
[9]ਕਰੋਂ ਕੁਠਾਰੀ ਖਾਲਸੇ ਗਾਰੋਂ। ਗੁਰਦਾਸਪੁਰੇ ਇਨ ਅੰਦਰ ਵਾਰੋਂ[10]॥੨੭॥

---

*੧ ਚਾਕਰੀ ਭਾਵਨਾ ਨਾਲ, ਨੌਕਰ ਬਣਾ ਕੇ। ੨ ਆਪਣੇ ਵੱਲੋਂ। ੩ ਜਾਣੋ ਸੁੱਤਾ ਸ਼ੇਰ (ਖਾਲਸਾ) ਜਾਗ ਪਿਆ, ਖਾਲਸੇ ਦਾ ਰੋਸ ਜਾਗਿਆ। ੪ ਸਤਿਗੁਰੂ ਦਾ ਬਚਨ ਸੀ ਕਿ ਸਿੰਘ ਘਰ-ਘਰ ਬਾਦਸ਼ਾਹ (ਮੀਰ) ਹੋਣਗੇ। ੫ ਤਰਾਈ ਦਾ ਇਲਾਕਾ ਤੇ ਪਹਾੜ। ੬ ਬੰਦੇ ਨੂੰ ਵਹਿਮ ਹੋ ਗਿਆ ਕਿ ਉਸ ਵਿਚ ਸੋਢੀਆਂ ਨਾਲੋਂ ਵਧੇਰੇ ਸ਼ਕਤੀ ਹੈ, ਉਹ ਕਹਿੰਦਾ, ਪਤਾ ਨਹੀਂ ਜਿਸ ਵੇਲੇ ਗੁਰੂ ਸਾਹਿਬ ਮੇਰੀ ਕੁਟੀਆ ਵਿਚ ਆ ਕੇ ਪਲੰਘ 'ਤੇ ਬੈਠੇ ਸਨ, ਤਾਂ ਉਹ ਕਿਉਂ ਨਾ ਹਿੱਲਿਆ, ਉਸ ਵੇਲੇ ਪਤਾ ਨਹੀਂ ਮੇਰਾ ਮੰਤਰ ਕਿਉਂ ਨਾ ਚਲਿਆ। ੭ ਘੜੀ (ਮੰਦਾ ਸਮਾਂ)। ੮ ਤਖ਼ਤ ਉੱਤੇ ਬੈਠਾਂਗਾ। ੯ ਕੁਠਾਲੀ, ਮਿੱਟੀ ਦਾ ਭਾਂਡਾ ਜਿਸ ਵਿਚ ਸੁਨਿਆਰ ਸੋਨਾ ਚਾਂਦੀ ਆਦਿ ਧਾਤਾਂ ਗਾਲਦਾ, ਢਾਲਦਾ ਹੈ, ਮੈਂ ਇਨ੍ਹਾਂ ਸਿੰਘਾਂ ਨੂੰ ਕੁਠਾਲੀ ਵਿਚ ਗਾਲ ਦਿਆਂਗਾ। ੧੦ ਵਾੜ ਦਿਆਂਗਾ (ਬੰਦਾ ਬੌਂਦਲ ਕੇ ਕਿਹੋ ਜੇਹੀ ਭਾਸ਼ਾ ਬਕਣ ਲੱਗਾ)।*

[1]ਸਵਾ ਲੱਖ ਪੈ ਸੀਸ ਦਿਵਾਊਂ। ਮੈਂ ਇਮ ਜੋਗਨ [2]ਖਪਰ ਭਰਾਊਂ।
ਸੀਸ ਸਿੰਘਨ ਕੇ ਕਾਲੀ ਅਘਾਊਂ[3]। ਤਬ ਮੈਂ ਅਪਨੋ ਪੰਥ ਚਲਾਊਂ॥੨੮॥
ਬਿਨ ਕਾਲੀ ਕੇ ਖਪਰ ਭਰਾਏ। ਤਿਸ ਕੋ ਪੰਥ ਨ ਅਗੇ ਤੁਰਾਏ'।
ਬੰਦੇ ਨੀਤ ਜਬੈ ਫਿਟ ਗਈ। ਤਊ ਖਾਲਸੇ ਨੇ [4]ਲਖ ਲਈ॥੨੯॥
'ਅਬ ਬੰਦਾ ਬਹੁ ਭਰਜੋ ਹੰਕਾਰ। ਅਯੋ ਨੇੜ ਇਸ ਮਰਨੇ ਵਾਰ[5]।
ਕਰ ਆਯੋ ਥੋ ਹਜ਼ੂਰ ਕਰਾਰ[6]। ਸੋਊ ਅਬ ਯਹਿ ਚਲਿਓ ਹਾਰ॥੩੦॥...
ਸੋ ਅਬ ਇਸ ਕੈ ਸਾਥ ਨ ਰਹੋ। ਹੁਇ ਨਜਾਰੇ ਗੁਰ ਦਰਬਾਰੇ ਬਹੋ॥੩੧॥

ਦੋਹਰਾ॥

ਤਬ ਬੰਦੈ ਪੰਥ ਖੁਦ ਰਚਜੋ, ਖਾਲਸੈ ਸੋਂ ਕਰ ਬਾਦ।
ਸਿੰਘਨ ਵੇਖ ਸੁ ਨਹਿੰ ਸਕੈ, ਕਰੈ ਸੁ ਬਹੁਤ ਬਿਖਾਦ[7]॥੩੨॥

ਚੌਪਈ॥

ਸੂਹੋ[8] ਥੋ ਜੋ ਗੁਰੂ ਹਟਾਯੋ। ਸੋਊ ਜ਼ਿਦ ਕਰ ਉਨ ਪਹਿਰਾਯੋ।
ਵਾਹਿਗੁਰੂ ਕੀ ਫਤ੍ਹੈ ਹਟਾਈ। ਦਰਸ਼ਨ ਫਤ੍ਹੇ ਉਸ ਆਪ ਠਹਿਰਾਈ॥੩੩॥
ਨੀਲ[9] ਪਹਿਰਨ ਤੇ ਦੂਰ ਕਰਾਯੋ। ਸਮਰਾ[10] ਸੂਹਾ ਸੀਸ ਬੰਧਾਯੋ।
ਮਹਾਂ ਪ੍ਰਸ਼ਾਦਿ ਕੈ ਨੇੜ ਨ ਆਵੈ। ਧੋ ਕੈ ਲਕੜੀ ਚੌਂਕੇ ਪਾਵੈ॥੩੪॥
[11]ਭੁਜੰਗਨ ਰੀਤਿ ਸੁ ਦਈ ਹਟਾਇ। ਵਖਤ ਭੀੜ ਮੈਂ ਜੋ ਥੀ ਸੁਖਦਾਇ।
[12]ਵਖਤ ਕੁਵਖਤ ਥੋ ਗੁਰੂ ਬਿਚਾਰਯਾ। ਦੂਰਹਿ ਤੇ ਸੋ ਥੋ ਗੁਰੂ ਸੰਭਾਰਯਾ॥੩੫॥
ਭੀੜ ਭੁੱਖ ਉਨ ਸਿਰ ਨਹਿੰ ਜਾਨੀ। ਰਾਜਨੀਤ ਕੋ ਹੁਤੋ ਨ ਗਜਾਨੀ।
ਭੁੱਖ ਭੀੜ ਕੋਂ ਜਤਨ ਨ ਲਖਾ। ਪੰਥ ਕਰਨ ਚਹਜੋ ਉਨ ਸੁ ਵਖਾ[13]॥੩੬॥

ਦੋਹਰਾ॥

ਸਤਿਗੁਰ ਖੂਬ ਬਿਚਾਰ ਥੀ ਕਰੀ ਸਰਬੰਗੀ ਰੀਤ।
ਚਾਰੋਂ ਬਰਨ ਮਿਲਾਇ ਕੈ ਕਰੀ ਪਾਂਚਵੀ ਰੀਤ॥੩੭॥
ਜੰਗ ਦੌੜ ਔ ਸੌੜ ਮੈਂ ਭੁੱਖ ਭੀੜ ਬਹੁ ਹੋਇ।
*ਤਹਿੰ ਬਿਸ਼ਨੋਈ ਕਿਮ ਚਲੈ, ਜਹਾਂ ਯੁਧ ਨਿਤ ਹੋਇ॥੩੮॥

---

*੧ ਮੈਂ ਸਿੰਘਾਂ ਦੇ ਸਵਾ ਲੱਖ ਸੀਸ ਕਾਲੀ ਦੇਵੀ ਦੀ ਭੇਟਾ ਚੜ੍ਹਾਵਾਂਗਾ, ਕਿਉਂਕਿ ਮੈਂ ਚੰਡੀ ਜਗਾ ਲਈ ਸੀ ਤੇ ਉਸ ਨੂੰ ਸਵਾ ਲੱਖ ਬਲੀਦਾਨ ਦੇਣਾ ਮੰਨਿਆ ਸੀ, ਅੱਗੇ ਚਲ ਕੇ ਬੰਦਾ ਇਸ ਭਾਵ ਨੂੰ ਸਪੱਸ਼ਟ ਕਰ ਦਿੰਦਾ ਹੈ। ੨ (ਇਨ੍ਹਾਂ ਦੇ ਸਿਰਾਂ ਦੇ ਲਹੂ ਨਾਲ ਕਾਲੀ ਦੇਵੀ ਦਾ) ਖੱਪਰ (ਖੋਪਰੀ ਦਾ ਠੂਠਾ) ਭਰ ਦਿਆਂਗਾ। ੩ ਰਜਾ ਦਿਆਂਗਾ। ੪ ਵੇਖ ਲਿਆ। ੫ ਵਾਰੀ। ੬ ਇਕਰਾਰ (ਜੋ ਬਚਨ ਇਹ ਦਸਮ ਪਾਤਸ਼ਾਹ ਦੇ ਹਜ਼ੂਰ ਕਰ ਆਇਆ ਸੀ ਉਹ ਇਹ ਹੁਣ ਹਾਰ ਗਿਆ ਹੈ)। ੭ ਵਾਦ ਵਿਵਾਦ, ਝਗੜਾ, ਕਲੇਸ਼। ੮ ਲਾਲ ਬਾਣਾ ਜੋ ਬੈਸ਼ਨਵੀ ਪਹਿਨਦੇ ਸਨ। ੯ ਨੀਲਾ ਬਾਣਾ (ਸਿੰਘਾਂ ਵਾਲਾ) ਹਟਾ ਦਿੱਤਾ। ੧੦ ਪਟਕਾ (ਸਾਫ਼ਾ) ਲਾਲ ਰੰਗ ਦਾ। ੧੧ ਅੰਮ੍ਰਿਤ ਛਕਾਉਣ ਦੀ ਰੀਤ। ੧੨ ਵੇਲੇ ਕੁਵੇਲੇ। ੧੩ ਵੱਖਰਾ।*

**ਬੰਦੇ ਦੇ ਬੈਸ਼ਨਵੀ ਚੇਲੇ ਭਲਾ ਸਿੰਘਾਂ ਦੀ ਕੀ ਬਰਾਬਰੀ ਕਰ ਸਕਦੇ ਸਨ?*

ਚੌਪਈ॥

ਬੰਦੈ ਕਹਜੋ: 'ਹਮ ਆਪੇ ਗੁਰੂ। ਹਮਰੇ ਮਗਰ ਸਭੀ ਲਗ ਤੁਰੂ।
ਹਮ ਤੁਮਰੇ ਗੁਰ ਸੁਤਨ[1] ਬੈਰ ਲੀਆ। ਹਮ ਹੀ ਤੁਮ ਕੌ ਖਾਲਸੋ ਕੀਆ॥੩੯॥
ਹਮ ਨੈ ਤੁਮ ਕੋ ਮੁਲਕ ਮੱਲ ਦੀਯਾ। ਹਮ ਨੈ ਤੁਮ ਕੌ ਰਾਜੈ ਕੀਯਾ'।
ਖਾਲਸੋ ਕਹਜੋ 'ਹਮ ਪੂਤ ਪਰਾਯਾ। ਤੂੰ ਹਮਰੋ ਬਨਿਓਂ ਥੋ ਦਾਯਾ'[2]॥੪੦॥
ਕਯਾ ਹੋਯਾ ਤੈਂ ਹਮੈਂ ਖਿਲਾਯਾ। ਹਮ ਪਿਤ ਤੂੰ ਖਿਜਮਤਗਰ[3] ਲਾਯਾ।
ਨਿਜ ਪਿਤ ਲੇਵੈ ਸੁਤਹਿ ਸੰਭਾਲ। ਤੈਂ ਮੂੰਹ ਭਰਾਯੋ ਲਾਲਨ ਨਾਲ॥੪੧॥
ਕ੍ਰਿਸ਼ਨ ਪਲਜੋ ਥੋ [4]ਗੋਪਨ ਮਾਂਹਿ। ਹੁਇ ਸਜਾਨੋ ਮਿਲਿਓ ਪਿਤ ਆਇ।
ਕਾਕ[5] ਘਰ ਦੇਵੈ ਕੋਇਲ ਆਂਡੇ। ਅਪਨੀ ਕੁਲ ਕਬ ਦੇਵੈ ਛਾਡੇ'॥੪੨॥
ਤਬ ਖਾਲਸੈ ਨੇ ਮਤੋ ਮਤਾਯਾ। 'ਯਾ ਕੌ ਮਰਨ ਨਿਕਟ ਹੈ ਆਯਾ'।
ਜੁਦੋ ਦੇਸ਼ ਸਿੰਘ ਮੱਲਨ ਡਹੇ। ਆਪਸ ਮੈਂ ਇਮ ਪਰ [6]ਗਈ ਖਹੇ॥੪੩॥
ਲੱਭੈ ਖਾਲਸੇ ਕੋ ਜੋ ਬੰਦਈ। ਮਾਰ ਕੂਟ ਉਸ ਲੇਹਿਂ ਖੁਹਈ।
ਬੰਦਈਅਨ ਕੋ ਭੀ ਖਾਲਸੋ ਹਥ ਆਵੈ। ਵੈ ਭੀ ਖਾਲਸੈ ਮਾਰ ਗਿਰਾਵੈ॥੪੪॥
ਤਬ ਖਾਲਸੋ ਉੱਠ ਲੁੱਟਨ ਡਹਿਆ। ਬੰਦੇ ਮਨ੍ਹੈਂ ਕੀਆ, ਨਹਿਂ ਰਹਿਆ।
ਜਿਧਰ ਜਾਇ ਆਪ ਲਜਾਵੈਂ ਲੂਟ। ਦੇਨ ਨ ਕਰਨ ਬੰਦੱਈਅਨ ਛੂਟ[7]॥੪੫॥
ਬੰਦੱਈਅਨ ਸਿੰਘਨ ਪਰ ਗਯੋ ਬੈਰ। ਲਗੀ ਚਲਨ ਇਨ ਮੈਂ ਸ਼ਮਸ਼ੇਰ।
ਸਿੰਘ ਨ ਉਨ ਕਾ ਕਰੈਂ ਬਿਸਾਹ। ਰਹੈਂ ਸੁਚੇਤ ਸੁ ਆਪਸ ਮਾਂਹਿ॥੪੬॥

ਦੋਹਰਾ॥

ਤਬੈ ਖਾਲਸੋ ਕੂਚ ਕਰ, ਉਤਰਜੋ [8]ਗੁਰ ਚੱਕ ਪਾਸ।
'ਬੇਸਾਹਿ[9] ਨ ਕਰਨੋ ਕਬਿ ਬੰਦੈ', ਇਮ ਕਰ ਲੀ ਅਰਦਾਸ॥੪੭॥

ਚੌਪਈ॥

ਤਬ ਬੰਦੈ ਨੇ ਯੌ ਚਿਤ ਠਯੋ। 'ਭਲੋ ਭਯੋ ਹਮ ਸੰਗ ਛੁਟ ਗਯੋ।
ਅਬ ਹਮ ਚਲ ਮਲ ਲਹੈਂ ਲਹੌਰ। ਨਹਿਂ ਛਡ ਹੈਂ ਕਸ਼ਮੀਰ ਪਸ਼ੌਰ॥੪੮॥
ਹਮ ਨੈ ਰਾਜੇ ਸਿੰਘ ਬਨਾਏ। ਏਹ ਹਮ ਬਿਨ ਗਿਰ ਬਹਿਂ ਇਕ ਥਾਏ।
ਹਮ ਬਿਨ ਤੁਰਕ ਲੈਹੈਂ ਇਨ ਮਾਰ। ਹਮੈਂ ਆਇ ਮਿਲਹੈਂ ਹੁਇ ਖ੍ਵਾਰ॥੪੯॥

---

*੧ ਪੁੱਤਰਾਂ ਦਾ (ਸਾਹਿਬਜ਼ਾਦਿਆਂ ਦਾ ਵੈਰ, ਬਦਲਾ ਲੈ ਲਿਆ ਹੈ)। ੨ ਦਾਈ. ਪਾਲਣਹਾਰਾ। ੩ ਖ਼ਿਦਮਤਗਾਰ, ਨੌਕਰ, ਸੇਵਾਦਾਰ। ੪ ਗਵਾਲਿਆਂ ਵਿਚ। ੫ ਕਾਂ। ੬ ਖਹਿਣ ਲੱਗ ਪਏ, ਲੜਨ-ਝਗੜਨ ਲੱਗੇ। ੭ ਰਿਆਇਤ। ੮ ਗੁਰੂ ਕਾ ਚੱਕ, ਰਾਮਦਾਸਪੁਰਾ. ਅੰਮ੍ਰਿਤਸਰ ਦਾ ਪਹਿਲਾ ਨਾਮ, ਜਿਸ ਨੂੰ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਵਸਾਇਆ ਸੀ (੧੫੭੭ ਈ. ਵਿਚ)। ੯ ਵਿਸਾਹ, ਵਿਸ਼ਵਾਸ।*

ਹਮ ਬਿਨ ਸਰੈ ਨ ਕੌਡੀ ਕਾਮ। ਆਇ ਪਰੈਂਗੇ ਹਮਰੀ ਸਾਮ[੧]।
ਹਮ ਪੈ ਬੀਰ ਆਹਿਂ ਦੋਇ ਪੂਰੇ। ਰਿਧਿ ਸਿਧਿ ਹਮ ਰਹੈ ਹਜ਼ੂਰੇ॥੫੦॥
ਹਮ ਕੋ ਕਾਨ[੨] ਕਿਸੀ ਕੀ ਨਾਹਿ। ਹਮ ਪ੍ਰਤਾਪ ਥੋ ਸਿੰਘਨ ਪਾਹਿ।
ਹਮ ਬਿਨ ਤੁਰਕ ਦੇਤ ਪੰਥਹ ਗਾਰ[੩]'। [੪]ਇਮ ਬੰਦੈ ਦ੍ਰਿੜਾਈ ਦਾਸਨ ਕਾਰ॥੫੧॥

## (ਬੰਦੇ ਨੇ ਤੱਤ ਖਾਲਸੇ ਤੋਂ ਹਾਰ ਜਾਣਾ)

ਦੋਹਰਾ॥

ਬੰਦੇ ਕੈ ਦਾਸਨ ਕਰੀ ਬੰਦੈ ਸੋਂ ਅਰਦਾਸ।
'ਮੱਲੋ ਚੱਲ ਲਹੌਰ ਅਬ ਕਰੋ ਪਤਿਸ਼ਾਹੀ ਆਸ[੫]॥੫੨॥

ਚੌਪਈ॥

ਹਮ [੬]ਪਹਿਲੋਂ ਸਿੰਘ ਲੇਵੇਂ ਮੱਲ। ਲੈਨ ਹੋਗੁ ਫਿਰ ਔਖੀ ਗੱਲ'।
ਗੁਰਦਾਸਪੁਰਜੋਂ ਉਠ ਬੰਦਾ ਤੁਰਜਾ। ਅੰਮ੍ਰਿਤਸਰ ਲੰਘ ਅਗੈ ਉਤਰਜਾ॥੫੩॥
ਪਿੰਡ ਖੋਹਾਲੀ ਡੇਰਾ ਕੀਯਾ। ਫਿਰਿ ਆਗੈ ਵਣੀਏਂ ਕੀ ਥੀਯਾ।
ਤਬ ਬੰਦਾ ਮਨ ਮੈਂ ਗਰਬਾਯਾ[੭]। '[੮]ਭਲਾ ਭਯੋ ਗੈਲੋਂ ਖਾਲਸਾ ਲਾਹਯਾ॥੫੪॥
ਵੈ ਕਬਿ ਤਖਤੈ[੯] ਹਮ ਚੜ੍ਹਨ ਦੇਤੇ। ਜੰਗ ਕਰਤ ਹਮ ਤਖਤੇ ਬਹਿਤੇ'।
ਸਿੰਘ ਕਹੈਂ : 'ਦੇਖੋ ਬੰਦੇ ਤਾਣ[੧੦]। ਹੋਊ ਖਾਲਸੇ ਬਿਨ ਪਸ਼ੇਮਾਨ[੧੧]॥੫੫॥
ਜੋ ਖਾਲਸੇ ਮੈਂ ਹੈ ਬਡ ਕਲਾ। ਤੁਰਕਨ ਤੇ ਸੋ ਆਵਗੁ ਚਲਾ।
ਜੋ ਹਮ ਗੁਰ ਪਤਿਸ਼ਾਹੀ ਦੈਨੀ। [੧੨]ਜਾਗ ਬੰਦੈ ਕੀ ਗੁਲ ਹੋਗੁ ਪੈਨੀ'॥੫੬॥

ਦੋਹਰਾ॥

ਤੁਰਕਨ ਭੀ ਖਬਰੋ ਭਈ, 'ਸਿੰਘ ਬੰਦਯੋਂ ਹੋ ਗਏ ਦੂਰ।
ਕਰਾਮਾਤ ਬੰਦਯੋਂ ਗਈ, ਭਯੋ ਮਾਤਾ ਬਚਨ ਜਰੂਰ'॥੫੭॥

ਚੌਪਈ॥

ਤੁਰਕਨ ਕੈ ਘਰ ਭਈ ਬਧਾਈ[੧੩]। ਭੇਜੇ ਬਕੀਲ ਸਿੰਘਨ ਕੇ ਪਾਹੀ।
'ਹਮ ਤੁਮ ਹੈਂ' ਗੁਰ ਨਾਨਕ ਸਿੱਖ। ਜਿਮ ਹੈਂ ਤੁਮਰੇ ਬਡ ਗਏ ਲਿੱਖ॥੫੮॥

---

*੧ ਸ਼ਰਨ (ਮੇਰੀ ਸ਼ਰਨ ਆ ਪੈਣਗੇ)। ੨ ਈਨ। ੩ ਗਾਲ (ਦੇਣਗੇ) ਨਾਸ (ਕਰ ਦੇਣਗੇ)। ੪ ਆਪਣੇ ਚੇਲਿਆਂ ਨੂੰ ਇਹ ਗੱਲ ਪੱਕੀ ਕਰ ਦਿੱਤੀ। ੫ ਰਾਜ ਕਰਨ ਦੀ ਸਾਡੀ (ਆਸ) ਕਾਮਨਾ ਪੂਰੀ ਕਰੋ। ੬ ਸਿੰਘਾਂ ਤੋਂ ਪਹਿਲਾਂ ਹੀ। ੭ ਹੰਕਾਰਿਆ ਗਿਆ। ੮ ਚੰਗਾ ਹੋਇਆ, ਮੈਂ ਖਾਲਸੇ ਨੂੰ ਮਗਰੋਂ ਲਾਹ ਦਿੱਤਾ ਹੈ (ਹੁਣ ਮੈਂ ਇਕੱਲਾ ਬਾਦਸ਼ਾਹੀ ਕਰਾਂਗਾ) ਮੇਰਾ ਕੋਈ ਭਿਆਲ ਨਹੀਂ ਬਣੇਗਾ। ੯ ਤਖ਼ਤ ਉੱਤੇ। ੧੦ ਤਾਕਤ, ਸ਼ਕਤੀ। ੧੧ ਪਛਤਾਵੇਗਾ। ੧੨ ਅਗਨੀ, ਭਾਵ ਦੀਵਾ, ਤਾਂ ਬੰਦੇ ਦਾ ਦੀਵਾ ਅਵੱਸ਼ ਗੁੱਲ ਹੋਵੇਗਾ। ੧੩ ਵਧਾਈ (ਤੁਰਕਾਂ ਨੂੰ ਵਧਾਈਆਂ ਮਿਲਣ ਲੱਗੀਆਂ)।*

ਬਾਬੇ ਔ ਬਾਬਰ ਕੇ ਦੋਊ। ਆਪ ਕੀਏ ਪਰਮੇਸੁਰ ਸੋਊ।*
ਬੰਦੋ [1]ਪੂਜਕ ਪੱਥਰਨ ਵਾਰੋ। ਹਮ ਤੁਮ ਪੱਥਰਨ ਤੋੜਨਹਾਰੋ[2]॥੫੯॥
ਯਥਾ ਸ੍ਰੀ ਮੁਖ ਵਾਕ–
†ਮਨਮ ਕੁਸ਼ਤਨਮ ਕੋਹੀਯਾਂ ਬੁਤ ਪਰਸਤ॥
ਕਿ ਓ ਬੁਤ ਪਰਸਤੰਦੋ ਮਨ ਬੁਤ ਸ਼ਿਕਸਤ॥੯੫॥

ਚੌਪਈ॥

[3]ਸਿੰਘਨ ਪੈ ਸੇ ਟਕੇ ਲਿਆਏ। [4]ਤੇ ਲੈ ਸਿੰਘਨ ਔਰ ਠਹਿਰਾਏ।
ਅਸਲਮਖਾਂ ਥੋ ਲਹੌਰ ਨਿਬਾਬ। ਕਾਹਨ ਸਿੰਘ ਕੇ ਭਏ ਥੇ ਤਾਬ[5] ॥੯੦॥

ਦੋਹਰਾ॥

ਕਾਹਨ ਸਿੰਘ ਔ ਬਚਨ ਸਿੰਘ ਬਾਬੇ ਟਿਹਨ[6] ਭੁਜੰਗ।
ਦਯਾਰਾਮ [7]ਮੱਲੋ ਹੁਤੋ, ਜੋ ਲੜਯੋ ਭੰਗਾਣੀ[8] ਜੰਗ॥੯੧॥

ਚੌਪਈ॥

ਮੀਰ ਸੁਤ[9] ਕਾਹਨ ਸਿੰਘ ਕੋ ਜੋਊ। ਸਾਥ ਬੰਦਈਅਨ ਘੁਲਿਓ ਥੋਊ।
ਹਜੂਰ ਸਤਿਗੁਰ ਵੈ [10]ਰਹਿਤੋ ਥਈ। ਖੰਡੇ ਪਾਹੁਲ ਨਿਜ ਹਜੂਰਹਿੰ ਦਈ॥੯੨॥
ਨੀਲ ਬਸਤ੍ਰ ਰਖ ਚੱਕ੍ਰ ਸਿਰ ਧਾਰੈ। ਮੀਣੇ ਮਸੰਦੀਏ ਤਜੇ ਬੇਟੀ ਜੋ ਮਾਰੈ।
ਰਮਰਈਯੇ ਕੈ ਬ੍ਰਤੈ ਨ ਸੰਗ। ਮਾਰ ਬੰਦਈਅਨ ਵੈ ਕਰੈ ਤੰਗ॥੯੩॥
ਔਰ ਰਹਿਤ ਜੋ ਸਤਿਗੁਰ ਕਹੀ। ਉਸੀ ਰਹਿਤ ਸੌਂ ਰਹਿਤਾ ਵਹੀ।
ਪ੍ਰਿਥਮ ਬੰਦੇ ਤੇ [11]ਲਰ ਭਏ ਨਜਾਰੇ। ਪੰਜ ਸੈ ਸਿੰਘ ਉਸ ਗਯੋ ਥੋ ਨਾਰੇ[12]॥੯੪॥
ਉਨ ਤੁਰਕਨ ਸੌਂ ਲਈ ਬਨਾਇ। ਰਲਜੋ ਆਪ ਸੰਗ ਤੁਰਕਨ ਜਾਇ।

---

*੧ ਪੂਜਣ ਵਾਲਾ ਪੱਥਰਾਂ ਦਾ, ਬੁੱਤ ਪੂਜਾ। ੨ ਤੋੜਨ ਵਾਲੇ, ਬੁਤ ਸ਼ਿਕਨ (ਮਹਿਮੂਦ ਗ਼ਜ਼ਨਵੀ ਆਪਣੇ ਆਪ ਨੂੰ;' ਬੁਤ ਸ਼ਿਕਨ' ਅਰਥਾਤ ਬੁੱਤਾਂ ਮੂਰਤੀਆਂ ਨੂੰ ਤੋੜਨ ਵਾਲਾ ਕਹਿੰਦਾ ਸੀ)। ੩ ਸਿੰਘਾਂ ਕੋਲ (ਪੈ=ਪਾਸ) ਟਕੇ (ਰਕਮ) ਲੈ ਕੇ ਆਏ। ੪ ਸਿੰਘਾਂ ਨੇ ਉਹ ਵੀ ਲੈ ਲਏ ਤੇ ਹੋਰ 'ਮਾਮਲਾ' ਲੈਣਾ ਵੀ ਨਿਸ਼ਚਿਤ ਕਰਵਾ ਲਿਆ। ੫ ਤਾਬਿਆ (ਕਾਹਨ ਸਿੰਘ ਦਾ ਘਰਾਣਾ ਉਨ੍ਹਾਂ ਦੀ ਤਾਬਿਆ ਸੀ, ਉਨ੍ਹਾਂ ਦੀ ਨੌਕਰੀ ਵਿਚ ਸੀ)। ੬ ਤ੍ਰਿਹਣ (ਤ੍ਰੇਹਣ) ਸਰੀਣ ਖੱਤ੍ਰੀਆਂ ਦੀ ਇਕ ਜ਼ਾਤ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੰਸ਼ ਵਿਚੋਂ। ੭ ਮੱਲ ਸੀ, ਪਹਿਲਵਾਨ ਸੀ। ੮ ਨਾਹਨ (ਸਰਮੌਰ) ਰਿਆਸਤ ਵਿਚ ਥਾਣਾ ਮਾਜਰਾ ਦਾ ਇਕ ਪਿੰਡ, ਜਿਥੇ ਸੰਮਤ ੧੭੪੬ (੧੬੮੯ ਈ.) ਵਿਚ ਦਸਮ ਪਾਤਸ਼ਾਹ ਦਾ ਭੀਮਚੰਦ ਕਹਿਲੂਰੀ, ਫਤ੍ਹੇ ਸ਼ਾਹ ਗੜ੍ਹਵਾਲੀਆ, ਹਰੀਚੰਦ ਹੰਡੂਰੀਆ ਆਦਿ ਪਹਾੜੀ ਰਾਜਿਆਂ ਨਾਲ ਜੰਗ ਹੋਈ ਤੇ ਫਤ੍ਹੇ ਗੁਰੂ ਕੀ ਹੋਈ। ੯ ਵੱਡਾ (ਪਹਿਲਾ) ਪੁੱਤਰ। ੧੦ ਰਹਿੰਦਾ ਸੀ। ੧੧ ਲੜ ਕੇ ਅੱਡ ਹੋ ਗਏ। ੧੨ ਨਾਲ। *ਮੂਲ ਪਾਠ ਇੰਜ ਹੈ: ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥...੯॥ (ਬਚਿੱਤ੍ਰ ਨਾਟਕ, ਅਧਿ. ੧੩) † ਇਹ ਸ਼ਿਅਰ ਦਸਮ ਪਾਤਸ਼ਾਹ ਦੇ ਔਰੰਗਜ਼ੇਬ ਵੱਲ ਲਿਖੇ ਪੱਤਰ 'ਜ਼ਫਰਨਾਮਾ' ਵਿਚੋਂ ਹੈ, ਜੋ ਮੂਲ ਰੂਪ ਵਿਚ ਇਸ ਪ੍ਰਕਾਰ ਹੈ: 'ਮਨਮ ਕੁਸ਼ਤਹ ਅਮ ਕੋਹਿਯਾਂ ਬੁਤ ਪ੍ਰਸਤ ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕੱਸਤ॥੯੨॥' ਅਰਥਾਤ ਮੈਂ ਬੁੱਤ ਪੂਜ ਪਹਾੜੀ ਰਾਜਿਆਂ ਨੂੰ ਮਾਰ ਮੁਕਾਇਆ ਹੈ, ਕਿਉਂ ਜੋ ਉਹ ਬੁੱਤ ਪੂਜ ਹਨ ਅਤੇ ਮੈਂ ਬੁੱਤਾਂ ਨੂੰ ਤੋੜਿਆ ਹੈ।*

ਔਰ ਖਾਲਸੋ ਅੰਮ੍ਰਿਤਸਰ ਬਹਜੋ। ਤੱਤ ਖਾਲਸੋ ਜੋਊ ਕਹਜੋ॥੬੫॥
ਕਾਨ੍ਹ ਸਿੰਘ ਕੇ ਲੱਗੇ ਤੁਰਕ ਸਲਾਹਿ। ਢਿਗ ਢਾਣੀ[1] ਉਨ ਲਈ ਬਨਾਇ।
ਲਹੌਰ ਬਾਹਰ ਤਿਨ ਡੇਰੋ ਪ੍ਰਾਯੋ। ਤੋਪ ਜੰਬੂਰਨ [2]ਅਗੈ ਖੜਾਯੋ॥੬੬॥

ਦੋਹਰਾ॥

ਬੰਦੋ ਚਾਮੁਲ ਥੋ ਚੜ੍ਹਜੋ, ਪੜਜੋ ਉਨ੍ਹੈਂ ਪਰ ਧਾਇ।
ਅਗਜੋਂ ਸ਼ਲਕੈਂ[3] ਉਨ ਛਡੀਂ, ਭਯੋ ਬੰਦੈ ਪੈਰ ਮੁੜਾਇ[4]॥੬੭॥

ਚੌਪਈ॥

ਤਬ ਬੰਦੋ ਰਹਜੋ ਜਤਨ ਕਰਾਇ। ਬੰਦਈਅਨ ਲਲਕਾਰ ਅਰ ਬੀਰਨ ਬੁਲਾਇ।
ਟਿਕੀ ਨ ਫੌਜ ਪਿੱਛੈ ਮੁੜ ਧਈ। ਐਸ ਕਲਾ ਸਤਿਗੁਰ ਕੀ ਭਈ॥੬੮॥
ਜਹਿਂ ਤੇ ਚੜ੍ਹੀ ਤਹਾਂ ਮੁੜ ਪਈ। ਐਸੀ ਬੰਦਈਓਂ ਸੱਤਜਾ[5] ਗਈ।
ਤਹਿਂ ਭੀ ਉਨ ਕੇ ਲਗੇ ਨ ਪੈਰ। ਕਰੀ ਨ ਤੁਰਕਨ ਕੁਛ ਉਨ ਖ਼ੈਰ॥੬੯॥
ਨਿਕਲ ਗਯੋ ਯੌਂ ਬੰਦੇ ਪੋਲ। ਬੰਦੇ ਰਹਜੋ ਨ ਫਿਰ ਵਹਿ ਤੋਲ[6]।
ਬੰਦੈ ਜਾਣਜੋਂ ਸਤਿਗੁਰ ਭਾਣਾ। ਸਤਿਗੁਰ ਖਾਲਸੈ ਮੱਧ ਪਛਾਣਾ॥੭੦॥
ਢਿਗ ਡੇਰਾ ਆ ਖਾਲਸੈ ਲਾਯਾ। ਪਾਸ ਖਾਲਸੋ ਆਖ ਘਲਾਯਾ।
'ਤੁਮ ਬਿਨ ਅਸੀਂ, ਅਸਾਂ ਬਿਨ ਤੁਸੀਂ। ਬਚੈਂ ਨਹੀਂ ਯੌ ਹਮ ਦਿਲ ਬਸੀ[7]'॥੭੧॥

ਦੋਹਰਾ॥

ਤੱਤ ਖਾਲਸੈ ਉਸ ਕਹਜੋ, 'ਅਸੀਂ ਕਰੈਂ ਨ ਤੇਰੀ ਆਸ।
ਜੋ ਮਾਲਕ ਇਸ ਪੰਥ ਕਾ, ਸੋ ਰਹੈ ਅਸਾਡੇ ਪਾਸ'॥੭੨॥

ਚੌਪਈ॥

ਕਹਜੋ ਖਾਲਸੇ, 'ਤੂੰ ਬੇਮੁਖ ਭਯੋ। ਤੂੰ ਚਹੈਂ ਅਸਾਂ ਸੋਂ [8]ਦਗੋ ਕਮਯੋ।
ਤੂੰ ਜੁ ਕਹੈਂ, ਮੈਂ ਹੀ ਕਰਮਾਤੀ। ਸਤਿਗੁਰ ਸ਼ਕਤਿ ਨ [9]ਨਿਜ ਬਿਚ ਜਾਤੀ॥੭੩॥

ਦੋਹਰਾ॥

ਜੈਸੇ ਰਵਿ[10] ਕੇ ਤੇਜ ਤੇ, ਬਾਰੂ[11] ਅਤਿ ਤਪਤਾਇ।
ਰਵਿ ਬਲ ਛੁਦ੍ਰ[12] ਨ ਜਾਨ ਹੀ, ਆਪਨ ਹੀ ਗਰਬਾਇ[13]॥੭੪॥

ਚੌਪਈ॥

ਆਪ ਕਹਾਵੈ ਤੂੰ ਕਲ ਧਾਰੀ। ਕਹਾਂ ਗਈ ਅਬ ਤੋ ਕਲ ਸਾਰੀ।

---

*੧ ਟੋਲੀ, ਮੰਡਲੀ, ਚਾਰ ਯਾਰੀ। ੨ ਮੂਹਰੇ ਖੜੇ ਕਰ ਦਿੱਤੇ। ੩ ਗੋਲੀਆਂ ਦੀ ਬੁਛਾੜ। ੪ ਪਲਟ ਗਿਆ, ਪਿਛਾਂਹ ਹਟ ਗਿਆ। ੫ ਸ਼ਕਤੀ (ਜਾਂਦੀ ਰਹੀ)। ੬ ਭਾਰ, ਗੌਰਵ। ੭ ਵੱਸ ਕੀਤੇ, ਵਾਹ ਲੱਗੇ (ਬਚ ਨਹੀਂ ਸਕਦੇ)। ੮ ਦਗਾ ਕਮਾਉਣਾ, ਧੋਖਾ ਦੇਣਾ। ੯ ਆਪਣੇ ਵਿਚ। ੧੦ ਸੂਰਜ। ੧੧ ਰੇਤ। ੧੨ ਥੋੜਾ, ਤੁੱਛ। ੧੩ ਗਰਬ (ਹੰਕਾਰ) ਕਰਦੀ ਹੈ।*

ਤੱਤ ਖਾਲਸੈ ਆਪ ਲੜਾਈ। ਸਤਿਗੁਰ ਤੇ ਮੰਗ ਕੈ ਗਲ ਪਾਈ॥੭੫॥
'ਲੜਨੇਂ ਮਰਨੋਂ ਹਮ [1]ਨ ਸੰਕਾਂਹੀ'। ਬਿਨ ਲੜੇ ਮਰੇ ਕਿਮ ਮਿਲੈ ਪਤਿਸ਼ਾਹੀ।
ਜਾਨ ਬਾਜੀ ਖੇਡ ਖਾਲਸੋ ਖੇਡੈ। ਮਰੈ ਗਲੈ ਪਤਿਸ਼ਾਹੀ ਨ ਛੋਡੈ॥੭੬॥
ਹਮ ਤੁਮ ਬਾਤ ਬਨੈ ਅਬ ਕੈਸੇ। ਤੂੰ ਚਹਿੰ ਲਹੌਰ ਕੇ ਤਖਤੇ ਬੈਸੇ[2]।
ਆਯੋ ਹੈ ਤੈਂ ਦਿਲ ਹੰਕਾਰ। ਅਬ ਆਈ ਤੈਂ ਮਰਨੇ ਵਾਰ'॥੭੭॥

ਦੋਹਰਾ॥

ਤਬਹਿ ਖਾਲਸੈ ਫਿਰ ਕਹਯੋ, 'ਰਲ ਖਾਲਸੇ ਸੌਂ ਕਰ ਕਾਜ।
ਹਮ ਤੁਮ ਕੋ ਪਰਬਤ ਦੀਯੋ, ਹੁਇ ਖਾਲਸੋ ਕਰ ਊਹਾਂ ਰਾਜ'॥੭੮॥
ਸਿੰਘ ਕਹੈਂ, 'ਬਣ ਖਾਲਸੋ', ਸੋ ਕਹਿ 'ਬੈਸਨੋ ਪੰਥ ਚਲਵਾਹਿਂ'।
ਯੌ ਬੰਦੇ ਕੀ ਔ ਸਿੰਘਨ ਕੀ, ਬਨੈ ਸੁ [3]ਮੀਜੈ ਨਾਂਹਿ॥੭੯॥

ਚੌਪਈ॥

'ਕਿਲ੍ਹੈ ਮੱਧ ਤੂੰ ਹਮੈਂ ਅੜਾਵੈਂ?। ਸ਼ੇਰਨ ਘੇਰ ਤੂੰ ਪਿੰਜਰੇ ਪਾਵੈਂ?'।
ਹਮ ਤੇ ਚਹੈਂ ਬਕਰਨ ਬੈਰ ਲੀਯਾ?। ਹਮੈ ਚਹੈਂ ਚੰਡੀ ਭੇਟ ਕੀਯਾ?'॥੮੦॥

ਦੋਹਰਾ॥

ਬੰਦੋ ਚੜ੍ਹ ਕੈ ਤਬ ਗਯੋ, ਗੁਰਦਾਸਪੁਰੇ ਕੇ ਰਾਹੁ।
ਅੰਮ੍ਰਿਤਸਰ ਖਾਲਸੋ ਬਹਯੋ, ਸਤਿਗੁਰ ਓਟ ਤਕਾਹੁ॥੮੧॥
ਜਬ ਸਭ ਗਲ ਤਿਨ ਥੀ ਸੁਨੀ ਫ਼ਰੁਖ਼ਸੀਅਰ ਪਤਿਸ਼ਾਹਿ।
ਲਹੌਰ ਬਚਾਈ ਫੁਟ ਸਿੰਘਨ, ਬੰਦਾ ਦਯੋ ਭਜਾਇ॥੮੨॥

ਚੌਪਈ॥

ਯੌ ਸੁਨ ਦਿਲ ਸ਼ਾਹਿ ਸ਼ਾਦੀ[4] ਆਈ। ਬੰਦੇ [5]ਖ਼ੌਫ਼ ਸੁ ਗਯੋ ਪਰਾਈ।
ਕਹਯੋ ਸ਼ਾਹਿ, 'ਲੋਹਿ ਲੋਹੈ ਕਟਾਯੋ। ਉਨ ਰਖੋ ਸਿੰਘਨ ਕਿਮ ਅਪਨ ਬਨਾਯੋ'॥੮੩॥
ਦਯੋ ਨਗਾਰੋ ਨਿਸ਼ਾਨ ਘਲਾਇ। ਲਿਖਯੋ ਦਿਲਾਸੋ ਬਹੁ ਬਾਤ ਬਨਾਇ।
'ਜੋ ਬੰਦੈ ਤੇ ਮੁਲਕ ਛੁਡਾਇ। ਸੋ ਦਯੋਂ ਤੁਮੈਂ ਜਗੀਰਹਿ ਲਾਇ'॥੮੪॥

## ਤੁਰਕਾਂ ਦਾ ਬੰਦੇ ਨੂੰ ਛਲਣਾ ਤੇ ਸਿੰਘਾਂ ਨੂੰ ਭਰਮਾਣਾ

ਚੌਪਈ॥

ਸ਼ਾਹੁ ਕਹੈ, 'ਮਾਤਾ ਨੇ ਬਚਾਯੋ। ਬੰਦਯੋਂ ਖਾਲਸੋ ਜੁਦਾ ਕਰਾਯੋ।

---

*੧ ਨਹੀਂ ਸੰਗਦੇ, ਡਰਦੇ ਨਹੀਂ। ੨ ਬੈਠਣਾ। ੩ ਨਾ ਬਣੀ, ਇਕਸੁਰਤਾ ਨਾ ਹੋਈ। ੪ ਖ਼ੁਸ਼ੀ। ੫ ਖ਼ੌਫ਼ ਪੈ ਗਿਆ (ਡਰ ਗਿਆ)।*

ਐਂ ਜੁ ਦਯੋ ਜਿਮ ਬੰਦੈ ਸ੍ਰਾਪ। ਤੇਊ ਗਯੋ ਬੰਦਜੋਂ ਪਰਤਾਪ॥੧॥
ਭੇਜੋ ਔਰ ਪਤਿਸ਼ਾਹੀ ਫੌਜ। ਮਾਰੋ ਬੰਦੈ ਅਬ ਕਰ ਮੌਜ'।
ਬਜੀਰ ਕਹੀ, 'ਕੋਊ ਭੇਜੋ ਸਜਾਣੇ। ਕਰੈਂ ਜੋ ਛਲ ਬਲ ਮਤਲਬ ਪਛਾਣੇ॥੨॥
ਅਗੈ ਬੰਦੋ ਹੈ ਬੁਰੀ ਬਲਾਇ। ਲੜ ਕਰ ਫੌਜ ਨ ਲਯੋ ਮਰਵਾਇ।
ਸਿੰਘਨ ਸੋਂ ਭੀ ਤੁਟੈ ਨ ਜਾਈ। ਸੱਚ ਝੂਠ ਸੋਂ ਕਰੈਂ ਸਿੰਘਨਿ ਧਿਜਾਈ[1]॥੩॥
ਅੱਗਜੋਂ ਬਿਗਰ[2] ਸਿੰਘ ਜੇ ਪਾਹਿਂ। ਆਪ ਉਨ੍ਹੈ ਸੋ ਬਿਗਰੈ ਨਾਂਹਿ।
ਦਿਓ ਟਕੈ ਔ ਰਖੋ ਉਨ ਪਾੜ। ਮਤ ਫਿਰ ਸਿੰਘ ਰਲੈਂ ਉਨ ਨਾਰ[3]'॥੪॥

ਦੋਹਰਾ॥

ਸੱਦਜੋ ਬਹੁਤ ਬਿਚਾਰਿ ਕੈ ਕਸੂਰੀਆ ਹਿੰਮਤ ਖਾਨ।
ਬੰਦੈ ਮਾਰਨ ਕੋ ਕਹਜੋ, ਕਰ ਲਖ ਕਸਮ ਕੁਰਾਨ॥੫॥

ਚੌਪਈ॥

ਫ਼ਰੁੱਖਸੀਅਰ ਉਸ ਯੌਂ ਸਮਝਾਯੋ। '[4]ਜਿਮ ਤਿਮ ਬੰਦੈ ਮਾਰ ਗਵਾਯੋ'।
ਬਹੁ ਸਮਝਾਯੋ ਬਾਰਹ ਬਾਰ। 'ਕਸਮ ਕਰਜੋ ਤੁਮ ਕਈ ਹਜ਼ਾਰ॥੬॥
[5]ਬਾਹਿ ਡੁਬਾਈਅਹਿ ਤੇਲਹ ਮਾਹਿਂ। ਜਿਤਨੇ ਤਿਲ ਉਸ ਸੰਗ ਲਗਾਹਿਂ।
ਇਤੀ ਕਸਮ ਕਰ ਹਿੰਦੂ ਮਰਈਏ। ਤੌ ਭੀ ਕਸਮਨ ਤੇ ਨ ਡਰਈਏ॥੭॥
ਹਿੰਦੂ ਕਸਮਨ ਪਰ ਜਾਵੈਂ ਭੁੱਲ। ਮਰੈਂ ਸ਼ਿਤਾਬ ਹਿੰਦੂ ਇਤ ਗੱਲ।
ਸਿੰਘਨ ਪੈ ਭੀ ਵਕੀਲ ਘਲਾਯੋ। ਦੇਨ ਲੈਨ ਕਰ ਉਨ੍ਹੈਂ ਧਿਜਾਯੋ॥੮॥
ਤੁਮ ਸਿਖ ਜਿਸ ਕੈ ਕਹਜੋ ਹਮ ਸਿੱਖ। ਗੁਰ ਪਤਨੀ ਹਮ ਸੇਵੈਂ ਨਿੱਤ।
ਤਿਸ ਕੌ ਹਮ ਅਬ ਦੇ ਬਡ ਦੇਸ਼। ਰਹਜੋ ਸੁਖਾਲੇ ਕਰ ਗੁਰ ਭੇਸ'॥੯॥

ਦੋਹਰਾ॥

ਐਸੀ ਐਸੀ ਬਾਤ ਦਸ ਭੇਜਜੋ ਤਰਫ਼ ਲਹੌਰ।
ਸੋਊ ਜੁਗਤਿ ਤਿਨ ਆ ਕਰੀ, ਕਹੂੰ ਸੁ ਆਗੈ ਤੌਰ[6]॥੧੦॥

ਚੌਪਈ॥

ਪ੍ਰਿਥਮ ਸਿੰਘਨ ਕੋ ਦਯੋ ਦਿਲਾਸਾ। ਭੇਜਜੋ ਸਿੰਘਨ ਪੈ ਵਕੀਲ ਕਰ ਖਾਸਾ।
'ਤੁਮ ਹਮ ਤੇ ਅਬ ਰੋਜ[7] ਬੰਧਾਯੋ। ਬੈਠ ਅੰਮ੍ਰਿਤਸਰ ਸੁਖ ਸੋਂ ਖਾਯੋ॥੧੧॥
[8]ਆਪ ਦੁੱਖ ਕਿਮ ਹਮੈਂ ਦੁਖਾਯੋ। ਮੁਲਕ ਚਹੌਂ ਤੌ ਮੁਲਕ ਦਿਵਾਯੋ।
ਖੇਤੀ ਕਰੋ ਸੁ ਮਾਫ[9] ਲਿਖਾਯੋ। ਬਣਜ ਕਰੈ ਤਿਸ ਜ਼ਕਾਤ[10] ਮਾਫ਼ ਕਰਾਯੋ'॥੧੨॥

---

*੧ ਧੀਰਜ ਦਿਓ, ਪਤਿਆਓ। ੨ ਵਿਗੜ (ਪੈਣ)। ੩ ਨਾਲ, ਸੰਗ। ੪ ਜਿਵੇਂ ਕਿਵੇਂ, ਜਿਸ ਤਰ੍ਹਾਂ ਵੀ ਹੋ ਸਕੇ। ੫ ਬਾਂਹ ਡੋਬ ਕੇ ਤੇਲ ਵਿਚ। ੬ ਇਸ ਪ੍ਰਕਾਰ। ੭ ਰੋਜ਼ੀਨਾ, ਰੋਜ਼ ਦਿੱਤਾ ਜਾਣ ਵਾਲਾ ਵਜ਼ੀਫਾ। ੮ ਆਪ ਵੀ ਦੁਖੀ ਹੁੰਦੇ ਹੋ ਤੇ ਸਾਨੂੰ ਵੀ ਕਿਉਂ ਦੁਖੀ ਕਰਦੇ ਹੋ? ੯ ਮੁਆਫੀ ਲਗਾਨ ਦੀ। ੧੦ ਕਰ, ਟੈਕਸ।*

ਚਿਤੈਂ ਜਿਮ ਤੁਰਕ ਛਲ ਬਲ ਕਰੈਂ। [1]ਮ੍ਰਿਗ ਜਿਮ ਸਿੰਘਨ ਸੋ ਚਹਿੰ ਫਰੈ[2]।
ਸਿੰਘ ਕਹੈਂ: 'ਅਸੀਂ ਆਪੇ ਸ਼ੇਰ। ਤੁਰਕਨ ਗਲ ਲਗ '[3]ਹੋਹਿੰ ਨ ਘੇਰ'॥੧੩॥
ਟਕੇ ਦਏਂ ਤੌ ਲੇ ਭੀ ਲੇਇੰ। ਇਕ ਥਾਂ ਡੇਰਾ ਤਊ ਨ ਕਰੇਇੰ।
ਸਿੰਘ ਨਿਤ ਡੇਰਾ ਕੂਚ ਰਖਾਹਿੰ। ਇਮ ਕਰ ਤੁਰਕਨ ਹੱਥ ਨ ਆਹਿੰ॥੧੪॥

ਦੋਹਰਾ॥

ਸਿੰਘਨ ਕੌ ਉਨ [4]ਜੋਹਿ ਕੈ ਸਿਖ ਲਯੋ ਬੰਦਈ ਬੁਲਾਇ।
ਦੇ ਲਾਲਚ ਕਿਛ ਤਾਸ ਕੋ ਸੋ ਲੀਨੋ ਭਰਮਾਇ॥੧੫॥

ਚੌਪਈ॥

ਤੁਰਕਨ ਬੰਦੇ ਪੈ ਘਲੇ ਵਕੀਲ। 'ਤੁਮਰੇ ਹੈਂ ਏਹ ਸਿੰਘ ਬਖ਼ੀਲ[5]।
ਤੁਮ ਇਨ ਕੀ ਕਿਮ ਮਿੰਨਤ ਕਰੋ। ਤੁਰਕਨ ਤੇ ਅਬ ਤੁਮ ਕਿਮ ਡਰੋ॥੧੬॥
ਸਿੰਘਨ ਕੇ ਤੈਂ ਕੰਮ ਸਵਾਰੇ। ਸਿੰਘ ਚਹੈਂ ਅਬ ਤੁਮ ਦੀਏ ਮਾਰੇ।
ਹਮ ਤੁਮ ਹੋਵਨ[6] ਆਏ ਦਾਸ। ਲੈ ਕੇ ਟਕੇ ਆਵੈਂ ਤੁਹਿ ਪਾਸ'॥੧੭॥
ਯੌ ਬੰਦੇ ਕੌ ਬਾਤਨ ਲਾਯਾ। ਲਾਖ ਟਕਾ ਉਨ ਦੇਨ ਠਹਿਰਾਯਾ।
'ਮੁਰੀਦ ਹੋਨ ਤੁਮ ਨਿਬਾਬ ਚਹੈ ਆਯਾ'। ਇਮ ਕਰ ਤੁਰਕਨ ਲਯੋ ਪ੍ਰਚਾਯਾ॥੧੮॥
ਕਈ ਹਜ਼ਾਰ ਦਏ ਟਕੇ ਘਲਾਇ। ਬੰਦੋ ਲੀਨੋ ਬਾਉਲੀ ਲਾਇ।
ਬੰਦੇ ਕੀ ਤਬ ਅਕਲ ਬਿਕਾਈ[7]। ਜਬ ਤੈ ਮਾਤਾ ਦਈ ਗਵਾਈ॥੧੯॥

ਦੋਹਰਾ॥

ਆਮ ਭੇਦ ਮਾਲੂਮ ਕਰ ਪਰਤੇ ਤੁਰਤ ਵਜੀਰ।
ਵਜੀਰ ਵਕੀਲ ਤਬ ਭੇਜਿਆ ਲਿਖ ਸਭ ਹੀ ਤਤਬੀਰ[8]॥੨੦॥

ਚੌਪਈ॥

ਮੁੜ ਸੋ ਵਕੀਲ ਲਹੌਰਹਿ[9] ਆਏ। [10]ਦੋਊ ਵੱਲ ਕੋ ਭੇਦ ਬਤਾਏ।
ਨਿਬਾਬ ਕਹਜੋ: 'ਅਬ ਬੰਦੇ ਮਾਰੋ। ਉਸ ਬਿਨ ਸਿੰਘ ਆਪ ਹੋਹਿੰ ਖ੍ਵਾਰੋ॥੨੧॥
ਬੰਦੈ ਊਪਰ ਕਰੀ ਚੜ੍ਹਾਈ। ਬਹੁਤ ਫੌਜ ਥੀ ਦਿਲੀਓਂ ਆਈ।
ਔ ਜੁ ਤੁਰਕ ਥੇ ਮੁਲਖੋਂ ਨਿਕਾਰੇ[11]। ਕਸੂਰ ਲਹੌਰ ਆਇ ਬਹੇ ਥੇ ਸਾਰੇ॥੨੨॥
ਮੁਹਰੇ ਨਿਬਾਬ ਨੇ ਸਭ ਧਰ ਲਏ। ਡੋਗਰ ਥੱਟੂ[12] ਔ ਭੱਟੀ ਮੰਗਏ।
ਦੀਨ ਦੀਨ ਕਰ ਸਭ ਰਲ ਤੁਰੇ। ਆਇ ਲਹੌਰ ਕੇ ਸੋ [13]ਢਿਗ ਜੁਰੇ॥੨੩॥

---

*੧ ਹਿਰਨ ਵਾਂਗ। ੨ ਫੜਨਾ (ਚਾਹੁੰਦੇ)। ੩ ਘੇਰੇ ਨਹੀਂ ਜਾ ਸਕਦੇ (ਤੁਰਕਾਂ ਕੋਲੋਂ)। ੪ ਟੋਹ ਕੇ, ਦੇਖ-ਭਾਲ ਕੇ, ਸਮਝ-ਪਰਖ ਕੇ। ੫ ਵੈਰੀ। ੬ ਗੱਲਾਂ ਵਿਚ ਲਾ ਕੇ, ਭਰਮਾ ਕੇ। ੭ ਵਿਕ ਗਈ, ਜਾਂਦੀ ਰਹੀ, ਅਕਲ ਮਾਰੀ ਗਈ। ੮ ਤਦਬੀਰ, ਵਿਉਂਤ, ਸਬੀਲ। ੯ ਲਾਹੌਰ ਦੇ ਰਸਤੇ। ੧੦ ਦੋਹਾਂ ਧਿਰਾਂ ਦੇ, ਦੋਹਾਂ (ਖਾਲਸੇ ਤੇ ਬੰਦੇ ਦੇ) ਪਾਸਿਆਂ ਦੇ। ੧੧ ਨਿਕਾਲੇ ਹੋਏ, ਕੱਢੇ ਹੋਏ। ੧੨ ਨਾਚੇ, ਨੱਚਾਰ (ਨੀਵੀਆਂ ਜ਼ਾਤਾਂ ਦੇ ਲੋਕ)। ੧੩ ਨੇੜੇ ਆ ਜੁੜੇ।*

ਕਾਜੀ ਮੁੱਲਾਂ ਸੱਯਦ ਘਨੇ। ਪੀਰ ਫਕੀਰ ਬਹੁ ਜਾਹਿਂ ਨ ਗਨੇ[੧]।
ਰਸਤਖਾਨ[੨] ਕੋ ਮੁਹਰੇ ਆਵੈਂ। ਮੁਹਰੈ ਤੁਰਨੋ ਪਿਛੈ ਲੁਕਾਵੈਂ॥੨੪॥

## (ਤੁਰਕਾਂ ਨੇ ਘੇਰਾ ਘੱਤਣਾ)

ਦੋਹਰਾ॥

ਰਲ ਲਹੌਰ ਡੇਰੇ ਕਰੇ ਅਗੈ ਤੁਰੈ ਕੋਊ ਨਾਹਿ।
ਕਹੈਂ ਸੁ ਬੰਦਾ ਆ ਪੜੈ, ਕਰੂਗੁ ਸਭਨ ਫ਼ਨਾਹਿ॥੧॥

ਚੌਪਈ॥

ਸਭਨ ਅਗੈ ਤੇ [੩]ਆਵੈਂ ਸ਼ੀਂਹਆਨਿ। ਸਭ ਸੇ ਪਜਾਰੀ ਅਪਣੀ ਜਾਨ।
ਨਾਲ ਜਾਨ ਹੈ ਸੱਭ ਜਹਾਨ। ਜਾਨ ਨਾਲ ਹੈ ਦੀਨ ਇਮਾਨ॥੨॥

ਦੋਹਰਾ॥

ਜਾਨ ਪਿਆਰੀ ਸੱਭ ਤੇ ਜਾਨੇ ਨਾਲ ਜਹਾਨ।
ਅੱਗੇ ਬੰਦੋ [੪]ਜਮ ਦਿਸੈ, ਪਿਛੈ ਮਾਰੈ ਸ਼ਾਹੁ ਜਾਨਿ॥੩॥

ਚੌਪਈ॥

ਤਬ ਨਿਬਾਬ ਯੌਂ ਕਰੀ ਸਲਾਹਿ। ਮੁਹਰੈ ਮੁਲਾਣੇ ਤੋਰੇ ਲਾਇ।
[੫]ਕਲਾਮ ਮਜੀਦ ਵੌਂ ਪੜ੍ਹਤੇ ਜਾਹਿਂ। ਡਾਰ ਕੂੰਜਨ ਜਿਮ ਪਾਂਤ[੬] ਬਣਾਹਿ॥੪॥
ਉਨ ਕੈ ਅੱਗੈ ਕਰੇ ਫ਼ਕੀਰ। ਓਇ ਭੀ ਕਰੈਂ ਸੁ ਅਪਨ ਤਤਬੀਰ।
ਢੋਲ ਬਜਾਇ ਔ ਧਮਾਲ[੭] ਸੁ ਪਾਵੈਂ। ਅਲੀ ਅਲੀ ਕਹਿ ਬਾਂਹ ਉਠਾਵੈਂ॥੫॥
ਨਿਬਾਬ ਗਿਰਦ ਕਰ ਰੱਖੈਂ ਪੀਰ। ਪੜ੍ਹੈਂ ਸੈਫ਼ੀਆਂ ਅਪਨ ਤਤਬੀਰ।
[੮]ਪੜ੍ਹ ਪੜ੍ਹ ਸੈਫ਼ੀਆਂ ਫੂਕਾਂ ਮਾਰੈਂ। ਰਹੈਂ ਪਹਿਰ ਅਠ ਨਿਬਾਬ ਦੁਵਾਰੇ[੯]॥੬॥
ਇਸੀ ਭਾਂਤ ਕਰ ਤੁਰਜੋ ਨਿਬਾਬ। ਡਰ ਨਿਜ ਜਾਨਜੋ ਯੌ ਕਰੈ ਬਾਬ[੧੦]।
ਕੋਈ ਕਹੈ, 'ਮੈਂ ਸੋ ਬਿਧਿ ਜਾਣੋ। [੧੧]ਕਰੈ ਜੁ ਤੁਮ ਕੋ ਸੋ ਮੁੜ ਉਸ ਪਾਣੋ'॥੭॥

ਦੋਹਰਾ॥

ਕੋਊ ਕਹੈ: 'ਉਸ ਬੀਰ ਜੋ ਸੋ ਮੈਂ ਕੀਨੇ ਕੈਦ'।
ਕੋਈ ਕਹੈ: 'ਮੈਂ ਪੀਰ ਬਡ ਜਪੀਆ ਤਪੀਆ ਸੈਦ[੧੨]'॥੮॥

---

*੧ ਗਿਣੇ (ਨਹੀਂ ਜਾਂਦੇ, ਬੇਸ਼ੁਮਾਰ)। ੨ ਰੁਸਤਮ ਖ਼ਾਨ, ਲਾਹੌਰ ਦਾ ਹਾਕਮ। ੩ ਸ਼ੀਹਾਂ ਦੀ ਬੂ ਆਉਂਦੀ, ਸ਼ੇਰ ਦਾ ਡਰ ਆਉਂਦਾ। ੪ ਯਮ ਦਿਸਦਾ, ਜਮਦੂਤ ਭਾਸਦਾ। ੫ ਕੁਰਾਨ ਸ਼ਰੀਫ ਦੀਆਂ ਆਯਤਾਂ। ੬ ਪੰਗਤੀ, ਕੂੰਜਾਂ ਦੀ ਡਾਰ ਵਾਂਗ ਪੰਗਤਾਂ ਬਣਾਉਂਦੇ, ਕਤਾਰਾਂ ਵਿਚ ਜਾਂਦੇ। ੭ ਇਕ ਪ੍ਰਕਾਰ ਦਾ ਨਾਚ, ਰੌਲਾ-ਰੱਪਾ। ੮ (ਦੁਸ਼ਮਣ ਨੂੰ ਅਧੀਨ ਕਰਨ ਲਈ ਕਲਾਮ ਪਾਕ) ਕੁਰਾਨ ਮਜੀਦ ਦੀਆਂ ਆਯਤਾਂ ਪੜ੍ਹ ਕੇ ਮੰਤ੍ਰ ਫੂਕਣਾ। ੯ ਦੁਆਲੇ, ਇਰਦ-ਗਿਰਦ। ੧੦ ਹਾਲ, ਬੁਰਾ ਹਾਲ। ੧੧ ਜਿਹੋ ਜਿਹਾ ਕੋਈ ਤੁਹਾਡੇ ਨਾਲ ਕਰੇਗਾ, ਉਹੋ ਕੁਝ ਉਹ ਆਪ ਪਾਵੇਗਾ, ਉਸ ਦੀ ਕੀਤੀ ਉਸ ਅੱਗੇ ਆਵੇਗੀ। ੧੨ ਸੱਯਦ, ਹਜ਼ਰਤ ਅਲੀ ਦੇ ਵੰਸ਼ ਵਿਚੋਂ।*

ਚੌਪਈ॥

ਯੌ ਕਹਿ ਕਹਿ ਸਭ ਰਿਜਕ ਲੇ ਖਾਹਿੰ। ਬੰਦੇ ਕੇ ਡਰ ਸੋਂ ਕਿਤੈ ਨ ਜਾਹਿੰ।
ਵਹਿ ਆਖੈਂ: 'ਜਹਿੰ ਹੋਗ ਨਿਬਾਬ। ਆਊਗ ਆਪ ਸੁ ਊਹਾਂ ਤਾਬ[1]'॥੯॥
ਕੋਊ ਕਹੈ, 'ਉਸ ਪੈ ਹੈਂ ਬੀਰ'। ਕੋਊ ਕਹੈ, 'ਉਸ ਗੁਰ ਦਏ ਤੀਰ।
ਵਹਿ ਭੀ ਨਾਨਕ ਕੋ ਘਰ ਭਾਰੀ। ਕਦੇ ਨ ਹੋਗ ਤੁਰਕਨ ਤੇ ਹਾਰੀ'॥੧੦॥
ਇਮ ਉਸ ਲੋਕ ਸੁ ਕਹਿਤੇ ਜਾਇੰ। ਜੋ ਜਿਹ ਆਵੈ ਮਨ ਹੀ ਮਾਂਹਿ।
ਫੇਰ ਨਿਬਾਬ ਨੇ ਘਲੇ ਵਕੀਲ। ਸਾਥ ਮਾਯਾ ਦਈ ਲਦਿ ਕੈ ਫ਼ੀਲ[2]॥੧੧॥
ਤਬ ਬੰਦੈ ਕੇ ਦਾਸਨ[3] ਕਹਜੋ। 'ਭਲੀ ਭਈ ਤੁਰਕ ਹਮ ਮਿਲ ਪਯੋ।
ਵੈ ਮੂਰਖ ਇਮ ਸਮਝ ਨ ਕਈ। ਬਿੱਲੇ ਜਿਮ ਤੁਰਕ ਆਵਤ ਛਈ[4]'॥੧੨॥

ਦੋਹਰਾ॥

ਵਕੀਲ ਸੁ ਬੰਦੈ ਕੋ ਕਹਜੋ, '[5]ਤੁਮ ਕਹਜੋ ਨਿਬਾਬ ਸਲਾਮ।
ਮੈਂ ਕਰਨੈ ਆਯੋ ਪੀਰ ਤੁਮ, ਹੁਇ ਸਿਖ ਕਰੂੰ ਤੁਹਿ ਕਾਮ'॥੧੩॥

ਚੌਪਈ॥

ਫਿਰ ਵਕੀਲ ਬੰਦੇ ਸੌਂ ਕਹਜੋ। 'ਤੂੰ ਅਬ ਪੀਰ ਫ਼ਕੀਰ ਬਡ ਲਹਜੋ[6]।
ਹਮ ਆਵੈਂ ਤੁਹਿ ਕਰਨ ਸਲਾਮ। ਤੂੰ ਇਕ ਥਾਂ ਅਬ ਰੱਖ ਮੁਕਾਮ[7]॥੧੪॥
ਨਜਾਜ਼[8] ਆਪ ਤੁਹਿ ਘਲੀ ਪਤਿਸ਼ਾਹਿ। ਜਹਾਂ ਕਹੈਂ ਤਿਹ ਲਜਾਵੈਂ ਪਾਹਿ[9]।
ਜਿਤਨੋ ਮੁਲਕ ਚਾਹੋ ਸੋ ਲੇਹੁ। ਕਰੋ ਉਗ੍ਰਾਹੀ ਮੁਲਕ ਬਸੇਹੁ[10]॥੧੫॥
ਲੋਕ ਗਰੀਬਨ ਕਿਉਂ ਦੁਖ ਦੇਹੁ। ਉਨ ਸੁਖ ਦੇਹੁ ਆਪ ਸੁਖ ਲੇਹੁ।
ਕਹੈਂ ਤੁ ਖਾਲਸੇ ਹਮ ਕੱਢ ਦੇਵੈਂ। ਤੁਮ ਸੋਂ ਫਿਰ ਨਹਿੰ ਦੰਗੋ ਕਰੇਵੈਂ॥੧੬॥
ਜੇ ਵੈ ਤੁਮਰੈ ਚਰਨ ਆਇ ਪਰੈਂ[11]। ਤੌ ਇਤ ਦੇਸ਼ [12]ਮੰਗ ਗੁਜਰੈ ਕਰੈਂ।
ਕਈ ਹਜ਼ਾਰ ਹਮ ਲਜਾਏ ਕੁਰਾਨ। ਕਸਮ ਕਰਨ ਤੁਮਰੇ ਸੰਗ ਜਾਨ'॥੧੭॥

ਦੋਹਰਾ॥

ਐਸੀ ਐਸੀ ਬਾਤ ਕਰ ਭੇਜਜੋ ਬਹੁ ਸਮਝਾਇ।
ਬੰਦੈ ਕੇ ਜੋ ਸਿੱਖ ਹੁਤੇ, ਸੋ ਲੀਨੇ ਭਰਮਾਇ[13]॥੧੮॥

ਚੌਪਈ॥

ਉਨ ਤੇ ਬਾਤਾਂ ਬਹੁਤ ਕਹਾਈਆਂ। ਕਈਕ ਗੱਲਾਂ ਉਨ ਮਨੋਂ ਬਨਾਈਆਂ।
ਕਈ ਸੁਲਤਾਨੀ[14] ਹਿੰਦੂ ਭ੍ਰਮਾਏ। ਬੰਦੇ ਹੋਣ ਸਿਖ ਆਖ ਘਲਾਏ॥੧੯॥

*੧ ਤਾਵ, ਤਪ, ਦੁੱਖ। ੨ ਹਾਥੀ। ੩ ਦਾਸਾਂ ਨੇ, ਨੌਕਰਾਂ, ਚੇਲਿਆਂ ਨੇ। ੪ ਡਰ, ਦਹਿਸ਼ਤ, ਮੌਤ (ਜਿਵੇਂ ਚੂਹੇ ਨੂੰ ਬਿੱਲੇ ਦਾ ਡਰ ਹੁੰਦਾ ਹੈ, ਇਸੇ ਤਰ੍ਹਾਂ ਤੁਰਕਾਂ ਨੂੰ ਬੰਦੇ ਦਾ ਭੈ ਖਾਈ ਜਾਂਦਾ)। ੫ ਸਲਾਮ ਭੇਜਿਆ ਹੈ ਨਵਾਬ ਨੇ ਤੁਹਾਨੂੰ। ੬ ਲੱਭਾ ਹੈ (ਤੈਨੂੰ ਵੱਡਾ ਪੀਰ ਫ਼ਕੀਰ ਜਾਣਿਆ ਹੈ)। ੭ ਠਿਕਾਣਾ, ਡੇਰਾ। ੮ ਪੀਰ ਫ਼ਕੀਰ ਦੀ ਭੇਟਾ। ੯ ਪਾਸ। ੧੦ ਬੇਸ਼ੱਕ। ੧੧ ਪੈ ਜਾਣ (ਪੈਰੀਂ ਪੈ ਜਾਣ)। ੧੨ ਮੰਗ-ਤੰਗ ਕੇ ਗੁਜ਼ਾਰਾ ਕਰਨ। ੧੩ ਛਲ ਲਏ। ੧੪ ਸਖੀ (ਸੁਲਤਾਨ) ਸਰਵਰ ਦੇ ਹਿੰਦੂ ਉਪਾਸ਼ਕ ਜੋ ਝਟਕਾ ਤੇ ਸ਼ਿਕਾਰ (ਸੂਰ) ਨਹੀਂ ਖਾਂਦੇ ਸਨ ਤੇ ਮੜ੍ਹੀਆਂ ਪੂਜਦੇ ਸਨ।*

ਕਹੈਂ, 'ਡੇਰੋ ਹਮ ਕਿਸ ਵਲ ਲਾਵੈਂ?' ਬੰਦਾ ਕਹੈ, 'ਤੁਮ ਜਿੱਧਰ ਭਾਵੈ'।
ਐਸੀ ਤੌਰ ਸੇ ਬੰਦਾ ਭੁਲਾਯੋ। ਆਪ ਚੁਤਰਫੈ ਡੇਰਾ ਲਵਾਯੋ॥੨੦॥
ਐਸੀ ਐਸੀ [1]ਬਾਤਨ ਲਾਇ। ਡੇਰਾ ਕੀਨਾ [2]ਢਿਗ ਢਿਗ ਜਾਇ।
ਔਰ ਦਰਬ[3] ਤਿਨ ਦਈ ਘਲਾਇ। ਆਟਾ ਦਾਣਾ ਕਿਛਕ ਦਿਵਾਇ॥੨੧॥
ਬੰਦੈ ਕਾ ਦਲ ਜਹਿਂ ਕਹੀਂ ਜਾਵੈ। ਉਤ ਵਲ ਤੁਰਕ ਨ ਕੋਈ ਧਾਵੈ।
ਬੰਦੈ ਕੈ ਕਰੇਂ ਤੱਦੀ[4] ਲੋਕ। ਸੋ ਟਲ ਜਾਵੈ ਕਰ ਦਿਲ ਸ਼ੋਕ॥੨੨॥

## ਬੰਦੇ ਦੁਆਲੇ ਘੇਰਾ ਤੰਗ ਹੋਣਾ

ਦੋਹਰਾ॥

ਤੁਰਕਨ ਦਿਲ ਬਡ ਖ਼ੌਫ਼ ਥੋ, ਕਿਮ ਕਿਮ ਅਗੈ ਤੁਰਾਹਿਂ।
ਵਹਿ ਜਾਣੈਂ 'ਹਮ ਨਹਿਂ ਬਚੈਂ', ਥਰ ਥਰ ਰਿਦੈ ਕੰਪਾਹਿਂ[5]॥੧॥

ਚੌਪਈ॥

ਅਗੈ ਸੁਨੋ ਬੰਦੇ ਕੀ ਬਾਤ। ਸਮਝ੍ਯੋ ਨ ਕੁਛ ਵਹਿ ਤੁਰਕਨ ਘਾਤ[6]।
ਨਾਹਿਂ ਕਿਲ੍ਹੋ ਵਡ [7]ਠਾਂਢੋ ਕਰਾ। [8]ਨਾਂਹਿ ਜ਼ਖੀਰਾ ਉਸ ਬਹੁ ਭਰਾ॥੨॥
[9]ਲਰਨ ਭਿਰਨ ਕਛੁ ਕੀਓ ਨ ਕਾਜ। ਹੁਤੋ ਫ਼ਕੀਰ ਕਰ ਜਾਣੈ ਕਯਾ ਰਾਜ।
ਕਹੈ, 'ਤੁਰਕ ਮੋ ਤੇ ਗਏ ਹਾਰ। ਮਾਰ ਡਾਰੇ ਮੈਂ ਵਡੇ ਸਿਰਦਾਰ॥੩॥
ਮੇਰੇ ਮੈਂ ਇਨ ਲਖੀ[10] ਕਰਾਮਾਤ। ਅਬ ਬੰਨ੍ਹ ਆਏ ਮੋ ਪੈ ਹਾਥ।
ਕਹਾਂ ਭਯੋ ਜੁ ਤੁਰਕ ਬਹੁ ਅਏ[11]। ਕਿਆ ਭਯੋ ਜੁ ਸਿੰਘ ਨਠ ਗਏ॥੪॥
ਜੋ ਹਮ ਸੇ ਵੈ ਦਗ਼ਾ ਕਮਾਵੈਂ। ਏਕ ਘੜੀ ਮੈਂ ਸਭਹ ਹਿਰਾਵੈਂ।
ਇਨ ਕੇ ਸ਼ਸਤ੍ਰ ਇਨ ਪਰ ਪਾਂਹਿ। [12]ਹਮਰੀ ਮੌਤ ਏਹੀ ਮਰ ਜਾਂਹਿ'॥੫॥

ਦੋਹਰਾ॥

ਐਸੀ ਬੰਦੋ ਬਾਤ ਕਹਿ ਮਨ ਮੈਂ ਬਹੁ ਗਰਬਾਇ[13]।
ਧੀਰੀ ਧੀਰੀ[14] ਭਾਂਤ ਸੋਂ ਲਈ ਤੁਰਕਨ ਜੁਗਤ ਬਨਾਇ॥੬॥

ਚੌਪਈ॥

ਰਸਤ ਵੜਨ ਤੁਰਕ ਉਤਨੀਕੁ ਦੇਹਿਂ। ਜਿਤਨੀਕ ਨਿਤਪ੍ਰਤਿ ਖਾਇ ਵੈ ਲੇਹਿਂ।
ਚਾਰ ਤਰਫ਼ ਉਨ ਡੇਰੇ ਲਾਏ। ਦੇ ਦੇ ਦਿਲਾਸੇ ਕੰਮ ਬਨਾਏ॥੭॥
ਝੂਠੀ ਬਾਤਨ ਬੰਦੋ ਲਾਯੋ। ਵਹੁ ਜਾਨੈ ਇਨ ਸੱਚ ਕਮਾਯੋ।

---

*੧ ਗੱਲਾਂ ਵਿਚ ਲਾ ਕੇ। ੨ ਨੇੜੇ-ਨੇੜੇ (ਬੰਦੇ ਦੇ ਡੇਰੇ ਦੇ)। ੩ ਮਾਇਆ, ਰੁਪੈ ਪੈਸੇ। ੪ ਤਅੱਦੀ (ਅ) ਜ਼ੁਲਮ, ਵਧੀਕੀ, ਜ਼ਬਰਦਸਤੀ। ੫ ਕੰਬਦੇ ਸਨ (ਡਰ ਨਾਲ)। ੬ ਮਾਰਨ ਦੀ ਚਾਲ। ੭ ਖੜਾ ਕੀਤਾ, ਬਣਾਇਆ। ੮ ਰਸਦ ਪਾਣੀ ਜਮ੍ਹਾਂ ਨਾ ਕੀਤਾ। ੯ ਲੜਨ-ਭਿੜਨ ਦਾ ਢੰਗ, ਜੰਗ-ਜੁੱਧ ਦੀ ਤਦਬੀਰ। ੧੦ ਵੇਖੀ। ੧੧ ਆਏ। ੧੨ ਸਾਡੀ ਮੌਤੇ ਇਹ ਮਰਨਗੇ। ੧੩ ਹੰਕਾਰ ਕੀਤਾ। ੧੪ ਸਹਿਜੇ ਸਹਿਜੇ।*

ਕਦੇ ਕਹੈਂ: 'ਪਰਵਾਨੋ ਸ਼ਾਹ ਆਯਾ। ਤੁਮ ਕੋ ਮੁਲਕ ਪਹਾੜ ਲਿਖਾਯਾ॥੮॥
ਸਾਥ ਦੂਨ[੧] ਤੁਹਿ ਦਈ ਹੈ ਸਾਰੀ। ਜੰਮੂ ਲਾਕ[੨] ਔ ਲਾਕ ਹਰਿਦੁਵਾਰੀ।
ਔਰ ਕਊ ਲੇਹੁ ਜੋ ਲੋੜਿਓ। ਅਬ ਲੈ ਲਓ ਨ ਫਿਰ ਕੁਛ ਛੋੜਿਓ'॥੯॥

ਪ੍ਰਸ਼ਨ ਦੋਹਰਾ॥

ਜੋ ਕੋਊ ਆਖੈ ਪ੍ਰਸ਼ਨ ਯਹਿ ਥੋ ਬੰਦੋ ਸੋ ਜਾਨੀ ਜਾਨ।
ਅਬ ਤੁਰਕਨ ਕੈ ਛਲਨ[੩] ਕੋ ਕਰੀ ਕਿਮ ਨਾਹਿ ਪਛਾਨ?॥੧੦॥

ਉੱਤ੍ਰ ਚੌਪਈ॥

ਬੰਦੈ ਤੇ ਯਿਹ ਚੂਕ ਸੁ ਭਈ। ਪ੍ਰਿਥਮ ਸੁ ਮਾਤਾ ਗੁੱਸੇ ਕਈ।
ਦੂਜੇ ਲਯੋ ਉਨ ਜਤ[੪] ਗਵਾਇ। ਨਾਰਨ[੫] ਬਹੁ ਪਰਵਿਰਤਜੋਂ[੬] ਜਾਇ॥੧੧॥
ਤੀਜੇ [੭]ਬੀਰਨ ਵਿੱਦਜਾ ਗਈ। ਉੱਡਨ ਕੀ ਸ਼ਕਤੀ ਬੀ ਖਈ।
ਚੌਥੀ ਪੋਥੀ[੮] ਰਹੀ ਮੰਡੀ ਮਾਹਿ। ਸੁਧ ਸੈਨ ਕੋ ਸੌਂਪੀ ਵਾਹਿ॥੧੨॥
ਪੰਚਮ ਸਤਿਗੁਰ ਨਿੰਦਜਾ ਕਰੀ। ਛੇਵੇਂ ਪੰਥ ਗੁਰ [੯]ਬਿਗੜ ਸੁ ਪਰੀ।
ਸਤਵੈਂ ਉਨ ਪੰਥ ਆਪ ਚਲਾਯੋ। ਅਠਵੈਂ ਬੇਟੀ[੧੦] ਉਸ ਤ੍ਰੀਯਾ ਦਬਾਯੋ॥੧੩॥
ਨੌਮੈਂ ਸਿੱਧੀ ਥੀ ਮੁਖਤ[੧੧] ਉਨ ਪਾਈ। ਦਸਮੈਂ ਬਹਜੋ ਵਹਿ ਛੋਡ ਕਮਾਈ।
ਮੁਖਤ ਨਿਆਮਤ ਮੁਖਤਹਿ ਜਾਏ। ਮਹਿੰਗ ਖਰੀਦੀ ਮਹਿੰਗ ਬਿਕਾਏ॥੧੪॥

ਦੋਹਰਾ॥

ਜੋ ਜਾਦੂ ਕੀ ਸਿੱਧ ਹੁਤੀ, ਅਪਨੀ ਮਿਹਨਤ ਬਗੈਰ।
ਉਹ ਭੀ ਦਗੋ ਸੁ ਦੇਤ ਹੈ, ਔਸੁਰ[੧੨] ਅੰਤਹਿ ਬੇਰ[੧੩]॥੧੫॥

ਚੌਪਈ॥

ਭਗਵਾਨ ਭਗਤੀ ਤੇ ਜੋ ਕੁਛ ਪਾਵੈ। ਸੋ ਤੋ ਸਾਸਾਂ ਸਾਥ ਨਿਬਾਹਵੈ।
ਜਾਦੂ ਦਾ ਬਲ ਸੇਵਾ ਤਾਂਈਂ। ਸੇਵ ਛਡੀ ਤੇ ਸੋ ਛਡ ਜਾਹੀ॥੧੬॥
ਬੰਦੇ ਭੀ ਸਸਤੀ ਥੀ ਆਈ। ਮਿਹਨਤ ਦੀ ਥੀ ਬੰਦੇ ਭੁਲਾਈ॥੧੭॥

ਦੋਹਰਾ॥

ਚਾਕਰ, ਰਾਜ, ਗੁਮਾਸ਼ਤੋ[੧੪], ਜੰਤਰ, ਸਿੱਧੀ, ਛਾਮ[੧੫]।
ਪ੍ਰਤੀਤ ਨ ਇਨ ਕੀ ਕੀਜੀਏ ਜੈਸ ਬਨੇਰੇ ਕਾਮ[੧੬]॥੧੮॥

---

*੧ ਦੂਨ (ਡੇਹਰਾਦੂਨ) ਦੀ ਵਾਦੀ। ੨ ਤਕ, ਤਾਈਂ। ੩ ਛਲ ਦੀ, ਧੋਖੇ ਦੀ। ੪ ਬ੍ਰਹਮਚਰਜ, ਜਤ ਸਤ। ੫ ਇਸਤ੍ਰੀਆਂ। ੬ ਪਰਨਾਅ ਲਈਆਂ, ਵਿਆਹ ਲਈਆਂ। ੭ ਸਿੱਧੀ ਨਾਲ ਬਵੰਜਾਂ ਬੀਰਾਂ ਵਿਚੋਂ ਦੋਹਾਂ ਨੂੰ ਬੁਲਾਉਣ ਦੀ ਵਿਧੀ ਜਾਂਦੀ ਰਹੀ। ੮ ਮੰਤਰ ਵਿਦਿਆ ਦੀ ਪੁਸਤਕ। ੯ ਵਿਗੜ ਗਈ। ੧੦ ਇਸਤਰੀ ਦੀ ਨਵੀਂ ਜਨਮੀ ਪੁੱਤਰੀ । ੧੧ ਮੁਫ਼ਤ। ੧੨ ਅਵਸਰ, ਸਮਾਂ, ਮੌਕਾ। ੧੩ ਵਾਰ। ੧੪ ਮੁਖ਼ਤਾਰ, ਮੁਨਸ਼ੀ। ੧੫ ਛਾਉਂ। ੧੬ ਕਾਂ (ਬਨੇਰੇ 'ਤੇ ਬੈਠੇ ਹੋਏ ਕਾਂ ਵਾਂਗ, ਇਨ੍ਹਾਂ ਦਾ ਵਿਸਾਹ ਨਾ ਕਰੀਏ)।*

## ਬੰਦੇ ਦਾ ਸੀਸ ਲਗਾਉਣ ਲਈ ਪ੍ਰਣ ਕਰਨਾ

ਦੋਹਰਾ॥

ਜਬ ਤੁਰਕਨ ਘੇਰੋ ਕੀਯੋ ਬੜ ਨਿਕਲਨ ਨਹਿੰ ਦੇਹਿੰ।
ਤਬ ਲੋਗਨ ਦੁਖ ਪਾ ਕਹਯੋ, 'ਇਹ ਹਮ ਸੋ ਦਗ਼ਾ ਕਮੇਹਿੰ'॥੧॥

ਚੌਪਈ॥

ਬਾਜ ਸਿੰਘ ਥੋ ਬਡ ਮੁਖਤਜਾਰ। ਇਨ ਪੈ ਕਰੀ ਸਿਖ ਗ੍ਰੀਬਨ ਪੁਕਾਰ।
'ਕਹਿਤ ਨਹੀਂ ਤੂੰ ਬੰਦੇ ਪਾਸ। ਕਹਾਂ ਭਯੋ ਤੁਮ ਭੀ ਬੁਧਿ ਨਾਸ॥੨॥
ਤੁਰਕ ਕਰਤ ਹੈਂ ਹਮ ਸੋ ਛਲ। [1]ਕਹੋ ਨ ਸਚ ਤੁਮ ਬੰਦੇ ਸੌਂ ਚੱਲ।
ਹਮ ਕੋ ਤੁਮ ਕਿਮ ਅਕਾਰਥ ਮ੍ਰਵਾਓ। ਲੜਨ ਨ ਦੇਹੋ ਇਮ ਕੈਦ ਕਰਾਓ॥੩॥
ਜਿਨ ਕੀ ਖਾਤਰ ਇਹ ਕੰਮ ਬਨਾਯੋ। ਉਨ ਮੈਂ ਕੋਈ ਨਾਂਹਿ ਫਸਾਯੋ।
ਸੋ ਨਠ ਗਏ ਇਸ ਤੌਰ ਪਛਾਨੇ। ਹਮ ਆਇ ਫਸੇ ਸੋ ਗਰੀਬ ਇਆਨੇ॥੪॥
ਜਬੈ ਪਰੂਗੁ ਬੰਦੇ [2]ਪਰ ਭਾਰੀ। ਸੋ ਨਠ ਜਾਊਗ ਕਰ ਬੀਰਨ ਅਸ੍ਵਾਰੀ।
ਸੌ ਪਚਾਸ ਕੋਹ ਇਹ ਉਡ ਜਾਊਗ। ਤੁਰਕਨ ਕੇ ਯਹਿ ਹੱਥ ਨ ਆਊਗ॥੫॥

ਦੋਹਰਾ॥

ਹਮੈ ਖੁਵਾਰੀ ਬਣ ਗਈ ਫਸੇ ਗਰੀਬ ਸੁ ਆਇ।
ਤੁਮ ਤੇ ਬਹੁਤ ਕਮਾਇਓ ਲਿਓ [3]ਪਹਿਰ ਔ ਖਾਇ'॥੬॥

ਚੌਪਈ॥

ਤਬ ਸੁਨ ਉਨ ਮੁਖਤਜਾਰਨ ਭਾਖੀ[4]। ਵਹੁ ਜਾਣੀ ਜਾਣ ਹਮ ਬਨੈ ਨ ਆਖੀ।
ਕਜਾ ਜਾਣੈ ਉਸ ਕਜਾ ਦਿਲ ਆਈ। ਹਮ ਕੋ ਬਨੈ ਨ ਗਲ ਪਲਟਾਈ॥੭॥
ਦੇਵੈਂਗੇ ਉਸ ਅੱਗੇ ਸੀਸ। ਹਮ ਗੁਰ ਧਾਰਯੋ [5]ਬਿਸਵੇ ਬੀਸ।
ਤੁਮਰੀ ਖਾਤਰ ਇਤਨੀ ਆਖੈਂ। ਆਪ ਚੱਲ ਸਭ ਦੇਖੋ ਆਂਖੈਂ॥੮॥
ਉਨ ਕੋ ਮੁਹਰੈ ਕਰ ਕੈ ਤੁਰੈ। ਹਾਥ ਜੋਰ[6] ਜਾ ਉਨ ਪੈ ਖਰੈ[7]।
ਜਾ ਅਰਦਾਸੀਅਨ ਕਰੀ ਅਰਦਾਸ। ਹਾਥ ਜੋੜ ਖੜ ਹਜ਼ੂਰੀ ਪਾਸ॥੯॥
ਬੰਦੈ ਕਹਯੋ: 'ਜਿਮ ਕਹਿਓ ਆਇ। ਹਮ ਜਾਨਯੋ ਤੁਮ ਲੋਕਨ ਬਹਿਕਾਇ[8]।
ਹਮ ਕੋ ਤੁਰਕ ਇਹ ਮਾਰਨ ਆਏ। ਬੰਦੇ ਨ ਸਮਝੀ ਤੁਮ ਚਹੌ ਸਮਝਾਏ॥੧੦॥

ਦੋਹਰਾ॥

ਤੁਮ ਜੋ ਕਹਯੋ ਛਡ ਜਾਇਗੋ ਬੰਦਾ ਪੜੀ ਅਤ ਭੀਰ[9]।

---

*੧ ਤੁਸੀਂ ਚੱਲ ਕੇ ਬੰਦੇ ਨੂੰ ਇਹ ਗੱਲ ਕਹੋ ਨਾ (ਬੋਲ-ਚਾਲ ਦੀ ਬੋਲੀ ਦਾ ਸੁੰਦਰ ਪ੍ਰਯੋਗ ਕੀਤਾ ਗਿਆ ਹੈ)। ੨ ਭੀੜਾ ਬਣੇਗੀ। ੩ ਪਹਿਨ ਤੇ ਖਾ ਵੀ ਲਿਆ। ੪ ਕਹੀ। ੫ ਵੀਹ ਵਿਸਵੇ, ਪੂਰੇ ਨਿਸਚੇ ਤੇ ਵਿਸ਼ਵਾਸ ਨਾਲ, ਨਿਰਸੰਦੇਹ। ੬ (ਹੱਥ) ਜੋੜ ਕੇ। ੭ ਖੜੇ, ਖਲੋਤੇ। ੮ ਵਰਗਲਾ ਦਿੱਤਾ ਹੈ (ਲੋਕਾਂ ਨੇ ਤੁਹਾਨੂੰ)। ੯ ਭੀੜ, ਬਿਪਤਾ।*

ਯਹ ਤੋ ਬਾਤ ਨ ਹੋਇਗੀ ਸਾਖੀ ਬਚ[੧] ਯਹਿ ਬੀਰ॥੧੧॥

ਚੌਪਈ॥

ਭਲੀ ਬੁਰੀ ਤੁਮ ਸੰਗ ਨਿਬਾਹੋਂ। ਸੱਤਿ ਬਚਨ ਅਬ ਉਡ ਨਹਿੰ ਜਾਵੋਂ।
ਯਾਂ ਤੇ ਬੰਦੇ ਉਡਨੋ ਛੋਡਜੋ। ਮਰ ਸੁ ਗਯੋ ਅਰ ਪ੍ਰਣ ਨਹਿੰ ਛੋਡਜੋ॥੧੨॥
'ਇਹ ਜੁ ਤੁਰਕ ਹਮ ਮਾਰਨ ਆਯੋ। ਇਨ ਨੇ ਹਮ ਸੋਂ ਦਗ਼ਾ ਕਮਾਯੋ।
ਹਮ ਭੀ ਆਖਰ ਮਰਨੋ ਆਹਿ। ਜਿਨ ਨਹੀਂ ਮਰਨੋਂ ਸੋ ਨਠ ਜਾਹਿ॥੧੩॥
ਹਮ ਭੀ [੨]ਤੁਰਕਨ ਸਿਰ ਸਿਰ ਲਾਵੈਂ। ਸਿਰ ਆਈ ਕਿਮ ਅਬ ਨਠ ਜਾਵੈਂ।
ਆਗੈ ਭੀ ਸਿਰ ਗੁਰੂਅਨ ਦੀਓ। ਹਮ ਭੀ ਚਹੈਂ ਉਮ ਸਾਕੋ ਕੀਯੋ॥੧੪॥
ਤਲਵਾਰਨ[੩] ਤੇ ਤੁਰਕ ਮੁਕਤੇ ਨਾਹੀਂ। ਸੀਸ ਲਗਾਇ ਇਨ ਦੂਗਾਹੋਂ ਗਿਰਾਹੀਂ[੪]।
ਹਮ ਕੋ ਭੀ ਅਬ ਸਿਰ ਪਰ[੫] ਆਯੋ। ਹਮ ਭੀ ਚਹੈਂ ਤੁਰਕਨ ਕੋ ਗਵਾਯੋਂ[੬]'॥੧੫॥

ਦੋਹਰਾ॥

ਐਸੀ ਐਸੀ ਬਾਤ ਕਰ ਫਿਰ ਬੰਦਾ ਚੁਪ ਕੀਨ।
ਸੋ ਵਹੁ ਚੁਬਾਰੇ ਵੜ ਬਹਜੋ, [੭]ਬਾਰ ਸੁ ਤਖਤੇ ਦੀਨ॥੧੬॥

## ਬੰਦੇ ਨੇ ਕਹੀ[੮] ਚੜ੍ਹਾਈ

### ('ਅਬ ਇਨ ਮਾਰ ਘਟਾਈਏ'...)

ਦੋਹਰਾ॥

ਬੰਦਾ ਕਾਬੂ ਅਬ ਭਯੋ, ਤੁਰਕਨ ਯੌ [੯]ਲਖ ਲੀਨ।
'ਅਬ ਇਨ ਮਾਰ ਘਟਾਈਏ', ਸਲਾਹਿ ਬੈਠ ਉਨ ਕੀਨ॥੧॥

ਚੌਪਈ॥

ਅਗੇ ਸੁਨੋ ਤੁਰਕਨ ਕੋ ਘਾਤ। ਉਨ [੧੦]ਜੋਹਿ ਲਈ ਬੰਦੇ ਸਭ ਬਾਤ।
ਗਈ ਲਖੀ ਬੰਦਜੋਂ ਕਰਾਮਾਤ। ਉਸੇ ਨਾਲ ਅਬ ਅਕਲ ਰਹੀ ਜਾਤ॥੨॥

---

*੧ ਬਚਨ (ਇਸ ਬੀਰ ਬਹਾਦਰ ਦਾ ਇਹ ਬਚਨ ਸਾਖੀ ਭਰਦਾ ਹੈ)। ੨ ਤੁਰਕਾਂ ਸਿਰ ਆਪਣਾ ਸੀਸ ਲਾਵਾਂਗੇ। ੩ ਤਲਵਾਰਾਂ ਨਾਲ (ਕੱਟਿਆਂ ਵੱਢਿਆਂ)। ੪ ਡੇਗ ਦਿਆਂਗੇ। ੫ ਅਖੀਰ, ਅੰਤ। ੬ ਮਾਰਨਾ, ਨਾਸ ਕਰਨਾ। ੭ ਦਰਵਾਜ਼ੇ ਦੇ ਭਿੱਤ ਬੰਦ ਕਰ ਲਏ। ੮ ਕਹੀ- ਪੁਰਾਣੇ ਸਮੇਂ ਮਾਲ ਅਧਿਕਾਰੀਆਂ ਦੀ ਇਕ ਰੀਤ, ਕਾਬੂ ਲੋਕ ਖੇਤਾਂ ਵਿਚ ਜਾ ਕੇ ਅੰਨ ਦੀ ਉਪਜ ਵੇਖ ਕੇ ਕਹੀ ਨਾਲ ਵੱਟਾਂ ਪਵਾ ਦਿੰਦੇ ਸਨ ਤੇ ਉਨ੍ਹਾਂ ਦੇ ਅੰਕ ਲਿਖ ਲੈਂਦੇ, ਇਸ ਨੂੰ 'ਕਹੀ ਕਰਨਾ' ਕਹਿੰਦੇ ਸਨ (ii) ਇਹ ਪਦ ਲੁੱਟ ਖਸੁੱਟ ਵਾਸਤੇ ਵੀ ਵਰਤਿਆ ਜਾਂਦਾ ਹੈ, ਭਾਵ ਆਪੇ ਹੀ ਖੇਤਾਂ ਨੂੰ ਕੱਛ ਲੈਣਾ (ਵੇਖੋ: 'ਨਿਰਭੈ ਜਾਇ ਕਹੀ ਕਰ ਆਵੈਂ'-ਗੁ. ਵਿ. ੧੦)। 'ਕਹੀ ਚੜ੍ਹਨਾ, ਕਹੀ ਛਿੜਨਾ'- ਆਦਿ ਦਾ ਭਾਵ ਵੀ ਇਸ ਪ੍ਰਕਾਰ ਸੀ ਕਿ ਫ਼ੌਜ ਦੇ ਅੱਗੇ ਅੱਗੇ ਇਕ ਟੋਲੀ ਕਹੀ ਆਦਿ ਸੰਦ ਲੈ ਕੇ ਰਸਤਾ ਸਾਫ਼ ਕਰਦੀ ਜਾਂਦੀ ਸੀ। ੯ ਵੇਖ ਲਿਆ। ੧੦ ਵੇਖ ਪਰਖ ਲਈ, ਟੋਹ ਲਈ।*

ਰਸਤ[1] ਘੱਲਨ ਤੇ ਦਈ ਹਟਾਇ। 'ਨਾਂਹਿ ਜ਼ਖੀਰੋ ਹੈ ਉਸ ਪਾਹਿ[2]।
ਅਨਾਜ ਬਿਨਾਂ ਲੋਕ ਔਖੇ ਹ੍ਵੈਹੈਂ। ਨੀਰੇ ਬਿਨਾ ਘੋੜ ਮਰ ਜੈਹੈਂ॥੩॥
ਅੱਗਜੋਂ ਬੰਦਾ ਬੂਹਾ ਨ ਖੋਲ੍ਹੈ। ਬਹੁਰ ਬੁਲਾਯੋ ਮੁਖੋਂ ਨ ਬੋਲੈ।
ਜੋ ਲਜਾਵਤ ਥੇ ਬਾਹਰੋਂ ਰਸਤ। [3]ਸੋ ਇਨ ਕੀ ਕਰ ਲਯੋ ਬੰਦਬਸਤ'॥੪॥
ਇਮ ਤੁਰਕਨ ਕਰ ਲਈ ਸਲਾਹਿ। ਮਾਰ ਲੋਕਨ ਯੌ ਦਏ ਘਟਾਇ।
ਤਬ ਸਜਾਨਨ[4] ਨੇ ਅਸ ਠਹਿਰਾਯੋ। '[5]ਮਾਰੋ ਸਹੀ ਪਰ ਬਹੁਤ ਰੁਲਾਯੋ'॥੫॥

ਦੋਹਰਾ॥

ਤਬ ਸਜਾਨਨ ਐਸੇ ਕਹਜੋ, 'ਅਬ ਇਨ ਦੈਂ ਚਮਲਾਇ।
ਜਬ ਇਹ ਨਿਕਸੈਂ[6] ਹੁਇ ਘਨੇ, ਤਬ ਸਭ [7]ਲਈਏ ਘਾਇ'॥੬॥

ਚੌਪਈ॥

ਤਬ ਨਿਬਾਬ ਨੇ ਦਯੋ ਦਿਲਾਸਾ। 'ਮੈਂ ਅਬ ਕਰਵਾਯੋ ਪ੍ਰਵਾਨੋ ਖਾਸਾ।
ਤੁਮ ਕੋ ਪਤਿਸ਼ਾਹਿ ਲਿਖ ਦਏ ਪਹਾੜ। ਮੈਂ ਹੀ ਲਿਖਾਏ ਕਰ ਬਹੁ ਕਰਾਰ॥੭॥
ਮੈਂ ਆਖਜੋ ਬੰਦਾ ਕਰਮਾਤੀ। ਤੈਂ ਉਸ ਕੀ ਕਿਮ ਸਾਰ ਨ ਜਾਤੀ।
ਤੁਮ ਨਿਜ ਮਾਤਬਰ[8] ਦਿੱਲੀ ਤੋਰੋ। ਮੁਲਕ ਦਿਵਾਊਂ ਰਲਾਇ ਕੁਛ ਔਰੋ॥੮॥
ਸੋ ਅਬ [9]ਬੇਸ਼ਕ ਚੜ੍ਹਾਓ ਕਹੀਆ। ਲਓ ਖਰੀਦ ਖਾਨੇ ਜੋ ਚਹੀਆ'।
ਸੁਲਤਾਨੀ ਭਏ ਥੇ ਸਿਖ ਜੋ ਆਏ। ਉਨ ਕਰ ਦਗ਼ੇ ਸਿੱਖ ਭਰਮਾਏ॥੯॥
ਸੋਊ ਬਾਤ ਸਿੱਖਨ ਮੰਨ ਲਈ। [10]ਸੁਨਤ ਕਹੀ ਉਨ ਛੋੜੇ ਦਈ।
ਮਨਸਾ[11] ਤੁਰਕਨ ਕੀ ਭਈ ਪੂਰੀ। ਜਿਮ ਚਾਹਤ ਥੋ ਤੁਰਕ ਜ਼ਰੂਰੀ॥੧੦॥

ਦੋਹਰਾ॥

ਦੀਨੀ ਕਹੀ ਚੜ੍ਹਾਇ ਉਨ, ਲਖਜੋ ਨ ਉਨ ਕੋ ਪੋਚ[12]।
ਬੈਰੀ ਦਗ਼ਾ ਸੁ ਸਭ ਕਰੇ ਮਾਰਨ ਵਾਲੇ ਜੋਚ[13]॥੧੧॥
ਹੁੰਡੋ[14] ਜਿਮ ਪਾਛੇ ਹਟੇ, [15]ਸਿੰਘ ਸੁੰਗੁੱਚੀ ਖਾਇ।
ਬੈਰੀ ਜੋ ਆਦਰ ਕਰੇ, ਇਨ ਤੇ [16]ਨਹਿੰ ਪਤਿਆਇ॥੧੨॥

ਚੌਪਈ॥

[17]ਕਹੀ ਛਿੜੀ ਤੁਰਕਨ ਲਖ ਲਈ। ਕਈ ਕੋਸ ਲੌ ਦੂਰ ਸੁ ਗਈ।

---

*੧ ਰਸਦ ਪਾਣੀ, ਅੰਨ ਦਾਣਾ, ਰਾਸ਼ਨ। ੨ ਪਾਸ, ਕੋਲ। ੩ ਉਹ ਸਭ ਰਸਦ ਵਸਦ ਬੰਦ ਕਰ ਲਈ। ੪ ਸਿਆਣਿਆਂ ਨੇ। ੫ ਰੁਲਾ ਰੁਲਾ ਕੇ (ਬੁਰਾ ਹਾਲ ਕਰ ਕੇ) ਮਾਰੋ। ੬ ਨਿਕਲਣ (ਬਹੁ ਸੰਖਿਆ ਵਿਚ)। ੭ ਮਾਰ ਲਈਏ। ੮ ਮੁਅਤਬਰ, ਭਰੋਸੇਯੋਗ, ਨਜ਼ਦੀਕੀ। ੯ ਬੇਸ਼ੱਕ ਕਹੀ ਚੜ੍ਹਾਓ- ਭਾਵ ਜਿੰਨੀ ਜ਼ਮੀਨ ਫਸਲ ਵਾਲੀ ਹੈ, ਕੱਛ ਲਵੋ। ੧੦ ਉਨ੍ਹਾਂ ਨੇ ਲੋਕਾਂ ਦੀਆਂ ਕਹੀਆਂ ਗੱਲਾਂ ਸੁਣਨੀਆਂ ਹੀ ਛੱਡ ਦਿੱਤੀਆਂ (ਇਤਨੇ ਨਿਸਚਿੰਤ ਹੋ ਗਏ)। ੧੧ ਇੱਛਾ। ੧੨ ਛਲ, ਫਰੇਬ। ੧੩ ਜ਼ਿਦ ਕਰ ਕੇ, ਤੰਗ ਕਰ ਕੇ। ੧੪ ਹੁੰਡ, ਹੁਡੂ, ਹੁੰਡੂਆ- ਮੇਡਾ, ਝੋਟਾ। ੧੫ ਸ਼ੇਰ, ਜਿਵੇਂ ਸ਼ੇਰ ਤੋਂ ਡਰ ਕੇ ਝੋਟਾ ਪਿਛਾਂਹ ਹਟ ਜਾਂਦਾ ਹੈ। ੧੬ ਭਰੋਸਾ ਨਾ ਕਰੇ। ੧੭ ਬੰਦੇ ਦੀ ਫੌਜ ਖੇਤ ਕੱਛਣ ਲੱਗੀ (ਇਹ ਵੇਖ ਕੇ) ਕੱਛਦੀ ਕੱਛਦੀ ਕਈ ਕੋਹ ਦੂਰ ਨਿਕਲ ਗਈ।*

ਤਬ ਤੁਰਕਨ ਗੈਲਾਂ[1] ਹੱਲੋ ਕਰਾਯੋ। ਸਿੱਖਨ ਦੇਖਯੋ ਤੁਰਕ ਦਲ ਆਯੋ॥੧੩॥
ਚੜ੍ਹੇ ਬਹੁਤ ਥੋੜੇ ਰਹੇ ਡੇਰੇ। ਹੁਇ ਚਉਤਰਫੋਂ[2] ਸਿੱਖ ਉਨ ਘੇਰੇ।
ਸਿੱਖਨ ਨੇ ਭੀ ਯਹ ਮਨ ਮਾਨੀ। 'ਅਬ ਨਹਿਂ ਛੂਟਤ ਹਮਰੀ ਜਾਨੀ॥੧੪॥
ਹੁਵੋ ਸ਼ਹੀਦ ਮਰਨੋਂ [3]ਨ ਸੰਕਾਵੋ। ਗੁਰ ਕੇ ਅਰਥ ਸੁ ਜਾਨ ਗਵਾਵੋ।
ਦੀਨ ਮਜ਼੍ਹਬ ਕੋ ਜੁੱਧ ਭੀ ਆਹਿ। ਅਬ ਹਮ ਨੱਠੇ ਛੁਟੈਂ ਭੀ ਨਾਂਹਿ'॥੧੫॥
ਅਗਜੋਂ ਭੀ ਸਿੱਖ ਸਨਮੁਖ ਹੋਏ। ਬੰਦੂਕ ਕਮਾਨ ਫੜ ਤੇਗ਼ ਖਲੋਏ।
ਮਾਰ ਦੁਤਰਫੋਂ ਹੋਨੈ ਲਾਗੀ। ਫਿਰੈਂ ਸੂਰ[4] ਹਥ ਤੇਗਨ ਨਾਂਗੀ॥੧੬॥

ਦੋਹਰਾ॥

ਸਿੰਘ ਸੁ ਪਿੱਛੇ ਤੌਂ ਫਿਰੈਂ, ਜੌ ਕਹੂੰ ਠਿਕਾਨਾ ਹੋਇ।
ਜੀਵਨ ਨ ਜਾਪੈ ਉਨ ਕਿਮੈ, ਮਰੈਂ ਅਗੇ ਹੁਇ ਹੋਇ॥੧੭॥

ਚੌਪਈ॥

ਖੜ ਸਿੱਖਨ ਤੇ ਸ਼ਸਤ੍ਰ ਚਲਾਏ। ਹਟੇ ਨ ਪਿੱਛੇ [5]ਪਗ ਅੱਗੇ ਧਾਏ।
ਭਰੀ ਬੰਦੂਕ ਸੋ ਦਈ ਚਲਾਇ। ਫੇਰ ਨ ਨਿਕਸਨ ਦੀਨੀ ਕਾਇ॥੧੮॥
ਤਬ ਸਿੰਘਨ ਫੜ ਲਈ ਤਲਵਾਰ। ਜਿਸੈ ਚਲਾਈ ਤਿਸ ਕਰ ਗਈ ਪਾਰ।
ਤੀਰਨਦਾਜ[6] ਤੀਰ ਚਲਾਏ। ਨੇਜਨ ਵਾਲਨ ਨੇਜੇ ਖੁਭਾਏ॥੧੯॥
ਬਰਛਨ ਵਾਲਨ ਬਰਛੀ ਲਾਈ। ਇਕ ਇਕ ਦੁਇ ਦੁਇ ਪਾਰ ਲੰਘਾਈ।
ਤੁਰਕ ਭੀ ਮਾਰੇਂ ਲਾ ਲਾ ਤਾਣ। ਇਮ ਬਡ ਮਚ ਗਯੋ ਉਹਾਂ ਘਮਸਾਣ॥੨੦॥
ਸਿੰਘ ਤੋ ਜਿੰਦ ਨਿਜ ਸੰਕ[7] ਨ ਕਰੈਂ। ਤੁਰਕ ਲਰੈਂ[8] ਅਰ ਜਾਹਿਂ ਭੀ ਟਰੈਂ।
ਸਿੰਘ ਤੌ ਸ਼ਸਤਰ ਮੁਖ ਪਰ ਲੇਹਿਂ। ਤੁਰਕ ਪੈਰ ਕੁਛ ਪਿੱਛੈ ਦੇਹਿਂ॥੨੧॥

ਦੋਹਰਾ॥

ਤੁਰਕ ਤੌ ਪਿੱਛੈ ਮੁੜ ਬਚੈਂ, ਸਿੰਘਨ ਪਿੱਛੈ ਨ ਥਾਨ[9]।
ਸਿੰਘਨ ਆਸਾ ਛੁਟ ਗਈ, ਤੁਰਕ ਤੌ ਆਸ ਰਖਾਨ॥੨੨॥
ਇਕ ਡਿਗੇ ਤੁਰਕ ਦੁਇ ਆਵੈਂ, ਦੁਇ ਡਿੱਗਯੋਂ ਆਵੈਂ ਚਾਰ।
ਚਾਰ ਮਰੇਂ ਅਠ ਆ ਖੜੈਂ, ਕਿਮ ਹੋਵੈ ਉਨ ਕੀ ਹਾਰ॥੨੩॥

ਚੌਪਈ॥

ਜੋ ਸਿੱਖ ਓਥੇ ਸਨਮੁਖ ਧਾਵੈ। ਮੱਥੇ ਉੱਪਰ ਚੋਟਾਂ ਖਾਵੈ।
[10]ਜਬ ਲੌ ਸਾਸ ਉਸ ਤਨ ਮੈਂ ਰਹੈ। ਆਉ ਆਉ ਕਰੈ ਔ ਮਾਰ ਮਾਰ ਕਹੈ॥੨੪॥
[11]ਅਧ ਸਸਕਤ ਲੌ ਟਲੈ ਸੁ ਨਾਂਹਿ। ਉਇ ਭੀ ਸਸਕਤ ਛੋਡ ਨ ਜਾਹਿਂ।

*੧ ਪਿੱਛੋਂ। ੨ ਚਵ੍ਹਾਂ ਪਾਸਿਆਂ ਤੋਂ (ਤੁਰਕਾਂ ਨੇ ਸਿੰਘਾਂ ਨੂੰ ਘੇਰ ਲਿਆ)। ੩ ਨਾ ਸੰਗੋ (ਹੁਣ ਡਰੋ ਨਾ)। ੪ ਸੂਰਮੇ, ਜੋਧੇ (ਹੱਥਾਂ ਵਿਚ ਨੰਗੀਆਂ ਤਲਵਾਰਾਂ ਫੜ ਕੇ)। ੫ ਪੈਰ ਅੱਗੇ ਹੀ ਅੱਗੇ ਰੱਖਦੇ ਗਏ। ੬ ਤੀਰ ਚਲਾਉਣ ਵਾਲੇ। ੭ ਸੰਕੋਚ। ੮ ਲੜਨ। ੯ ਥਾਂ, ਜਗ੍ਹਾ। ੧੦ ਜਦ ਤਕ। ੧੧ ਅੱਧੇ ਸਿਸਕਦੇ ਹੋਏ ਵੀ।*

ਦੀਨ ਮਜ਼ਹਬ ਕੌ ਜੁਧ ਇਮ ਭਯੋ। 'ਰਖ ਲੈ[1]' ਮੂੰਹੋਂ ਨ ਯੌਂ ਕਿਨ ਕਹਜੋ॥੨੫॥
ਸਿੱਖਨ ਕਰੀ ਨ ਪਾਨੀ ਆਸ। ਦੀਓ ਨ ਲੀਓ ਇਮ ਛਡ ਦਏ ਸਾਸ।
ਇਕ ਇਕ ਸਿੱਖ ਕੌ ਦਸ ਦਸ ਘੇਰੈਂ। ਕਿਤ ਦੌੜੈਂ ਮੁਖ ਕਿਤ ਵਲ ਫੇਰੈਂ॥੨੬॥
ਜਿਮ ਸੌਂਚੀ[2] ਮੈਂ ਇਕ ਪਿੜ ਮੱਲੈ। ਦਸ ਪੜੈਂ ਚੁਤਰਫੋਂ ਦੇਖ ਇਕੱਲੈ।
ਜਿਤ ਵਲ ਸਿੰਘ ਕਰੈਂ ਵਹਿ ਦੌੜ। ਤੁਰਕ ਪਿੱਠ ਦੈ ਨੱਠੈਂ ਕਰ ਧੌੜ[3]॥੨੭॥

ਦੋਹਰਾ॥

ਸਿੱਖ ਥੋੜੇ ਬਹੁਤੇ ਤੁਰਕ ਮਾਰਤ ਥਕ ਗਏ ਹਾਥ।
ਇਕ ਕੇ ਮਾਰੇ ਦਸ ਆਵੈਂ, ਫਿਰਨ ਨ ਦੇਵੈਂ ਮਾਥ॥੨੮॥
ਇਕ ਕੀ ਦਾਰੂ ਦੁਇ ਕਰੈਂ, ਦੁਇ ਕੀ ਆਖੈਂ ਚਾਰ।
ਜਦ ਕਦਿ ਥੋੜਨ ਕੋ ਘਣੇ, ਲੇਵਤ ਹੈਂ ਸੋਊ ਮਾਰ॥੨੯॥

ਚੌਪਈ॥

ਬਹੁਤਨ ਥੋੜੇ ਮਾਰ ਸੁ ਦਏ। ਇਮ ਕਰ ਸਿੱਖ ਊਹਾਂ ਮਰ ਗਏ।
ਇਕ ਇਕ ਦੁਇ ਦੁਇ ਓਇ ਲੈ ਮੁਏ। ਸਿੰਘ ਮੜੈਲ ਨ ਖਾਲੀ ਵਏ॥੩੦॥

ਦੋਹਰਾ॥

ਜੋ ਨਿਕਸਜੋ[4] ਸੋ ਨਹਿੰ ਵੜਜੋ ਖਬਰ ਬੀ ਕਰਨ ਨ ਜੋਗ।
ਉਸ ਦਿਨ ਤੇ [5]ਚਾਮਲ ਚੜ੍ਹੇ, ਤੁਰਕਨ ਕੇ ਸਭ ਲੋਗ॥੩੧॥

## ਪ੍ਰਸੰਗ ਤੁਰਕਨ ਕੈ ਹੱਲੈ ਕੀਯੋ ਕੋ ਲਿਖਯਤੇ

('...ਗੁਰੂ ਗੁਰੂ ਇਤ ਸਿੱਖ ਉਚਾਰੈਂ')

ਦੋਹਰਾ॥

ਤੁਰਕਨ ਕਹੀ [6]ਮਾਰੀ ਜਬੈ, ਮਨ ਮੈਂ ਬਹੁ ਗਰਬਾਹਿੰ[7]।
'ਕਰ ਹੱਲੋ ਮਾਰੋ ਗੜ੍ਹੀ ਅਬ ਕਿਮ [8]ਚੁਪ ਬਹਾਹਿੰ॥੧॥

ਚੌਪਈ॥

ਤਬ ਨਿਬਾਬ ਨਹਿੰ ਪੌੜੀ ਘੜਾਈ। [9]ਔਰ ਪਿੰਡਨ ਤੇ ਚੱਕ ਮੰਗਾਈ।
ਦਾਰੂ ਸਿੱਕਾ ਦੀਓ ਬਰਤਾਇ। ਤੋਪ ਜੰਬੂਰਨ ਦੀਨੇ ਲਾਇ॥੨॥
ਫੌਜ ਕਹੀ ਲੁੱਟ ਮਾਫ਼ ਕਰ ਦੇਹੋ। ਗੜ੍ਹੀ ਘੜੀ ਮੇਂ ਹਮ ਤੇ ਲੇਹੋ।
ਫੌਜ ਚੰਗੇਰੀ ਲਈ ਹੈ ਮਾਰ। ਰਹੀ ਪਈ ਹੈ ਭੂਖੀ ਹਾਰ॥੩॥
ਤੱਤ ਖਾਲਸੋ ਹੁਤੋ ਭੁਜੰਗੀ। ਉਇ ਛੱਡ ਗਏ ਬਾਤ ਭਈ ਚੰਗੀ।
ਉਨ ਬਿਨ ਬੰਦੋ ਜਹਿੰ ਜਹਿੰ ਲੜਿਓ। ਭਯੋ ਨੱਠ ਤਿਸ ਕਹੂੰ ਨ ਅੜਿਓ॥੪॥

---

*੧ ਸ਼ਰਨ, ਪਨਾਹ- ਕਿਸੇ ਨਾ ਮੰਗੀ। ੨ ਕੌਡੀ (ਕਬੱਡੀ) ਵਰਗੀ ਇਕ ਖੇਡ। ੩ ਦੌੜ ਕੇ, ਧਾ ਕੇ। ੪ ਨਿਕਲਿਆ। ੫ ਚਾਮ੍ਹਲ ਗਏ, ਭੂਏ ਚੜ੍ਹ ਗਏ। ੬ ਬੰਦੇ ਦੀ ਮੁਹਰਲੀ ਫੌਜ ਨੂੰ ਜਦ ਮਾਰ ਲਿਆ। ੭ ਹੰਕਾਰ ਕੀਤਾ। ੮ ਚੁਪ ਬੈਠੇ ਹੋ। ੯ ਹੋਰ ਪਿੰਡਾਂ ਤੋਂ ਚੁੱਕ ਮੰਗਵਾਈ।*

ਦੋਹਰਾ॥

'ਕਹੀ ਮਾਰ ਹਮ ਤੇ ਲਈ, ਗਈ ਬੰਦੇ ਕਰਾਮਾਤ।
ਅਬ ਲੇਵੈਂਗੇ ਫੜ ਉਸੈ, ਲੜੈ ਕਰੈਂ ਉਸ ਘਾਤ'॥੫॥

ਚੌਪਈ॥

ਯੌ ਕਹਿ ਤੁਰਕਨ ਕਰੀ ਚੜ੍ਹਾਈ। ਸਿੱਖਨ ਨੇ ਤੇਊ ਸੁਨ ਪਾਈ।
ਸਿੱਖਨ ਨੇ ਭੀ ਭਲੀ ਮਨਾਈ। ਸ਼ਹੀਦ ਹੋਨ ਕੀ ਬਿਧੀ ਤਕਾਈ॥੬॥

ਦੋਹਰਾ॥

'ਹੁਵੋ ਸ਼ਹੀਦ ਬੰਦੇ ਅਗੇ, ਬਹਿ ਭੂਖੇ ਕਾਹਿ ਮਰਾਹਿਂ'।
ਫੜ ਤਲਵਾਰਨ ਹੁਇ ਖੜੇ, ਬੂਹੇ ਦਏ ਖੁਲ੍ਹਾਇ॥੭॥

ਚੌਪਈ॥

ਘੋੜੇ ਚੜ੍ਹ ਚੜ੍ਹ ਤੁਰਕ ਬਹੁ ਆਏ। [1]ਮੁਹਰੇ ਚਹੈਂ ਪਿਆਦੇ ਜਾਏ।
ਕਹੈਂ, 'ਮਾਲ ਬਹੁ ਬੰਦੈ ਪਾਹਿ। ਲੇਊਗ ਸੋਊ ਜੋ ਪਹਿਲੋਂ ਜਾਇ'॥੮॥
ਉਸ ਤੈ ਆਗੈ ਉਇ ਚਾਹੈਂ ਦੌੜੇ। ਘੋੜਨ ਊਪਰ ਚੜ੍ਹਾਵੈਂ ਘੋੜੇ।
ਆਪਨ ਸੋਂ ਆਪੇ [2]ਭਿੜ ਪਰੈਂ। ਅਗਲਨ[3] ਪਰ ਪਿਛਲਨ [4]ਪਗ ਧਰੈਂ॥੯॥
ਗਰਦੋ ਧੂਓਂ ਭਯੋ ਅੰਧੇਰੋ। ਚਾਰ ਤਰਫ਼ ਤੇ ਉਨ੍ਹ ਗੜ੍ਹ ਘੇਰੋ।
ਚਾਰ ਲਖ ਕਹੈਂ ਤੁਰਕ ਜੀਯ ਜੰਤ। ਹਜਾਰ ਚਾਰ ਬੰਦੈ ਸਿਰਤੰਤ[5]॥੧੦॥
ਭੂਖੇ ਮਰੇ ਔ ਸੋਏ ਨਾਂਹਿ। ਹੁਤੋ ਨ ਉਜਰ[6] ਉਨ੍ਹੈਂ ਤਨ ਮਾਂਹਿ।
ਪਰ ਤਤਛਿਨ[7] ਕਛੁ ਹਿੰਮਤ ਆਈ। ਕਰਤੇ ਕੀ ਗਤਿ ਕਿਨੈ ਨ ਪਾਈ॥੧੧॥

ਦੋਹਰਾ॥

ਉਸ ਤੈ ਆਗੈ ਉਹ ਖੜੈਂ ਹੋਨ ਸ਼ਹੀਦ ਸ਼ਿਤਾਬ।
ਜਿਸ ਹਥ ਚੜ੍ਹਜੋ ਹਥਜਾਰ ਜੋ, ਸੋ ਲੈ ਖੜਜੋ ਸ਼ਿਤਾਬ॥੧੨॥

ਚੌਪਈ॥

ਉਧਰੋਂ ਤੁਰਕਨ ਹੱਲੋ ਕੀਯੋ। [8]ਇਤ ਤੈ ਸਿੱਖਨ ਮੁਹਰੋ ਲੀਯੋ।
ਤੁਰਕ ਫੌਜ ਢੁਕ ਪਈ ਦਰਵਾਜਨ। 'ਮਾਰ ਮਾਰ' ਹੁਵਾਂ ਕਰਨ ਵਾਜਨ[9]॥੧੩॥
'ਅਲੀ ਅਲੀ' ਉਤ ਤੁਰਕ ਪੁਕਾਰੈਂ। 'ਗੁਰੂ ਗੁਰੂ' ਇਤ ਸਿੱਖ ਉਚਾਰੈਂ।
ਆ ਤੁਰਕਨ ਢੁਕ ਸ਼ਸਤ੍ਰ ਚਲਾਏ। ਸਿਖ ਰਹੇ ਖੜ ਉਸ ਹੀ ਥਾਏ॥੧੪॥
ਭਰੀ ਬੰਦੂਕ ਥੀ ਦਾਰੂ ਨਾਲ। ਦੁਇ ਦੁਇ ਗੋਲੀ ਥੀ ਰੱਖੀ ਡਾਲ।
ਕਹਜੋ ਸਿੰਘਨ 'ਅਬ [10]ਦੇਹੁ ਦਗਾਇ। ਇਸ ਤੋਂ ਪਰੈ ਵਖਤ[11] ਹੈ ਕਾਇ'॥੧੫॥

*੧ ਘੋੜ ਸਵਾਰ ਚਾਹੁੰਦੇ ਸਨ, ਕਿ ਪਿਆਦਿਆਂ ਨਾਲੋਂ ਵੀ ਅਗੇਰੇ ਪੁੱਜ ਜਾਣ। ੨ ਲੜ ਪੈਂਦੇ। ੩ ਅੱਗੇ ਜਾਣ ਵਾਲੇ, ਮੁਹਰਲੇ। ੪ ਪੈਰ ਜਾ ਧਰਦੇ, ਲਤਾੜ ਦਿੰਦੇ। ੫ ਸਾਰੀ ਗਿਣਤੀ, ਕੁਲ ਸੰਖਿਆ। ੬ ਬਲ, ਤਾਕਤ। ੭ ਝਟਪਟ, ਅਚਾਨਕ ਹੀ। ੮ ਏਧਰੋਂ। ੯ ਆਵਾਜ਼ਾਂ ਮਾਰਦੇ। ੧੦ ਦਾਗ ਦਿਓ, ਬੰਦੂਕਾਂ ਚਲਾ ਦਿਓ। ੧੧ ਔਖਾ ਸਮਾਂ (ਹੋਰ ਕਿਹੜਾ ਆਉਣਾ ਹੈ)।*

ਧਰ ਕੰਦੇ ਸੋ ਦਈਂ ਦਗਾਇ। ਇਕ ਇਕ ਦੁਇ ਦੁਇ ਦਏ ਗਿਰਾਇ।
ਇਕ ਕੋ ਬਰਮ[੧] ਦੁਏ ਤਨ ਬਰਮੇ। ਹਾਡ ਤੋੜ ਸੋ ਲੰਘ ਗਈ ਚਰਮੇਂ[੨]॥੧੬॥

ਦੋਹਰਾ॥

ਮੁਹਰੇ ਆਏ ਕਰ ਹਲੋ ਸੋ ਬਹੁ ਦਏ ਗਿਰਾਇ।
ਲੋਥਨ ਪਰ ਲੋਥੈਂ ਗਿਰੀਂ, ਘੋੜੈ ਤੁਰਤ ਸੰਕਾਇ[੩]॥੧੭॥

## (ਘਮਸਾਨ ਦੀ ਲੜਾਈ)

### (...ਦਸ ਪੰਜਨ ਸਿਉਂ ਇਕ ਸਿਖ ਲੜੇ)

ਦੋਹਰਾ॥

ਸਿੰਘ ਭੀ ਮਰਨੋਂ ਕਹਿੰ ਡਰੈਂ, ਟੋਲੈਂ ਨ ਦੂਸਰ ਸਾਥ।
ਜਿੱਧਰ ਮੁਹਰੋ ਕਰ ਤੁਰੈਂ, ਮਾਰੈਂ ਉਸੈ ਸੁ ਹਾਥ॥੧॥

ਚੌਪਈ॥

ਔਰ ਤਰਫ਼ ਕੀ ਕਹੌਂ ਸੁ ਗੱਲ। ਤੁਰਕ ਗਏ ਥੇ ਜੋ ਉਤ ਵੱਲ।
ਮੀਚ* ਅਖੀਂ ਬਹੁ ਦੌੜੇ ਜਾਨ। ਹਲੁਵੋ ਅਗੈ ਪ੍ਰੋਸਜੇ ਖਾਨ॥੨॥
ਕੰਧਾਂ ਹੁਤੀ ਸੇ ਤੋਪਨ ਢਾਹੀ। [੪]ਦੀਨੇ ਬੀ ਥੇ ਬੁਰਜ ਗਿਰਾਈ।
ਦੌੜ ਚੜ੍ਹਨ ਕੋ ਬਹੁ ਭਯੋ ਰਾਹਿ। ਔਰ ਪੌੜੀ ਬਹੁ ਦਈ ਧਰਾਇ॥੩॥
ਇਮ ਕਰ ਕੁਛਕੁ ਸੁ ਅੰਦਰ ਵੜੇ। ਉਤ ਵੱਲੋਂ ਭਏ ਸਿਖ ਭੀ ਖੜੇ।
ਕੋਊ ਕਹੈ, 'ਅਬ ਬੰਦੇ ਪੈ ਜਾਹੋ'। ਕੋਊ ਕਹੈ, 'ਅਬ ਬੇਲਾ[੫] ਨਾਹੋ'॥੪॥
ਅਬ ਨਠ ਮਰਨ ਬੰਦੈ ਢਿਗ ਜਾਈਐ। ਅਗੈ ਦੂਗਾਹੋਂ ਠੌਰ ਨ ਪਾਈਐ।
ਅਬ ਲੜ ਮਰਨੋਂ ਵੇਲਾ ਆਹਿ। ਕਰਨ ਫਰਜਾਦ ਨ ਵੇਲੋ ਯਾਹਿ॥੫॥
ਜਬ ਖਾਵਿੰਦ ਪਰ ਪਰੈ ਆਭਾਰ[੬]। ਨਹਿੰ ਮਰਦਨ ਕੀ ਫਰਜਾਦ ਤਬ ਕਾਰ[੭]।
ਜੋ ਖਾਵਿੰਦ ਕੀ ਜਗ੍ਹਾ ਸੁ ਮਰੀਐ। ਬਹੁਤ ਦਰਸ ਸੁਖ ਸ੍ਰਰਗਹਿ ਭਰੀਐ॥੬॥

ਦੋਹਰਾ॥

ਅਬ ਲੜ ਮਰਨੋ ਕਾਮ ਹੈ, ਫਰਯਾਦ ਕਾਮ ਅਬ ਨਾਂਹਿ।
ਅਬ ਤੇ ਰਹੈ ਜੁ ਜੀਵਤੋ, ਫਿਰ ਫਰਿਆਦੀ ਜਾਹਿ'॥੭॥
ਸਿੱਖਨ ਹਿੰਮਤ ਕਰ ਤਬੈ ਵੜੇ ਸੁ ਲੀਨੇ ਮਾਰ।
ਹੋਰ ਹੋਰ ਜੋਊ ਚੜ੍ਹੈ ਤਿਨ ਕੋ ਸੁਨੋਂ ਹਵਾਰ[੮]॥੮॥

*੧ ਚੀਰ ਕੇ, ਮੋਰੀ ਕਰ ਕੇ। ੨ ਚੰਮ, ਚਮੜੇ ('ਚੋਂ ਵੀ ਲੰਘ ਗਈ)। ੩ ਡਰਾ ਦਿੱਤੇ। ੪ ਬੁਰਜ ਵੀ ਡੇਗ ਦਿੱਤੇ ਸਨ। ੫ ਵੇਲਾ, ਮੌਕਾ। ੬ ਭੀੜ, ਮੁਸ਼ਕਲ, ਸੰਕਟ। ੭ ਕਿਸੇ ਕੰਮ। ੮ ਹਵਾਲ, ਹਾਲ।*

**ਪਾਠਾਂਤਰ : ਕਰ ਹੱਲਾ ਸੋਊ ਵਹਿ ਧਾਏ। ਦੇ ਲਲਕਾਰੇ ਉਚ ਸੁਨਾਏ'।*

ਚੌਪਈ॥

ਧਰ ਪੌੜੀ ਕੰਧਨ ਹਥ ਪਾਏ। ਅਗਜੋਂ ਉਨ ਦਏ ਹੱਥ ਕਟਾਏ।
ਉਪਰੋਂ ਗਿਰ ਗਿਰ [1]ਭੂਮਹਿ ਪੜੇ। ਉਨ ਕੀ ਸੁਨੋ ਜੁ ਬਾਹਰ ਖੜੇ॥੯॥
ਕਰ ਕਰ ਤੁੰਮਨ[2] ਦੁਵਾਜਨ ਆਏ। ਦੌੜ ਮੁੜੇ ਕਛੁ ਅਗਜੋਂ ਸੰਕਾਏ[3]।
ਅਗਜੋਂ ਗੋਲੀ ਛੁਟਤ ਬੰਦੂਕਤਿ। ਤੀਰ ਕਮਾਨੋਂ ਜਾਵੈਂ ਸੂੰਕਤ॥੧੦॥
ਸ਼ਮਸ਼ੇਰ ਨੰਗੀ ਫੜ ਥੇ ਕੋਊ ਖੜੇ। ਦੋਊ ਤਰਫ ਕੇ ਮੱਥੇ ਅੜੇ।
[4]ਦੋਊ ਤਰਫ਼ ਤੇ ਸ਼ਲਕੈਂ ਚਲੀ। [5]ਮੁਹਰੈ ਢੋਇ ਢੋਇ ਲੇਵੈਂ ਰਲੀ॥੧੧॥
ਧੂੰਓਂ ਧੂਰ[6] ਊਹਾਂ ਮਿਲਿ ਰਹਜੋ। ਅਪਨ ਪਰਾਯੋ ਸਮਝ ਨ ਭਯੋ।
[7]ਦੋਊ ਤਰਫ਼ ਤੈ ਇਕ ਤਰਫ਼ ਭਈ। ਉਹਾਂ ਪਛਾਣ ਨ ਕਿਸ ਕੀ ਰਹੀ॥੧੨॥

ਦੋਹਰਾ॥

ਪਿਛਲੇ ਅਗਲਨ ਕੋ ਮਾਰੈਂ, ਕਰੈਂ ਨ ਕੋਇ ਪਛਾਣ।
ਭਾਈਅਨ ਕੋ ਮਾਰੈਂ ਭਾਈ ਮਚ ਗਯੋ ਯੌਂ ਘਮਸਾਣ॥੧੩॥

ਚੌਪਈ॥

[8]ਲੋਥਨ ਪੈ ਇਮ ਲੋਥਹਿਂ ਪਈ। ਜਨੁ ਕਿਨ ਕੰਧ [9]ਉਸਾਰਨ ਠਈ।
ਜਨੁ ਕੋਈ ਬਨੀਆਂ ਉਤਰਜੋ ਆਇ। [10]ਬੋਰਨ ਪੈ ਦਈ ਬੋਰਿ ਟਿਕਾਇ॥੧੪॥
ਘੋੜਨ ਪੈ ਗਿਰ ਘੋੜੇ ਪਏ। ਜਨੁ ਬਾਢੀਅਨ[11] ਬਢ ਬਿਰਛ ਗਿਰਏ।
ਸੀਸ ਗਿਰੇ ਉਸ ਖੇਤਨ ਮਾਂਹਿ। ਜਨੁ ਤਰਬੂਜ਼ ਖੇਤ ਥੇ ਵਾਹਿ[12]॥੧੫॥
ਲਹੂਅਨ ਕੇ ਤਹਿਂ ਵਗ ਗਏ ਖਾਲ। ਜਨੁ ਸੀਂਚਤ ਤਹਿਂ ਬਾਗੇਵਾਲ[13]।
ਰਕਤੋ ਪਿਰਥੀ ਲਾਲ ਸੁ ਲਾਗੈ। ਜਨੁ ਗੁਲਾਲ ਥੋ ਯੇ ਸਭ ਬਾਗੈ॥੧੬॥
ਲੋਥਨ ਸੋਂ ਮੁੰਦ ਗਏ ਦਰਵਾਜੇ। ਤਖਤੇ ਲਾਲ ਨਏ ਜਨੁ ਸਾਜੇ[14]।
ਜਿਤ ਵਲ ਤੁਰਕ ਸੁ ਵੜਿਓ ਲੋੜਨ। ਤਿਤ ਵਲ ਸਿਖ ਆਇ ਹਥ ਮੋੜਨ॥੧੭॥

ਦੋਹਰਾ॥

ਦੂਰੋਂ ਆਵੈਂ ਕਰ ਹੱਲਾ, ਸਿੰਘ ਨੇੜਜੋਂ ਦੇਹਿਂ ਗਿਰਾਇ।
[15]ਸਿੰਘ ਸੁ ਆਗੈ ਹੁਇ ਮਰੈਂ, ਤੁਰਕ ਮਰੈਂ ਪਿਛਾਹਾਂ ਜਾਇ॥੧੮॥

---

*੧ ਧਰਤੀ 'ਤੇ ਡਿਗਦੇ। ੨ ਝੁੰਡ, ਗਿਰੋਹ, ਟੋਲੇ। ੩ ਡਰ ਕੇ। ੪ ਕਈ ਇਕ ਬੰਦੂਕਾਂ ਜਾਂ ਤੋਪਾਂ ਦੀਆਂ ਗੋਲੀਆਂ ਦੀ ਇਕੋ ਵਾਰ ਬੁਛਾੜ। ੫ ਅੱਗੇ ਢੁਕ ਢੁਕ, ਨੇੜੇ ਹੋ ਹੋ ਕੇ। ੬ ਧੂੜ। ੭ ਦੋਵੇਂ ਧਿਰਾਂ ਰਲਗੱਡ ਹੋ ਗਈਆਂ, ਆਪਣੇ ਪਰਾਏ ਦੀ ਪਛਾਣ ਹੀ ਜਾਂਦੀ ਰਹੀ। ੮ ਲੋਥਾਂ 'ਪੁਰ ਲੋਥਾਂ ਇਸ ਤਰ੍ਹਾਂ ਪਈਆਂ ਸਨ। ੯ ਉਸਾਰ ਦਿੱਤੀ ਹੈ। ੧੦ ਬੋਰੀਆਂ ਉਤੇ ਬੋਰੀਆਂ ਟਿਕਾ ਦਿੱਤੀਆਂ ਹਨ। ੧੧ ਤਰਖਾਣ, ਮੋਛੇ ਪਾਉਣ ਵਾਲਾ। ੧੨ ਉਹ (ਸੀਸ)। ੧੩ ਬਾਗ਼ ਵਾਲਾ, ਬਾਗ਼ਬਾਨ। ੧੪ ਬਣਾ ਦਿੱਤੇ (ਹੋਣ)। ੧੫ ਸਿੱਖਾਂ ਦਾ ਸਨਮੁਖ ਹੋ ਕੇ ਸੂਰਮਿਆਂ ਵਾਂਗ ਲੜਨਾ ਤੇ ਤੁਰਕਾਂ ਦੀ ਗੀਦੀ ਹੋਣਾ ਦਰਸਾਇਆ ਹੈ।*

ਚੌਪਈ॥

ਸਿੱਖਨ ਕੋ ਥੋ ਮਰਨੇ ਚਾਉ। ਸਿੱਖਨ ਲੱਭਜੋ ਤਬ ਸੋ ਦਾਉ[੧]।
ਸਿੱਖਨ ਨੇ ਬੀ ਜਾਨ ਬਿਸਾਰੀ। ਕਰੈਂ ਸਿਖ ਸ਼ਹੀਦਨ ਸਿਉਂ ਤਜਾਰੀ॥੧੯॥
ਸਰੀਰ ਚੀਰ ਕੀ ਪੀਰ[੨] ਨ ਜਾਣੈ। ਮਾਰੈਂ ਸ਼ਸਤ੍ਰ ਮਰਨ ਮਨ ਮਾਣੈ।
ਤੁਰਕ ਆਏ ਥੇ ਲੁੱਟਣ ਮਾਲ। ਐਸੋ ਭਯੋ ਉਨ੍ਹੈ ਕੋ ਹਵਾਲ॥੨੦॥
ਜਿੱਤ ਵਲ ਤੱਕੈਂ ਸਿਖ ਉਤ ਵਲ ਖੜੇ। [੩]ਦਸ ਪੰਜਨ ਸਿਉਂ ਇਕ ਸਿਖ ਲੜੇ।
ਟਪ ਟਪ ਸਿਖ ਕੰਧਨ ਤੇ ਪਾਵੈਂ। ਤੁਰਕਨ ਮਾਰੈਂ, ਪਿਛੈ ਨ ਆਵੈਂ॥੨੧॥
ਤੁਰਕ ਬਚਜੋ ਸੋਊ ਮੁੜ ਪਯੋ। ਐਸਾ ਜੁੱਧ ਉਹਾਂ ਕੁਛ ਭਯੋ।
ਲੋਥਨ ਊਪਰ ਲੋਥ ਸੁ ਪਰੀ। ਗੋਣਨ[੪] ਪਰ ਜਨੁ ਗੋਣ ਸੁ ਧਰੀ॥੨੨॥

ਦੋਹਰਾ॥

ਤੁਰਕਨ ਲਾਗੈ ਜ਼ਖ਼ਮ ਇਕ, ਮੁੜ ਡੇਰਨ ਨੱਠੈਂ ਚਾਰ।
ਕੋ ਚੱਕੈ, ਬੰਧੈ ਕੋਊ ਦੁਇ ਇਮ ਹੀ ਤੁਰੈਂ ਹੁਇ ਨਾਰ[੫]॥੨੩॥

ਚੌਪਈ॥

ਥਕ ਥਕ ਤੁਰਕ ਪਿਛੈ ਮੁੜ ਪਏ। ਅਗਜੋਂ ਸਿਖਨ ਦੰਦ ਖੱਟੇ ਕਏ।
ਤੁਰਕ ਮਨੀ ਤਬ ਅੱਧੀ ਹਾਰ। ਤਬੈ ਨਿਬਾਬੈ ਕਰੀ ਬਿਚਾਰ॥੨੪॥
'ਕਾਹੇ ਲੀਜੈ ਮਰਵਾਇ ਸਿਪਾਹਿ। ਕਰ ਭੁਖਾ ਇਸ ਲਈਐ ਹਰਾਇ।
ਨਹੀਂ ਅੰਨ ਨੀਰੋ ਇਸ ਕੋਲ। ਮਿਲੂਗੁ ਆਪ ਭੂਖੋ ਕਰ ਬੋਲ'॥੨੫॥
ਤੌ ਤੁਰਕ ਲਾਗੇ ਕਰਨ ਤਕੜਾਈ। ਦਿਹੈਂ [੬]ਤਲਾਵੇ ਖਾਈ ਪੁਟਾਈ।
ਰਾਤ ਨਿਕਲ ਕਛੁ ਸਿਖ ਥੇ ਲਜਾਵਤ। ਛਿਲ ਪਾਤ[੭] ਕਿਛੁ ਲਜਾਇ ਸੁ ਖਾਵਤ।
ਸੋ ਭੀ ਉਨ ਕੋ ਲੈਨ ਨ ਪਾਈ। ਐਸੀ ਦਸ਼ਾ ਸਿੱਖਨ ਪੈ ਆਈ।
ਫ਼ਾਕੇ ਊਪਰ ਫ਼ਾਕੇ ਜਾਇ। ਆਇ ਹਾਥ ਤੌ ਰਿਜਕ ਢਿਡ ਪਾਹਿਂ॥੨੭॥

ਦੋਹਰਾ॥

ਸੇਰ ਪਾਉ ਕੀ ਕਜਾ ਕਹੀ, ਅੰਨ ਮਾਸਾ ਨ ਊਹਾਂ ਲਭਾਇ।
ਪੱਤ ਛਿਲ ਜੜ੍ਹ ਨਹਿਂ ਲਭੈ, ਘਾਸ ਭੀ ਨਦਰ ਨ ਪਾਇ॥੨੮॥

ਚੌਪਈ॥

ਖਾਣੈ ਵਸਤ ਨ ਸਿਖਨ ਲਭਾਈ। ਕਈ ਕੁ ਦਿਨ ਉਨ ਮਿੱਟੀ ਖਾਈ।
ਫਿਰ ਸਿਖ ਬੰਦੇ ਕੇ ਢਿਗ ਗਏ। ਪਾਸ ਚੁਬਾਰੇ ਪੁਕਾਰਤ ਭਏ॥੨੯॥

---

*੧ ਬਹਾਨਾ, ਢੰਗ। ੨ ਪੀੜ। ੩ ਦਸਾਂ ਪੰਜਾਂ ਨਾਲ। ੪ ਗੂਣ, ਖੱਚਰ ਬੈਲ ਆਦਿਕ ਪੁਰ ਮਾਲ ਢੋਣ ਲਈ ਰੱਖੀ ਥੈਲੀ, ਬੋਰੀ (ਮਾਨੋ ਬੋਰੀਆਂ ਉਤੇ ਬੋਰੀ ਰੱਖੀ ਹੋਈ ਸੀ)। ੫ ਨਾਲ (ਦੋ ਨਾਲ ਉਂਜ ਹੀ ਟੁਰ ਪੈਣ, ਜੰਗ ਤੋਂ ਡਰਦੇ ਹੋਏ)। ੬ ਤਲਾਉ ਖਾਈ ਆਦਿ ਪੁਟਵਾਉਂਦੇ। ੭ ਘਾਹ ਪੱਤੇ, ਰੁਪਏ, ਪੈਸੇ, ਰਸਦ ਪੱਠਾ।*

'ਤੁਮ ਹੀ ਹੋ ਆਪ ਜਾਣੀ ਜਾਣੋਂ। ਤੁਹੀਂ ਆਪ ਵਰਤਾਯੋ ਭਾਣੋਂ।
ਇੱਕ ਬਾਰ ਦੇਖ ਹਮਰੋ ਹ੍ਵਾਲ। ਹਮ ਪਰ ਪਾਯੋ ਭੁਖ ਬਡ ਜ਼ਵਾਲ[1]॥੩੦॥
ਅਬ ਉਡ ਚਲ ਤੂੰ ਔਰਹਿ ਠੌਰ[2]। ਜੀਵਤ ਰਹੈਂ ਤੁਹਿ ਲੇਵੈਂ ਟੋਲ'।
ਤਬ ਉਨ ਬੰਦੇ ਉੱਤਰ ਦਯੋ। 'ਅਬ ਹਮ ਕੌ ਤੁਮ ਚਹੈਂ ਉਡੱਯੋ॥੩੧॥
ਅਬ ਹਮ ਕਰਾਵੋ ਬਚਨੋ ਹਾਰ। ਖਾਤਰ ਜ਼ਿੰਦਗੀ ਕਿਤ ਸੰਸਾਰ।
ਉਡਨੋ ਮਨੈਂ ਤੁਮੈਂ ਕਰਵਾਯੋ। ਅਬ ਹਮ ਕੋ ਤੁਮ ਚਾਹਤ ਝੁਠਾਯੋ[3]॥੩੨॥

ਦੋਹਰਾ॥

ਸਾਧ, ਸਤੀ ਅਰ ਸੂਰਮਾ, ਗਜਾਨੀ ਔ ਗਜਦੰਤ[4]।
ਏ ਮੁਖ ਨਿਕਲਜੋ ਨਹਿੰ ਫਿਰੈ ਜੌ ਜੁਗ ਜਾਇ ਅਨੰਤ॥੩੩॥
ਬਚਨਨ ਖਾਤਰ ਸਰਪ ਭੀ ਪਰੇ[5] ਕੁੰਡ[6] ਮੈਂ ਆਇ।
ਹਮ ਅਬ ਬਚਨ ਸੁ ਹਾਰ ਕੈ, ਕੈਸੇ ਪੁਰਸ਼ ਅਖਾਹਿੰ॥੩੪॥

ਚੌਪਈ॥

ਬਚਨ ਖਾਤ੍ਰ ਬਲ[7] ਦੇਹਿ ਗਵਾਈ। ਦ੍ਰਬਾਨ[8] ਭਯੋ ਬਚ[9] ਦੇ ਜਗਸਾਈਂ[10]।
ਬਚਨ ਕਿਯੋ ਥੋ ਹਰੀਚੰਦ[11] ਰਾਇ। ਬਿਕ ਗਯੋ ਚੂਹੜੇ ਦੇ ਘਰ ਜਾਇ॥੩੫॥
ਬਚਨ ਖਾਤ੍ਰ ਪਾਡਵ[12] ਤ੍ਰਿਯ[13] ਹਾਰੀ। ਬਚਨ ਦੇਇ ਬਨ ਸਹੀ ਖੁਆਰੀ।
ਬਚਨਨ ਖਾਤ੍ਰ ਪੁਰਸ਼ ਸਿਰ ਦੇਵੈਂ। ਬਚਨਨ ਖ਼ਾਤਰ ਨਿਜ ਦੁਖ ਲੇਵੈਂ॥੩੬॥
ਬਚਨ ਖਾਤਰ ਤ੍ਰਿਯ ਚਿਖ[14] ਚੜ੍ਹ ਸੜੈ। ਟਲੇ ਨਹੀਂ ਗਲ ਲਗਨੋ ਮੜ੍ਹੈ।
ਬਚਨਨ ਖ਼ਾਤ੍ਰ ਚਾਕ੍ਰ ਮਰ ਰਹੈ। ਆਟਹ ਲੀਏ ਉਇ ਭੀ ਲੜ ਰਹੈ॥੩੭॥

---

*੧ ਗ਼ਲਬਾ, ਗਿਰਾਵਟ। ੨ ਜਗ੍ਹਾ, ਥਾਂ। ੩ ਝੂਠਾ ਕਰਨਾ। ੪ ਹਾਥੀ ਦੰਦ। ੫ ਆ ਪੈਂਦੇ ਹਨ, ਆ ਡਿਗਦੇ ਹਨ। ੬ ਟੋਆ, ਗੜ੍ਹਾ। ੭ ਬਲਿ ਰਾਜਾ, ਪ੍ਰਹਿਲਾਦ ਦਾ ਪੋਤਾ, ਵਿਰੋਚਨ ਦਾ ਪੁੱਤਰ, ਇਕ ਪ੍ਰਤਾਪੀ ਰਾਜਾ, ਜਿਸ ਨੇ ਇੰਦਰ ਨੂੰ ਜਿੱਤ ਕੇ ਤਿੰਨਾਂ ਲੋਕਾਂ ਵਿਚ ਆਪਣਾ ਰਾਜ ਸਥਾਪਤ ਕੀਤਾ, ਦੇਵਤਿਆਂ ਦੇ ਕਹਿਣ 'ਪੁਰ ਵਿਸ਼ਨੂੰ ਨੇ ਬਲਿ ਨੂੰ ਛਲਣ ਲਈ ਵਾਮਨ ਅਵਤਾਰ ਧਾਰਿਆ ਅਤੇ ਬਲਿ ਪਾਸੋਂ ਢਾਈ ਕਦਮ ਜ਼ਮੀਨ ਦਾਨ ਵਿਚ ਮੰਗੀ, ਵਾਮਨ ਨੇ ਆਪਣਾ ਸਰੀਰ ਵਧਾ ਕੇ ਦੋ ਕਦਮ ਨਾਲ ਧਰਤਿ ਤੇ ਆਕਾਸ਼ ਕਛ ਲਏ ਤੇ ਤੀਜਾ ਕਦਮ ਬਲਿ ਦੇ ਸਰੀਰ 'ਤੇ ਰੱਖ ਦਿੱਤਾ, ਵਿਸ਼ਨੂੰ ਨੇ ਉਸ ਦੀ ਭਗਤੀ ਭਾਵਨਾ ਵੇਖ ਕੇ ਬਲਿ ਨੂੰ ਪਾਤਾਲ ਦਾ ਰਾਜਾ ਥਾਪਿਆ ਅਤੇ ਉਸ ਦੀ ਬੇਨਤੀ 'ਪੁਰ ਉਸ ਦਾ ਦਵਾਰਪਾਲ ਹੋ ਕੇ ਰਹਿਣਾ ਪ੍ਰਵਾਨ ਕੀਤਾ। {ਵੇਖੋ, 'ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ'(ਮਾਰੂ)} ੮ ਦਰਬਾਨ, ਦੁਆਰਪਾਲ (ਹੋ ਗਿਆ)। ੯ ਬਚਨ ਦੇ ਕੇ। ੧੦ ਜਗਤ ਦਾ ਮਾਲਕ, ਵਿਸ਼ਨੂੰ, ਜਿਸ ਨੇ ਆਪਣੇ ਦਿੱਤੇ ਬਚਨ ਅਨੁਸਾਰ ਬਲਿ ਰਾਜੇ ਦਾ ਦੁਆਰਪਾਲ ਬਣਨਾ ਅੰਗੀਕਾਰ ਕੀਤਾ। ੧੧ ਰਾਜਾ ਹਰੀਸ਼ ਚੰਦਰ, ਸੂਰਜਵੰਸ਼ ਦਾ ਅਠਾਈਵਾਂ ਰਾਜਾ, ਜੋ ਤ੍ਰਿਸ਼ੰਕੂ ਦਾ ਪੁੱਤਰ ਸੀ, ਵਿਸ਼ਵਾਮਿੱਤਰ ਨੇ ਬ੍ਰਾਹਮਣ ਦੇ ਰੂਪ ਵਿਚ ਉਸ ਤੋਂ ਦਾਨ ਵਿਚ ਸਾਰਾ ਰਾਜ, ਧਨ ਆਦਿ ਮੰਗ ਲਿਆ ਤੇ ਹਰੀਸ਼ਚੰਦਰ ਨੂੰ ਚੂਹੜੇ ਘਰ ਵਿਚ ਵਿਕਣਾ ਪਿਆ। ੧੨ ਪੰਜਾਂ ਪਾਂਡਵਾਂ ਨੇ। ੧੩ ਦਰੋਪਦੀ। ੧੪ ਚਿਖਾ ('ਤੇ ਚੜ੍ਹ ਕੇ ਸਤੀ ਹੋ ਜਾਂਦੀ ਹੈ)।*

ਪਿਤ ਬਚਨਨ ਪਰ ਘਰ ਜਾਇ ਬੇਟੀ। ਕਰਾਵੈ ਨਾ ਨਿਜ ਕੁਲ ਕੀ ਹੇਠੀ।
ਤੇਗ਼ ਬਹਾਦਰ ਨਿਜ ਬਚ ਕਿਯੋ। ਕਹਿ ਬਿੱਪ੍ਰਨ[1] ਸਿਰ ਦਿੱਲੀ ਦਿਯੋ॥੩੮॥

ਦੋਹਰਾ॥

ਆਨ ਚਿਤ ਬਾਬੈ ਬਚ ਕਹੇ ਤਾਂ ਕੀ ਪੜ ਗਈ ਲਾਜ।
ਪ੍ਰਾਣ ਉਨਹਤਰਨ[2] ਮੈਂ ਤਜੈ ਹੀਣ ਹੋਇ ਮਤਵਾਜ[3]'॥੩੯॥

ਚੌਪਈ॥

ਤਬ ਸਿੱਖਨ ਨੇ ਬੰਦੇ ਪੂਛਾ। 'ਬਾਬੇ ਬਚਨ ਕੌਣ ਕੀਯੋ ਉਛਾ[4]?
ਕਹੀ ਬੰਦੈ: 'ਮਧ ਗੁਰ ਗ੍ਰੰਥ ਬਾਣੀ। [5]ਸੱਤ੍ਰਨ ਮੈਂ ਮਤ ਹੀਣ ਬਖਾਣੀ*॥੪੦॥
ਜੌ [6]ਸੱਤ੍ਰਨ ਮੈਂ ਹਮ ਜੀਵਤ ਰਹੈਂ। ਤੌ ਮਤਿ ਹੀਣ ਹਮਹਿ ਭੀ ਕਹੈਂ।
ਉਹੀ ਬਚਨ ਮੁੜ ਲਾਗੈ ਮੋਹਿ। ਤੌ ਸ਼ਰਮਿੰਦਗੀ ਹਮ ਕੋ ਹੋਹਿ॥੪੧॥
ਇਸੀ ਉਲਾਮਜੋਂ ਨਿਜ ਤਜੈਂ ਪਰਾਣ। ਸਤਿਗੁਰ ਬਚਨ ਨਿਜ ਕੀਏ ਪ੍ਰਮਾਣ।
ਜੋ ਵੈ ਬਚਨਨ ਨਿਜ ਸਚ ਠਾਣਤ। ਤੌ ਗ੍ਰੰਥ ਵਾਕ ਉਨ ਝੂਠ ਪਛਾਣਤ॥੪੨॥
ਹਮ ਨੈ ਤੁਮ ਸੋ [7]ਬੰਧਜੋਂ ਕਰਾਰ। ਲੋਕਨ ਕੈ ਮਧ ਊਚ ਪੁਕਾਰ।
ਜੌ ਅਬ ਮੈਂ ਬਚ ਜਾਊਂਗੁ ਹਾਰ। ਕਿਮ ਢੋਈ ਉਸ ਮਿਲੈ ਦੁਬਾਰ'॥੪੩॥

## ਪ੍ਰਸੰਗ ਕਾਲੀ ਕੇ ਭੱਛ ਕਾ ਲਿਖ਼ਯਤੇ

(...'ਤੌ ਕਾਲੀ ਕੋ ਪੁਜੁ ਅਹਾਰ')

ਚੌਪਈ॥

ਔਰ ਕਹੀ ਇਕ ਬੰਦੇ ਬਾਤ। 'ਸਵਾ ਲੱਖ ਕਰਨੋ [8]ਥੋ ਘਾਤ।
ਸੋ ਪੂਰੋ ਹਮ ਤੇ ਨਹਿੰ ਭਯੋ। ਬਾਕੀ ਦੇਣੋ ਬਹੁ ਹਮ ਰਹਜੋ॥੧॥
ਜਿਮ [9]ਸਵਾ ਕੋਟ ਕਹਜੋ ਸਤਿਗੁਰ ਦੇਣਾ। ਸੋਊ ਉਧਾਰ ਰਹਜੋ ਪੰਥ ਪੈ ਪੈਣਾ।
ਇਤਨੇ ਮਰੇ ਜੁ ਸ਼ਸਤ੍ਰਨ ਨਾਰ[10]। ਤੌ ਕਾਲੀ ਕੋ ਪੁਜੁ ਅਹਾਰ[11]॥੨॥
ਪੰਝੀ ਲਖ ਥੋ ਪਿਥੋਰੇ[12] ਮ੍ਰਵਾਏ। ਕਾਲੀ ਰੱਜੀ ਨ ਵਹਿ ਲਯੋ ਖਾਏ।
ਦੀਨ[13] ਖਾਤ੍ਰ ਥੀ ਮੁਹੰਮਦ ਜਗਾਈ। ਆਲ[14] ਉਲਾਦ ਉਸੈ ਭੀ ਖਾਈ॥੩॥
ਜੋਊ ਜਗਾਵੈ ਰਜਾਵੈ ਨਾਂਹਿ। ਵਹਿ ਭੀ ਉਸ ਕੋ ਛੋਡੈ ਨਾਹਿੰ।
ਜੋਊ ਜਗਾਵੈ ਰਜਾਵੈ ਭੀ ਓਹੀ। ਅੰਸ ਬੰਸ ਉਸ ਸੁਖ ਰਹਿੰ ਦੋਈ॥੪॥

*੧ ਬ੍ਰਾਹਮਣਾਂ (ਦੀ ਬੇਨਤੀ ਪੁਰ)। ੨ ਜਦ ਬਾਬਾ ਬੰਦਾ ੬੯ ਸਾਲ ਦਾ ਸੀ। ੩ ਮੁਥਾਜ, ਮੁਹਤਾਜ। ੪ ਉਤਸ਼ਾਹ, ਉਮੰਗ ਵਾਲਾ, ਅਨੰਦ-ਦਾਇਕ। ੫ ਗੁਰਬਾਣੀ ਅਨੁਸਾਰ ਸੱਤਰ ਸਾਲ ਦੀ ਆਯੂ ਵਿਚ ਮਨੁੱਖ ਦੀ ਮੱਤ ਮਾਰੀ ਜਾਂਦੀ ਹੈ। ੬ ਆਯੂ ਦੇ ਸੱਤਰਵੇਂ ਸਾਲ ਵਿਚ। ੭ ਇਕਰਾਰ (ਬਚਨ) ਕੀਤਾ ਸੀ। ੮ ਮਾਰਨਾ ਸੀ। ੯ ਸਵਾ ਕ੍ਰੋੜ। ੧੦ ਨਾਲ। ੧੧ ਭੋਜਨ, ਖੁਰਾਕ। ੧੨ ਰਾਏ ਪਿਥੌਰਾ, ਪ੍ਰਿਥੀ ਰਾਜ ਚੌਹਾਨ, ਸੋਮੇਸ਼੍ਵਰ ਦਾ ਪੁੱਤਰ, ਅਜਮੇਰ ਤੇ ਦਿੱਲੀ ਦਾ ਰਾਜਾ, ਜਿਸ ਨੂੰ ੧੧੯੨ ਈ. ਵਿਚ ਸ਼ਹਾਬੁੱਦੀਨ ਨੇ ਜਿੱਤ ਕੇ ਹਿੰਦੂ ਰਾਜ ਸਮਾਪਤ ਕੀਤਾ ਸੀ, ਇਹ ਜੰਗ ਕਰਨਾਲ ਵਿਖੇ ਹੋਈ ਸੀ। ੧੩ ਇਸਲਾਮ। ੧੪ ਖ਼ਾਨਦਾਨ।*

**ਸ਼ੁੱਧ ਪਾਠ ਇੰਜ ਹੈ: ਸਤਰ ਕਾ ਮਤਿ ਹੀਣ... ॥ (ਵਾਰ ਮਾਝ- ਪੰਨਾ ੧੩੮)*

ਦੋਹਰਾ॥

ਸਤਿਜੁਗ ਮੈ ਦੇਵਨ ਜਗੀ ਪ੍ਰਸੰਨ ਕਰ ਪੋਖੀ ਤੋਇ[੧]॥
ਤ੍ਰੇਤੇ ਰਜਾਈ ਰਾਮ ਜੀ ਸਣ ਪਰਵਾਰੀ ਸੋਇ॥੫॥
ਦ੍ਵਾਪਰ ਜਗਾਇ ਸੁ ਪਾਂਡਵਨ ਕਾਲੀ ਕਰਾਯੋ ਅਹਾਰ।
ਦੀਨੋ ਓਨ ਰਜਾਇ ਸਭ ਜੋ ਕਾਲੀ ਪਰਵਾਰ॥੬॥
ਕਾਲੀ ਜਗਾਈ ਨਹਿੰ ਭਲੀ, ਬਿਨ ਜਗੇ ਸਰੈ ਨਹਿੰ ਕਾਜ।
ਕਾਲੀ ਰਜਾਵੈ ਜੋ ਕੋਊ, [੨]ਹੋਇ ਚੱਕ੍ਰਵਰਤ ਤਿਸ ਰਾਜ॥੭॥

ਚੌਪਈ॥

ਕਲਜੁਗ ਮੈ ਜਿਨ ਕਿਨ ਜਗਵਾਈ। ਰਜੀ ਨ ਕਿਸ ਤੇ ਉਨ ਪੈ ਪਈ ਆਈ।
ਮੈਂ ਧਾਰਜੋ ਚਿਤ ਸਿੰਘਨ ਖੁਵਾਊਂ। ਸੋ ਟਰੀ[੩] ਉਨੈਂ ਤੈ ਪਰੀ ਹਮ ਆਊਂ'॥੮॥

ਦੋਹਰਾ॥

ਤਬ ਬੰਦੈ ਸਿਖਨ ਕਹਜੋ, 'ਇਤਨੈ ਕੰਮ ਕਰ ਜਾਹੁ।
ਬਾਕੀ ਸਵਾ ਜੁ ਲਾਖ ਕੀ ਸਿਰ ਉਤਨੇ ਚੜ੍ਹਵਾਹੁ[੪]'॥੯॥

ਚੌਪਈ॥

ਉਨ ਸਿੱਖਨ ਇਮ ਹੀ ਮੰਨ ਲਈ। ਊਠ ਘੋੜਨ ਸਿਰ ਮਾਰਹਿ ਦਈ।
ਬਾਕੀ ਕੁੱਤੇ ਬਿੱਲੇ ਕਟਾਏ। ਮੁਰਦੇ ਖਾਣ ਨੂੰ ਜੋ ਥੇ ਆਏ॥੧੦॥
ਤੌ ਭੀ ਮਰੇ ਊਹਾਂ ਕਿਛੁ ਥੋੜੇ। ਪੁਜੇ ਨਹੀਂ ਉਨ [੫]ਲੇਖੇ ਜੋੜੇ।
ਤੌ ਬੰਦੇ ਉਨ ਦੀਨੋ ਆਖ। 'ਮਾਰੋ ਮਖੀਆਂ ਹੋਹਿੰ ਸਵਾ ਲਾਖ'॥੧੧॥
ਤਬ ਕਈ ਲੋਕਨ ਯੌਂ ਮਨ ਆਈ। 'ਬੰਦਾ ਦਿਵਾਨੋ ਅਬ ਭਯੋ ਭਾਈ!'
ਕਈਅਨ ਕਰੀ ਜੁ ਬੰਦੈ ਕਹੀ। ਸੁਨਤ ਅਚੰਭੋ ਨਠ ਗਏ ਕਈ॥੧੨॥
ਸਿੱਖ ਸਿਦਕੀ ਜੋ ਪ੍ਰਣ ਕੇ ਪੂਰੇ। ਸੋ ਆਖੈਂ 'ਹਮ ਮਰੈਂ ਹਜੂਰੇ[੬]।
ਕਰੇ ਸੰਗ ਗੁਰ ਕਿਉਂ ਛਡ ਜਾਹਿੰ'। ਕਈਅਨ ਨਠਤ ਨ ਪੁੱਛੀ ਸਲਾਹਿ॥੧੩॥

## (ਗੁਰਦਾਸਪੁਰੈ ਮਧ ਜਿਮੈਂ ਬਿਹਾਨੀ)

ਦੋਹਰਾ॥

ਸਿਖ ਜੋ ਸਿਦਕੀ ਥੇ ਰਹੇ, ਤਿਨ ਚਿਤ ਯੌਂ ਲਈ ਧਾਰ।
'ਔਰ ਬਾਤ ਅਬ ਨਹਿੰ ਭਲੀ, ਭਲੀ ਮੌਤ ਇਸ ਨਾਰ[੭]'॥੧੪॥

---

*੧ ਤਉ, ਤਦੋਂ। ੨ ਚਕ੍ਰਵਰਤੀ ਰਾਜਾ ਹੁੰਦਾ ਹੈ। ੩ ਟਲ ਗਈ। ੪ ਮਰਵਾਓ, ਭੇਟਾ ਕਰਾਓ। ੫ ਜਮ੍ਹਾਂ ਜੋੜ, ਗਿਣਤੀ ਮਿਣਤੀ। ੬ ਸਾਮ੍ਹਣੇ (ਬੰਦੇ ਦੇ ਸਨਮੁੱਖ)। ੭ ਨਾਲੋਂ।*

ਭੁੱਖਨ ਕੇ ਤਨ ਸੁਕ ਗਏ, ਰਹੇ ਸੁ ਸਸਕਤ[1] ਪ੍ਰਾਣ।
ਲਖੀ[2] ਨ ਹਿੰਮਤ ਸਿਖਨ ਮੇਂ, ਤੁਰਕ [3]ਢੁਕੇ ਢਿਗ ਆਣ॥੧੫॥

ਚੌਪਈ॥

ਤੌ ਢਿਗ ਢੁਕ ਉਨ ਪਾਯੋ ਘੇਰੋ। ਨੀਹਲ[4] ਕੰਧ ਢੁਕ ਬਹੇ ਚੁਫੇਰੋ।
ਸੋ ਸੁਨੀਓਂ ਅਬ ਭੂਖ ਕਹਾਣੀ। ਗੁਰਦਾਸਪੁਰੈ ਮਧ ਜਿਮੈਂ ਬਿਹਾਨੀ[5]॥੧੬॥
*ਇਕ ਟੁਕੜੋ ਕੋਈ ਬਾਹਰੋਂ ਗੇਰੈ। ਤਿਸ ਕੌ ਚਿਮਰੈਂ[6] ਚਾਰ ਚੁਫੇਰੈ।
ਝੂਠ ਸੂਚ ਕੋਊ ਪੂਛੈ ਨ ਬ਼ਾਤ। ਨੀਚੌਂ ਖੋਸ[7] ਊੱਚ ਲੇ ਖਾਤ॥੧੭॥
ਤੁਬੂਜ ਖ੍ਰਬੂਜ ਕੋ ਖੋਪਰ[8] ਬਗਾਹੈਂ। ਇਕ ਇਕ ਪਰ ਗਿਰ ਦਸ ਦਸ ਪਾਹੈਂ।
ਜੋ ਕੋਊ ਨੀਚਜੋਂ ਟੁਕੜਾ ਦਿਖਾਵੈ। ਕੰਧੋਂ ਡਿਗ ਡਿਗ ਉਸ ਵਲ ਪਾਵੈਂ॥੧੮॥
[9]ਰੋਟੀ ਸੋ ਉਨ ਚੰਦ ਦਿਸਾਵੈ। ਹੱਥ ਉਠਾਵੈਂ ਹੱਥ ਨਹਿੰ ਆਵੈ।
ਜਿਤੀ ਬਾਤ ਊਹਾਂ ਭੁਖ ਕੀ ਭਈ। ਸੋ ਸਭ ਹਮ ਤੇ ਲਿਖੀ ਨ ਗਈ॥੧੯॥*

ਦੋਹਰਾ॥

ਸੋ ਭੀ ਬੰਦੈ ਤੇ ਸੰਗੈਂ[10], ਅੰਦਰ ਦੇਹਿੰ ਨ ਪੈਰ।
'ਮਤ ਕਤ ਕਰੈ ਸੁ ਛਲ ਕੋਊ, ਹੁਇ ਜਾਇ ਬਿੱਲੀਓਂ ਸ਼ੇਰ'॥੨੦॥

ਚੌਪਈ॥

ਤੌ ਭੀ ਬੰਦੇ ਨਿਕਟ[11] ਨ ਆਵੈ। ਜਨੁ ਉਨ ਭੂਖੋ ਬੰਦੋ ਹੀ ਖਾਵੈ।
ਬੰਦੇ ਤੇ ਯੌਂ ਡਰੈਂ ਤੁਰਕਾਨ। [12]ਮਰਜੋ ਸ਼ੇਰ ਮਤ ਲੈ ਉਠੇ ਪ੍ਰਾਨ'॥੨੧॥
ਬੰਦੈ ਤੇ ਇਤਿ ਬਿਧਿ ਵੈ ਡਰੈਂ। 'ਮਤ ਕਤ ਔਰ ਬੰਦਈ [13]ਆ ਪਰੈਂ'।
ਕਈ ਕਹੈਂ: 'ਕੁੰਡ[14] ਬੰਦੈ ਬਣਾਈ। [15]ਸੂਪਨ ਜਿਮ ਆਪ ਮਰੈਂ ਸਿੰਘ ਆਈ॥੨੨॥
ਜੇ ਕੋ ਬੰਦੇ ਪੈ ਖਰਚ ਪੁਚਾਵੈ। ਫਿਰ ਬੰਦੋ ਨਹਿੰ ਹਮ ਹਥ ਆਵੈ।
ਜੈਸੇ ਪਿਆਸੇ ਮੁਖ ਪਰੇ ਪਾਨੀ। ਪਜਾਸ ਮਿਟੈ ਹੋਵੈ ਸਵਧਾਨੀ॥੨੩॥

ਦੋਹਰਾ॥

ਜੈਸੇ ਡਡੂ ਹੁਇ ਪਰਜੋ ਜੇਠ ਘਾਮ[16] ਮੁਰਝਾਇ।
[17]ਬਰਖਾ ਪਰਤੇ ਸਾਰ ਹੀ ਹੋਵਤ ਸਭ ਜੀਵਾਇ[18]'॥੨੪॥

---

*੧ ਸਿਸਕਦੇ। ੨ ਵੇਖੀ। ੩ ਨੇੜੇ ਆ ਲੱਗੇ। ੪ ਤ੍ਰਾਈ ਦੇ ਕਿਲ੍ਹੇ ਦੀ ਚਾਰ ਦੀਵਾਰੀ। ੫ ਬੀਤੀ। ੬ ਚਿੰਬੜਦੇ ਸਨ। ੭ ਖੋਹ ਕੇ। ੮ ਛਿੱਲੜ। ੯ ਰੋਟੀ ਉਨ੍ਹਾਂ ਨੂੰ ਚੰਨ ਵਾਂਗ (ਦੂਰ ਆਕਾਸ਼ੀ) ਦਿੱਸਦੀ ਸੀ। ੧੦ ਡਰਦੇ ਸਨ। ੧੧ ਨੇੜੇ। ੧੨ ਮਤਾਂ ਕਿਧਰੇ ਮਰਿਆ ਹੋਇਆ ਸ਼ੇਰ ਹੀ ਸਾਡੀ ਜਾਨ ਨਾ ਕੱਢ ਲਵੇ। ੧੩ ਆ ਪੈਣ। ੧੪ ਹੌਜ ਚੁਬੱਚਾ। ੧੫ ਸੱਪਾਂ ਵਾਂਗ, ਜਨਮੇਜਯ ਨੇ ਜਗ ਕੀਤਾ ਜਿਸ ਵਿਚ ਨਾਗ (ਸੱਪ) ਹਵਨ ਕੁੰਡ ਵਿਚ ਆ ਆ ਕੇ ਸੜਦੇ ਗਏ। ੧੬ ਗਰਮੀ। ੧੭ (ਮੀਂਹ) ਪੈਂਦਿਆਂ ਹੀ। ੧੮ ਸੁਰਜੀਤ ਹੋ ਜਾਂਦੇ ਹਨ।*

**ਕਵੀ ਨੇ ਸਿੱਖਾਂ ਦੀ ਭੁੱਖ ਦਾ ਅਤਿ ਭਿਆਨਕ ਦ੍ਰਿਸ਼ ਚਿਤ੍ਰਿਆ ਹੈ।*

ਤੁਰਕ ਦਲੀਲਾਂ ਬਹੁ ਕਰੈਂ ਕਰ ਕਰ ਯੌ ਸੰਕਾਹਿੰ[1]।
'ਮਤ ਕਤ ਖਾਲਸ ਆ ਰਲੈ, ਆਕੀ ਹੁਇ ਗੜ੍ਹ ਮਾਂਹਿ॥੨੫॥

ਚੌਪਈ॥

ਅਬ ਇਨ ਕੋ ਕਿਮ ਥੋੜੇ ਕਰੋ। ਮਾਰ ਕੂਟ ਕਰ ਬਾਹਰ ਨਿਕਰੋ[2]।
ਥੋੜੇ ਕਰ ਬੰਦੇ ਫੜ ਲਯੋ। ਤੌ ਦਿੱਲੀ ਫੜ ਭੇਜਹਿ ਦਯੋ'॥੨੬॥
ਯੌ ਤੁਰਕਨ ਮਿਲ ਗਲ ਠਹਿਰਾਈ। '[3]ਏਕ ਓਰ ਦਯੋ ਰਾਹ ਕਢਾਈ'।
ਇਮ ਕਹਿ ਤੁਰਕ [4]ਦਿਵਾਯੋ ਹੋਕੋ। 'ਰਸਤੋ ਲਿਹੋ ਔ ਨਿਕਲ ਜਾਹੁ ਲੋਕੋ!'॥੨੭॥
ਛਡ ਛਡ ਸ਼ਸਤਰ ਲਾਗੇ ਜਾਣ। ਭੁਖ ਕੀਏ ਥੇ ਲੋਕ ਹਰਾਣ।
ਸਿਖ ਸਿਦਕੀ ਕਛੁ ਥੋੜੇ ਰਹੇ। ਛਡ ਹਥਿਆਰ ਸੋਊ ਪੈ ਰਹੇ॥੨੮॥
ਜੋ ਕੋਊ ਉਨ ਛੇੜਯੋ ਚਹੈ। ਇਕ ਕੀ ਜਗ੍ਹਾ ਅਗਰੋਂ ਦਸ ਕਹੈਂ।
ਮਝੈਲ ਅੜਬਾਈ[5] ਛੋਡੈਂ ਨਾਂਹਿ। ਲੜਨ ਮਰਨ ਤੇ ਨਹਿੰ ਸੰਕਾਹਿੰ॥੨੯॥

ਦੋਹਰਾ॥

ਰੱਸੀ ਜਲੀ ਨ ਵਟ ਜਲਯੋ ਬਲ ਗਯੋ ਨ ਗਯੋ ਗੁਮਾਨ[6]।
ਸ਼ਸਤਰ ਛੁਟੇ ਨ ਬਲ ਛੁਟਯੋ, ਐਸ ਮਝੈਲ ਜੁਆਨ॥੩੦॥
ਲਰਨੇ ਤੇ ਵੈ ਕਜਾ ਡਰੈਂ ਰਹੇ [7]ਸਾਸ ਉਨ ਢੂਕ।
ਇਮ ਭੀ ਉਨ ਕੋ ਨਹਿ ਛਡੈਂ, ਯਾ ਮੈਂ ਥੋ ਨਹਿੰ ਲੂਕ[8]॥੩੧॥

ਚੌਪਈ॥

ਉਨ ਕੀ ਸੂਰਤ ਤੇ ਡਰ ਲਾਗੇ। ਜਨੁ ਕਰ ਗੋਰੋਂ[9] ਨਿੱਕਲ ਭਾਜੇ।
ਊਪਰ ਹਡ ਨਹਿੰ ਦੀਸੈ ਮਾਸ। [10]ਜਨੁ ਏ ਮੁਏ ਭਰਤ ਹੈ ਸਾਸ॥੩੨॥
ਬਿਨ ਸਾਸਨ ਜਨੁ ਮੁਰਦੇ ਤੋਰੇ। [11]ਭਾਨਮਤੇ ਜਨੁ ਜਾਦੂ ਜੋਰੇ[12]।
ਤਨ ਕੀ ਹੱਡੀ ਸਭ ਦਿਸ ਪਾਹਿੰ। [13]ਫੂਕ ਮਾਰੀ ਤੇ ਜਨੁ ਉਡ ਜਾਹਿੰ॥੩੩॥
[14]ਜਨੁ ਕਰ ਕਾਗਜ ਗੁਡੀ ਬਨਾਈ। ਸਾਥ ਪਵਨ ਕੇ ਉਡ ਉਡ ਆਈ।
ਕੋਈ ਕਹੈਂ: 'ਉਨ ਮੈਂ ਨਹੀਂ ਸਾਸ। ਹਮ ਦੇਖ ਆਯੋ ਉਨ ਜਾ ਕਰ ਪਾਸ॥੩੪॥
ਐਸੀ ਦਸ਼ਾ ਉਨ੍ਹੈਂ ਪੈ ਆਈ। ਮਰਨੋਂ ਪਰੇ ਜੀਵਤ ਗਤ ਪਾਈ।'
ਔਰ ਲਿਖਤ ਕਿਛ ਬਨੈ ਨ ਬਾਤ। 'ਹਿਯ ਤੜਫੈ ਸੁਨ ਚਿਤ ਕੰਪਾਤ[15]॥੩੫॥
ਬੰਦੈ ਕੀ ਗਤ ਹਮ ਨਹਿੰ ਜਾਨੀ। ਕਬ ਖਾਇ ਅਨਾਜ ਕਬ ਪੀਐ ਪਾਨੀ।

*੧ ਡਰ, ਤੌਖਲਾ। ੨ ਨਿਕਾਲੋ. (ਬਾਹਰ) ਕੱਢੋ। ੩ ਇਕ ਪਾਸੇ (ਦਾ ਰਾਹ ਖੋਲ੍ਹ ਦਿੱਤਾ)। ੪ ਢੰਡੋਰਾ ਫਿਰਵਾ ਦਿੱਤਾ। ੫ ਜ਼ਿੱਦ, ਹੱਠ। ੬ ਅਭਿਮਾਨ, ਹੰਕਾਰ। ੭ ਜਿਨ੍ਹਾਂ ਦੇ ਆਖਰੀ ਸਾਹ ਨੇੜੇ ਆ ਗਏ ਹੋਣ। ੮ ਲੁਕਾ ਛਿਪਾਉ। ੯ ਕਬਰਾਂ 'ਚੋਂ। ੧੦ ਜਾਣੋ ਮੋਏ ਮੋਏ ਸਾਹ ਲੈ ਰਹੇ ਹਨ। ੧੧ ਭਾਨੁਮਤੀ- ਰਾਜਾ ਭੋਜ ਦੀ ਪੁੱਤਰੀ, ਜੋ ਜਾਦੂ-ਟੂਣੇ ਦੀ ਵਿਦਿਆ ਵਿਚ ਨਿਪੁੰਨ ਸੀ। ੧੨ ਜੋੜੇ (ਮਾਨੋ ਭਾਨੁਮਤੀ ਨੇ ਇਹ ਸਿੱਖ (ਮੁਰਦੇ ਹੋਏ ਹੋਏ) ਜਾਦੂ ਨਾਲ ਜੋੜੇ ਹੋਏ ਸਨ, ਉਨ੍ਹਾਂ ਵਿਚ ਭੁੱਖ ਕਾਰਨ ਜਿੰਦ ਜਾਨ ਤਾਂ ਦਿੱਸਦੀ ਨਹੀਂ ਸੀ। ੧੩ ਫੂਕ ਮਾਰਨ ਨਾਲ ਹੀ (ਉੱਡ ਜਾਣਗੇ)। ੧੪ ਜਿਵੇਂ ਕਾਗਜ਼ਾਂ ਦੀ ਗੁੱਡੀ ਬਣਾਈ ਹੋਵੇ। ੧੫ (ਦਿਲ) ਕੰਬਦਾ ਹੈ।*

ਜੋ ਕੋਊ ਪੂਛੈ ਕਹਿ 'ਬ੍ਰਤ ਮੈਂ ਰਾਖਾ'। ਦੇਖਤ ਲੋਕ ਨ ਉਨ ਕੁਛ ਚਾਖਾ॥੩੬॥
ਕੋਈ ਕਹੈ: 'ਉਸ ਦੇ ਜਾਹਿਂ ਬੀਰ'। ਕੋਊ ਕਹੈ: 'ਉਸ ਤਪੀਓ ਸਰੀਰ'।
ਕੋਊ ਕਹੈ: 'ਉਸ ਬੂਟੀ ਖਾਈ। ਜਾਂ ਤੇ ਉਸ ਭੁਖ [1]ਗਈ ਤਜਾਈ'॥੩੭॥

## ਪ੍ਰਸੰਗ ਬੰਦੇ ਕੈ ਫੜਨੇ ਕੋ ਲਿਖਜਤੇ

(...'ਕੋਊ ਮਾਰੋ ਹਮ')

ਦੋਹਰਾ॥

ਤਬ ਬੰਦੇ ਸੱਦ ਸਿੱਖ ਸਭ ਐਸੇ ਕਹਜੋ ਉਚਾਰ।
'ਅਬ ਹਮ ਤੁਰਕਨ ਸਿਰ ਦੇਵੈਂ, ਸੁਟ ਦੇਵੋ ਹਥਿਆਰ'॥੧॥

ਚੌਪਈ॥

ਸੋਊ ਬਾਤ ਸਿੱਖਨ ਮੰਨ ਲਈ। ਕਿਨੈ ਨ ਅਗਜੋਂ ਗਲ ਉਲਟਈ।
ਜਾਇ ਸਕਜੋ ਜੋ ਬੰਦੈ ਪਾਸ। ਧਰੇ ਸ਼ਸਤ੍ਰ ਜਾ ਅੱਗੇ ਤਾਸ[2]॥੨॥
ਬਡੇ ਦੂਵਾਜੇ ਸੋ ਦਏ ਖੋਲ੍ਹ। 'ਕੋਊ ਮਾਰੋ ਹਮ' ਉਨ ਕਹਜੋ ਬੋਲ।
ਕਈਅਨ ਸ਼ਸਤਰ ਉਨ ਵਲ ਫੈਂਕੇ। ਕਈਅਨ ਭੰਨ ਸਾੜੇ ਠੈਂਕੇ[3]॥੩॥

ਦੋਹਰਾ॥

ਤਬ ਨਿਬਾਬ ਨੇ ਸੁਨ ਲਈ, ਕਹੀ ਜੁ ਬੰਦੈ ਬਾਤ।
ਖ਼ੁਸ਼ੀ ਭਈ ਸ਼ਾਦੀ ਅਈ ਮਨ ਮੈਂ ਸੋ ਗਰਬਾਤ[4]॥੪॥

ਛੰਦ॥

ਸ਼ਸਤ੍ਰ ਸੁਟਾਏ। ਨਬਾਬ ਸੁਨ ਪਾਏ।
ਨਿਬਾਬ ਗ੍ਰਬਾਯੋ। ਨਹਿਂ ਅੰਗ ਸਮਾਯੋ॥੫॥
ਤਿਨ ਲੋਕ ਸਦਾਏ। ਵਲ ਬੰਦੈ ਘਲਾਏ।
'ਬੰਦੈ ਫੜ ਲਜਾਓ। ਨਹਿਂ ਦੇਰ ਲਗਾਓ'॥੬॥

ਦੋਹਰਾ॥

ਫਿਰ ਨਬਾਬ ਸਭ ਸਦ ਕਹਜੋ, ਥੋ ਜਿਤਨੇ ਫੁਜਦਾਰ।
'ਬੰਦੈ ਸ਼ਸਤਰ ਸੁਟ ਦਏ, ਉਸ ਮਾਰਨ ਨਹਿਂ ਦਰਕਾਰ[5]॥੭॥

ਛੰਦ॥

ਸੋ ਸੁਨ ਕੈ ਦੌੜੇ। ਕਈ ਲੁੱਟਨ ਧੌੜੇ[6]।
ਉਨ ਇਮ ਸਿਖ ਜਾਤੇ। [7]ਜਨੁ ਊਂਘੈ ਮਾਤੇ॥੮॥

---

*੧ ਛੱਡ ਗਈ (ਭੁੱਖ ਜਾਂਦੀ ਰਹੀ)। ੨ ਤਿਸ ਨੇ. ਉਸ ਨੇ। ੩ ਠੇਂਗੇ, ਠਿੰਗਲੇ. ਭਤੱਕੇ, ਮੂਸਲ। ੪ ਹੰਕਾਰ ਕਰਨ ਲੱਗਾ। ੫ ਲੋੜ (ਨਹੀਂ)। ੬ ਧਾਏ। ੭ ਜਾਣੋ ਉਂਘਲਾ ਰਹੇ ਤੇ ਮਦਹੋਸ਼ ਹੋਣ।*

ਚੌਪਈ॥

ਲੀਯੋ ਚੁਫੇਰਿਜੋਂ ਚੁਬਾਰੋ ਘੇਰ। ਤੌ ਭੀ ਦਿਸੇ ਉਸ ਸਸਕਤਿ[੧] ਸ਼ੇਰ।
ਡਰ ਕਰ ਕੋਊ ਨੇਰ[੨] ਨ ਆਵੈ। ਭੈ ਕਰ ਮਨ ਮੈਂ ਬਹੁ ਸੰਕਾਵੈਂ॥੯॥

ਦੋਹਰਾ॥

ਢੁੱਕ ਚੁਬਾਰੇ ਢਿਗ ਖੜੇ, ਅੰਦਰ ਬੜਨੋ ਸੰਕਾਹਿੰ[੩]।
ਚੁਪ ਕੀਤੋ ਬੰਦੋ ਦੇਖ ਕੈ, ਤੌ ਜਾਇ ਫੜੀ ਤਿਹ ਬਾਂਹਿ॥੧੦॥

ਚੌਪਈ॥

ਫੜ ਬੰਦੇ ਕੋ ਬਾਹਰ ਲਜਾਏ। ਲੋਹ ਪਿੰਜਰੇ ਤਬ ਲਯੋ ਪਾਏ।
ਔਰ ਸੰਗਲ ਥਾਇ ਚਾਰ ਅੜਾਏ। [੪]ਪਗ ਬੇੜੀ ਗਲ ਤਬਕ[੫] ਘਤਾਏ॥੧੧॥
ਹੱਥ ਹਥੌੜੀ[੬] ਲੱਕ ਜੰਜੀਰ। ਬੰਦਾ ਬੰਧਜੋ ਇਤ ਤਤਬੀਰ।
ਦੋਇ ਤਰਫ਼ ਦੁਇ ਮੁਗਲ ਬਹਾਏ। ਨਾਲ ਉਸੈ ਕੇ ਉਇ ਨਰੜਾਇ[੭]॥੧੨॥
ਕਹੈਂ, 'ਬੰਦਾ ਮਤ ਜਾਵੈ ਉੱਡ'। ਨਾਲ ਗੱਡੇ ਦਏ ਸੰਗਲ ਗੱਡ।
ਤੋਰ ਦੀਓ ਸੋ ਦਿੱਲੀ ਰਾਹੁ। ਛੋਟੀ ਬਡੀ ਲਯੋ ਮਜਲੀਂ[੮] ਲਾਹਿ॥੧੩॥
ਸਿੱਖ ਬੰਦੈ ਸੰਗ ਬੰਧ ਜੋ ਤੋਰੇ। [੯]ਦੁਇ ਦੁਇ ਇਕ ਇਕ ਬੇੜੀ ਜੋੜੇ।
ਇਕ ਪਾਸਨ ਉਨ ਕੇ ਹਥ ਜੋੜੇ। ਇਕ ਇਕ ਛੋਡੇ ਕਿਰਿਆ[੧੦] ਲੋੜੇ॥੧੪॥

ਦੋਹਰਾ॥

ਤੌ ਭੀ ਗੱਡਜਨ ਪਰ ਬੰਦੇ ਦੀਨੋਂ ਰਿਜਕ ਲਗਾਇ।
ਭੁੰਨਾਂ ਕੱਚਾ ਜਿਮ ਬਨੈ ਤਿਮ ਸਿਖ ਲੇਵੈਂ ਖਾਇ॥੧੫॥

ਚੌਪਈ॥

ਸਭ ਹੀ ਪਕੜੇ ਸਾਥੇ ਜਾਇੰ। ਪੜ੍ਹੈਂ ਬਾਣੀਆਂ ਨਹਿੰ ਸੰਕਾਹਿੰ।
ਇਕਤ* ਹਥ ਤੇ ਰਬਾਬ ਬਜਾਵੈਂ। ਸ਼ਸਤ੍ਰ ਗਿਰੇ ਉਨ ਚੁਕੇ ਨ ਜਾਵੈਂ॥੧੬॥
ਸ਼ਬਦ ਪੜ੍ਹੈਂ ਜੋ ਮਰਨੇ ਵਾਰੇ। ਜੀਵਣ ਝੂਠੋ ਸ਼ਬਦ ਉਚਾਰੇਂ।
'ਸਾਧੋ! ਯਹ ਮੁਰਦਨ ਕੋ ਗਾਊਂ[੧੧]। ਯਾ ਜਗ ਮੈਂ ਕੋਊ ਰਹਿਨ ਨ ਪਾਊ॥੧੭॥
ਸਿਦਕ ਸਬੂਰੀ ਜਿਸ ਪੈ ਰਹੀ। ਸੱਚ ਮਜੂਰੀ ਤਿਸੈ ਕਮਈ।'
ਇਮ ਕਰ ਦੁਖ ਕੋ ਸੁਖ ਕਰ ਮਾਨਾ। ਜੀਵਨ ਤਜ ਬਹਿ ਮਰਨ ਮਨ ਠਾਨਾ॥੧੮॥
ਸ਼ਬਦਨ ਪੜ੍ਹੈਂ ਕਰੈਂ ਅਰਦਾਸ। ਦੁਸ਼ਟ ਤੁਰਕਨ ਕੋ ਆਖੈਂ ਨਾਸ਼।

---

*੧ ਸਿਸਕਦਾ ਹੋਇਆ। ੨ ਨੇੜੇ। ੩ ਡਰਦੇ। ੪ ਪੈਰਾਂ ਵਿਚ ਬੇੜੀ। ੫ ਤੌਕ, ਤਉਕ, ਗਲੇ ਦਾ ਪਟਾ, ਅਪਰਾਧੀ ਦੇ ਗਲ ਪਾਇਆ ਭਾਰਾ ਕੜਾ ਅਥਵਾ ਜ਼ੰਜੀਰ। (ਵੇਖੋ 'ਤੇਰੇ ਗਲਹਿ ਤਉਕੁ ਪਗ ਬੇਰੀ' (ਸੋਰਠਿ ਕਬੀਰ, ਪੰਨਾ ੬੫੫)) ੬ ਹੱਥਕੜੀ। ੭ ਨਰੜ ਦਿੱਤੇ, ਬੰਨ੍ਹ ਦਿੱਤੇ। ੮ ਮੰਜ਼ਲਾਂ, ਪੜਾਓ। ੯ ਦੋ ਦੋ ਨੂੰ ਇਕ ਇਕ ਬੇੜੀ ਵਿਚ ਇਕੱਠਿਆਂ ਨਰੜ ਦਿੱਤਾ। ੧੦ ਪਿਸ਼ਾਬ ਹਾਜਤ ਲਈ। ੧੧ ਗ੍ਰਾਮ, ਪਿੰਡ, ਇਹ ਸੰਸਾਰ।*

**ਸਿੱਖਾਂ ਦੇ ਵਿਸ਼ਵਾਸ ਤੇ ਸ਼ਾਂਤ ਸੁਭਾਉ ਦਾ ਸੁੰਦਰ ਦ੍ਰਿਸ਼ ਚਿਤ੍ਰਿਆ ਹੈ।*

'ਜਹਿਂ ਜਹਿਂ ਖਾਲਸੇ ਹੁਇ ਪਰਗਾਸ। [1]ਖਾਲਸੈ ਨਿਬਾਹੁ ਹ੍ਵੈ ਕੇਸੀਂ ਸਾਸ'॥੧੯॥
ਤੁਰਕ ਸੁਣੈਂ ਸੁਣ ਗੁੱਸਾ ਕਰੈਂ। ਮਰਨ ਮੰਗੈ ਸਿੰਘ ਸੋ ਕਤ ਡਰੈਂ।
ਕਮਾਵੈਂ ਸਿਦਕ ਨ ਕਿਸ ਤੇ ਡਰਹੀਂ। ਏਕ ਆਸ ਪਰਮੇਸ਼ਰ ਕਰਹੀਂ॥੨੦॥

ਦੋਹਰਾ॥

ਢਿਗ ਸੂਹੰਦ ਡੇਰੋ ਪਯੋ ਸਿੰਘ ਤੋਰੇ ਮੱਧ ਬਜਾਰ।
ਜਿਨ ਕੇ ਸਿੰਘਨ ਘਰ ਲੂਟੇ ਤਬ ਦੇਖ ਦੇਹਿਂ ਉਨ ਗਾਰ[2]॥੨੧॥

ਚੌਪਈ॥

ਸ਼ਬਦ ਪੜ੍ਹਤ ਸਿੰਘ ਜਾਹਿਂ ਬਜਾਰ। ਲੋਕ ਦੇਖ ਉਨ ਦੇਵੈਂ ਗਾਰ।
ਸਿੰਘਨ ਕਬ ਨਿਜ ਬਾਨ[3] ਬਿਸਾਰੀ। ਇਕ ਕੀ ਸੌ ਸਿੰਘ ਦੇਵੈਂ ਗਾਰੀ॥੨੨॥
ਫਿਰ ਸ਼ਹਿਰੀ ਫੜ ਢੀਮਨ[4] ਡਹੇ। 'ਹਮਰੇ ਘਰ ਤੁਮ ਲੂਟ ਸੁ ਲਏ'।
ਸਿੰਘ ਕਹੈਂ, 'ਹਮ ਅਬ ਕਬ ਟਲੈਂ'। [5]ਡਿਗ ਪੜ ਗੱਡਜਨ ਤੇ ਭਏ ਖਲੇ॥੨੩॥
ਮਰਨ ਕੀਓ ਥੋ ਸਿੰਘਨ ਪ੍ਰਵਾਨ। ਨਹਿਂ ਸਿੰਘ ਛਡਤ ਦੰਗੇ ਕੀ ਬਾਣ।
ਦੰਗਾ ਸਿੰਘਨ ਜਾਤ ਸੁ ਗੋਤ। ਦੰਗਾ ਸਿੰਘਨ ਕੀ [6]ਓਤ ਪੋਤਿ॥੨੪॥
ਬਿਨ ਦੰਗਜੋ ਸਿੰਘ ਗੁਜ਼ਰ ਕਬ ਹੋਇ। ਕਰੈ ਦੰਗਾ ਜੋ ਸਿੰਘ ਭਏ ਸੋਇ।
ਸ਼ੇਰ, ਬਘਜਾੜ ਔ ਬਹਰੀ ਬਾਜ[7]। ਬਿਨ ਦੰਗਜੋ ਕਬਿ ਹੁਇ ਇਨ ਕਾਜ॥੨੫॥

ਦੋਹਰਾ॥

ਹੁਤੀ ਸੀਰਣੀ ਜਿਹ ਹਟੀ ਸਿੰਘ ਟੱਪ ਸੁ ਤਹਿਂ [8]ਗਿਰ ਪਾਹਿਂ।
ਮਾਰਤ ਕੂਟਤ ਲੋਕ ਉਨ ਰੌਲੋ ਮਚਾਵਤ ਜਾਹਿਂ॥੨੬॥

ਚੌਪਈ॥

ਸਿਪਾਹੀਅਨ ਸੋਟੇ ਮਾਰ ਲਏ ਘੇਰ। ਕਈ ਸਿੰਘ ਭਏ [9]ਪ੍ਰਾਣ ਬਿਗੇਰ।
ਤਹਿਂ ਤੇ ਤੁਰ, ਫਿਰ ਸ਼ਹਰਨ ਬਾਰ੍ਹੈਂ[10]। ਸਰਾਂ ਰਸਤੇ ਮੈਂ [11]ਡੇਰਾ ਡਾਰੈਂ॥੨੭॥
ਇਸੀ ਭਾਂਤ ਲੈ ਡੇਰੇ ਪਹੁੰਚੇ। ਫ਼ਰੁਖ਼ਸੀਅਰ ਬਹੁ ਮਨ ਮੈਂ ਸੋਚੇ।
'ਹੈ ਬੰਦੋ ਯਹਿ ਬੁਰੀ ਬਲਾਇ। ਮਤ ਕਛੁ ਕਰੈ ਈਹਾਂ ਕਛੁ ਆਇ'॥੨੮॥
ਆਪ ਸ਼ਾਹਿ ਮਧ ਰਹਜੋ ਦਰਜਾਇ। ਜਬ ਲਗ ਬੰਦੋ ਮੁਯੋ ਨ ਥਾਇ।
ਬਹੁਤ ਕੁਰਾਨ ਕੋ ਪਾਸ ਪੜ੍ਹਾਵੈ। ਦਰੂਦ[12] ਫਾਇਤੇ[13] ਬਹੁਤ ਦਿਵਾਵੈ॥੨੯॥

---

*੧ ਸਿੱਖੀ ਕੇਸਾਂ ਸਵਾਸਾਂ ਨਾਲ ਨਿਬਾਹੋ। ੨ ਗਾਲ੍ਹਾਂ (ਦਿੰਦੇ)। ੩ ਆਦਤ। ੪ ਢੇਮਾਂ, ਰੋੜੇ, ਵੱਟੇ। ੫ ਖਲੋਤੇ ਖਲੋਤੇ ਗੱਡਿਆਂ ਤੋਂ (ਭੁਖ ਤ੍ਰੇਹ ਕਰ ਕੇ) ਡਿੱਗ ਪੈਂਦੇ। ੬ ਤਾਣਾ ਪੇਟਾ (ਹੱਡਾਂ ਵਿਚ ਰਚਿਆ ਹੋਇਆ)। ੭ ਸਮੁੰਦਰੀ ਬਾਜ਼। ੮ ਡਿੱਗ ਪੈਂਦੇ। ੯ ਪ੍ਰਾਣ-ਹੀਣ, ਨਿਰਜਿੰਦ। ੧੦ ਵਾੜ (ਦਿੰਦੇ)। ੧੧ ਡੇਰਾ ਕਰਦੇ, ਠਹਿਰਦੇ। ੧੨ ਦੁਆ, ਬੇਨਤੀ, ਪੀਰ ਦੇ ਪੁਜਾਰੀ ਦੁਆਰਾ ਰੋਟ ਆਦਿ ਭੇਟਾ ਕਰਨ ਸਮੇਂ ਪੜ੍ਹਵਾਈਆਂ ਜਾਂਦੀਆਂ ਕੁਰਾਨ ਦੀਆਂ ਆਯਤਾਂ। ੧੩ ਫ਼ਾਤਿਹਾ (ਅ) ਕੁਰਾਨ ਦੀ ਪਹਿਲੀ ਸੂਰਤ (ਸੂਰਾ) ਜਿਸ ਦੀਆਂ ਸੱਤ ਆਯਤਾਂ ਹਨ, ਇਸਲਾਮ ਵਿਚ ਇਹ ਮੂਲ ਮੰਤ੍ਰ ਮੰਨੀ ਜਾਂਦੀ ਹੈ। ਇਸ ਦਾ ਪਾਠ ਖਾਸ ਕਰਕੇ ਰੋਗੀਆਂ ਦੇ ਰੋਗ ਦੂਰ ਕਰਨ ਅਤੇ ਮੋਏ ਪ੍ਰਾਣੀਆਂ ਦੇ ਭਲੇ ਲਈ ਕੀਤਾ ਜਾਂਦਾ ਹੈ। ਫ਼ਾਤਿਹੇ ਦਾ ਪਾਠ ਨਮਾਜ਼ ਸਮੇਂ ਵੀ ਹੁੰਦਾ ਹੈ (ਵੇਖੋ 'ਫਾਤੀਆ ਦੇਨ ਦੁਆਇ'-- ਸ. ਮ. ੧-ਬੰਨੋ)।*

# ਬੰਦੇ ਕੋ ਮਰਨੇ ਕੋ ਪ੍ਰਸੰਗ

## ('ਜਿਮ ਤੈਂ ਮਰਨੋਂ ਤਿਮ ਦੇਹਿ ਭਾਖ')

ਦੋਹਰਾ॥

ਨਲਿਏਰੇ[1] ਬੰਦੋ ਜਬ ਪੁਜਯੋ, ਸ਼ਾਹ ਸੁ ਬਹੁ ਕੰਪਾਇ[2]।
'ਇਸੈ ਨ ਦਿੱਲੀ ਲਜਾਈਐ, ਯਹਿ ਹੈ ਬੁਰੀ ਬਲਾਇ'॥੧॥

ਚੌਪਈ॥

ਆਪ ਜਮਨਾ ਕੇ ਮਧ ਜਾ ਰਹਯੋ। ਬੰਦਾ ਜਮਨੈ ਉਰਾਰ ਰਖਯੋ।
ਊਹਾਂ ਬੰਦੇ ਕੋ ਅੰਧਾ ਕਰਾਯਾ। ਤੌ ਨਲਏਰਜੋਂ ਅਗੈ ਤੁਰਾਯਾ॥੨॥
ਫ਼ਰੁੱਖ਼ਸੀਅਰ ਦਿਲ ਆਈ ਬਾਤ। 'ਬੰਦੇ ਮੁਏ ਬਿਨ ਸੁਖ ਨ ਬਿਹਾਤ[3]'।
ਸ਼ਾਹਿ ਬੰਦੇ ਪੈ ਮਨੁਖ ਘਲਾਏ। 'ਜੋ ਤੈਂ ਖਾਣੋਂ ਸੋ ਲੈ ਖਾਏ॥੩॥
ਅਪਨੀ ਮੌਤ ਦੇਹ ਤੂੰ ਆਖ। ਜਿਮ ਤੈਂ ਮਰਨੋਂ ਤਿਮ ਦੇਹਿ ਭਾਖ[4]'।
ਤਬ ਬੰਦੈ ਯੌਂ ਉਤ੍ਰ ਬਤਾਯੋ। 'ਜਿਮ ਤੈਂ ਮਰਨੋਂ ਉਮ ਮੋਹਿ ਮਰਵਾਯੋ'॥੪॥
ਯੌਂ ਕਹਿ ਬੰਦਾ ਚੁਪ ਕਰ ਰਹਯੋ। ਕਹਿਣ ਵਾਲੇ ਤਿਸ ਉਮ[5] ਆ ਕਹਯੋ।
ਬੰਦੈ ਕਹਯੋ ਸੁ ਉਨ ਸੁਨਿ ਲਯੋ। ਅਗੈ ਸੁਨੋਂ [6]ਜਿਮ ਸਿਰ ਦੁਹੂੰ ਭਯੋ॥੫॥

ਦੋਹਰਾ॥

ਅੰਧਾ ਕਰ ਬੰਦਾ ਰਖਯੋ, ਫ਼ਰੁੱਖ਼ਸੀਅਰ ਬਹੁ ਰੋਜ।
ਜਿਮ ਪਾਛੇ ਦੋਊ ਮਰੇ, ਸੁਨੋਂ ਸੁ ਵਾਂ ਕੇ ਖੋਜ॥੬॥
ਫ਼ਰੁੱਖ਼ਸੀਅਰ ਕਾਜ਼ੀ ਹੁਤੋ, [7]ਉਸੈ ਬਜੀਰੈ ਭ੍ਰਾਇ।
ਬੰਦੈ ਮਾਰਯੋ ਥੋ ਜੋਊ [8]ਬੈਲਨ ਗੈਲ ਘਿਸਟਾਇ॥੭॥

ਚੌਪਈ॥

ਫ਼ਰੁੱਖ਼ਸੀਅਰ ਕਾਜੀ ਬਹਿਕਾਯੋ[9]। 'ਬੰਦੈ ਮਾਰੇ ਬਿਨ ਹੋਗੁ ਪਛਤਾਯੋ।
ਹੁਇੰ ਬੰਦੈ ਸਿੱਖ ਜਗ ਮੈਂ ਰਹੇ। ਅਪਨੇ ਜੈਸੇ ਇਨ ਬਹੁ ਕਏ॥੮॥
ਉਡਨ ਵਿੱਦਜਾ ਇਨ ਕਈਅਨ ਦਈ। ਇਸ ਕੇ ਪੁਤ੍ਰ ਭੀ ਰਹਿ ਹੈਂ ਕਈ।
ਇਸ ਕੇ ਬਚੇ ਵੈ ਚਾਮਲ ਆਵੈਂ। ਇਸ ਮਾਰੇ ਵੈ ਲੁਕ ਛੁਪ ਜਾਵੈਂ'॥੯॥
ਬੰਦੇ ਕੇ ਬਹੁ ਹੁਤੇ ਮੁਦੱਈ[10]। ਇਕ ਕੀ ਗਲ ਉਨ ਬਨਾਈ ਕਈ।

*੧ ਦਿੱਲੀ ਦੇ ਨੇੜੇ ਇਕ ਨਗਰ। ੨ ਕੰਬ ਗਿਆ। ੩ ਨਹੀਂ ਬੀਤਦੀ। ੪ ਆਖ, ਕਹਿੰਦੇ, ਆਪਣੀ ਮੌਤ ਨੂੰ ਆਪ ਦੱਸ (ਕਿ ਕਿਵੇਂ ਤੈਨੂੰ ਮਾਰੀਏ?)। ੫ ਉਸੇ ਤਰ੍ਹਾਂ। ੬ ਜਿਵੇਂ ਦੋਹਾਂ ਦੇ ਸਿਰ ਬੀਤੀ, ਜੋ ਦੋਹਾਂ (ਬੰਦੇ ਤੇ ਸ਼ਾਹ) ਦਾ ਹਾਲ ਹੋਇਆ। ੭ ਵਜੀਰ ਖ਼ਾਨ ਨਵਾਬ ਸਰਹਿੰਦ ਦਾ ਭਾਈ। ੮ ਬਲਦਾਂ (ਗੈਲ) ਮਗਰ ਬੰਨ੍ਹ ਕੇ ਘਸੀਟਿਆ ਸੀ। ੯ ਵਰਗਲਾਇਆ। ੧੦ ਦਾਅਵੇਦਾਰ, ਅਨੁਆਈ।*

ਫ਼ਰੁੱਖ਼ਸੀਅਰ ਤਬ ਕਾਜੀ ਬੁਲਾਏ। ਉਸੈ ਕਿਤਾਬੋਂ [1]ਮਸਲੈ ਕਢਾਏ॥੧੦॥
ਤਬ ਕਾਜੀ ਨੇ 'ਬਦਲੋ' ਬਤਾਯੋ। 'ਵਾਂਗ ਬਜੀਰੈ ਚਹੀਐ ਘਿਸਟਾਯੋ।
ਮਗਰ ਘੋੜੇ ਕੇ ਦਿਹੋ ਬੰਧਾਇ। ਗਿਰਦ ਫਿਰਾਵੋਂ ਸ਼ਹਿਰੇ ਦਾਇ[2]॥੧੧॥

ਦੋਹਰਾ॥

ਗਿਰਦੋ ਸ਼ਹਰ ਘੁਮਾਇ ਕੈ ਫਿਰ ਉਸ [3]ਦੀਜੋ ਡਾਲ।
ਐਸੋ ਕਾਮ ਸੁ ਜੋ ਕਰੇ, ਉਸ ਹੋਵਗ ਯਹੀ ਹਵਾਲ'॥੧੨॥

ਚੌਪਈ॥

ਕਾਜ਼ੀ ਕਹੀ ਕਰੀ ਸੋਊ ਸ਼ਾਹਿ। ਮਗਰ ਘੋੜੇ ਵੈ ਦਯੋ ਘਿਸਟਾਇ।
ਕਹੈ: 'ਬੰਦੈ ਜਿਉਂ ਕੋਊ ਕਰੂਗੁ। ਵਾਂਗ ਬੰਦੈ ਦੇ ਸੋ ਫਿਰ ਭਰੂਗੁ'॥੧੩॥
ਇਮ ਕਹਿ ਬੰਦੋ ਦਯੋ ਮਰਵਾਇ। ਜਿਮ ਹਮ ਸੁਨਜੋ ਸੁ ਧਰਜੋ ਲਿਖਾਇ।
ਕੋਊ ਕਹੈ, 'ਬੰਦੋ ਨਹਿੰ ਮੋਯੋ। ਭਈ ਨ ਮੜ੍ਹੀ ਸੋਊ ਉੱਡ ਗਯੋ'॥੧੪॥
ਹਮਰੈ ਦਿਲ ਯਿਹ ਬਾਤ ਨ ਆਈ। ਹੁਤੋ ਜੀਵਤ ਤੌਂ ਦੇਤ ਦਿਖਾਈ।
ਮਗਰੈ ਸਿਖ ਸਭ ਦੀਨੇ ਮਾਰ। ਘਸੀਟ ਕੂਟ ਔ ਕਰਿ ਕੇ ਖ੍ਵਾਰ॥੧੫॥
ਬਾਜ ਸਿੰਘ ਭਲੀ ਨਿਬਾਹੀ। ਮੁਏ ਬੰਦੈ ਸੰਗ ਚਾਰਉਂ ਭਾਈ।
ਆਲੀ ਸਿੰਘ ਔ ਸਲੌਦੀ ਵਾਲੇ। ਉਹ ਭੀ ਮੋਏ ਬੰਦੈ ਕੇ ਨਾਲੇ॥੧੬॥

ਦੋਹਰਾ॥

ਰਤਨ ਸਿੰਘ ਨੇ ਜੋ ਸੁਨੀ, ਸੋ ਤੌਂ ਦੀਨੀ ਆਖ।
[4]ਸਤ੍ਰੈ ਸੈ ਅਠੱਤਰੋ ਮਧ ਭਈ ਬੰਦੇ ਇਮ ਸਾਖ[5]॥੧੭॥

## (ਸਾਖੀ ਬੰਦੇ ਕੀ ਲੋਪ ਹੋਣੇ ਕੀ)

ਦੋਹਰਾ॥

*ਅੱਗੈ ਰਹੀ ਸੁ ਕਹਾਂਗਾ ਸਾਖੀ ਬੰਦੇ ਕੀ ਲੋਪ[6]।
ਜਿਮ ਮਰ ਕੈ ਭਯੋ ਜੀਵਤੋ ਗਯੋ ਰਹਜੋ ਜਿਮ ਗੋਪ[7]॥੧॥

ਚੌਪਈ॥

*ਸੋ ਮੈਂ ਦੇਵਗੁ ਅਗੈ ਲਿਖਾਈ। ਜਿਹ ਠੌਰ ਢੂੰਡਤੇ ਮੈਨੇ ਪਾਈ।
ਜੱਸੂ[8] ਢਿਗ ਹੁਤ ਫਲਾਨਗ੍ਰਾਮ[9]। ਜਹਿ ਸੋਢੀ ਬਾਵੈ ਫਤੇ ਸਿੰਘ ਭਾਗ ਸਿੰਘ ਨਾਮ॥੨॥

---

*੧ ਫ਼ਤਵੇ ਲਏ। ੨ ਵੱਲ, ਪਾਸੇ। ੩ ਸੁੱਟ ਦਿਓ। ੪ ਸੰਮਤ ੧੭੭੮ (੧੭੨੧ ਈ.)। ਵਿਦਵਾਨਾਂ ਦਾ ਵਿਚਾਰ ਹੈ ਕਿ ਬੰਦਾ ਸਿੰਘ ਬਹਾਦਰ ਨੇ ੧੭੧੬ ਵਿਚ ਸ਼ਹਾਦਤ ਪਾਈ। (ਦੇਖੋ ਮਹਾਨ ਕੋਸ਼) ੫ ਸਾਖੀ। ੬ ਅਲੋਪ ਹੋਣ ਦੀ। ੭ ਗੁਪਤ। ੮ ਜਸਰੋਟਾ ਨਗਰ ਜੋ ਜੰਮੂ ਰਾਜ ਵਿਚ ਹੈ। ੯ (ਖਾਸ) ਪਿੰਡ।*

---

**ਇਨ੍ਹਾਂ ਦੋ ਛੰਦਾਂ ਦੀ ਥਾਂ ਇਕ ਨੁਸਖੇ ਵਿਚ ਇਹ ਪ੍ਰਸੰਗ ਇਸ ਪ੍ਰਕਾਰ ਦਿੱਤਾ ਹੈ:*

*ਜਿਤਨੀ ਬਾਤ ਅਸਾਂ ਸੁਨੀ ਸੋ ਤੋ ਧਰੀ ਲਿਖਾਇ।*

*ਕਿਛੁ ਔਰਨ ਕਿਤ ਅਪਨ ਤੇ ਵਡਿਅਨ ਤੇ ਸੁਨ ਪਾਇ। →*

# ਫ਼ਰੁੱਖ਼ਸੀਅਰ ਪਾਤਿਸ਼ਾਹ ਕੇ ਮਰਨੈ ਕਾ ਪ੍ਰਸੰਗ

## (ਫ਼ਰੁੱਖ਼ਸੀਅਰ ਐਸੇ ਮਰਾ)

ਦੋਹਰਾ॥

ਸੋ ਭਈ ਗਲ ਪਤਿਸ਼ਾਹ ਕੀ ਬੰਦੈ ਆਖੀ ਸਾਤ[1]।

---

੧ ਸੱਚੀ।

---

← ਦੋਹਰਾ॥

*ਸੁਨੋ ਕਹਾਨੀ ਅਦਭੁਤੈ* ਆਗੈ ਭਈ ਨ ਜੋਇ।*
*ਮੁਯੋ ਜੀਯੋ ਔਰ ਨਹਿੰ ਸੁਨਜੋ, ਜੀਯੋ ਬੰਦੋ ਸੀਸ ਕਟੋਇ॥੧॥*

ਚੌਪਈ॥

*ਕਹੈਂ ਦਿੱਲੀ ਮੈਂ ਹਿੰਦੂ ਯੌਂ ਬਾਤ। 'ਮੁਯੋ ਨ ਬੰਦੋ ਕਿਤ [1]ਗਯੋ ਉਡਾਤ।*
*ਹੁਤੀ ਸ਼ਕਤੀ ਸੋ ਮਨ ਮਾਂਹੀ। ਜੀਵਤ ਗਯੋ ਨਹਿੰ ਠੌਰ[2] ਲਭਾਹੀ॥੨॥*
*ਸੋ ਅਬ ਠੌਰ ਹਮੈਂ ਦਿਸ ਆਹੀ। ਤਿਸ ਮਿਲੇ ਪੋਤਰੇ ਜਿ ਜਨਮੇ ਜਾਈ[3]।*
*ਫਤ੍ਰੇ ਸਿੰਘ ਔ ਭਾਗ ਸਿੰਘ ਦੋਈ। ਤਿਨ ਸੋਂ ਭੀ ਅੰਮ੍ਰਿਤਸਰ ਗੋਸਟ ਮੋਹੀ॥੩॥*
*ਹਮ ਕੋ ਹੁਤੀ ਅਤਿ ਚਿੰਤਾ ਭਾਰੀ। ਭਾਗ ਸਿੰਘ ਮਿਲ ਹਮੈਂ ਨਿਵਾਰੀ[4]।*
*ਕਹੀ ਉਨੇ ਹਮ ਐਸੇ ਸੁਨੀ। ਸ਼ਹਰ ਨ ਨੇਰੇ[5] ਐਸੇ ਹੁਨੀ॥੪॥*
*ਤੁਰਕਨ ਸਿਰ ਸਿਰ ਬੰਦੈ ਲਾਯੋ। ਜਿਮ ਚਾਹਜੋ ਤਿਮ ਕਾਟ ਗਿਰਾਯੋ।*
*ਪੁਨ ਤਿਨ ਚਹਜੋ ਦਯੈ ਦੇਸਨ ਖਿੰਡਵਾਇ। ਬੰਦ ਬੰਦ ਧਰੇ ਜੁਦੇ ਕਰਿਵਾਇ॥੫॥*

ਦੋਹਰਾ॥

*ਜਹਿੰ ਹੁਤ ਖ਼ੌਫ਼ ਬਡੋ ਸੁਨਜੋ ਦੇਸ਼ ਦਿਸੰਤਰ ਮਾਂਹਿ।*
*ਅਬ ਤਹਿੰ ਘਲ ਦਿਖਲਾਈਏ ਬੰਦੈ ਬੰਦ ਪਹੁੰਚਾਇ॥੬॥*

ਚੌਪਈ॥

*ਯਹੀ ਹੁਕਮ ਫ਼ਰਖ਼ਸ਼ੇਰਹ ਦਯੋ। ਯੌਂ ਕਹਿ ਮੱਧ ਸੰਦੂਕਨ ਠਯੌਂ[6]।*
*ਉਸ ਪਰ ਦ੍ਰੋਗੇ ਕੀਏ ਨਿਗਵਾਨ[7]। ਦੇਸ਼ ਵੰਡ ਕਹਜੋ ਤੋਰਜੋ ਅਗੁਵਾਨ[8]॥੭॥*
*ਸੋ ਸੁਨੋ ਰਾਤ ਬੰਦੈ ਜੀ ਠਈਂ[9]। ਬੋਲ ਦਰੋਗਨ ਸੌਂ ਯੌਂ ਕਹੀ:*
*'ਯਹ ਸੰਦੂਕ ਅਬ ਹੀ ਫਟ ਜਾਇ। ਹਮਰੀ ਦੇਹ ਤੁਮ ਦੇਹੁ ਬਨਾਇ॥੮॥*
*ਨਹਿੰ ਬਨਵੋ ਤੌ ਅੰਧੈ ਹੋਵਹੁ। ਹੁਇ ਦੁਖੀਏ ਤੁਮ [10]ਪ੍ਰਾਣ ਗੁਵੋਵਹੁ'।*
*ਸੋ ਸੁਨ ਉਨ੍ਹੈ ਕੁਛ ਆਕੜ ਕਈ। ਭਏ ਅੰਧੇ ਤੌ ਸਭ ਭੁਲ ਗਈ॥੯॥*
*ਤੌਂ ਦਰੋਗਨ ਕਹਜੋ, 'ਹਮ ਆਂਖੈ ਦੱਯੈ। ਔਰ ਲੋਗਨ ਕੋ ਨਦਰ ਨ ਪੱਯੈ'।*
*ਸੋਊ ਬਾਤ ਬੰਦੈ ਜੀ ਕਈ। ਉਨ ਕੋ ਤਊ ਪ੍ਰਤੀਤਹਿ ਅਈ॥੧੦॥*

ਦੋਹਰਾ॥

*ਬੰਦੈ ਜੀ ਜਿਮ ਉਨ ਕਹਜੋ, ਤਿਮ ਤਿਨ ਦਯੋ ਬਨਾਇ।* →

---

*੧ (ਕਿਧਰੇ) ਉੱਡ ਗਿਆ। ੨ ਥਾਂ, ਜਗ੍ਹਾ। ੩ (ਜਿਸ) ਜਗ੍ਹਾ। ੪ ਦੂਰ ਕੀਤੀ। ੫ ਨੇੜੇ। ੬ ਰੱਖ ਦਿੱਤਾ। ੭ ਨਿਗਾਹਬਾਨ, ਪਹਿਰੇਦਾਰ। ੮ ਅੱਗੇ, ਪਹਿਲਾਂ। ੯ ਦਿਲ ਵਿਚ ਆਈ। ੧੦ (ਜਾਨ) ਗਵਾਓਗੇ।*
**ਵਚਿਤ੍ਰ, ਅਜੀਬ।*

ਫ਼ਰੁੱਖ਼ਸੀਅਰ ਅੰਧਾ ਕੀਯੋ ਰਲ [1]ਦੁਇ ਸੱਯਦ ਭ੍ਰਾਤ॥੧॥

ਚੌਪਈ॥

[2]ਹਸਨ ਖਾਨ, ਅਬਦੁੱਲਾ ਖਾਨ। ਕੀਯੋ ਕੈਦ ੳ ਤਖਤਹਿ ਠਾਨ[3]।
ਕਿਤਕ ਰੋਜ ਇਸ ਭਾਂਤ ਬਿਤਏ। ਨੇੜੇ ਮਰਨ ਸ਼ਾਹਿ ਦਿਨ ਅਏ॥੨॥

*੧ ਦੋਹਾਂ ਸੱਯਦ ਭਰਾਵਾਂ ਨੇ। ੨ ਅਬਦੁੱਲਾ ਖਾਨ ਤੇ ਭਾਈ ਹੁਸੈਨ ਅਲੀ ਨੇ ਮਰਹੱਟਿਆਂ ਦੀ ਸਹਾਇਤਾ ਨਾਲ ਸੰਮਤ ੧੭੭੬ (੧੭੧੯ ਈ.) ਵਿਚ ਫ਼ਰੁੱਖਸੀਯਰ ਨੂੰ ਕਤਲ ਕਰ ਦਿੱਤਾ। ੩ ਨਿਸ਼ਚਾ ਕਰਕੇ।*

---

*← ਮੱਧ ਹਨੇਰੇ ਨਹਿਂ ਦਿਸੈ, ਇਮ ਹਥ ਪਗ[1] ਲਗੇ ਪਲਟਾਇ॥੧੧॥*

*ਚੌਪਈ॥*

*ਔਰ ਬੰਦੈ ਜੀ ਐਸ ਬਿਚਾਰੀ। 'ਜੌ ਹਮ ਬਨਾਵਹਿਂ ਦੇਹ ਸਭ ਕਾਰੀ[2]।*
*ਤੌ ਲੋਕ ਕਹੈਂ: ਕੋਊ ਹੈ ਪਾਖੰਡੀ। ਯੌ ਉਲਟੀ ਦੇਹ ਦਿਖਾਈ ਮੰਡੀ[3]'॥੧੨॥*

*ਦੋਹਰਾ॥*

*ਹੁਤੀ ਬੰਦੈ ਯੌਂ ਦਿਲ ਬਸੀ[4], ਸਤਿਗੁਰ ਕਹਜੋ ਸਭ ਕੀਨ।*
*ਰਹੀ ਹੁਤੀ ਜੰਬੂ[5] ਦਿਸੈ ਅਬ ਦਿਯੋ ਪਤਿਆਰੋਂ[6] ਚੀਨ॥੧੩॥*
*ਬੰਦੋ ਜੀ ਤਹਿਂ ਤੇ ਉਡਜੋ, ਢਿਗ ਪੁਜਜੋ ਜੰਮੂ ਕੈ ਸੋਇ[7]।*
*ਜਗ੍ਹਾ ਖੂਬ ਮਨ ਮਾਨਤੀ, ਲਖ ਬੈਠੋ ਤੁਰਤਹਿ ਤੋਇ[8]॥੧੪॥*

*ਚੌਪਈ॥*

*ਤਹਾਂ ਜਾਇ ਕੁਛ ਗੁਪਤ ਬੀ ਰਹਜੋ। ਹੁਤੇ ਭੇਤੀ ਤੇ ਸੱਦ ਮਿਲਜੋ।*
*ਹੁਤੋ ਤਕਰਾਰ[9] ਜਿ ਉਨ ਕੈ ਸਾਥਿ। ਸੱਭਿ ਪੁਜਾਈ[10] ਉਨ ਕੀ ਬਾਤਿ॥੧੫॥*
*ਤਹਾਂ ਬੈਠ ਬਹੁ [11]ਪਰਚੇ ਲਾਏ। ਬਹੁ ਲੋਕਨ ਕੇ ਮਨ ਪਤਿਆਏ।*
*ਜਿਸ ਹੁਤੇ ਬਚਨ ਕਹੇ ਆਪ ਹਜ਼ੂਰ। ਤਿਨ ਕੀ ਭੀ ਦਈ ਮਨਸਾ ਪੂਰ॥੧੬॥*
*ਕਿਤੈ ਹਜ਼ੂਰ ਬੀ ਆਪ ਕਹਾਵੈ। ਕਿਤੈ ਜ਼ੋਰਾਵਰ ਸਿੰਘ ਅਖਵਾਵੈ।*
*ਸ਼ਬਦੀ ਸਾਖੀ ਗੁਰ ਕੀ ਜੋਈ। ਪ੍ਰਗਟ ਬਨਾਇ ਸੁਨਾਵੈ ਤੋਈ[12]॥੧੭॥*

*ਦੋਹਰਾ॥*

*ਅਗਮ ਨਿਗਮ ਕੀ ਬਾਤ ਜੋ ਸੋ ਸਭ ਦਏ ਬਤਾਇ।*
*ਬਹੁਤ ਪੂਚੇ ਤਿਸ ਥਾਂ ਲਏ ਗੁਰ ਬੀ ਆਪ ਅਖਾਇ॥੧੮॥ਇਤੀ*

*ਦੋਹਰਾ॥*

*ਸੁਨੋ ਸਾਖੀ ਅਬ ਔਰ ਇਕ ਜਿਮ ਬੰਦੋ ਕੀਓ ਬਿਆਹ।*
*ਭਏ ਜੁ ਪੁੱਤਰ ਦੁਇ ਉਸੈ ਤੇਊ ਸੋਢੀ ਬੰਸ ਸਦਾਹਿ॥੧॥*

*ਚੌਪਈ॥*

*ਊਹਾਂ ਢਿਗ ਇਕ ਗ੍ਰਾਮ ਬਸਾਤ। ਭਜੋ ਬੰਦੋ ਜੀ ਤਹਿਂ [13]ਕਿਤ ਜਾਤ। →*

---

*੧ (ਹੱਥ) ਪੈਰ। ੨ ਠੀਕ ਠਾਕ। ੩ ਬਣਾਈ ਹੋਈ। ੪ ਸਮਾਈ। ੫ ਜੰਮੂ ਵੱਲ। ੬ ਵਿਸ਼ਵਾਸ। ੭ ਉਹ। ੮ ਤਾਂ। ੯ ਝਗੜਾ। ੧੦ ਪੂਰੀ ਕੀਤੀ। ੧੧ ਪੁੱਛਾਂ ਦੱਸੀਆਂ। ੧੨ ਉਜੇਹੀ। ੧੩ ਕਿਤੇ ਜਾ ਕੇ।*

ਬੰਦੈ ਬਚਨ ਹੋਣ ਬਿਧ ਸਾਤ[1]। ਆਈ ਸ਼ਾਹ ਕੈ ਯਹ ਦਿਲ ਬਾਤ।
'ਲਈ ਘੋੜੀ ਥੀ ਲਾਇ ਜੁ ਪ੍ਰੀਤ। ਰਹਜੋ ਚੜ੍ਹਨ ਉਸ ਮੱਧੈ ਚੀਤ॥੩॥
ਇਕ ਦਿਨ ਕੀ ਅਸਵਾਰੀ ਨ ਕਰੀ। ਰਹੀ ਮਨੈ ਕੀ ਮਨ ਮੈਂ ਪਰੀ[2]'।
ਲੋਕ ਕੁਸ਼ਾਮਦੀਅਨ[3] ਕਹਿ ਦੀਯੋ। 'ਗਿਰਦੇ ਤਖਤ ਅਸਵਾਰੀ ਕਰ ਲਯੋ॥੪॥
ਅਗਜੋਂ ਪਕੜ ਲੇਵੈਂਗੇ ਹੋਰ। ਤਿਸ ਕੋ ਤੁਮ ਚੜ੍ਹ ਦੇਖਜੋ ਤੋਰ'।
ਫ਼ਰੁੱਖ਼ਸੀਅਰ ਕੈ ਸੋ ਦਿਲ ਆਈ। ਜ਼ੀਨ ਪਾਇ ਸੋ ਲਈ ਮੰਗਾਈ॥੫॥

*੧ ਸੱਚੇ। ੨ ਪਈ। ੩ ਖੁਸ਼ਾਮਦੀ ਲੋਕ, ਚਾਪਲੂਸ।*

---

*← ਤਹਾਂ ਬਸਤ ਥੋ ਕੋਊ ਹਾਛੀ ਕੁਲਹਿ। ਲਖੀ[1] ਪੁੱਤਰੀ ਤਿਸ ਘਰ ਭਲਹਿ॥੨॥*
*ਤਿਸ ਕੈ ਮਾਤ ਪਿਤਹਿ ਸੱਦ ਕਹਿਓ। 'ਅਪਨੀ ਪੁੱਤ੍ਰੀ ਤੁਮ ਹਮ ਕੋ ਦਇਓ'।*
*ਯਹ ਸੁਨਿ ਕੈ ਉਨ ਗੁੱਸੋ ਕੀਓ। ਹਮ ਫਕੀਰਨ ਕੋ ਕਿਮ ਸਾਕ ਚਹੈਂ ਦੀਓ॥੩॥*
*ਤੌ ਬੰਦੈ ਜੀ ਐਸ ਉਚਾਰੋ। [2]ਤੁਮ ਹੋਵੋ ਅੰਧੇ ਹਮ ਬਚਨ ਨਿਵਾਰੋ।*
*ਜਬ ਲਗ ਤੁਮ ਮੋ ਮੰਨੋ ਨ ਸਾਕ। ਮਿਲੈਂ ਨ ਨੇਤਰ 'ਯੌਂ' ਦੀਓ ਆਖਿ॥੪॥*
*ਹੁਇ ਦੁਖੀਓ ਸਭ ਟੱਬਰ ਪਯੋ। ਤਊ ਸਾਕ ਉਨ ਨੈ ਮੰਨਿ ਲਯੋ।*
*ਬੰਦੇ ਜੀ ਯੌਂ ਕਹਜੋ ਉਚਾਰੇ। 'ਲਜਾਵੋ ਡੋਲਾ ਹਮਰੇ ਬਾਰੇ[3]'॥੫॥*

*ਦੋਹਰਾ॥*

*ਉਸ ਦਿਨ ਤੇ ਯੌ [4]ਟਿਕ ਭਯੋ, ਪਰ ਘਰ ਬਜਾਹਨ ਨ ਜਾਹਿੰ।*
*ਆਗੈ ਉਨੈ ਉਲਾਦ ਬੀ ਘਰ ਹੀ ਡੋਲੇ ਮੰਗਾਹਿੰ॥੬॥*

*ਚੌਪਈ॥*

*ਜੋ ਬੰਦੈ ਜੀ ਭਈ ਉਲਾਦ। ਗੋਤ ਉਚਾਰੈਂ ਸੋਢੀ ਤਾਦ[5]।*
*ਹਮ ਗੁਰੁ ਗੋਬਿੰਦ ਸਿੰਘ ਬੰਸੀ ਆਹੀਂ। ਇਮ ਕਰ ਸੋਢੀ ਬੰਸ ਅਖਾਹੀਂ॥੭॥*
*ਤੌ ਬੰਦੈ ਘਰ ਬੇਟਾ ਭਯੋ। ਔਰ ਦਾਸੀ ਕੈ ਬੀ ਇਕ ਠਯੌ[6]।*
*ਤੌ ਦਾਸੀ ਸੁਤ[7] ਖੇਡਤ ਆਯੋ। ਬੰਦੈ ਜੀ ਉਸ ਯੌ ਫੁਰਮਾਯੋ॥੮॥*
*'ਤੂ ਭੀ ਖੇਡ ਜਾ ਭਾਈਅਨ ਸਾਥ'। ਯੌ ਸੁਨ ਦਾਸੀ ਬੋਲੀ ਬਾਤ।*
*'ਸੁਨੋ ਬਚਨ ਸੰਗਤ ਤੁਮ ਸਾਰੀ। ਭਾਈ ਸੋਂ ਖੇਲੋ' ਯੌ ਮਾਲਕ ਉਚਾਰੀ॥੯॥*
*ਯਾ ਮੈਂ ਸੰਕ[8] ਨ ਕੋਈ ਧਾਰਜੋ। ਸੱਤਿ ਬਚਨ ਯਹ ਮਾਲਕ ਉਚਾਰਜੋ।*
*ਯੌ ਕਰ ਭੀ ਪਰਤੀਤਹਿ[9] ਭਈ। ਉਸ ਭੀ ਸੁਤਹਿ ਬਡਜਾਈ ਭਈ॥੧੦॥*

*ਦੋਹਰਾ॥*

*ਜਿਤਨੀ ਬਾਤ ਅਸਾਂ ਸੁਨੀ ਸੋ ਤੌ ਧਰੀ ਲਿਖਾਇ।*
*ਕਿਛ ਔਰਨ ਕਿਛ ਅਪਨ ਤੇ ਵਡਿਅਨ ਤੇ ਸੁਨ ਪਾਇ॥੧੧॥*

*੧ ਵੇਖੀ। ੨ ਤੁਸੀਂ ਅੰਨ੍ਹੇ ਹੋ ਜਾਵੋਗੇ ਸਾਡੇ ਬਚਨ ਮੋੜਦੇ ਹੋ। ੩ ਬਾਰ ਅੱਗੇ, (ਸਾਡੇ) ਦਰਵਾਜ਼ੇ ਅੱਗੇ। ੪ ਨਿਸਚਿਤ ਹੋ ਗਿਆ। ੫ ਤਿਨ੍ਹਾਂ ਨੂੰ। ੬ ਹੋ ਗਿਆ। ੭ ਪੁੱਤਰ। ੮ ਸ਼ੰਕਾ, ਸ਼ੱਕ। ੯ ਤਸੱਲੀ ਹੋਈ।*

ਦੋਹਰਾ॥
ਫਿਗ ਸ਼ਾਹਿ ਖੂਬ ਖੜਾਇ ਕੈ ਰਕਾਬੈ ਪੈਰ ਅੜਵਾਇ।
ਬੈਠੋ ਆਸਣ ਜਾਇ ਸੋ ਤੌ ਧੀਰੈ ਧੀਰ ਤੁਰਵਾਇ॥੬॥
ਚੌਪਈ॥
[੧]ਬੰਦੈ ਅਵਾਜ ਹੋਨਿ ਬਿਧਿ ਫੁਰੀ। ਛੁਟਿ ਘੋੜੀ ਇਮ ਹਥ ਤੇ ਤੁਰੀ।
ਉਪਰੋਂ ਆਨ ਇੱਲ ਇਕ ਪਰੀ[੨]। ਉਸ ਕੈ ਖੜਕ ਘੋੜੀ ਬਹੁ ਡਰੀ॥੭॥
ਘੋੜੀ ਉਪਰੋਂ ਸ਼ਾਹਿ [੩]ਗਿਰ ਪਰਾ। ਬਿੱਚ ਰਕਾਬੈ ਪੈਰ ਰਹਜੋ ਅੜਾ।
ਘੋੜੀ ਨੱਠੀ ਅੱਗੈ ਜਾਵੈ। ਮਗਰੇ ਸ਼ਾਹ ਘਸੀਟ ਪਲਮਾਵੈ[੪]॥੮॥
ਦੌੜੇ ਲੋਕ ਚੁਫੇਰਜੋਂ ਪਰੇ। ਤਿਮ ਤਿਮ ਘੋੜੀ ਬਹੁਤੀ ਡਰੇ।
ਘੋੜੀ ਕਹਿ, 'ਮੁਹਿ ਦੇਉ ਲਗ ਰਹਜੋ'। ਸ਼ਾਹਿ ਘਸੀਟਤ ਹੀ ਮਰਿ ਗਯੋ॥੯॥
ਬੰਦੇ ਬਚਨ ਸੁ ਬਿਧ ਬਨਿ ਆਈ। ਦੋਇਨ[੫] ਮੌਤ ਸੁ ਇਕ ਸਮ[੬] ਪਾਈ।
ਰਤਨ ਸਿੰਘ ਥੀ ਜਿਮ ਕੰਨ ਪਰੀ। ਲਿਖ ਕਾਗਤ ਮੇਂ ਤਿਮ ਗਲ ਧਰੀ॥੧੦॥
ਦੋਹਰਾ॥
ਸੱਤ੍ਰੇ ਸੈ ਇਕਾਸੀਏ ਸਾਲ ਸੁ ਬਿੱਕ੍ਰਮ ਰਾਇ।
ਫ਼ਰੁੱਖ਼ਸੀਅਰ ਐਸੇ ਮਰਾ, ਕੀਯੋ ਅਪਨੋ ਪਾਇ॥੧੧॥
ਮਾਲੀ ਨੇ ਜਬ ਸਭ ਸੁਨਜੋ, ਬੰਦੇ ਕੋ ਪਰਸੰਗ।
[੭]ਸੁਨੌਂ ਸੁ ਆਗੈ ਔਰ ਗਲ, ਉਨ ਚਿਤ ਵਧੀ ਉਮੰਗ॥੧੨॥
[੮]ਗਜਾਰਾਂ ਸੌ ਸੰਨ ਤੇਤੀਏ, ਯੌ ਮੁਯੋ ਫ਼ਰੁੱਖ਼ਸੀਅਰ ਸ਼ਾਹਿ।
ਬਿੱਕ੍ਰਮ ਸਾਲ ਮਿਲਾਇ ਕੈ ਲੀਜੋ ਹਿਸਾਬ ਬਨਾਇ॥੧੩॥

## ਖਾਲਸੇ ਦਾ ਪ੍ਰਸੰਗ

('ਬੰਦੈ ਕੋ ਮਰਵਾਇ ਕੈ ਕਿਹ ਰਹਜੋ ਖਾਲਸੋ ਜਾਇ?')

ਦੋਹਰਾ॥
ਮਾਲੀ ਨੇ ਮੁਹਿ ਪੁੱਛਿਓ 'ਯਹ ਭੀ ਮੋਹਿ ਸੁਨਾਇ।
ਬੰਦੈ ਕੋ ਮਰਵਾਇ ਕੈ ਕਿਹ[੯] ਰਹਜੋ ਖਾਲਸੋ ਜਾਇ?'॥੧॥

*੧ ਬੰਦੇ ਦੀ ਗੱਲ ਸੱਚੀ ਹੋਣ ਦਾ ਖਿਆਲ ਆਇਆ। ੨ ਪੈ ਗਈ। ੩ ਡਿੱਗ ਪਿਆ। ੪ ਲਮਕਦਾ ਗਿਆ। ੫ ਦੋਹਾਂ ਦੀ। ੬ ਇਕੋ ਤਰ੍ਹਾਂ। ੭ ਹੋਰ ਅਗ੍ਹਾਂ ਸੁਣਨ ਦਾ ਸ਼ੌਕ ਉਸ ਨੂੰ ਵਧ ਗਿਆ। ੮ ੧੧੩੩ ਹਿਜਰੀ (੧੭੨੪ ਈ.) ੧੭੮੧ ਬਿ:। ੯ ਕਿਥੇ।*

ਚੌਪਈ॥

ਤੌ ਮਾਲੀ ਸੋਂ ਮੈਂ ਯੌਂ ਕਹਜੋ। 'ਇਸੀ ਦੇਸ਼ ਮੈਂ ਖਾਲਸਾ ਰਹਜੋ।
[੧]ਬਾਜ ਦੇਸ਼ਨ ਜਿਮ ਪੰਛੀ ਰਹੇਂ। ਸਿੰਘ-ਅਰਨ[੨] ਮੈਂ ਜਿਮ ਮ੍ਰਿਗ ਬਹੈਂ॥੨॥
ਕਿਛੁ ਚਾਕਰ ਕਿਛ ਜਗੀਰੀ ਲਾਏ। ਕਿਛ ਧ੍ਰਮਸਾਲਨ ਕਿਛ ਬੁੰਗੀਂ ਬਹਾਏ।
ਕਿਤਨਨ[੩] ਖੇਤੀ ਮਾਫ਼ ਕਰਾਈ। ਇਮ ਭੀ ਤੁਰਕਨ ਲਏ ਕਿਤਕੁ ਛਲਾਈ[੪]॥੩॥

ਦੋਹਰਾ॥

ਤੱਤ ਖਾਲਸੋ ਜੋ ਹੁਤੋ ਤਿਨ ਖਾਈ ਛਲਾਈ[੫] ਨਾਂਹਿ।
ਨੰਗ ਭੁੱਖ ਦੁਖ ਸਿਰ ਸਹੈ, ਮਰਨੋਂ ਨਾ ਸੰਕਾਹਿੰ[੬]॥੪॥

ਚੌਪਈ॥

ਹੁਤੇ ਭੁਜੰਗੀ ਜੋਊ ਸ਼ੇਰ। ਭਏ ਨ ਤੁਰਕਨ ਤੇ ਵਹਿ ਘੇਰ।
ਰਹੇ ਝਾੜਨ ਔ ਝੁੰਡਨ ਮਾਂਹਿ। ਤੁਰਕਨ ਲੂਟ ਸੁ ਮਾਰਹਿਂ ਖਾਹਿਂ॥੫॥
ਰਾਹਿ ਤੁਰਕਨ ਕੋ ਤੁਰਨ ਨ ਦੇਹਿਂ। ਉਰਾਰ ਪਾਰ ਮਧ ਦਰਜਾਇ ਨ ਰਹੇਹਿਂ।
ਤੱਤ ਖਾਲਸੇ ਜੋਊ ਸਦਾਵੈ। ਮਰਨ ਮਾਰਨ ਤੇ ਨਹਿ ਸੰਕਾਵੈ॥੬॥

ਦੋਹਰਾ॥

ਹੁਤੇ ਬੰਦਈ ਜੁ ਬਚ ਰਹੇ ਤੁਰਕਨ ਕੋਲੋਂ ਲੁੱਕ।
ਸ਼ਰਨ ਆਏ ਤੇ ਰਖ ਲਏ, ਭਏ ਜੁ ਖਾਲਸੈ ਰੁੱਕ[੭]॥੭॥

ਚੌਪਈ॥

ਪਰ ਬੰਦਈਅਨ ਦਿਲ ਕਪਟੋ ਰਹਜੋ। ਚਹੈਂ ਪੰਥ ਵਹੁ ਜੁਦੋ ਰਖਯੋ।
ਪੰਥ ਬੰਦਈਅਨ ਚਹੈਂ ਬਧਾਈ[੮]। ਸਿੰਘਨ ਸੋਂ ਰਹਿਂ ਵੈਰ ਕਮਾਈ॥੮॥

## ਜੰਗ ਭੁਜੰਗੀਆਂ ਅਤੇ ਬੰਦਈਆਂ ਕਾ

('ਭੁਜੰਗਨ ਸਿੰਘਨ ਯੌ ਠਟੀ')

ਦੋਹਰਾ॥

ਬੰਦਈਅਨ ਔਰ ਭੁਜੰਗੀਅਨ ਬਡੋ ਭਯੋ ਜਿਮ ਜੰਗ।
ਮਾਰੇ ਕੂਟੇ ਬਹੁ ਲੁਟੇ ਸੋ ਅਬ ਸੁਨੋਂ ਪ੍ਰਸੰਗ॥੧॥

ਚੌਪਈ॥

[੯]ਕਾਨ੍ਹ ਸਿੰਘ ਕਈ ਬੰਦਜੋਂ ਜੁਦਾਈ[੧੦]। ਲਈ ਤੁਰਕਨ ਸਜੋਂ ਬਾਤ ਬਨਾਈ।

---

*੧ ਬਾਜ਼ਾਂ ਦੇ ਦੇਸ਼ ਵਿਚ। ੨ ਆਰਣ=ਟੋਆ, ਖਡ (ਵੇਖੋ: 'ਆਰਨ ਜਿਤ ਦਿਸ ਘਨੀ ਨਿਹਾਰੀ' (ਗੁ. ਪ੍ਰ. ਸੂ.)=ਆਰਨ=ਘਰ, ਬਨ (ਜਿਵੇਂ ਸ਼ੇਰ ਦੇ ਬਨ ਜਾਂ ਘੁਰਨੇ ਵਿਚ ਹਰਨ ਬਹਿੰਦਾ ਹੈ)। ੩ ਕਿਤਨਿਆਂ ਨੇ ਹੀ। ੪ ਛਲ ਲਏ। ੫ ਧੋਖਾ ਨਾ ਖਾਧਾ, ਫਰੇਬ ਵਿਚ ਨਾ ਆਏ। ੬ (ਨਾ) ਡਰੇ। ੭ ਰੁਖ, ਵੱਲ, ਤਰਫ਼। ੮ ਵਧਾਉਣਾ (ਚਾਹੁੰਦੇ)। ੯ ਬਾਬਾ ਬਿਨੋਦ (ਵਿਨੋਦ) ਸਿੰਘ ਤੇਹਣ ਦਾ ਸਪੁੱਤ੍ਰ। ੧੦ ਵੱਖਰਾ।*

ਰੁਪਯੋ ਪੰਜ ਸੈ ਨਿਤ ਲੈਣ ਠਹਿਰਾਯੋ। ਅਸਵਾਰ ਪੰਜ ਸੈ ਸਾਥ ਰਖਾਯੋ॥੨॥
ਨੀਲ ਬਸਤ੍ਰੀ ਸਿਰ ਚੱਕ੍ਰ ਸਜਾਵੈ। ਰਹਿਤ ਭੁਜੰਗੀ ਰੀਤ ਰਖਾਵੈ।
ਪੜ੍ਹੈ ਬਾਣੀ ਅਰਦਾਸੋ[1] ਕਰੈ। ਦੰਗਜੋਂ ਫੰਗਜੋਂ ਨਹਿੰ ਸੋ ਟਰੈ[2]॥੩॥
[3]ਬਾਂਗੀ ਕਸਾਈ ਡੇਰੇ ਨ ਆਵੈ। ਦੂਰ ਤੁਰਕਨ ਤੇ ਡੇਰੋ ਰਖਾਵੈ।
ਰਹਿਣ ਅੰਮ੍ਰਿਤਸਰ ਥੋ ਕਰ ਲਯੋ। ਮੇਲਾ ਲਾਵਨ ਭੀ ਲਿਖ ਲਯੋ॥੪॥
ਟਕੇ ਆਵੈਂ ਜੁ ਚੜ੍ਹਤੀ[4] ਮਾਂਹਿ। ਦੇਣੈ ਖਾਲਸੇ ਮੁਜਰੇ[5] ਤਾਂਹਿ।
ਸਮੋਂ ਮੇਲੇ ਕੋ ਪਹੁੰਚਯੋ ਆਈ। ਕਾਹਨ ਸਿੰਘ ਲਿਖਯੋ ਸੰਗਤ ਤਾਈ॥੫॥
'ਹਮ ਤੁਰਕਨ ਸੋਂ ਕਰ ਲਈ ਗੱਲ। ਬੇਸ਼ਕ ਆਓ ਸ੍ਰੀ ਅੰਮ੍ਰਿਤਸਰ ਚੱਲ'।
ਲਹੌਰ ਪਸ਼ੌਰ ਔ ਦਿੱਲੀ ਤਾਈਂ। ਆਈ ਸੰਗਤ ਚੁਤਰਫ਼ੋਂ ਧਾਈ॥੬॥

ਦੋਹਰਾ॥

ਤੁਰਕਨ ਕੋ [6]ਮੁਖ ਬੰਨ੍ਹ ਲਯੋ ਯੌਂ ਗਲ ਭਈ ਮਸ਼ਹੂਰ।
ਕਸਮ ਕੁਰਾਨ ਤੁਰਕਨ ਕਰੀ, ਭਯੋ ਸਿਖਨ ਭਉ ਦੂਰ॥੭॥
ਸਿੰਘਨ ਔ ਤੁਰਕਾਨ ਨੇ ਜਬ ਕਰ ਲਯੋ ਕਰਾਰ।
'ਸੰਗਤ ਕੀ ਰਾਖੀ ਰਖੋ', ਦੇਸ਼ ਤੁਰਕਨ ਲਿਖੇ ਇਸ਼ਤਿਹਾਰ॥੮॥

ਚੌਪਈ॥

ਤੁਰਕਨ ਲਿਖਯੋ ਨਿਜ ਠਾਣੇਦਾਰਨ। 'ਹੁਇ ਨ ਦੰਗੋ ਕਹੂੰ [7]ਸੰਗਤ ਵਾਰਨ।
ਅੰਮ੍ਰਿਤਸਰ ਇਨ ਦਿਓ ਪਹੁੰਚਾਇ। ਰਖੋ ਹਿਫ਼ਾਜ਼ਤ[8] ਇਨ ਕੋ ਰਾਹੁ॥੯॥

ਦੋਹਰਾ॥

ਦਸ ਹਜ਼ਾਰ ਦਮ[9] ਲਿਖ ਹੁਤੇ ਸੋ ਜੋ ਮੇਲੇ ਮਾਹਿ।
ਦਸ ਦਿਨ ਲੌਂ[10] ਮੇਲਾ ਰਹੈ, ਰਖਯੋ ਹਿਫ਼ਾਜ਼ਤ ਤਾਂਹਿ'॥੧੦॥

ਸੋਰਠਾ॥

ਠਟੀ ਸਿਖਨ ਚਿਤ ਧਾਰ, ਯਾਹੂ ਤੇ ਸੰਸੋ ਗਯੋ।
'ਮਰੈ ਜੁ ਸਤਿਗੁਰ ਦ੍ਵਾਰ ਜੀਵਨ ਤੇ ਮਰਨੋ ਭਲੋ'॥੧੧॥

ਚੌਪਈ॥

ਤਬ ਸਿਖ ਸੰਗਤ ਬਹੁ ਚਲ ਆਏ। ਆਨ ਚੜ੍ਹਾਵੈ ਬਹੁਤ ਚੜ੍ਹਾਏ।
ਦਰਬ ਬਹੁਤ ਸੋ ਚੜ੍ਹਤੀ ਕਰੀ। ਦੈ ਤੁਰਕਨ ਬਹੁ ਬਾਕੀ ਧਰੀ॥੧੨॥
ਦੇਖ ਬੰਦਈਅਨ ਜਲਤੀ[11] ਆਵੇ। ਲਗੇ ਮੰਗਨ ਕਰ ਚੜ੍ਹਤੀ ਦਾਵੇ।

*੧ ਅਰਦਾਸ, ਸਿੰਘ ਦੇ ਨਿਤਨੇਮ ਦਾ ਭਾਗ ਸੀ, ਪੰਜ ਸਿੰਘ ਅਰਦਾਸ ਸੰਗਤਿ ਦੀ ਕਰਦੇ। ੨ ਟਲੇ (ਨਹੀਂ ਸੀ ਟਲਦਾ)। ੩ ਆਪਣੇ ਡੇਰੇ ਲਾਗੇ ਬਾਂਗ ਨਹੀਂ ਕਿਸੇ ਨੂੰ ਦੇਣ ਦਿੰਦਾ, ਨਾ ਕੋਈ ਕਸਾਈ ਉਸ ਦੇ ਡੇਰੇ ਆ ਸਕਦਾ ਸੀ।। ੪ ਚੜ੍ਹਾਵਾ। ੫ ਬਦਲੇ, ਕਟੌਤੀ (ਵੇਖੋ 'ਗੁਰੂ ਘਰ ਤਿਸ ਮੁਜਰੇ ਸਭ ਦੇਤ'– ਗੁ.ਪ੍ਰ.ਸੂ.)। ੬ ਮੂੰਹ ਬੰਦ ਕਰ ਦਿੱਤਾ (ਬੋਲਣ ਜੋਗ ਨਾ ਛਡਿਆ)। ੭ ਸੰਗਤ ਵਾਲਿਆਂ ਨਾਲ, ਜਾਂ ਨੂੰ। ੮ ਰਖਿਆ। ੯ ਦਮੜੇ, ਟਕੇ। ੧੦ ਤਕ। ੧੧ ਸਾੜ (ਉਹ ਸੜਦੇ, ਈਰਖਾ ਕਰਦੇ)।*

ਕਹਜੋ ਖਾਲਸੋ, 'ਤੁਮ ਦਾਵੋ ਕਾਹਿ। ਤੁਮ ਹਮ ਮੇਲ ਰਖਜੋ ਕੋਊ ਨਾਂਹਿ॥੧੩॥
ਤੁਮ ਫਤੇ ਦਰਸ਼ਨੀ ਹਮ ਗੁਰ ਕਹਿਂ ਫਤੇ। ਤੁਮ ਬਿਸਨੋਈ ਹਮ [੧]ਚਾਰ ਬਰਨ ਮਤੇ।
ਤੁਮ [੨]ਸੂਹੋ ਪਹਿਰੋ, ਹਮ ਲਾਵੈਂ ਨ ਅੰਗ। ਹਮ ਪਹਿਰੈਂ ਸੁਰਮਈ ਤੁਮ [੩]ਰਹੋ ਸੰਗ॥੧੪॥
ਨਹੀਂ ਅੰਮ੍ਰਿਤਸਰ ਤੁਮ ਕਹੂੰ ਥਾਂਇਂ। ਨਹਿਂ ਲਯੋ ਚੜ੍ਹਾਵੋ ਅਗੈ ਤੁਸਾਹਿ।
ਹੁਤੋ ਬੰਦਈਅਨ ਚਿਤ [੪]ਬਡ ਗਰਬ। ਬਨ੍ਯੁ ਬੰਦੈ ਕੀ ਸੰਗਤ ਸਰਬ॥੧੫॥
ਸਤਿਗੁਰ ਦੇ ਗਯੋ ਬੰਦੈ ਕਰਾਮਾਤ। ਕੋ ਰਹਜੋ ਨ ਸੋਢੀ ਕਰਨ ਜੋਗ ਬਾਤ'।
ਸਮਝੈਂ ਨ ਮੂਰਖ ਪੰਥ ਕੀਓ ਖਲਾ। ਯਾ ਮੈਂ ਪਾਈ ਸਭ ਗੁਰ ਕਲਾ॥੧੬॥

ਦੋਹਰਾ॥

ਤਬ ਗਲ ਉਨ ਕੀ ਨਹਿਂ ਪੁਜੀ ਭਈ ਦੂਏ ਮੇਲੇ ਪਰ ਗੱਲ।
ਦੰਗੋ ਕਰਨੋਂ ਉਨ ਠਟਜੋ[੫] ਬੰਦਈ ਉਤਰੇ ਤੌ ਇਕ ਵੱਲ॥੧੭॥

ਚੌਪਈ॥

ਬੰਦਈਯਨ ਡੇਰਾ ਇਕ ਵਲ ਲਾਯਾ। ਝੰਡੈ ਬੁੰਗੈ ਢਿਗ [੬]ਬਗਲ ਬਗਲਾਯਾ।
ਕਿਤ ਰੌਣੀ[੭] ਕਿਤ ਬਾੜ ਗਡਵਾਈ। ਦਰਸ਼ਨੀ ਦਰਵਾਜੇ ਕੀ ਦਬ ਬਾਹੀ[੮]॥੧੮॥
ਕਿਤਨਨ ਛਾਏ ਛੱਪਰ ਛੰਨ। ਬਹੇ ਬੰਦਈ ਆਇ ਕਰ ਫੰਨ[੯]।
ਉਤ ਵਲ ਡੇਰੇ ਬੰਦਈਅਨ ਕਰੇ। ਲਵੈਂ ਰਲਾਇ ਜੁ ਉਨ ਮੈਂ ਰਲੇ॥੧੯॥
ਬੰਦਈ ਸੰਗਤ ਯੌ ਬਧਤੀ ਭਈ। ਬਹੁ ਕਰਾਮਾਤ ਬੰਦਿਓਂ ਲਈ।
ਦੁਨੀਆਂ ਹੁਇ ਸਿਖ ਪ੍ਰੋਜਨ ਕਾਰਕ[੧੦]। ਗੁਰੂ ਕਰੋ ਹੁਇ ਪ੍ਰੋਜਨ ਸਾਰਕ[੧੧]॥੨੦॥
ਬਹੁਤ ਸੰਗਤ ਬੰਦੇ ਕੀ ਭਈ। ਦੇਖ ਬੰਦਈਅਨ ਨਜ਼ਰ [੧੨]ਫੂਲ ਗਈ।
ਕਹੈਂ, 'ਜੁਦੀ ਹਮ ਸੰਗਤ ਪੁਜਾਵੈਂ'। ਕਹੈਂ, 'ਜੁਦੀ ਹਮ ਚੜ੍ਹਤੀ ਲਾਵੈਂ'॥੨੧॥

ਦੋਹਰਾ॥

ਤਬ ਖਾਲਸੈ ਯੌ ਮਨ ਮਥੀ[੧੩], 'ਏ ਭਏ ਦੰਗੇ ਨੂੰ ਤਜਾਰ।
[੧੪]ਅਕੈ ਤੌਂ ਲੜ ਇਨ ਕੋ ਮਾਰੋ, ਅਕੈ ਤੌਂ ਮਨ ਬਹੋ ਹਾਰ'॥੨੨॥

ਚੌਪਈ॥

ਤੌ ਇਮ ਸਜਾਨਨ ਬਾਤ ਉਚਾਰੀ। ਭੁਜੰਗੀ ਦੰਗਈਅਨ ਯੌ [੧੫]ਚਿਤ ਧਾਰੀ।
ਬੰਦਈਅਨ ਸੋਂ ਹਮ ਕਿਮ ਬਨੈ ਟਰਨੋ[੧੬]। ਰਖੈਂ ਪਾਤਸ਼ਾਹਨ ਸੋਂ ਹਮ ਲਰਨੋ[੧੭]॥੨੩॥
ਇਨ ਦੈ ਕੈ ਅਬ [੧੮]ਲਾਇ ਲੈਂ ਲੀਕ। ਇਨੋਂ ਹਿੱਸਾ ਟਿਕੈ ਗੁਰਦੁਆਰ ਨ ਠੀਕ।

---

*੧ ਚਵ੍ਹਾਂ ਵਰਨਾਂ ਨੂੰ ਇਕੋ ਸਮਝਣ ਵਾਲੇ। ੨ ਲਾਲ ਪਹਿਰਾਵਾ ਪਹਿਨਦੇ ਹੋ। ੩ ਸੰਗਦੇ (ਡਰਦੇ) ਹੋ, ਸੁਰਮਈ ਪਹਿਨਣ ਤੋਂ ਕਤਰਾਉਂਦੇ ਹੋ। ੪ ਬੜਾ ਹੰਕਾਰ। ੫ ਠਾਣੀ, ਨੀਯਤ ਧਾਰੀ। ੬ ਵਲਗਨ ਵਲ ਲਈ। ੭ ਕੱਚੀ ਗੜ੍ਹੀ। ੮ ਵਾਲੇ, ਪਾਸੇ। ੯ ਫੰਦ, ਛਲ, ਫਰੇਬ। ੧੦ ਸਵਾਰਥ ਵਾਸਤੇ, ਮਤਲਬ ਲਈ। ੧੧ (ਮਤਲਬ) ਸਾਰਨ ਵਾਲਾ, (ਸਵਾਰਥ) ਪੂਰਾ ਕਰਨ ਵਾਲਾ। ੧੨ ਹੰਕਾਰ ਹੋ ਗਿਆ। ੧੩ ਧਾਰੀ, ਨਿਸਚਾ ਕੀਤਾ, ਮਤਾ ਪਕਾਇਆ। ੧੪ ਜਾਂ ਤਾਂ। ੧੫ ਨੀਯਤ ਕੀਤੀ। ੧੬ ਟਲਣਾ। ੧੭ ਲੜਨਾ (ਪਾਤਸ਼ਾਹ ਨਾਲ ਸਾਨੂੰ ਲੜਾਉਂਦੇ ਰਹਿਣਗੇ)। ੧੮ ਲੀਕ ਲਾ ਲਵਾਂਗੇ, ਬਦਨਾਮੀ ਖੱਟਾਂਗੇ, ਭੈੜੀ ਪ੍ਰਿਤ ਪਾ ਲਵਾਂਗੇ।*

ਨਵੀਂ ਗੱਲ ਹਮ ਲਗਨ ਨ ਦੇਹਿਂ। ਮਰਨ ਲਰਨ ਤੈ ਸੰਕ ਨ ਕਰੇਹਿਂ'॥੨੪॥

ਦੋਹਰਾ॥

ਕਹੀ ਸਿਆਨਨ ਨੈ ਇਮੈ 'ਅਬ ਯੌਂ [੧]ਧੀਰ ਧਰਾਇ।
ਮੇਲੈ ਸੰਗਤ ਜੋ ਅਈ ਇਨ ਘਲ ਦੰਗਾ ਕਰਾਇ'॥੨੫॥

ਚੌਪਈ॥

ਤੌ ਬੰਦਈਅਨ ਸੋਂ ਖਾਲਸੇ ਕਹੀ। 'ਬਨੈ ਨਹੀਂ ਅਬ ਹਮ ਤੁਮ ਖਹੀ[੨]।
ਤੁਮ ਹਮ ਲੜ ਜੋ ਹੋਵਹਿਂ ਖ੍ਵਾਰ। ਤੁਰਕ ਲੇਹਿਂ ਸਭ ਸੰਗਤ ਮਾਰ॥੨੬॥

ਦੋਹਰਾ॥

ਜੈਸੇ ਚਿੜੀਆਂ ਦੁਇ ਲਰਤ[੩] ਲਏ ਬਿੱਲੀ ਮੁਹਿਂ ਪਾਇ।
ਤੈਸੇ ਹਮ ਤੁਮ ਲਰਤ ਲਖ[੪] ਤੁਰਕ [੫]ਪਰੈਂਗੇ ਆਇ'॥੨੭॥

ਚੌਪਈ॥

ਜਬ ਬੰਦਈਅਨ ਯੌ ਸੁਨ ਪਾਈ। ਉਨ ਚਿਤ ਆਈ ਅਤਿ ਗਰਬਾਈ[੬]।
'ਸਿੰਘ ਅਏ ਹੈਂ ਅਬ ਹਮ ਦਾਇ[੭]। ਤੁਰਕਨ ਸੋਂ ਇਨ ਦਈਏ ਤੁੜਾਇ॥੨੮॥
ਟਕੇ ਦੂਨੇ ਦੱਯੇ ਤੁਰਕਨ ਲਿਖਵਾਇ। ਇਮ ਕਰ ਦੱਯੇ ਇਨ ਪਿਠ ਤੁੜਵਾਇ।
ਤੁਰਕ ਲਾਲਚੀ ਦਰਬਹਿਂ[੮] ਕੇਰੇ। ਇਤ ਲਾਲਚ ਦੇ ਸਿੰਘਨ ਗੇਰੇਂ'[੯]॥੨੯॥

ਦੋਹਰਾ॥

ਤਬੈ ਬੰਦਈਅਨ ਲਿਖ ਦੀਓ ਲਾਲਚ ਤੁਰਕਨ ਲਾਇ।
'ਟਕੈ ਸੁ ਦੂਣੇ ਹਮ ਦਿਵੈਂ ਹਮ ਚੜ੍ਹਤੀ ਸਾਂਝ[੧੦] ਦਿਵਾਇ॥੩੦॥

ਚੌਪਈ॥

ਤੁਰਕਨ ਚਹੀਅਤ ਥੀ ਇਹ ਬਾਤ। ਟਕੇ ਵਧੈਂ ਔ ਪੰਥ ਹੁਇ ਘਾਤ।
ਇਹ ਲਰ ਮਰੈਂ ਔ ਹੋਵਹਿਂ ਖ੍ਵਾਰ। ਇਤ ਲਾਲਚ ਲਗ ਗਯੇ ਠਾਣੇਦਾਰ॥੩੧॥
'ਮਿਟੈਂ ਬੰਦਈ ਜੁ ਦੰਗਜੋਂ ਨਾਹਿਂ'। ਸਿੰਘਨ ਜਾਨ ਲਈ ਮਨ ਮਾਂਹਿਂ।
[੧੧]ਇਕੋ ਇਕੀ ਬਿਨ ਇਨ ਸੰਗ ਹੋਈ। ਹਮਰੋ ਖਜਾਲ ਨ ਛਾਡੈ ਕੋਈ॥੩੨॥

ਦੋਹਰਾ॥

ਭੁਜੰਗਨ ਸਿੰਘਨ ਯੌ ਠਟੀ ਜੋ ਕਿਛੁ ਹੋਇ ਸੁ ਹੋਇ।
[੧੨]ਕਰੋ ਸੁ ਚੰਡੀ ਭੇਟ ਇਨ ਤੁਰਕ ਬੰਦਈਅਨ ਦੋਇ॥੩੩॥

ਚੌਪਈ॥

ਕਾਨ੍ਹ ਸਿੰਘ ਜੀ ਫਿਰ ਬਚ[੧੩] ਕਹੈ। 'ਪ੍ਰਤੀਤ ਹਮਾਰੀ ਨਹਿਂ ਦੰਗੈ ਕੀਏ ਰਹੈ।

---

*੧ ਧੀਰਜ ਕਰੋ। ੨ ਖਹਿਣਾ, ਉਲਝਣਾ, ਲੜਾਈ। ੩ ਲੜਦੀਆਂ ਨੂੰ। ੪ ਵੇਖ ਕੇ। ੫ ਆ ਪੈਣਗੇ, ਹਮਲਾ ਕਰ ਦੇਣਗੇ। ੬ ਗਰਬ, ਹੰਕਾਰ। ੭ ਵੱਲ, ਪਾਸੇ। ੮ ਧਨ-ਦੌਲਤ ਦੇ (ਲਾਲਚੀ ਹਨ)। ੯ ਡੇਗ ਲਈਏ। ੧੦ ਹਿੱਸਾ। ੧੧ ਇਕ ਨਾਲ ਇਕ ਦੀ ਲੜਾਈ, ਹੱਥੋ ਪਾਈ। ੧੨ ਸ੍ਰੀ ਸਾਹਿਬ ਨਾਲ ਸੋਧ ਦਿਓ (ਦੋਹਾਂ ਨੂੰ)। ੧੩ ਬਚਨ।*

[੧]'ਹਮ ਸੌ ਕੋਸਨ ਤੇ ਸਿਖ ਮੰਗਵਾਏ। ਦੰਗੇ ਮਹਿੰ ਵਹਿ ਜਾਇੰ ਜਾਨ ਗਵਾਏ॥੩੪॥
ਵਾਧ ਘਾਟ ਸਿਰ ਸਭ ਸਹਿ ਲੀਜੈ। ਮੇਲੇ ਮੈਂ ਨਹਿੰ ਦੰਗੋ ਕੀਜੈ।
ਜਬ ਮੇਲੋ ਹੁਇ ਰੁਖਸਦ[੨] ਭਾਈ। ਸੋ ਕਰ ਲੀਜੈ ਜੋ ਚਿਤ ਆਈ'॥੩੫॥

## ਦੰਗੇ ਦਾ ਪ੍ਰਸੰਗ

### ('ਕਰਤੇ ਪੁਰਖ ਪਰ ਰਾਖੋ ਬਾਤ')

ਦੋਹਰਾ॥

ਮੇਲੋ ਰੁਖਸਦ ਜਬ ਭਯੋ ਚੜ੍ਹਤੀ ਚੜ੍ਹਾਇ ਦਰਬਾਰ।
ਬੰਦਈ ਸੁ ਮਾਂਗੈ ਅੱਧ ਹਿੱਸਾ, ਤੁਰਕਨ ਕਰੀ ਸਹਾਰ[੩]॥੧॥

ਚੌਪਈ॥

ਹੁਤੋ ਦਰੋਗਾ ਤੁਰਕਨ ਜੋਈ[੪]। ਕਹਿ ਲਾਲਚ ਕੀਯੋ ਅਪਨੋ ਤੋਈ[੫]।
ਸੋਊ ਵਧਾਵਨ ਲਾਗੋ *ਲਾਗ[੬]। ਏ ਲਰ ਮਰੈਂ ਤਾਂ ਹਮ ਬਨੈਂ †ਕਾਗ[੭]?॥੨॥
ਹੋਣਹਾਰ[੮] ਢੁਕ ਬੰਦਈਅਨ ਆਈ। ਸੁਨੋ ਸਿੱਖ ਤੁਮ ਗੁਰਮੁਖ ਭਾਈ।
ਜਿਮ ਜਿਮ ਖਾਲਸੋ ਟਰਤੋ ਜਾਵੈ। ਤਿਮ ਤਿਮ ਬੰਦਈ ਸਿਰ ਪਰਨੇ ਧਾਵੈ॥੩॥
ਕਹੈਂ, 'ਖਾਲਸੋ ਅਬ ਜਾਇ ਹਾਰ। ਤੁਰਕਨ ਸੋਂ ਮਿਲ ਹਮ ਲੇਹਿੰ ਮਾਰ।
ਸਭ ਗੁਰਦ੍ਵਾਰਨ ਅੱਧ ਟਿਕਾਵੈਂ'। ਇਮ ਮਨ ਮਿਥਿ ਵਹਿ ਬਹੁ ਗਰਬਾਵੈਂ॥੪॥
ਆਧਾ ਚੜ੍ਹਾਵਾ ਹਮ[੯] ਸੰਗਤ ਕੋ ਚੜ੍ਹਜੋ। ਇਮ ਹਮ ਦਾਵਾ ਆਧਾ ਕਰੰਜੋ।
ਸਿੰਘ ਕਹੈਂ, 'ਹਮ ਗੁਰ ਦਰਬਾਰ। ਇਹਾਂ ਬਨੇ ਨਹਿੰ ਤੁਮਰੀ ਕਾਰ'॥੫॥

ਦੋਹਰਾ॥

'ਫਤੇ ਦਰਸ਼ਨ' ਤੁਮ ਛਡ ਰਲੋ ਪਾਹੁਲ ਪੀਓ ਸਰਬੰਗ[੧੦]।
ਬਰਨ[੧੧] ਸੰਗ ਮਿਲ ਬਹਿ ਛਕੋ, ਕਹਾਵੋ ਪੰਥ ਭੁਜੰਗ॥੬॥

ਚੌਪਈ॥

ਬੰਦਈਅਨ ਕੈ ਮਨ ਗਰਬੋ ਔਰ। ਉਇ ਚਾਹੈਂ ਬਿਸ਼ਨੋਈ ਚਲਾਯੋ ਤੌਰ[੧੨]।
'ਹਮਰੇ ਗੁਰ ਮੈਂ ਬਡ ਕਰਾਮਾਤ। [੧੩]ਹਮ ਸਰ੍ਹੋਂ ਜਮਾਵੈਂ ਊਪਰ ਹਾਥ॥੭॥
ਹੁਤੋ ਗੁਰੂ ਹਮ ਬਡ ਕਲਧਾਰੀ। ਸੌ ਕੋਸਨ[੧੪] ਕਰ ਜਾਇ ਉਡਾਰੀ।
[੧੫]ਦਰਸ਼ਨ ਛੈ ਜਗ ਮੱਧੇ ਆਦਿ। ਗੁਰੂ ਕਹਾਵੈਂ ਪਾ ਛਲ ਬਾਦ[੧੬]'॥੮॥

---

*੧ ਅਸੀਂ ਸੌ ਕੋਹਾਂ ਤੋਂ ਭਾਵ ਬੜੀ ਦੂਰ-ਦੂਰ ਤੋਂ ਸਿੱਖ ਸੱਦੇ ਹਨ। ੨ ਰੁਖ਼ਸਤ, ਵਿਦਾ ਹੋਣ। ੩ ਸਹਾਰਾ (ਤੁਰਕਾਂ ਦਾ ਸਹਾਰਾ ਲੈ ਕੇ)। ੪ ਜੋ, ਜਿਹੜਾ। ੫ ਤਾਈਂ (ਆਪਣੇ ਲਈ)। ੬ ਹਿੱਸਾ, ਮਸੂਲ, ਕਰ। ੭ ਕਾਜ, ਕੰਮ। ੮ ਹੋਣੀ। ੯ ਸਾਡੀ (ਸੰਗਤ ਦਾ)। ੧੦ ਸਾਰੇ, ਕੁਲ ਜਨੇ। ੧੧ ਇਕੋ ਵਰਣ (ਖਾਲਸੇ) ਨਾਲ। ੧੨ ਤੌਰ ਤਰੀਕਾ, ਢੰਗ, ਰਹੁ ਰੀਤਿ। ੧੩ ਅਸੀਂ ਹੱਥ 'ਤੇ ਸਰ੍ਹੋਂ ਜਮਾ ਸਕਦੇ ਹਾਂ, ਅਸੀਂ ਵੱਡੇ ਕਰਾਮਾਤੀ ਹਾਂ। ੧੪ ਸੌ ਕੋਹਾਂ ਤੱਕ। ੧੫ ਖਟ ਦਰਸ਼ਨ, ਛੇ ਦਰਸ਼ਨ, ਛੇ ਸ਼ਾਸਤ੍ਰ, ਛੇ ਭੇਖ-- ਜੋਗੀ, ਜੰਗਮ, ਜੈਨੀ, ਸੰਨਯਾਸੀ, ਬੈਰਾਗੀ ਅਤੇ ਮਦਾਰੀ ਛੇ ਸ਼ਾਸਤ੍ਰਾਂ ਦਾ ਮਤ ਧਾਰਨ ਵਾਲੇ। ੧੬ ਝਗੜਾ।*

**ਪਾਠਾਂਤਰ- 'ਰਾਰ' (=ਰਾੜ,ਝਗੜਾ)। †ਪਾਠਾਂਤਰ-'ਕਾਰ' (=ਕਾਰਜ, ਮਨੋਰਥ)।*

ਸਿੰਘਨ ਕਹੈਂ, 'ਹਮ ਮੰਨੈਂ ਨ ਮੰਤ੍ਰ। ਤੇਗ਼ ਆਗੈ ਕੋਊ ਚਲੈ ਨ ਤੰਤ੍ਰ।
ਹਮ ਸੋਂ ਲਰੋ ਮਦਾਨਹਿ ਮਾਹਿਂ। ਹਮ ਮੰਤ੍ਰ ਜੰਤ੍ਰ ਪਤਿਆਵੈਂ ਨਾਹਿਂ'॥੯॥
ਬਧਜੋ ਬਿਖਾਦ[੧] ਇਨ [੨]ਦੋਇਨ ਮਾਂਹਿ। [੩]ਘਰੀ ਪਲਕ ਮੈਂ ਜਨੁ ਮਰ ਜਾਂਹਿ।
ਭਾਈ ਬੁੱਢੇ ਕੇ ਔ ਸਾਲੋ[੪] ਕੇ ਹੋਤੇ। ਭਾਈ ਭਗਤੂ[੫] ਬਹਲੋ[੬] ਕੇ ਪੋਤੇ॥੧੦॥

ਦੋਹਰਾ॥

ਔਰ ਮਸੰਦਨ ਮੇਵੜਨ[੭] ਕਹਿ ਵਰਤਾਈ ਸ਼ਾਂਤ।
ਹਿੰਦੂ ਲਰ ਮਰ ਜਾਇਂ ਜਿਮ, ਤੁਰਕ ਚਹੈਂ ਵਹ ਬਾਤ॥੧੧॥

ਚੌਪਈ॥

[੮]ਦੋਊ ਓਰ ਕੇ ਸਜਾਨੇ ਬੋਲੈਂ। 'ਜਿਮ ਸਭ ਬਚੈਂ ਬਾਤ ਕੋਊ ਟੋਲੈਂ।
ਜੌ ਤੁਮ ਮੰਨੋਂ ਹਮਾਰੀ ਸਲਾਹਿ। ਦੋਊ ਓਰ ਬਹੁ ਸ਼ਾਂਤ ਵਰਤਾਹਿਂ॥੧੨॥
ਕਰਤੇ ਪੁਰਖ ਪਰ ਰਾਖੋ ਬਾਤ। ਕਰਤਾ ਕਰੈ ਸੋਊ ਮੰਨ ਲਯੋ ਬਾਤ।
ਹੈ ਸਭ ਹੱਥ ਸੁ ਕਰਤੈ ਜਾਨੋ। ਕਾਹੇ ਲਰ ਕਰ ਮਰਨੋ ਠਾਨੋ॥੧੩॥
ਲਿਖ ਦੁਇ ਚਿਠੀ ਦੁਬਾਰ ਰਖਾਵੋ। ਅਕੈ ਸੁ ਮੱਧ ਤਲਾਵਹਿ[੯] ਪਾਵੋ।
'ਫਤੇ ਗੁਰੂ' 'ਫਤੇ ਦਰਸ਼ਨਿ' ਵਾਰੀ। ਜੋ ਤਰ ਆਵੈ ਸੇ ਲਯੋ ਧਾਰੀ॥੧੪॥
ਡੂਬ ਜਾਇ ਤਿਸ ਦੂਰਹਿ ਕਰਜੋ। ਨਹਿਂ ਉਸ ਕੈ ਕੋਊ ਪੰਥ ਪ੍ਰਚੁਰਿਓ[੧੦]'।
ਤੁਰਕ ਕਹੈਂ, 'ਜਾਵੈਂ ਦੋਊ ਡੂਬ। ਤੌ ਹਮਰੋ ਕੰਮ ਹੋਇ ਸਭ ਖੂਬ'॥੧੫॥

ਦੋਹਰਾ॥

ਦੁਇਨ ਬਾਤ ਇਹ ਮੰਨ ਲਈ ਉਪਰ ਰਖੀ ਕਰਤਾਰ।
ਪਤਿਸ਼ਾਹੀ ਕਰਨੀ ਖਾਲਸੋ, ਸੋ ਕਿਮ ਹੋਵਗੁ ਹਾਰ॥੧੬॥

---

*੧ ਵਿਵਾਦ, ਝਗੜਾ (ਵੱਧ ਗਿਆ)। ੨ ਦੋਹਾਂ ਧਿਰਾਂ ਵਿਚ। ੩ ਘੜੀ ਪਲ ਵਿਚ। ੪ ਭਾਈ ਸਾਲ੍ਹੋ ਦੇ ਖ਼ਾਨਦਾਨ ਵਿਚੋਂ। ਭਾਈ ਸਾਲ੍ਹੋ ਗੁਰੂ ਰਾਮਦਾਸ ਜੀ ਦਾ ਅਨਿੰਨ ਸਿੱਖ ਸੀ, ਜਿਸ ਨੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਅੰਮ੍ਰਿਤ ਸਰੋਵਰ ਦੀ ਭਾਰੀ ਸੇਵਾ ਕੀਤੀ ਸੀ, ਇਹ ਅੰਮ੍ਰਿਤਸਰ ਦਾ ਕੋਤਵਾਲ ਸੀ, ਇਸ ਦਾ ਦੇਹਾਂਤ ਸੰਮਤ ੧੬੮੫ (੧੬੨੮ ਈ.) ਵਿਚ ਹੋਇਆ, ਇਸ ਦਾ ਸਸਕਾਰ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਹੱਥੀਂ ਕੀਤਾ। ੫ ਭਾਈ ਭਗਤੂ ਦੇ ਘਰਾਣੇ ਦੇ। ਭਾਈ ਭਗਤੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼੍ਰੋਮਣੀ ਸਿੱਖ ਸੀ, ਇਸ ਨੇ ਵੀ ਅੰਮ੍ਰਿਤਸਰ ਦੀ ਵੱਡੀ ਸੇਵਾ ਕੀਤੀ, ਇਸ ਦੀ ਕੁਲ ਵਿਚੋਂ ਭਾਈ ਦੇਸਾ ਸਿੰਘ ਸਪੁੱਤਰ ਭਾਈ ਗੁਰਬਖਸ਼ ਸਿੰਘ ਨੇ ਰਿਆਸਤ ਕੈਥਲ ਕਾਇਮ ਕੀਤੀ। ਭਾਈ ਭਗਤੂ ਦਾ ਸਸਕਾਰ ਕਰਤਾਰਪੁਰ ਵਿਖੇ ਸ੍ਰੀ ਗੁਰੂ ਹਰਿਰਾਏ ਜੀ ਦੇ ਹੱਥੀਂ ਹੋਇਆ। ੬ ਭਾਈ ਬਹਿਲੋ ਦੇ ਖਾਨਦਾਨ ਵਿਚੋਂ। ਭਾਈ ਬਹਿਲੋ ਮਾਲਵੇ ਦੇ ਪਿੰਡ ਫਫੜੇ ਦਾ ਸੰਧੂ ਜੱਟ ਸੀ, ਜੋ ਪਹਿਲਾਂ ਸੁਲਤਾਨ ਦਾ ਭਗਤ ਸੀ। ਸੰਮਤ ੧੬੪੦ (੧੫੮੩ ਈ.) ਵਿਚ ਗੁਰੂ ਅਰਜਨ ਦੇਵ ਜੀ ਦਾ ਸਿੱਖ ਸਜਿਆ। ਇਸ ਨੇ ਅੰਮ੍ਰਿਤ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਬੜੀ ਸੇਵਾ ਕੀਤੀ। ਇਸ ਦਾ ਦੇਹਾਂਤ ਸੰਮਤ ੧੭੦੦ (੧੬੪੩ ਈ.) ਵਿਚ ਹੋਇਆ। ਇਸ ਦੀ ਅੰਸ ਦੇ 'ਭਾਈ ਕੇ' ਕਹਿਲਵਾਂਦੇ ਹਨ। ੭ ਮੇਵੜਿਆਂ ਨੇ, ਮੇਵਾੜ ਦੇ ਵਸਨੀਕ, ਜੋ ਅਕਬਰ ਦੇ ਰਾਜ ਸਮੇਂ ਡਾਕ ਤੇ ਸੁਨੇਹਾ ਪਤਾ ਲੈ ਜਾਣ ਦਾ ਕੰਮ ਕਰਦੇ ਸਨ, ਹਰਕਾਰੇ, ਸਤਿਗੁਰੂ ਦੇ ਹਜ਼ੂਰ ਸੰਗਤਾਂ ਦੀ ਅਰਜ਼ ਕਰਨ ਅਤੇ ਪ੍ਰਾਹੁਣਿਆਂ ਦੀ ਦੇਖ-ਭਾਲ ਕਰਨ ਵਾਲੇ ਕਰਮਚਾਰੀ, ਇਹ ਅਰਦਾਸ ਵੀ ਕਰਦੇ ਸਨ। (ਵੇਖੋ : 'ਕਰਹਿ ਮੇਵੜਾ ਸਭ ਮਹਿ ਫੇਰਾ'-ਗੁ.ਪ੍ਰ.ਸੂ.)। ੮ (ਦੋਹਾਂ) ਪਾਸਿਆਂ ਦੇ। ੯ ਤਲਾਬ, ਸਰੋਵਰ ਵਿਚ। ੧੦ ਪੈਰਵੀ ਕਰਿਓ।*

ਚੌਪਈ॥

ਹੋਈ ਖਾਲਸੈ ਦ੍ਰਿੜ੍ਹਤੋ ਚੀਤ। 'ਹਮ ਕੌ ਗੁਰ ਕੀ ਸੱਤਿ ਪ੍ਰਤੀਤ।
ਵਧੈ ਖਾਲਸੇ ਦਿਨ ਦਿਨ ਕਲਾ। ਸਗਨ[੧] ਸੌਨ ਸਭ ਹੋਊਗੁ ਭਲਾ'॥੧੭॥

ਸੋਰਠਾ॥

ਚਿੱਠੀ ਲਿਖੀ ਬਨਾਇ ਜਿਮ ਜਿਮ ਆਖੀ ਮੁਨਸਬਾਂ[੨]।
ਧਰੀ ਦਰਬਾਰ ਸੁ ਜਾਇ ਹਾਥ ਜੋੜ ਦੂਊ ਵਲ ਖੜੇ॥੧੮॥

ਚੌਪਈ॥

'ਹੇ ਸਤਿਗੁਰ, ਸਭ ਜਾਨੀ ਜਾਨ! [੩]ਭੂਤ ਭਵਿੱਖਤ ਔ ਬ੍ਰਤਮਾਨ।
ਜੌ ਤੂੰ ਪੰਥ ਵਧਾਯਾ ਲੋੜੈਂ। ਲਾ ਕਰ ਪ੍ਰਿਥਮੀ ਜੋ ਨਿਭੈ [੪]ਓੜੈ॥੧੯॥
ਤਾਂ ਕੀ ਚਿੱਠੀ ਅਬ ਤਰ ਆਵੈ। ਜਿਸ ਪੰਥ ਘਟਨੌਂ ਉਸ ਬੁਡ[੫] ਜਾਵੈ।
ਤੁਮ ਤੈ ਛਾਨੀ[੬] ਕੋਊ ਨ ਬਾਤੈ। ਤੁਮ ਨਿਜ ਕਰਤੈ ਨਿਜੈ ਬਿਧਾਤੈ[੭]'॥੨੦॥
ਹੁਤ ਕੰਨਜਾ ਤੈ ਸੂਤ ਕਤਾਯਾ। ਦੋਇ ਚਿਠਨ ਕੇ ਉਪਰ ਬੰਧਾਯਾ।
ਸਦ ਬਾਲਕ ਹਥ ਦਈ ਧਰਾਇ। ਮਧ ਦਰਬਾਰ ਹਰਿ ਪੌੜੀ ਥਾਇ॥੨੧॥
ਇਕ ਬਾਰ ਦੋਊ ਹਿਠਾਹੈਂ ਗਈ। ਦੋਊ ਤਰਫ ਕੋ ਚਿੰਤਾ ਪਈ।
ਮਤ ਕਤ ਜਾਵੈਂ ਦੋਊ ਬੂਡੈਂ। ਤੌ ਰਹੈ ਨ ਹਿੰਦੂ ਕਹੂੰ ਕਿਤ ਢੂੰਡੈ॥੨੨॥

ਸੋਰਠਾ॥

ਇਮ ਭੀ ਆਖੈਂ ਬਹੁਤ ਖੜੇ ਸਿਆਨੇ ਨਰ ਤਹੀਂ।
ਜੌ ਚਿੱਠੀ ਦੋਊ ਤਰਤ, ਰਹੈਂ ਪੰਥ ਦੋਊ ਅਮਰ॥੨੩॥

ਦੋਹਰਾ॥

[੮]ਠਾਢ ਭਏ [੯]ਕਰ ਜੋਰ ਸਭ ਊਚੋ ਕਰ ਅਰਦਾਸ।
'ਚਿੱਠੀ ਤਿਸੈ ਤਰਾਈਯੋ, ਕਰਨੋ ਜਿਸੇ ਪ੍ਰਗਾਸ'॥੨੪॥
ਤੌ ਡੁਬਕੀ ਲੈ ਇਕ ਤਰਜੋ, ਚਿੱਠੀ ਗੋਲੋ[੧੦] ਏਕ।
ਤੌ ਸਿੱਖਨ ਕੁਛ [੧੧]ਜਿੰਦ ਪਰੀ, 'ਰਖੀ ਗੁਰੂ ਅਬ ਟੇਕ'॥੨੫॥

ਚੌਪਈ॥

[੧੨]ਦੋਊ ਓੜ ਤੇ ਪਕੜਨ ਦੌੜੇ। ਫੜ ਫੜ ਸ਼ਸਤਰ ਆਗੇ [੧੩]ਧੌੜੇ।
ਤਹਿੰ ਹੁਤੇ ਦਰੋਗੇ ਤੁਰਕਨ ਕੇਊ। ਕਹੀ ਮੁਨਸਬੈਂ, 'ਦੇਖੈਂ ਤੇਊ'॥੨੬॥
ਤੁਰਤ ਦਰੋਗਨ ਪਕੜ ਮੰਗਾਯੋ। ਪੜ੍ਹ ਕਰ ਖਾਲਸੇ ਹੱਥ ਫੜਾਯੋ।

---

*੧ ਸ਼ੁਭ ਸ਼ਗਨ। ੨ ਮੁਨਸਫ਼ਾਂ, ਨਿਆਇਕਾਰਾਂ, ਵਿਚੋਲਿਆਂ। ੩ ਬੀਤ ਚੁੱਕਾ ਸਮਾਂ, ਆਉਣ ਵਾਲਾ ਸਮਾਂ ਤੇ ਵਰਤਮਾਨ ਕਾਲ-ਤਿੰਨ ਕਾਲਾਂ ਵਿਚ। ੪ ਅੰਤ ਤਕ। ੫ ਡੁੱਬ। ੬ ਲੁਕੀ ਹੋਈ, ਗੁਪਤ (ਵੇਖੋ: 'ਰਹੇ ਨ ਕਛੂਐ ਛਾਨੀ'-ਸੋਰ.ਮ. ੫)। ੭ ਬਿਧਾਤਾ, ਰਚਣਹਾਰ, ਕਰਤਾਰ। ੮ ਖਲੋ ਗਏ, ਖੜੇ ਹੋ ਗਏ। ੯ ਹੱਥ ਜੋੜ ਕੇ। ੧੦ ਮਗਰੇ, ਪਿੱਛੇ। ੧੧ ਜਾਨ ਪਈ। ੧੨ ਦੋਹਾਂ ਪਾਸਿਆਂ ਤੋਂ। ੧੩ ਦੌੜੇ।*

'ਫਤੇ ਗੁਰੂ ਕੀ ਹੈ' ਤਰ ਆਈ। ਦੋਊ ਓਰ ਉਨ ਆਖ ਸੁਨਾਈ॥੨੭॥
ਯੌ ਸੁਨ ਖਾਲਸੈ ਸ਼ਾਦੀ[1] ਭਈ। ਜਨਕ[2] ਬੰਦਈਅਨ ਮਾਂ ਮਰ ਗਈ।
ਸੁਨਤ ਚਿੱਠੀ ਉਨ੍ਹ ਬੰਧਜੋ ਹੰਦੇਸਾ[3]। ਜਨੁ ਨਿਜ ਨ੍ਰਿਪੈ[4] ਗਯੋ ਛੁਟ ਦੇਸਾ॥੨੮॥
ਸਰਪ ਸੀਸ ਤੇ ਜਿਮ ਮਣਿ[5] ਜਾਵੈ। ਮੀਨ ਤ੍ਰਫੈ[6] ਜਿਮ ਨੀਰ ਨ ਪਾਵੈ।
ਸੋਚ ਕਰੈਂ ਔ ਕਰੈਂ ਪਛੁਤਾਵਾ। ਉਭੈ ਸਾਸ ਕਰ ਲੇਵੈਂ ਹਾਵਾ॥੨੯॥

ਦੋਹਰਾ॥

ਦਏ ਨ ਪ੍ਰਿਥੀ ਬਿਆੜ[7] ਤਿਨ ਔ ਅਕਾਸ਼ੈ ਉਡਜੋ ਨ ਜਾਇ।
ਹੱਥ ਮਰੋਰੈਂ[8] ਸਿਰ ਧੁਨੈਂ[9] ਜਗ੍ਹਾ ਲੁਕਨ ਨਹਿੰ ਪਾਇੰ॥੩੦॥

ਚੌਪਈ॥

ਖਾਲਸੈ ਕੀਨੋ ਜੈ ਜੈਕਾਰੇ। ਊਚੇ ਕਰ ਕਰ ਫਤੇ ਉਚਾਰੇਂ।
ਫੜ ਫੜ ਖੰਡੇ ਖੁਸ਼ੀਆਂ ਕਰਨ। ਕਰ ਅਰਦਾਸ ਖੜ ਬਾਣੀਆਂ ਪੜ੍ਹਨ॥੩੧॥
ਭਯੋ ਉਤਸ਼ਾਹਿ ਪੰਥ ਖਾਲਸੇ ਸਾਰ[10]। ਜਿਤਜੋ ਖਾਲਸਾ ਸਚੈ ਦਰਬਾਰ।
ਐਸ ਖੁਸ਼ੀ ਸਿੰਘਨ ਪੰਥ ਭਈ। ਦੈਂਤ ਮਾਰ ਜਿਮ ਦੇਵਨ ਕਈ॥੩੨॥
ਹੁਤੋ ਖਾਲਸੋ ਵੱਲ ਬੰਦੱਈਅਨ ਗਯੋ। ਤਿਨ ਆਇ ਡੇਰੋ ਸਿੰਘਨ ਵਲ ਕਯੋ।
ਕਿਛੁ ਨਠ ਗਏ ਕਿਛੁ ਹੋਇ ਰਹੇ ਸੁੰਨ। ਜਨੁ ਕਰ ਮੋਨਧਾਰ ਬਹਿ ਮੁੰਨ[11]॥੩੩॥
ਹੁਤੇ ਜਿ ਕਿਛ ਤਿਨ ਮੱਧ ਹੰਕਾਰੀ। ਤਿਨ ਮਰਨੇ ਪਰ ਮਨਸਾ ਧਾਰੀ[12]।
ਜਿਮ ਜਿਮ ਮੌਤ ਤਿਨ੍ਹੈ ਸਿਰ ਆਈ। ਆਗੈ ਸੁਨੋਂ ਤਿਮੈ ਤੁਮ ਭਾਈ॥੩੪॥

## ਮੀਰੀ ਸਿੰਘ ਦਾ ਘੁਲਣਾ ਸੰਗਤ ਸਿੰਘ ਨਾਲ

ਦੋਹਰਾ॥

ਹੁਤੋ ਜੁ ਮੁਨਸਬ ਥੋ ਕੀਓ ਲਹੌਰੋ ਸਿੰਘ ਕਲਾਲ।
ਭੇਜਜੋ ਬੰਦੱਯਨ ਕਰਨ ਕੋ ਸਿੰਘਨ ਸਿਉਂ ਕਿਛੁ ਸ੍ਵਾਲ॥੧॥

ਚੌਪਈ॥

ਸਾਥ ਉਸੈ ਥੋ ਬੇਟਾ ਆਯਾ। ਨਾਮ ਸੰਗਤ ਸਿੰਘ ਤਿਸ ਕੋ ਪਾਯਾ।
ਕਾਹਨ ਸਿੰਘ ਬਾਬਾ ਉਸ ਬੋਲਜੋ। 'ਤੁਮ ਪਰ ਖਾਲਸਾ ਹਥ ਚਹਿ ਖੋਲ੍ਹਜੋ॥੨॥
ਕਹਜੋ ਨ ਕਿਨੈ ਹਮ ਖਬਰ ਨ ਕਈ। ਹਮ ਨੇ ਖਬਰ ਤੁਮ ਕੋ ਕਰ ਦਈ'।
ਮੀਰੀ ਸਿੰਘ ਸਦ ਬੇਟੋ ਲਯੋ। ਸਾਥ ਸੰਗਤ ਸਿੰਘ ਘੁਲਾਵਤ ਭਯੋ॥੩॥
ਮੱਲਨ[13] ਜਿਮ ਦੋਊ ਘੁਲਨੈ ਡਹੇ। ਮੁਖੋਂ ਬਚਨ ਤਿਨ ਇਮ ਕਰ ਲਏ।

---

*੧ ਖੁਸ਼ੀ। ੨ ਜਾਣੋ। ੩ ਫਿਕਰ ਹੋਇਆ। ੪ ਰਾਜਾ, ਨਰਪਤਿ। ੫ ਮਣੀ (ਜਿਵੇਂ ਸੱਪ ਦੇ ਸਿਰ 'ਚੋਂ ਮਣੀ ਜਾਂਦੀ ਰਹੇ)। ੬ ਤੜਫੇ (ਜਿਵੇਂ ਮੱਛੀ ਪਾਣੀ ਬਿਨਾਂ ਤੜਫਦੀ ਹੈ)। ੭ ਦਰਾੜ. ਤਰੇੜ। ੮ (ਹੱਥ) ਮਰੋੜਦੇ. ਪਛਤਾਉਂਦੇ। ੯ (ਸਿਰ) ਫੇਰਦੇ। ੧੦ ਸਾਰੇ। ੧੧ ਮੁਨੀ (ਜਾਣੋਂ, ਮੁਨੀਆਂ ਨੇ ਬਹਿ ਕੇ ਮੋਨ ਧਾਰ ਲਈ ਹੈ)। ੧੨ ਨੀਯਤ ਕੀਤੀ। ੧੩ ਮੱਲਾਂ (ਪਹਿਲਵਾਨਾਂ) ਵਾਂਗ।*

'ਜੋ ਜੀਤੈ ਤਿਨ ਪੰਥ ਲਿਆਏ'। ਇਮ ਕਰ ਲੀਨੇ ਬਚਨ ਪਕਾਏ॥੪॥

ਦੋਹਰਾ॥

ਮੀਰੀ ਸਿੰਘ, ਸਿੰਘ ਕਾਹਨ ਕੋ, ਔ ਸੰਗਤ ਸਿੰਘ ਕਲਾਲ।
ਬੁੰਗੇ ਘੁਲੇ ਅਕਾਲ ਤਲ[੧], ਸਭ ਪੰਥ ਦੇਖਨ ਵਾਲ[੨]॥੫॥

ਚੌਪਈ॥

ਮੀਰੀ ਸਿੰਘ ਜਬ ਹੱਥ ਛੁਹਾਯਾ। ਤੁਰਤ ਸੰਗਤ ਸਿੰਘ ਹੇਠਾਂ ਆਯਾ।
ਝਟ ਕਰ ਝਟਕੋ ਲਯੋ ਮੰਗਾਇ। ਸੂਰ ਡਲਾ[੩] ਮੁਖ ਛੱਡਜੋ ਪਾਇ॥੬॥
ਇਮ ਕੀਯੋ ਭੁਜੰਗੀ ਉਸ ਕੋ ਪੂਤ। ਬਚਜੋ ਲਹੌਰਾ ਸਿੰਘ ਕਰ ਸੂਤ[੪]।
ਹਾਥ ਜੋੜ ਉਸ ਪਿਤਾ ਖਲੋਯਾ। ਮਹਾਂ ਪ੍ਰਸ਼ਾਦ ਉਨ ਨਿਜ ਬਖਸ਼ੋਯਾ॥੭॥
ਅੱਗੇ ਸੁਨੋ ਮਹੰਤ ਉਸ ਬਾਤ। ਜਿਮ ਕਰ ਹੋਇਆ ਉਸ ਕੋ ਘਾਤ[੫]।
ਕਹਜੋ ਖਾਲਸੈ 'ਛਡ ਜਾਹੁ ਡੇਰਾ'। ਮੰਨੀ ਨ ਗੱਲ ਉਸ ਮਚ ਗਯੋ ਰੌਰਾ[੬]॥੮॥

ਦੋਹਰਾ॥

ਦੁਹੂੰ ਓਰ ਰੌਰਾ ਭਯੋ ਮਾਰਹਿ ਮਾਰ ਸੁ ਹੋਇ।
ਹਾਥ ਉਠਜੋ ਤਬ ਖਾਲਸੈ, ਰੋਕ ਨ ਸੱਕਜੋ ਕੋਇ॥੯॥

ਚੌਪਈ॥

'ਅਕਾਲ ਅਕਾਲ' ਕਹਿ ਉਠੇ ਸਿੰਘ ਧਾਈ। ਬਾੜੇ ਕੀ ਜਾ ਬਾੜ ਪੁਟਾਈ।
ਦੋਊ ਵੱਲ ਤੇ ਸ਼ਸਤਰ ਝੜੇ। ਤਹਿਂ ਨ ਬੰਦਈ ਸਕੇ ਹੁਇ ਖੜੇ॥੧੦॥
ਕਰ ਮਹੰਤ ਜੋ ਉਨੈ ਬਹਾਯੋ। ਪਹੁੰਚ ਖਾਲਸੈ ਤਿਹ ਥਾਂ ਘਾਯੋ[੭]।
ਹੁਤੀ ਗਡੇ ਪਰ ਗੱਦੀ ਬਨਾਈ। ਦੌੜ ਸਿੰਘ ਚੜ੍ਹ ਬੈਠੇ ਧਾਈ॥੧੧॥
ਹੁਤੋ ਮਹੰਤ ਥੋ ਖੇਮਕਰਨ ਵਾਰੋ[੮]। ਜਾਤ ਕਮੋਇ[੯] ਨਾਮ ਮਹੰਤ ਸਿੰਘ ਧਾਰੋ।
ਜਿਨ ਜਿਨ ਹਥ ਤੈ ਸ਼ਸਤ੍ਰ ਨ ਗੇਰੇ। ਮਾਰ ਕਰੇ ਤਹਿਂ ਖਾਲਸੇ ਢੇਰੇ॥੧੨॥
ਜਿਨ ਕਿਨ ਸ਼ਸਤ੍ਰ ਦਏ ਤਹਿਂ ਡਾਰ[੧੦]। ਰੱਖ ਰਲਾਏ ਪੰਥਹਿ ਨਾਰ[੧੧]।
ਦੋਹੀ ਖਾਲਸੇ ਕੀ ਤਹਿਂ ਭਈ। ਬਚਜੋ ਸੋਊ ਜਿਨ 'ਫਤੈ ਗੁਰ' ਕਹੀ॥੧੩॥

ਦੋਹਰਾ॥

ਦੋਹੀ ਫਿਰੀ ਅਕਾਲ ਕੀ, ਬੰਦਈ ਬਚਜੋ ਨਹਿਂ ਕੋਇ।
ਲੁਕਜੋ ਛਪਜੋ ਜੋ ਥੋ ਬਚਜੋ, ਹਾਰ ਰਲਜੋ ਪੰਥ ਸੋਇ॥੧੪॥

---

*੧ਹੇਠਾਂ (ਅਕਾਲ ਬੁੰਗੇ ਹੇਠ)। ੨ ਵਾਲਾ (ਦੇਖਣ ਵਾਲਾ)। ੩ ਸੂਰ (ਸ਼ਿਕਾਰ) ਦੀ ਵੱਡੀ ਬੋਟੀ- ਜ਼ਾਹਰ ਹੈ ਕਿ ਸਿੰਘ ਭੁਜੰਗੀ ਸਜਾਉਣ ਲਈ ਉਸ ਦੇ ਮੂੰਹ ਵਿਚ ਸੂਰ ਜਾਂ ਝਟਕਾ ਦਿੰਦੇ ਸਨ। ੪ ਸਹੀ ਕਰਕੇ। ੫ ਹਤਿਆ। ੬ ਰੌਲਾ, ਸ਼ੋਰ-ਸ਼ਰਾਬਾ। ੭ ਮਾਰ ਦਿੱਤਾ। ੮ ਵਾਲਾ। ੯ ਕੰਬੋ, ਖੇਤੀ ਵਾਹੀ ਕਰਨ ਵਾਲੀ ਇਕ ਜਾਤਿ; ਇਨ੍ਹਾਂ ਦਾ ਨਿਕਾਸ ਗੁਜਰਾਤ ਦੀ ਕਾਂਬੀ ਨਗਰੀ ਤੋਂ ਹੋਇਆ, ਕਈ ਕਹਿੰਦੇ ਹਨ ਕਿ ਇਨ੍ਹਾਂ ਦਾ ਕੰਬੋਜ ਦੇਸ਼ ਨਾਲ ਸਬੰਧ ਹੈ। ੧੦ ਡਾਲ, ਸੁੱਟ (ਦਿੱਤੇ)। ੧੧ ਨਾਲ, ਸਾਥ।*

ਚੌਪਈ॥

ਜਹਿਂ ਬੰਦੱਯਨ ਥੀ ਗੱਦੀ ਲਗਾਈ। ਤਿਹ ਥਾਂ ਬੈਠਜੋ ਮਨੀ ਸਿੰਘ[1] ਭਾਈ।
ਆਇ ਸ਼ਰਨ ਜੋ ਉਨ ਕੀ ਪਰੈ। ਲਾਇ ਤਨਖਾਹਿ ਤਿਹ ਖਾਲਸੋ ਕਰੈ॥੧੫॥
ਨਾਨੂ ਸਿੰਘ ਹੁਤ ਢੇਸੀਏ ਵਾਲੇ। ਲਹੌਰਾ ਸਿੰਘ ਤੇ ਸਜਾਮ ਕਲਾਲੇ।
ਔ ਬਖਸ਼ੀਸ਼ ਸਿੰਘ ਭੀ ਮਿਲਤੀ ਕੇਈ। ਪਿੰਡ ਚਮਾਰੀ ਤਿਸ ਘਰ ਥੇਈ॥੧੬॥
ਭਾਈ ਭਗਤੂ ਕੇ ਪੋਤ੍ਰੇ ਦੋਊ। ਕੀਏ ਨਬਾਬ ਬੰਦੇ ਥੇ ਸੋਊ।
ਤਊ ਖਾਲਸੈ ਫੜ ਕਰ ਓਇ। ਨੀਲ ਬਸਤ੍ਰ ਕਰ ਛੱਡੇ ਸੋਇ॥੧੭॥

ਦੋਹਰਾ॥

ਸਭ ਭਾਈਅਨ ਮਿਲ ਇਮ ਕਹਜੋ, 'ਹਮ ਤੈ ਉਜ਼ਰ ਨ ਹੋਇ।
ਗੋਲੀ ਹੋਇ ਜੁ ਖਸਮ ਕੀ, ਬਸਤ੍ਰ ਪਹਿਰਾਵੈ ਕੋਇ'॥੧੮॥
ਬੰਦੱਈਅਨ ਔ ਭੁਜੰਗੀਅਨ ਐਸੀ ਬੀਤੀ ਬਾਤ।
ਰਤਨ ਸਿੰਘ ਨੇ ਜਿਮ ਸੁਨੀ, ਲਿਖੀ ਤਿਸੈ ਹੀ ਭਾਂਤਿ॥੧੯॥

## ਪ੍ਰਸੰਗ ਬਾਬੇ ਬਿਨੋਦ ਸਿੰਘ ਔ ਕਾਹਨ ਸਿੰਘ ਤਿਹਣ ਔ ਭੁਜੰਗੀਅਨ ਕੋ

ਦੋਹਰਾ॥

ਅੰਗਦ ਗੁਰ ਔ ਅਮਰ ਕੋ ਤਿਹਣ[2] ਭਲੇ[3] ਕੁਲ ਦੋਇ।
ਖੰਡੇ ਪਾਹੁਲ ਜਿਨ ਲਈ, ਭਏ ਭੁਜੰਗੀ ਸੋਇ॥੧॥

ਚੌਪਈ॥

ਟੈਹਣ ਬਿਨੋਦ ਸਿੰਘ ਕੋ ਭਾਈ ਕਾਨ੍ਹ ਸਿੰਘ। ਕਾਨ੍ਹ ਸਿੰਘ ਕੋ [4]ਸੁਤ ਮੀਰੀ ਭੁਜੰਗ।
ਲਈ ਤੁਰਕ ਸੋਂ ਉਨ ਜੁਗਤ ਮਿਲਾਇ। ਦਈ ਸਭੀ ਉਸ ਗਲ ਸਮੁਝਾਇ॥੨॥

## ਸਾਖੀ ਗੁਲਾਬ ਰਾਇ[5] ਕੀ ਗੁਰਿਆਈ ਕੀ

### ('ਦੇਤੇ ਪੁੱਤਰ ਸਭਨ ਕੋ ਗੁਲਾਬ ਰਾਇ ਕੋ ਪੇਖ')

ਦੋਹਰਾ॥

ਸਾਖੀ ਸੁਨ ਅਬ ਉਨੋ ਕੀ, ਸ੍ਰੀ ਗੁਰ ਗੈਲ ਜੁ ਗੁਰੂ ਅਖਾਇ।
ਤਤ ਖਾਲਸੇ ਸੋਂ ਬੈਰ ਰਖ ਮੁਏ ਹਾਰ ਪਛੁਤਾਇ॥੧॥

*੧ ਭਾਈ ਮਨੀ ਸਿੰਘ ਸ਼ਹੀਦ; ਕੈਂਬੋਵਾਲ (ਪਟਿਆਲਾ ਰਾਜ) ਦਾ ਵਸਨੀਕ ਕਾਲੇ ਦੁੱਲਟ ਜੱਟ ਚੌਧਰੀ ਦਾ ਪੁਤ੍ਰ (ਕਈ ਭਾਈ ਸਾਹਿਬ ਨੂੰ ਕੰਬੋ ਵੰਸ਼ ਦਾ ਦੱਸਦੇ ਹਨ ਤੇ ਪਿੰਡ ਕਾਨਾਕਾਛਾ ਕਿਹਾ ਹੈ); ਪੰਜ ਵਰ੍ਹੇ ਦਾ ਸੀ ਤਾਂ ਕਾਲੇ ਨੇ ਗੁਰੂ ਤੇਗ ਬਹਾਦਰ ਦੀ ਚਰਨੀਂ ਲਾ ਦਿੱਤਾ। ਕਲਗੀਧਰ ਦੀ ਸੇਵਾ ਵਿਚ ਸਾਰੀ ਉਮਰ ਰਿਹਾ। ਸੰਮਤ ੧੭੯੫ (੧੭੩੮ ਈ.) ਵਿਚ ਸ਼ਹੀਦ ਹੋਏ। ੨ ਵੱਡੇ ਸਰੀਣ ਖਤ੍ਰੀਆਂ ਦੀ ਇਕ ਜਾਤਿ, ਗੁਰੂ ਅੰਗਦ ਸਾਹਿਬ ਇਸੇ ਗੋਤ ਦੇ ਸਨ। ੩ ਸਰੀਣ ਖਤ੍ਰੀਆਂ ਦੀ ਇਕ ਜਾਤਿ, ਗੁਰੂ ਅਮਰਦਾਸ ਜੀ ਇਸੇ ਜਾਤਿ ਦੇ ਸਨ। ੪ ਪੁੱਤਰ ਮੀਰੀ ਸਿੰਘ। ੫ ਸੂਰਜ ਮਲ ਦਾ ਪੋਤ੍ਰਾ ਅਤੇ ਦੀਪ ਚੰਦ ਦਾ ਪੁੱਤਰ (ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਪੜੋਤਾ) ਜੋ ਸ਼ਜਾਮਦਾਸ ਦਾ ਭਾਈ ਸੀ, ਦੋਹਾਂ ਭਰਾਵਾਂ ਨੇ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕਿਆ ਸੀ। ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਅਨੰਦਪੁਰ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਅਸਥਾਨ 'ਤੇ ਗੱਦੀ ਲਾ ਕੇ ਬੈਠ ਗਿਆ ਅਤੇ ਪੂਜਾ ਕਰਵਾਉਣ ਲੱਗਾ। ਗੁਲਾਬ ਰਾਇ ਦੀ ਵੰਸ਼ ਨਹੀਂ ਚੱਲੀ।*

ਕੁੰਡਲੀਆ॥

ਦੇਖ ਚਰਿਤ ਤਿਯ[1] ਚਤਰ ਕਜਾ ਹੁਨਰ ਗੁਰ ਸੋਂ ਕੀਨ।
ਹੁਤੀ ਨ ਲਿਖਤ[2] ਉਲਾਦ ਉਸ ਕਰ ਚੁਤਰਾਈ ਲੀਨ।
ਚਤੁਰਾਈ ਸੋਂ ਸੁਤ ਲੀਨ ਉਨੈ ਕਾ ਨਾਮ ਸੁਨਾਊਂ।
ਇਕੈ 'ਭਵਾਨੀਓਂ' ਕਹੈਂ, ਦੂਜੈ ਕੋ 'ਗੁਰੀਓ' ਬਤਾਊਂ।
[3]ਮਹਿਰੀ ਕਹਿੰ ਉਸ ਇਸਤਰੀ ਜਿਹ ਸੁਤ ਹੁਤ ਨਹਿੰ ਲੇਖ।
ਦੇਤੇ ਪੁੱਤਰ ਸਭਨ ਕੋ ਗੁਲਾਬ ਰਾਇ ਕੋ ਪੇਖ[4]॥੨॥

ਦੋਹਰਾ॥

ਗਈ ਸੋਢੀ ਰਾਇ ਗੁਲਾਬ ਪੈ ਜਬ ਬੈਠੋ ਮੰਜੀ ਲਾਇ।
ਦੂਧ ਪੂਤ ਸੰਗਤ ਦਏ ਸੁਨਿ ਮਹਿਰੀ ਆਈ ਧਾਇ॥੩॥

ਚੌਪਈ॥

ਜਹਿੰ ਦਮਦਮੈ[5] ਗੁਰੂ ਗੋਬਿੰਦ ਸਿੰਘ ਬੈਠੇ। ਲਾਇ ਮੰਜੀ ਗੁਲਾਬ ਰਾਇ ਐਠੇ।
ਸੋ ਤਹਿੰ ਜਾਇ ਮਹਿਰੀ [6]ਠਾਢੀ ਭਈ। ਹਾਥ ਜੋੜ ਤਿਨ ਬਿਨਤੀ ਕਈ॥੪॥
'ਮੇਰੀ ਸਾਂਝ ਜਗ ਮਾਂਹਿ ਕਰਾਵੋ। ਦੈ ਪੁੱਤਰ ਮੋਹਿ ਜਗਤ ਰਲਾਵੋ।
ਪੁੱਤ੍ਰਨ ਤੇ ਹੋਵੈ ਜਗ ਸਾਂਝ। ਬਿਨ ਪੁੱਤ੍ਰ ਅਕਾਰਥ ਜਨਮ ਜਗ ਮਾਂਝ[7]॥੫॥
ਇਹੀ ਪੁਜਾਵੋਂ ਹਮਰੀ ਆਸ। ਮੁਹਿ ਪੁੱਤ੍ਰਨ ਕੀ ਹੈ ਬਡ ਖਾਸ[8]।
ਜੀਵਣ ਜੋਗੇ ਦੁਇ ਸੁਤ ਦੱਯੈ। ਹਮਰੀ ਸਾਂਝ ਜਗ ਮਹਿੰ ਰਲਵੱਯੈ'॥੬॥

ਦੋਹਰਾ॥

ਭਾਈ ਮਸੰਦ ਸੁਲੱਖਣੋਂ ਔ ਮੇਵੜ ਖੜੇ ਅਨੇਕ।
ਕਰੀ[9] ਫੁਰਮਾਇਸ਼ ਸਭਨ ਮਿਲ, ਵਲ ਮਹਿਰੀ ਕੀ ਵੇਖ॥੭॥
ਰਲ ਸਿਖ ਸੰਗਤ ਜਬ ਕਹੀ, ਤਬ ਗੁਰੁ ਕੀਓ ਧਿਆਨ।
'ਲੇਖ ਨ ਲਿਖਿਓ ਇਸ ਪੁਤਰ', ਊਚੇ ਕਹੀ ਬਖਾਨ[10]॥੮॥

ਚੌਪਈ॥

ਹੁਤੀ ਸੁਨਤ ਥੀ ਮਹਿਰੀ ਖੜੀ। 'ਨਹਿੰ ਲਿਖਿਓ' ਗਲ ਉਸ ਕੰਨ ਪੜੀ।
ਦੌੜ ਜਾਇ ਕਲਮ ਕਾਗਜ ਆਣਾ। ਕਲਮ ਦਾਨ ਲਜਾਇ ਅਗੈ ਠਾਣਾ[11]॥੯॥
ਹਾਥ ਜੋੜ ਫਿਰ ਬਿਨਤੀ ਕਹੀ। 'ਜੌ ਲਿਖੀ ਨ ਆਗੈ ਅਬ ਲਿਖ ਦੇ ਸਹੀ।
ਇਤੈ ਉਤੇ ਤੁਮ ਹੀ ਲਿਖਨਹਾਰੇ। ਅਗੇ ਨ ਲਿਖਜੋ ਅਬ ਲਿਖੋ ਹਮਾਰੇ॥੧੦॥
ਲੇਖ ਲਿਖਜੋ ਜੌ ਪਿਛਲੋ ਪਈਐ। ਤੌ ਕਿਮ ਗੁਰ ਕੀ ਸੇਵ ਕਮਈਐ।

*੧ ਤ੍ਰਿਯ, ਇਸਤਰੀ। ੨ ਲਿਖੀ (ਕਰਮਾਂ ਵਿਚ) ਨਹੀਂ ਸੀ। ੩ ਮਹਿਰੀ ਉਸ ਇਸਤ੍ਰੀ ਨੂੰ ਕਹਿੰਦੇ ਹਨ, ਜਿਸ ਦੇ ਲੇਖਾਂ ਵਿਚ ਪੁੱਤਰ ਨਾ ਲਿਖਿਆ ਹੋਵੇ। ੪ ਵੇਖੋ। ੫ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਰਾਜਣ ਦਾ ਅਸਥਾਨ (ਕਈ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਇਥੇ ਹੀ ਦਸਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੁੜ ਜ਼ਬਾਨੀ ਅਨੁਭਵ ਤੋਂ ਭਾਈ ਮਨੀ ਸਿੰਘ ਜੀ ਤੋਂ ਲਿਖਵਾਇਆ ਸੀ)। ੬ ਖਲੋ ਗਈ। ੭ ਵਿਚ। ੮ ਖਾਹਿਸ਼, ਇੱਛਾ। ੯ ਕੀਤੀ। ੧੦ ਬੋਲ ਕੇ। ੧੧ ਰਖਿਆ।*

ਜੋ ਗੁਰੁ ਹੋਇ ਨ ਦੇਨੇ ਜੋਗ। ਤੌ ਉਸ ਕੋ ਸਿਖ ਕਬ ਕੋ ਹੋਗੁ'॥੧੧॥

ਦੋਹਰਾ॥

ਦੇਖ ਢਿਠਾਈ[1] ਨਾਰ ਕੀ, ਸੰਗਤ ਹਸੀ ਹਸਾਇ।
ਦੇਖ ਸੁ ਸੰਗਤ ਵਲ ਗੁਰੂ, ਲੀਨੀ ਕਲਮ ਉਠਾਇ॥੧੨॥

ਚੌਪਈ॥

ਹਸੇ ਬਚਨ ਸੁਨ ਗੁਲਾਬੈ ਰਾਇ। 'ਗੁਰੀਓ'[2] ਪੁਤ੍ਰ ਉਸ ਲਿਖ ਦਯੋ ਨਾਇ[3]।
ਟੇਕ ਮਥੋ ਉਨ ਕਾਗਦਿ ਹਥ ਫਰਜੋ। ਕਾਗਜ ਫੜ ਸਿਰ ਊਪਰ ਧਰਜੋ॥੧੩॥
ਸੋ ਕਾਗਜ ਜਾ ਖ਼ੂਬ ਧਰਜੋ ਮੰਦਰ। ਭਯੋ ਬੇਟੋ ਉਸ ਇਕ ਬਰਸ ਅੰਦਰ।
ਨਾਮ 'ਭਵਾਨੀਓਂ' ਉਸ ਕੋ ਧਰਜੋ। ਯਹੀ ਸਭ ਮੋਂ ਮਸ਼ਹੂਰ ਸੁ ਕਰਿਓ॥੧੪॥
ਫਿਰ ਮਹਿਰੀ ਕੋ ਆਇਓ ਖਜਾਲ। 'ਗੁਰੀਓ' ਲੈਣ ਫਿਰ ਕਰਜੋ ਸਵਾਲ।
ਸਤਿਗੁਰ ਕਹੀ, 'ਤੁਮ ਗੋਦ ਹੈ ਕੋਇ'? ਕਹੀ, ਯਹ ਭਵਾਨੀਓਂ ਸੋਇ॥੧੫॥
ਤੁਮ ਅਪਨੋ ਲਿਖਜੋ ਵਾਚੋ[4] ਆਪ। ਭਵਾਨੀਓਂ ਲਿਖਜੋ ਕਿ 'ਗੁਰੀਓ' ਥਾਪ।
ਸਤਿਗੁਰ ਕਹਜੋ ਹਸ, ਮਹਿਰੀ ਚਰਿਤ੍ਰਹਾਰੀ। ਲੈ 'ਗੁਰੀਓ' ਔਰ ਦੂਜੋ ਵਾਰੀ॥੧੬॥

ਦੋਹਰਾ॥

ਫਿਰਿ 'ਗੁਰੀਓ' ਦੂਜੋ ਭਯੋ ਕਰ ਹੁਨਰ ਦੁਏ ਸੁਤ ਲੀਨ।
ਚਰਿਤ੍ਰਨ ਕੋ ਘਰ ਨਾਰ ਹੈ, ਜਿਨ ਚਰਿਤ੍ਰ ਗੁਰੂ ਸੋਂ ਕੀਨ॥੧੭॥

## ਦੂਜੀ ਸਾਖੀ ਗੁਲਾਬ ਰਾਇ ਕੀ

('ਦੇਖ ਦਰਬ ਉਸ ਮਤਿ ਫਿਰਿ ਗਈ')

ਦੋਹਰਾ॥

ਜੇ ਕੋ ਆਖੈ ਪ੍ਰਸ਼ਨ ਯਹਿ, 'ਗੁਰ ਕਬ ਹੋਇ ਗੁਲਾਬ'।
ਤਾਂਹੀ ਕੋ ਸੋ ਚਾਹੀਏ, ਲਿਖਿਓ ਯਹੀ ਜੁਬਾਬ॥੧॥

ਚੌਪਈ॥

ਬਹਾਦੁਸ਼ਾਹਿ ਜਬ ਅਯੋ ਸੁਹੰਦ। ਬੁਲਾਇ ਪੁਛਜੋ ਉਨ ਸੁਲਖਣੋਂ ਮਸੰਦ।
'ਜੋ ਸਤਿਗੁਰ ਕੌ ਬੰਸੀ[5] ਹੋਇ। ਮੁਲਾਕਾਤ ਉਸ ਕਰਾ ਦਯੋ ਮੋਹਿ'॥੨॥
ਸੁਲਖਨੋ ਗੁਲਾਬ ਰਾਇ ਲੈ ਆਯਾ। ਬਹਾਦੁਸ਼ਾਹਿ ਸੋਂ ਮਿਲਨ ਠਹਿਰਾਯਾ।
ਜੋ ਗੱਦੀ ਸ੍ਰੀ ਨਾਨਕ ਬਹੈ। ਸ਼ਾਹਿ ਉਸੈ 'ਰਾਮਦਾਸ[6]' ਮੁਖੋਂ ਕਹੈ॥੩॥
ਬਹਾਦੁਸ਼ਾਹਿ ਨੇ ਸਤਿਗੁਰ ਕਹੇ। ਪਤਿਸ਼ਾਹੀ ਦਿਵਾਵਤ ਜਬ ਤੈ ਭਏ।
ਸੁਲਖਣੇ ਭੀ ਮੁਲਾਕਾਤ ਠਹਿਰਾਈ। [7]'ਸੁਧਿ ਆਮਦ ਜਿਮ ਹੋਤੀ ਆਈ॥੪॥

*੧ ਜ਼ਿੱਦ। ੨_੩ ਪੁੱਤਰ ਦਾ ਨਾਮ। ੪ ਪੜ੍ਹੋ। ੫ ਵੰਸ਼ ਵਿਚੋਂ। ੬ ਜ਼ਾਹਰ ਹੈ ਕਿ ਉਸ ਸਮੇਂ ਤਕ ਹਰ ਗੱਦੀ 'ਪੁਰ ਬੈਠਣੇ ਵਾਲੇ ਗੁਰੂ ਨੂੰ 'ਰਾਮਦਾਸ' ਕਹਿੰਦੇ ਸਨ। ਮੁਸਲਮਾਨ ਇਤਿਹਾਸਕਾਰਾਂ ਵੀ 'ਰਾਮਦਾਸ' ਹੀ ਲਿਖਿਆ ਹੈ। ੭ (ਫ਼ਾ) 'ਆਮਦ ਸ਼ੁਦ' ਅਰਥਾਤ 'ਆਵਣਾ ਹੋਇਆ'-ਭਲਾ; ਇਹ ਸਵਾਗਤ ਦੇ ਸ਼ਬਦ ਹਨ।*

ਗੁਰ ਸ਼ਾਹਿ ਦੋਊ ਉਠ ਖੜ ਹੋਵੈਂ।' ਅਗੈ ਕਦਮ ਕਰ ਆਵੈਂ ਦੋਵੈਂ।
ਸ਼ਾਹ ਹਾਥ ਜੋੜ ਅਗੈ ਕਰੈ। ਗੁਰੂ ਹੱਥ ਮਧ ਹੱਥ ਲਏ ਫਰੈ[੧]॥੫॥

ਦੋਹਰਾ॥

ਖੈਰ ਖ਼ਰੀਅਤ ਸਤਿਗੁਰ ਪੁਛੈਂ ਤਿਮ ਪੁਛੀ ਗੁਲਾਬਹਿ ਰਾਇ।
ਸ਼ਾਹ ਕਹੀ, 'ਤੁਮ ਦਿਦਾਰ ਤੈ', ਕਹਿ ਕੈ ਦੁਇ ਮੁੜ ਜਾਇੰ॥੬॥

ਚੌਪਈ॥

'ਸੁਧ ਆਮਦ' ਜਿਮ ਹੋਤੀ ਆਈ। ਉਸੀ ਤੌਰ ਤਹਿੰ ਦਈ ਬਨਾਈ।
ਸ਼ਾਹਿ ਥੋ ਸ੍ਰੀ ਸਤਿਗੁਰ ਕੋ ਸਿਖ। ਸੁਲਖਨੈ ਕਹਜੋ ਤਿਮ ਮਿਲਜੋ ਬਲਿਖ[੨]॥੭॥
ਹੁਇ ਨਚਿੰਤ ਇਮ ਮੰਜੀ ਲਾਈ। ਦੋ ਇਕ ਬਰਸ ਇਮ ਗੁਰਤਾ ਪਾਈ।
ਸੁਲਖਣੋ ਮਸੰਦ ਕੋ ਪੋਤ੍ਰੈ ਜੋਈ। [੩]ਭਾਖ ਗਯੋ ਥੋ ਰਤਨ ਸਿੰਘ ਪਹਿ ਸੋਈ॥੮॥
'ਭਾਈ ਹਜੂਰੀ' ਉਸ ਥੋ ਨਾਇ। ਜਿਮ ਉਨ ਆਖੀ ਦਈ ਲਿਖਾਇ।
ਤਿਸ ਚੇਲੋ ਅਬ ਸੁਖਣ ਦਾਸ। ਮਿਲਤ ਹਿਲਤ ਹਮ ਉਇ ਰਹਿੰ ਖਾਸ॥੯॥
ਔਰ ਸੁਨੋ ਗੁਲਾਬ ਰਾਇ ਕਹਾਨੀ। ਜਿਮ ਉਨ ਕੀ ਕੁਲ ਗੁਰਨ ਮਿਲਾਨੀ।
ਸ੍ਰੀ ਹਰਿਗੋਬਿੰਦ ਕੇ ਪੰਜ ਸੁਤ ਸਾਦਰ[੪]। ਪ੍ਰਿਥਮੇ ਗੁਰਦਿਤੋ ਦੁਯੋ ਤੇਗ ਬਹਾਦਰ॥੧੦॥

ਸੋਰਠਾ॥

ਤੀਜੋ ਅਣੀ ਸੁ ਰਾਇ, ਰਾਇ ਅਟਲ ਚੌਥੋ ਕਹੈਂ।
ਸੂਰਜਮੱਲ ਭਿਰਾਇ ਇਮ ਪਾਂਚੈ ਸੁਨਿ ਗਿਨਿ ਲਿਖੈਂ॥੧੧॥

ਚੌਪਈ॥

ਇਹਾਂ ਚਾਰਨ ਕੀ ਲਿਖਤਿ ਨ ਲੋਰੀ[੫]। ਇਕ ਸੂਰਜ ਕੀ ਚਹੀਐ ਤੋਰੀ।
ਸੂਰਜਮਲ ਕੇ ਦੁਇ ਸੁਤ ਭਏ। ਗੁਲਾਬ ਰਾਇ ਦੂਜੋ ਸ਼ਜਾਮ ਚੰਦ ਥਏ॥੧੨॥
ਗੁਲਾਬ ਰਾਇ ਕੀ ਸਭੀ ਕਹਾਨੀ। ਜਿਮ ਕਰ ਭਈ ਤਿਮ ਦੈਯਗੁ ਬਖਾਨੀ।
ਔਰ ਸਜਾਮ ਚੰਦ ਕੀ ਭੀ ਜੋਊ। ਸੋ ਨਹਿੰ ਚਹੀਐ ਇਹਾਂ ਲਿਖੇਊ॥੧੩॥
ਆਗੈ ਹੋਵਗੁ ਜਹਿੰ ਕਿਤ ਠੌਰ। ਲਿਖ ਦਿਖੈ ਯਗੁ ਕਰ ਤਹਿੰ ਗੌਰ।
ਅਬ ਸੁਨੀਐ ਗੁਲਾਬ ਰਾਇ ਕਹਾਨੀ। ਜਿਮ ਕਰ ਉਨ ਕੈ [੬]ਸੀਸ ਬਿਹਾਨੀ॥੧੪॥

ਦੋਹਰਾ॥

ਗੁਲਾਬਰਾਇ ਸੋਢੀ ਸੰਦਾ[੭] ਬਹੁਤ ਸੁ ਬਧਜੋ ਪਸਾਰ।
ਪੁਤ੍ਰ ਪੋਤ੍ਰੇ ਬਹੁ ਭਏ ਔ ਦਰਬਹਿ[੮] ਅੰਤ ਨ ਪਾਰ॥੧੫॥

ਚੌਪਈ॥

ਦਲੇਲ ਸਿੰਘ ਔ ਜੋਧ ਸਿੰਘ ਦੋਊ। ਔਰ ਪੁਤ੍ਰਨ ਕੈ ਔਰ ਨਾਮ ਥੋਊ।
ਔਰ ਸਭਨ ਕੇ ਨਾਮ ਬਤਈਐ। ਗ੍ਰੰਥ ਵਧੇ ਕਿਛ ਮੜਕ[੯] ਨ ਪਈਐ॥੧੬॥

*੧ ਫੜੇ। ੨ ਵਿਲੱਖਣੇ, ਅਨੂਠੇ। ੩ ਕਹਿ ਗਿਆ ਸੀ। ੪ ਆਦਰਨੀਜ, ਸਤਿਕਾਰਯੋਗ। ੫ ਲੋੜ। ੬ ਸਿਰ ਬੀਤੀ। ੭ ਵਾਲਾ। ੮ ਧਨ ਦੌਲਤ। ੯ ਕਟਾਖ (ਟਿੱਪਣੀ ਆਦਿ ਨਾ ਕਰੀਏ)।*

ਕਹੈਂ 'ਅੰਸ ਉਸ ਭਏ ਅਠਾਰਹਿ। ਕਈ ਬਿਆਹੇ ਕਈ ਗਏ ਕੁਆਰਹਿ।
ਬਹੁਤ ਗਰਬਤ ਗੁਲਾਬ ਰਾਇ ਪਾਯਾ। ਬਹੁਤ ਦਰਬ ਤਬ ਉਸ ਘਰ ਆਯਾ॥੧੭॥
ਬੈਠ ਮੰਜੀ ਪਰ [1]ਮੇਲੇ ਲਾਵੈ। ਚਾਰ ਕੂੰਟ ਤੇ ਦਰਬ ਚਲ ਆਵੈ।
ਦੇਖ ਦਰਬ ਉਸ ਮਤਿ ਫਿਰਿ ਗਈ। ਖੋਟੀ ਘਰੀ[2] ਉਸ ਆਵਤ ਭਈ॥੧੮॥
ਬਰਸ ਦੋ ਇਕ ਮੈਂ ਸੋ ਮਰ ਗਯੋ। ਤਿਮ ਹੀ ਉਸੇ ਪ੍ਰਵਾਰ ਮੈਂ ਕਯੋ।
ਜੋ ਉਨ ਕੀਨੀ ਸੋ ਲਯੋ ਪਾਇ। ਭਈ ਬਾਤ ਯੌਂ ਗੁਲਾਬਹ ਰਾਇ॥੧੯॥

## ਸਾਖੀ ਗੁਲਾਬ ਰਾਇ ਕੀ

('ਖਾਲਸੇ ਸੋਂ ਉਨਿ ਦੰਗਾ ਰਚਾਯਾ')

ਦੋਹਰਾ॥

ਜੇ ਕੋ ਆਖੈ ਪ੍ਰਸ਼ਨ ਯਹਿ, 'ਵਹੁ ਗੁਰ ਭਯੋ ਥੋ ਆਪ।
ਦੇਵੈ ਉਲਾਦ ਵਹਿ ਔਰ ਕੋ ਉਸ ਰਹੀ ਨ, ਕਹੋ ਕਿਤ ਪਾਪ?'॥੧॥

ਚੌਪਈ॥

ਸੁਨੋ ਅਵੱਗਜਾ ਉਸ ਜੋ ਕਈ। ਦਰਬ ਬਹੁਤ ਥੀ ਜਬ ਉਸ ਅਈ।
ਤਬ ਵਹਿ ਬੈਠੋ ਅਨੰਦਪੁਰ ਜਾਇ। ਜੋ ਥੀ ਜਗ੍ਹਾ ਦਸਮੇ ਪਤਿਸ਼ਾਹਿ॥੨॥

ਦੋਹਰਾ॥

*ਅਦਬ ਕੀਯੋ ਨ ਗੁਲਾਬ ਰਾਇ ਗੁਰ ਜਾਗ੍ਹਾ ਥੀ ਜੋਇ।
ਗੁਰ ਗੱਦੀ ਕੇ ਊਪਰੇ ਬੈਠੋ [3]ਪਾਂਵ ਟਿਕੋਇ॥੩॥

ਚੌਪਈ॥

ਟਕੇ ਦੇਨ ਕਰੇ ਸੱਠ ਹਜ਼ਾਰ। ਲਈ ਘੁਮਾਇ ਸੱਠ ਚੱਕ[4] ਲਿਖਵਾਰ।
ਲਈ ਚੱਕ ਉਸ ਗਰਬਾ ਆਯਾ। ਖਾਲਸੈ ਸੋਂ ਉਨਿ ਦੰਗਾ ਰਚਾਯਾ॥੪॥
ਜਹਿਂ ਜਹਿਂ ਸਤਿਗੁਰ ਜਗ੍ਹਾ ਥੀ ਆਹੀ। ਤਿਹ ਥਾਂ ਬੈਠਕ ਤਿਸ ਨੇ ਲਾਈ।
ਹੁਤੀ ਪਾਹੁਲ ਨਹਿਂ ਖੰਡੈ ਵਾਹਿ[5]। ਦੇਤ ਚਰਨਨ ਥੋ ਗੁਲਾਬੈ ਰਾਇ॥੫॥
ਔਰ ਅਵੱਗਜਾ ਉਸ ਤੇ ਭਈ। ਸੋ ਭੀ ਇਹਾਂ ਮੈਂ ਦੇਉਂਗੁ ਲਿਖਈ।
ਜਬ ਸਤਿਗੁਰ ਦੇਸ ਚਾਲ ਕਰ ਗਏ। ਊਹਾਂ ਲੋਕ ਥੇ ਕੋਊ ਨ ਰਹੇ॥੬॥
[6]ਸੰਤ ਗੁਰਬਖ਼ਸ਼ ਤਿਹ ਰਹਜੋ ਉਦਾਸੀ। ਗੁਰ ਤੇਗ ਬਹਾਦਰ ਜਗ੍ਹਾ ਜਹਾਂ ਸੀ।

---

*੧ ਇਕੱਠ ਕਰਦਾ। ੨ ਘੜੀ, ਸਮਾਂ। ੩ ਪੈਰ ਟਿਕਾ ਕੇ (ਬੇਅਦਬੀ ਸਹਿਤ)। ੪ ਚੱਕ ਨਾਨਕੀ- ਅਨੰਦਪੁਰ ਸਾਹਿਬ ਦਾ ਪਹਿਲਾ ਨਾਮ, ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਸੰਮਤ ੧੭੨੩ (੧੬੬੬ ਈ.) ਵਿਚ ਵਸਾਇਆ। ੫ ਉਸ ਕੋਲ। ੬ ਮਹਾਤਮਾ ਜਾਂ ਸਾਧੂ ਗੁਰਬਖਸ਼ ਦਾਸ ਜੋ ਪਹਿਲਾਂ ਮਹਾਦੇਵ ਉਦਾਸੀ ਸਾਧੂ ਦਾ ਚੇਲਾ ਸੀ, ਦਸਮੇਸ਼ ਗੁਰੂ ਤੋਂ ਅੰਮ੍ਰਿਤ ਛਕਿਆ। ਅਨੰਦਪੁਰ ਛੱਡਣ ਸਮੇਂ ਕਲਗੀਧਰ ਪਿਤਾ ਨੇ ਇਸ ਨੂੰ ਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ ਤਥਾ ਗੁਰ ਅਸਥਾਨਾਂ ਦਾ ਸੇਵਾਦਾਰ ਥਾਪਿਆ।*
*(ਵੇਖੋ: 'ਬਸੋ ਇਹਾਂ ਤੁਮ ਸੇਵਾ ਕਰੋ। ਕਰ ਸੇਵਾ ਨਿਜ ਜਨਮ ਸੁਧਰੋ। (ਗੁ.ਪ੍ਰ.ਸੂ)*

**ਪਾਠਾਂਤਰ: ਚੌਪਈ- ਅਦਬ ਕੀਓ ਨ ਲਖ ਗੁਰ ਥਾਇ। ਕਰੈ ਬਰਾਬਰੀ ਭੈ ਨਹਿ ਖਾਇ।*
*ਗੁਰੂ ਕਹਾਵੈ ਅਪਨੇ ਜੋਰ। ਮਨ ਮੈਂ ਭੈ ਨਾਹੀ ਕਿਸ ਹੋਰ।*

ਤਿਸ ਕਰ ਦਾਵਾ ਵਹਿ ਭੀ ਰਾਖੇ। ਦੂਰ ਕਰਨ ਤਿਸ ਗੁਲਾਬ ਰਾਇ ਭਾਖੇ॥੭॥

ਦੋਹਰਾ॥

ਉਸ ਇਸ ਕੋ ਇਮ ਬਧ ਗਇਓ ਬੋਲਤ ਅਧਿਕ ਕਲੇਸ਼।
ਉਹ ਕਰੈ ਦਾਵੇ ਗੁਰ ਥਾਨ ਕੋ, ਵਹਿ ਕਹੈ 'ਲਯੋ ਮੁਲ ਦੇਸ਼'॥੮॥

ਪਉੜੀ॥

'ਸਿੱਖਾਂ ਪੁਤਾਂ ਭਾਈਆਂ ਭਾਉ ਇੱਕੋ ਜੇਹਾ।'
ਸੰਤ ਗੁਰਬਖ਼ਸ਼ ਯੌਂ ਆਖਦਾ ਮੈਂ ਦਾਵਾ ਏਹਾ॥੯॥

ਚੌਪਈ॥

ਖੋਹੋ ਖਹੀ ਵਹਿ ਦੋਊ ਕਰੈਂ। [1]ਲਰੈਂ ਘੁਲੈਂ ਅਰ ਦੋਊ ਅਰੈਂ[2]।
ਗੁਲਾਬ ਰਾਇ ਲਏ ਪੁਤ੍ਰ ਬੁਲਾਇ। ਗੁਰਬਖ਼ਸ਼ ਸੰਤ ਕੋ [3]ਦਏ ਪਿਲਚਾਇ॥੧੦॥
ਉਨ ਬਾਲਨ ਬੇਅਦਬੀ ਕਈ। ਸੀਸ ਜਟਾ ਥੀ ਸੋ ਪਟ ਲਈ।
ਤਬਹਿ ਸੰਤ ਉਨ ਦਯੋ ਸਰਾਪ। 'ਰਹੇ ਨ ਤੁਮਰੇ ਉਲਾਦ ਸੁ ਬਾਪ'॥੧੧॥
ਗੁਲਾਬ ਰਾਇ ਸੁਨ ਅੱਗਜੋਂ ਕਹੀ। 'ਤੁਮਰੀ ਭੀ ਨ ਉਲਾਦ ਚਹਿ ਰਹੀ'।
ਤਿਨ ਕਹਜੋ 'ਹਮਰਾ ਬਹਰਾ ਬਾਜਾ[4] ਕੋਊ। ਹਮਰੀ ਧੂਈਂ ਫੇਲੈਗੋ ਸੋਊ॥੧੨॥
ਤੁਮਰੀ ਰਹੈ ਨ ਜੜ੍ਹ ਮੁਨਿਆਦ[5]'। ਕ੍ਰੋਧ ਸਾਥ ਤਿਸ ਦੀਓ ਸਰਾਪ।
*ਇਮ ਹੀ ਉਲਾਦ ਦੁਇਨ ਕੀ ਨਾਂਹਿ। [6]ਬਚਨ ਤਗ ਵਗ ਗਈ ਦੁਊ ਮਾਂਹਿ॥੧੩॥

ਦੋਹਰਾ॥

ਹੀਰੇ ਬੇਧੇ ਹੀਰ ਜਿਮ ਲੋਹੋ ਲੋਹ ਕਟਾਇ।
ਤਿਮ ਦੋਇਨ ਕੇ ਬਿਚ ਵਗੀ ਖਾਲੀ ਗਈ ਨ ਕਾਇ॥੧੪॥
ਗੁਰਬਖ਼ਸ਼ ਸੁ ਫੇਰ ਰਾਇਪੁਰ ਅਹੈ ਪਤਾਲਪੁਰੀ[7] ਗੁਲਾਬ ਰਾਇ।
ਰਤਨ ਸਿੰਘ ਨੇ ਜਿਮ ਸੁਨੀ ਤੈਸੋ ਦਈ ਲਿਖਾਇ॥੧੫॥

## ਸਾਖੀ ਦਸਮੇ ਪਾਤਸ਼ਾਹ ਕੀ

('ਹੈ ਮੁਹਿ ਘਰ ਪੱਕਨ ਕੀ ਲੋਰੇ')

ਦੋਹਰਾ॥

ਏਕ ਸਮੇਂ ਸ੍ਰੀ ਸਤਿਗੁਰੂ ਦਏ ਖੁਸ਼ੀਆਂ [8]ਪੁਰਹਿਅਨੰਦ।
ਉਪਰ ਬਿਰਾਜੈਂ ਦਮਦਮੈ[9] ਜੈਸੇ ਸਸਿ[10] ਰਵਿ[11] ਚੰਦ॥੧॥

---

*੧ ਲੜਨ ਘੁਲਣ। ੨ ਅੜਦੇ, ਖਹਿੰਦੇ, ਝਗੜਦੇ। ੩ ਚੰਬੋੜ ਦਿੱਤੇ। ੪ ਵਿਰਲਾ, ਵਾਂਝਾ। ੫ ਬੁਨਿਆਦ। ੬ ਬੋਲਾਂ ਦੀ ਤਲਵਾਰ ਦੋਨਾਂ ਵਿਚ ਚੱਲ ਗਈ। ੭ ਪਾਤਾਲਪੁਰੀ- ਕੀਰਤਪੁਰ ਦੇ ਨੇੜੇ ਸਤਲੁਜ ਦੇ ਕੰਢੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤਿ ਸਮਾਉਣ ਦਾ ਅਸਥਾਨ। ੮ ਅਨੰਦਪੁਰ ਸਾਹਿਬ। ੯ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦੇਹੁਰਾ। ੧੦ ਚੰਦ੍ਰਮਾ। ੧੧ ਸੂਰਜ। *ਪਾਠਾਂਤਰ :- ਗੁਲਾਬ ਰਾਇ ਕੀ ਇਮ ਰਹੀ ਉਲਾਦ ਨਾਹਿ। ਗੁਰਬਖ਼ਸ਼ ਕੀ ਧੂਣੀ ਪਰ ਕੋਊ ਬਹਰਾ ਬਾਜਾ ਟਿਕਾਹਿ॥੧੩॥*

ਚੌਪਈ॥
ਤੌ ਇਕ ਸਿਖ ਨੇ ਉਠ ਹੱਥ ਜੋਰੇ[੧]। 'ਹੈ ਮੁਹਿ ਘਰ ਪੱਕਨ ਕੀ ਲੋਰੇ[੨]।
ਫੂਸ ਪਲਰਨ[੩] ਮਧ ਹਮ ਹਾਂ ਰਹਤ। ਬਹੂ ਹਮਰੀ ਘਰ ਪੱਕੇ ਚਹਿਤ'॥੨॥
ਤੌ ਸਤਿਗੁਰ ਉਸ ਹਸ ਫੁਰਮਾਯੋ। 'ਫੂਸ ਪਲਰ ਦੇਹੁ ਅਗਨਿ ਲਗਾਯੋ'।
ਸੁਨਤ ਸਿੱਖ ਘਰ ਕੌ ਉਠ ਧਾਯਾ। ਲੋਕ ਗਵਾਂਢਨ ਆਖ ਸੁਣਾਯਾ॥੩॥
[੪]'ਫੋਟ ਫੋਟ' ਉਸ ਲੋਕਨ ਕਹਯੋ। 'ਅਪਨੋ ਘਰ ਕਿਮ ਫੂਕਨ ਡਹਯੋ'?
ਤਬ ਸਿਖ ਨੈ ਸਭ ਬਾਤ ਜਤਾਈ। 'ਹਮਰੇ ਗੁਰ ਇਮ ਦਯੋ ਫੁਰਮਾਈ॥੪॥
ਮੁਹਿ ਘਰ ਕਚਯੋਂ ਪਕੇ ਹੁਇ ਆਵੈਂ। ਹਮ ਤੋ ਅਬ ਹੀ ਅਗਨਿ ਲਗਾਵੈਂ'।
ਸਿਖ ਗਵਾਂਢਨ [੫]ਝਗਰਾ ਪਰਯੋ। ਤੌ ਲੌ ਸਿਖ ਉਸ ਕੂਚਾ ਫਰਯੋ॥੫॥
ਦੋਹਰਾ॥
ਲੈ ਲੈ ਨੱਠੇ ਸੌਜ[੬] ਸਭ, ਕਰ ਕੇ ਬਡੀ ਪੁਕਾਰ।
ਕਿਛ ਨਿਕਲੀ ਕਿਛ ਮਧ ਰਹੀ, ਭਈ ਘਰਨ[੭] ਕੀ ਛਾਰ[੮]॥੬॥
ਚੌਪਈ॥
ਘਰ ਕੋ ਫੂਕ ਸਿਖ ਗੁਰ ਪਹ ਧਾਯੋ। ਗਿਰਯੋ ਰਾਹ ਕਿਛ ਦਰਬ ਉਨ ਪਾਯੋ।
ਦੇਖ ਭਾਲ ਉਨ ਸੋਊ ਉਠਾਯੋ। ਤਾ ਕੋ ਮਾਲਕ ਕੋਊ ਨ ਆਯੋ॥੭॥
ਸੋ ਲੈ ਸਿਖ ਸਤਿਗੁਰ ਪੈ ਗਯੋ। ਆਗੈ ਧਰ ਸਿਖ [੯]ਠਾਂਢਾ ਭਯੋ।
ਤਬ ਸਤਿਗੁਰ ਤਿਸ ਕਹਯੋ ਉਚਾਰ। [੧੦]'ਜਾਇ ਸੁਦਾਮੇ ਜਯੋਂ ਧਾਮ ਸਵਾਰ'॥੮॥
ਤਬ ਸਿਖ ਨੇ ਆਇ ਆਵੇ ਲਗਾਏ। ਰਾਜ ਸੱਦ [੧੧]ਗ੍ਰਿਹ ਤੁਰਤ ਚਿਣਾਏ।
ਜਿਨ ਗ੍ਰਿਹ ਸੰਗ ਕੱਚੇ ਜਲ ਗਏ। ਸਬੱਬ ਪਾਇ ਓ [੧੨]ਇਮ ਕੇ ਭਏ॥੯॥
ਅਗਨਿ ਸੇਕ ਜਿਸ ਘਰ ਕੋ ਆਯੋ। ਤਿਸ ਕੋ ਭੀ ਤਿਹ ਮਹਲ ਬਣਵਾਯੋ।
ਲੋਕ ਕਰੈਂ ਕਈ ਪੱਛੋਤਾਈ। 'ਹਮਨੈ ਕਯੋਂ ਨਾ ਅਗਨਿ ਲਗਾਈ'॥੧੦॥

## ਸਾਖੀ ਸ਼ਹੀਦੋਂ ਸਿੰਘੋਂ ਕੀ

### ('ਲਯੋ ਖੜਗ ਗਹਿ ਭੁਜਾ ਉਠਾਯੋ')

ਦੋਹਰਾ॥
ਜੋ ਕੋਊ ਪੂਛੈ ਪ੍ਰਸ਼ਨ ਯਹ, ਕਿਮ ਕਹੈਂ ਸ਼ਹੀਦ ਵਖਯਾਤ[੧੩]?

---

*੧ ਜੋੜੇ। ੨ ਲੋੜ। ੩ ਫੂਸ, ਘਾਹ ਤ੍ਰਿਣ ਆਦਿ। ੪ ਧਿੱਕਾਰ, ਫਿਟਕਾਰ। ੫ ਝਗੜਾ ਪੈ (ਹੋ) ਗਿਆ। ੬ ਸਾਮਾਨ, ਸਮੱਗਰੀ। ੭ ਘਰ। ੮ ਸੁਆਹ (ਸਾਰੇ ਘਰ ਸੜ ਕੇ ਸੁਆਹ ਹੋ ਗਏ)। ੯ ਖਲੋ ਗਿਆ। ੧੦ ਸੁਦਾਮੇ ਵਾਂਗ ਜਾ ਕੇ ਨਵਾਂ ਘਰ ਬਣਾ ਲੈ, ਸੁਦਾਮਾ, ਇਕ ਕੰਗਾਲ ਬ੍ਰਾਹਮਣ ਸੀ, ਜੋ ਸ੍ਰੀ ਕ੍ਰਿਸ਼ਨ ਜੀ ਦਾ ਜਮਾਤੀ ਤੇ ਮਿੱਤਰ ਸੀ, ਇਸਤਰੀ ਦਾ ਪ੍ਰੇਰਿਆ ਹੋਇਆ ਸ੍ਰੀ ਕ੍ਰਿਸ਼ਨ ਜੀ ਪਾਸ ਦਵਾਰਕਾ ਪੁੱਜਾ। ਵਾਪਸੀ 'ਤੇ ਆਪਣੇ ਕੱਚੇ ਕੁਲੇ ਨੂੰ ਸੁੰਦਰ ਮਹਿਲਾਂ ਦੇ ਰੂਪ ਵਿਚ ਵੇਖ ਕੇ ਹੈਰਾਨ ਹੋ ਗਿਆ। ੧੧ ਘਰ ਝਟਪਟ ਬਣਵਾ ਲਏ। ੧੨ ਇਸੇ ਤਰ੍ਹਾਂ ਦੇ ਹੋ ਗਏ। ੧੩ ਵਿਆਖਿਆ ਕੀਤੀ ਜਾਵੇ, ਵਖਾਣ, ਬਿਆਨ।*

ਯਹ ਭਯੋ ਖਿਤਾਬ ਹਜ਼ੂਰ ਤੇ ਕੈ ਪਿੱਛੈ ਕਹੀ ਕਿਨੇ ਬਾਤ?'॥੧॥

ਚੌਪਈ॥

ਤਾਂ ਕੋ ਉੱਤਰ ਐਸੇ ਦੱਯੈ। ਜੈਸੇ ਸੁਨਿਓ ਤੈਸ ਬਤੱਯੈ।
ਜਿਉਂ ਮੈਂ ਸੁਨੀ ਬਡਨ[1] ਤੇ ਸਾਖੀ। ਬੁਧਿ ਅਨੁਸਾਰ ਸੋਊ ਕਰ ਭਾਖੀ[2]॥੨॥

ਦੋਹਰਾ॥

ਇਕ ਦਿਨ ਸਤਿਗੁਰ ਦਮਦਮੇ ਬੈਠੇ ਮੰਜੀ ਲਾਇ।
ਸ਼ਬਦ ਉਚਾਰਤ ਆਇਓ ਇਕ ਸਿਖ ਸਤਿਗੁਰ ਪਾਹਿ[3]॥੩॥

ਅੜਿੱਲ॥

'ਸਿੱਖਾਂ ਸੰਦੇ ਪੁੱਤਰ ਸਾਕਤ[4] ਹੁਇ ਗਏ।
ਕਲਿਜੁਗ ਕੈ ਪ੍ਰਸਾਦਿ ਸਿਖੀਓਂ ਅਸਿਖ ਭਏ।'
ਯਹ ਸੁਨ ਸਿਖ ਕੇ ਬਚਨ ਸ੍ਰੀ ਗੁਰੁ ਯੌਂ ਕਹੇ:
'ਹੋ ਕੱਚੇ ਗਏ, ਅਚੱਲ ਸਚੇ ਸੁਖ ਲੈ ਗਏ॥੪॥
ਹਮਰੀ ਸੰਗਤ ਮਾਂਹਿ ਸਿੱਖ ਅਬ ਹੈ ਕਹੀਂ।
ਸਤਿਜੁਗ ਜੈਸੀ ਰੀਤਿ ਉਨੈ ਕਲਿ[5] ਮਧ ਠਈ[6]।'
ਤੌ ਸ੍ਰੀ ਗੁਰ ਸੌਂ ਕਹਜੋ, 'ਸਿਖਨ ਕੋ ਹਮੈਂ ਦਿਖਾਈਏ।
ਹੋ ਹੋਵੈ ਪਾਪ ਹਮ ਦੂਰ, ਜਿਮ ਸੁਧਾ[7] ਸੁ ਨ੍ਹਾਈਏ'॥੫॥

ਚੌਪਈ॥

ਕਰਜੋ ਚਰਿੱਤ੍ਰ ਸਿਖਨ ਕੇ ਕਾਰਨ। ਪੱਕੇ ਕੱਚੇ ਸਿੱਖ ਦਿਖਾਰਨ[8]।
ਸ੍ਰੀ ਗੁਰ ਬਚਨ ਮੁਖੋਂ ਥੋ ਕਹਜੋ। ਲੈਨ ਪਰੀਖਯਾ ਤਿਮ ਹੀ ਚਹਜੋ॥੬॥
ਤਬ ਸ੍ਰੀ ਸਤਿਗੁਰ ਖੰਡੋ ਮੰਗਵਾਯੋ। ਸਦ ਮਾਰਵਾੜੀਅਨ[9] ਸਾਨ[10] ਚੜ੍ਹਾਯੋ।
ਲਯੋ ਖੜਗ ਗਹਿ[11] ਭੁਜਾ[12] ਉਠਾਯੋ। ਪੰਜ ਸਿਖਨ ਚਹਜੋ ਸੀਸ ਝਟਕਾਯੋ॥੭॥

ਦੋਹਰਾ॥

ਸਭ ਸੰਗਤ ਇਕੱਠੀ ਕਰੇ ਕਹੀ ਸ੍ਰੀ ਗੁਰ ਸਭਨ ਸੁਨਾਇ।
'ਹੈ ਕੋਈ ਐਸੋ ਸਿਖ ਅਬ ਲੇਵੈ ਸੀਸ ਕਟਾਇ'॥੮॥

ਚੌਪਈ॥

ਸੁਨਤ ਬਚਨ ਤਨ ਲੋਕਨ ਤ੍ਰਾਸ[13]। ਸਤਿਗੁਰ ਕੋ ਬਹੁ ਛਡਗੇ ਪਾਸ।
ਕਈਅਨ 'ਸਤਿਗੁਰ ਸਿਰੜੀ[14]' ਕਹਜੋ। ਸਿੱਖੀ ਤੋੜਨ ਉਨੈ ਚਿਤ ਚਹਜੋ॥੯॥
ਕਈ ਸੁਨਤ ਘਰ ਕੋ ਹੀ ਦੌੜੇ। ਕਈ ਆਵਤ ਮਿਲ ਰਸਤਜੋਂ ਮੋੜੇ।

---

*੧ ਵੱਡਿਆਂ ਤੋਂ। ੨ ਕਹੀ, ਦੱਸੀ। ੩ ਪਾਸ। ੪ ਦ੍ਵੈਤੀ, ਸ਼ਿਵ ਦੇ ਪੁਜਾਰੇ, ਨਾਸਤਕ। ੫ ਕਲਿਜੁਗ ਵਿਚ। ੬ ਠਾਣ ਰੱਖੀ, ਬਣਾ ਰੱਖੀ ਹੈ। ੭ ਅੰਮ੍ਰਿਤ ਜਲ। ੮ ਵਖਾਉਣ (ਲਈ)। ੯ ਮਾਰਵਾੜ ਦੇ ਸਿਕਲੀਗਰ ਜੋ ਆਮ ਗੱਡਿਆਂ 'ਤੇ ਟੱਬਰਾਂ ਸਮੇਤ ਫਿਰਦੇ ਰਹਿੰਦੇ ਹਨ। ੧੦ ਤੇਜ ਕਰਵਾਏ। ੧੧ ਫੜ ਕੇ। ੧੨ ਬਾਂਹ (ਵਿਚ)। ੧੩ ਡਰ। ੧੪ ਸਿਰੜੀ, ਹਠੀ।*

[1]ਕੋਊ ਮਿਲ ਕੋਊ ਅਨਮਿਲ ਗਯੋ। ਵੇਗ[2] ਭਜਤ[3] ਉਨ ਮਗਰ ਨ ਤਕਯੋ॥੧੦॥
ਕੋਊ ਕਹਿ, 'ਇਨ ਮਸੰਦਨ ਸੁਤ ਮਾਰੇ। ਆਦਿ ਨਿਰਦਈ' ਯਹਿ ਐਸ ਪੁਕਾਰੇ।
'ਰਹੀ ਬਾਤ ਮਝੈਲਨ ਸਿਰ ਆਇ। ਹੁਤੋ ਅੰਮ੍ਰਿਤਸਰ ਜਿਨੈ ਸਹਾਇ॥੧੧॥
ਭਾਈ ਗੁਰਦਾਸ ਤਿਨ ਬਚਨ ਬਿਚਾਰੇ। ਗੁਰ ਸਾਂਗ ਬ੍ਰਤਾਵੇ ਸਿਖ ਸਿਦਕ ਨ ਹਾਰੇ।
ਗੁਰੂ ਭ੍ਰਵਾਸੇ ਸਿਖ ਜੋ ਰਹੈ। ਮਾਨੈ ਹੁਕਮ ਗੁਰੂ ਜੋ ਕਹੈ॥੧੨॥

ਦੋਹਰਾ॥

ਜਬ ਤੇ ਮਾਝੇ ਦੇਸ ਮੈਂ, ਸ੍ਰੀ ਗੁਰ ਲਵਾਯੋ ਤਾਲ।
ਪਾਪ ਕਰੈ ਜੋ ਕੋਊ ਸਿਖ, ਨ੍ਹਾਵਤ ਹੋਤ ਨਿਹਾਲ॥੧੩॥

ਸ੍ਰੀ ਸਤਿਗੁਰ ਵਾਕ- ਸੋਰਠਿ ਮਹਲਾ ੫॥

**ਵਿਚਿ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ॥**
**ਮਜਨੁ[4] ਗੁਰ ਆਂਦਾ ਰਾਸੇ॥ ਜਪਿ ਹਰਿ ਹਰਿ ਕਿਲਵਿਖ[5] ਨਾਸੇ॥੧॥**
**ਸੰਤਹੁ ਰਾਮਦਾਸ ਸਰੋਵਰੁ ਨੀਕਾ[6]॥**
**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ[7] ਹੋਆ ਹੈ ਜੀ ਕਾ॥੧॥ਰਹਾਉ॥**
**ਜੈ ਜੈਕਾਰੁ ਜਗੁ ਗਾਵੈ॥ [8]ਮਨ ਚਿੰਦਿਅੜੇ ਫਲ ਪਾਵੈ॥**
**ਸਹੀ ਸਲਾਮਤਿ ਨਾਇ ਆਏ॥ ਅਪਣਾ ਪ੍ਰਭੂ ਧਿਆਏ॥੨॥**
**ਸੰਤ ਸਰੋਵਰ ਨਾਵੈ॥ ਸੋ ਜਨੁ ਪਰਮ ਗਤਿ ਪਾਵੈ॥**
**ਮਰੈ ਨ ਆਵੈ ਜਾਈ॥ ਹਰਿ ਹਰਿ ਨਾਮੁ ਧਿਆਈ॥੩॥**
**ਇਹੁ ਬ੍ਰਹਮ ਬਿਚਾਰੁ ਸੁ ਜਾਨੈ॥ ਜਿਸੁ ਦਇਆਲੁ ਹੋਇ ਭਗਵਾਨੈ॥**
**ਬਾਬਾ ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ[9] ਮਿਟਾਈ॥੪॥੫੭॥**[10]

ਚੌਪਈ॥

ਉਸ ਪਰਤਾਪ ਉਨ੍ਹੈ ਮਤਿ ਠਈ। ਉਨ੍ਹੈ ਕਾਇਰਤਾ ਤਨ ਤੇ ਗਈ।
ਜਿਗਰੋਂ ਮੈਲ ਨ੍ਹਾਵਤ ਤਨ ਜਾਵੈ। ਉੱਜਲ ਰਿਦੇ ਉਨ੍ਹੈ ਬੁਧਿ ਆਵੈ॥੧੪॥
ਇਹ ਸਿੱਖਨ ਉਨ ਸੁਨੀ ਮਝੈਲਨ। ਆਏ ਸਿੱਖ ਸੁਨਤ ਚਿਤ ਚੈਲਨ।
ਉਸ ਤੇ ਆਗੇ ਹੁਇ ਚਹੈਂ ਖੜਨੋ। ਸੀਸ ਕਟਾਇ ਬਹੁ ਸਿਖ ਚਹਿੰ ਮਰਨੋ॥੧੫॥

ਦੋਹਰਾ॥

ਸਤਿਗੁਰ ਤੰਬੂ ਵਡ ਗਡਯੋ ਕਨਾਤ ਸੁ ਗਿਰਦ ਲਵਾਇ।
ਗੁਪਤਹਿ ਬਕਰੇ ਆਇ ਧਰਿ ਬਯੋਰੋ[11] ਕਿਸੇ [12]ਨ ਲਖਾਇ॥੧੬॥
ਸਤਿਗੁਰ ਮਾਂਗੇ ਸੀਸ ਜਿਮ ਨਿਤਰੇ ਆਇ ਮਝੈਲ।
ਕਰ ਸ਼ਨਾਨ ਔ ਧੂਪ ਅੰਗ ਕਰ ਖ਼ੁਸ਼ੀ ਸੁ ਅਏ [13]ਬਡ ਛੈਲ॥੧੭॥

*੧ ਮਿਲਿਆ ਅਨਮਿਲਿਆ ਹੀ ਚਲਾ ਗਿਆ। ੨ ਤੇਜ਼ ਚਾਲ। ੩ ਦੌੜਦਿਆਂ। ੪ ਇਸ਼ਨਾਨ। ੫ ਪਾਪ, ਗੁਨਾਹ। ੬ ਭਲਾ, ਚੰਗਾ। ੭ ਪਾਰਉਤਾਰਾ, ਨਿਸਤਾਰਾ। ੮ ਮਨ-ਬਾਂਛਤ,ਮਨ ਦੀ ਇੱਛਾ ਅਨੁਸਾਰ। ੯ ਗਿਣਤੀ ਮਿਣਤੀ, ਸੋਚ, ਚਿੰਤਾ। ੧੦ ਪੰਨਾ ੬੨੩ । ੧੧ ਬਿਉਰਾ, ਵੇਰਵਾ। ੧੨ ਨਾ ਦਸਿਆ। ੧੩ ਵੱਡੇ ਬਾਂਕੇ, ਸੁੰਦਰ ਛੈਲ ਛਬੀਲੇ।*

ਚੌਪਈ॥

ਹੁਤ ਸਤਿਗੁਰ ਪੰਜ ਸਿੱਖ ਬੁਲਾਏ। ਉਨ ਕੋ ਯੌ ਸਭ ਜਤਨ ਜਤਾਏ।
ਬੰਧ ਅਖੀਂ ਕੀਏ ਖੜੇ ਨਿਆਰੇ। ਉਨ ਕੀ ਠੌਰ[੧] ਦਏ ਬਕਰੇ ਮਾਰੇ॥੧੮॥
ਬਕਰਨ ਰਕਤ[੨] ਬਾਹਰ ਚਲਿ ਆਈ। ਦੇਖ ਰਕਤ ਨਠ ਗਈ ਲੁਕਾਈ।
ਸਤਿਗੁਰ ਰਾਖੇ ਸਿੱਖ ਬਚਾਇ। ਉਨੈ ਸ਼ਹੀਦੀ ਪਦ ਦਯੋ ਲਾਇ॥੧੯॥

## ਸਾਖੀ ਮੇਹਰ ਸਿੰਘ ਭੁਜੰਗੀ, [੩]ਗੰਗੂ ਸ਼ਾਹੀਆਂ ਔਰ ਖੜਕ ਸਿੰਘ ਕੀ

('ਖਾਲਸੈ ਔ ਗੰਗੂ ਸ਼ਾਹੀਅਨ ਐਸੋ ਰਹੈ ਤਕਰਾਰ')

ਦੋਹਰਾ॥

ਮੇਹਰ ਸਿੰਘ ਇਕ ਸਿੰਘ ਹੁਤੋ, ਦਿੱਲੀ ਮਧ ਘੁਮਿਆਰ।
ਬਾਵਨੀ[੪] ਆਯੋ ਸਿਰਹੰਦ ਕੀ ਸਿੰਘ ਦਸ ਕੁ ਰਹੈਂ ਉਸ ਨਾਰ[੫]॥੧॥

ਚੌਪਈ॥

ਵਹੀ ਭੁਜੰਗਨ ਤੌਰ ਸੁ ਰਹੈ। ਰਮਰੱਈਅਨ[੬] ਗੰਗੂ ਸ਼ਾਹੀਅਨ ਸੋਂ ਖਹੈ।
ਸਾਥ ਜੋੜੀ ਕੇ ਰਬਾਬ ਬਜਾਵੈ। ਚਾਰ ਵਕਤ ਸ਼ਬਦ ਗੁਰ ਕੇ ਗਾਵੈ॥੨॥
ਕਰੈ ਅਰਦਾਸ 'ਗੁਰੂ ਫਤੇ' ਬੁਲਾਵੈ। ਵਾਹਿਗੁਰੂ ਬੋਲ ਸੁ ਜਾਪ ਜਪਾਵੈ।
ਹਥ ਸੋਟੇ ਗਲ ਰਖੈ ਤਲਵਾਰ। ਡੇਰਾ ਕਰੈ ਜਾ ਸਿੱਖਨ ਬਾਰ[੭]॥੩॥
ਨੀਲ ਬਸਤ੍ਰ ਗਜ ਸਵਾ ਕਛਹਿਰੇ। ਕੇਸਿ ਨਹਾਇ ਪ੍ਰਾਤ[੮] ਉਠ ਪਹਿਰੇ।
ਕਰੈ ਅਰਦਾਸ ਬਾਣੀ ਨਿਤ ਪੜ੍ਹੇ। ਰਹੈ ਸੁਚੇਤ ਨ ਕਿਸ ਤੇ ਡਰੇ॥੪॥

ਦੋਹਰਾ॥

ਜਹਿਂ ਸੰਗਤ ਸੁਨੈ ਗੁਰ ਦਸਮ ਕੀ, ਤਹਿਂ ਡੇਰਾ ਲਾਇ ਸੁ ਜਾਇ।

---

*੧ ਥਾਂ (ਉਨ੍ਹਾਂ ਦੀ ਜਗ੍ਹਾ)। ੨ ਲਹੂ। ੩ ਗੰਗੂ ਦਾਸ ਗੜ੍ਹਸ਼ੰਕਰ (ਜਲੰਧਰ) ਦਾ ਬਸੀ ਖੱਤਰੀ ਸੀ, ਜੋ ਗੁਰੂ ਅਮਰਦਾਸ ਜੀ ਦਾ ਸਿੱਖ ਬਣਿਆ। ਗੁਰੂ ਸਾਹਿਬ ਨੇ ਉਸ ਨੂੰ ਧਰਮ ਪ੍ਰਚਾਰ ਲਈ ਸਰਮੌਰ ਆਦਿ ਦੇ ਪਹਾੜੀ ਇਲਾਕਿਆਂ ਵਿਚ ਭੇਜਿਆ। ਇਸ ਦਾ ਪ੍ਰਸਿੱਧ ਅਸਥਾਨ 'ਦਾਉ' (ਅੰਬਾਲਾ) ਹੈ। ਉਸ ਦੇ ਪੜੋਤੇ ਜਵਾਹਰ ਸਿੰਘ ਦਾ ਝੰਡਾ ਪਹਾੜ ਵਿਚ ਝੁਲਦਾ ਹੈ, ਜਵਾਹਰ ਸਿੰਘ ਦਾ ਦੇਹੁਰਾ 'ਖਟਕੜ ਕਲਾਂ' (ਜਲੰਧਰ) ਵਿਖੇ ਹੈ. ਇਸ ਦੀ ਸੰਪ੍ਰਦਾਇ ਨੂੰ 'ਗੰਗੂ ਸ਼ਾਹੀ' ਕਿਹਾ ਜਾਂਦਾ ਹੈ। ੪ ਬਵੰਜਾ ਪਿੰਡਾਂ ਦਾ ਸਮੂੰਹ। ੫ ਨਾਲ। ੬ ਬਾਬਾ ਰਾਮਰਾਇ (ਗੁਰੂ ਹਰਿ ਰਾਇ ਜੀ ਦੇ ਵੱਡੇ ਪੁੱਤਰ) ਦੇ ਸੇਵਕ। ਬਾਬਾ ਰਾਮਰਾਇ ਦਾ ਜਨਮ ਸੰਮਤ ੧੭੦੩ (੧੬੪੬ ਈ.) ਵਿਚ ਕੀਰਤਪੁਰ ਵਿਖੇ ਹੋਇਆ। ਔਰੰਗਜ਼ੇਬ ਨੂੰ ਮਿਲਣ ਪੁਰ ਰਾਮਰਾਇ ਨੇ ਗੁਰਬਾਣੀ ਦੀ ਇਕ ਤੁਕ ਬਦਲ ਦਿਤੀ ਤੇ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਉਹ ਉਨ੍ਹਾਂ ਦੇ ਮਥੇ ਨਾ ਲੱਗੇ। ਬਾਬਾ ਰਾਮਰਾਇ ਹਰਿਦਵਾਰ ਤੋਂ ਦੇਹਰਾਦੂਨ ਚਲਾ ਗਿਆ, ਜਿਥੇ ਉਸ ਦਾ ਦੇਹੁਰਾ ਮੌਜੂਦ ਹੈ। ਉਸ ਦਾ ਦਿਹਾਂਤ ਸੰਮਤ ੧੭੪੪ (੧੬੮੭ ਈ.) ਵਿਚ ਹੋਇਆ। ਸਿੱਖਾਂ ਨੂੰ ਰਾਮਰੱਈਅਨ, ਧੀਰਮਲੀਅਨ, ਗੰਗੂ ਸ਼ਾਹੀਅਨ ਆਦਿ ਨਾਲ ਵਰਤਣਾ ਵਿਵਰਜਤ ਹੈ। ੭ ਦਰਵਾਜ਼ੇ ('ਤੇ)। ੮ ਪ੍ਰਾਤਾਕਾਲ, ਅੰਮ੍ਰਿਤ ਵੇਲੇ, ਪਿਛਲੇ ਪਹਿਰ।*

ਰਮਰੱਈਅਨ, ਗੰਗਈ, [੧]ਕੁੜੀ ਘੁਟ, ਮੀਣੈ[੨] ਮਸੰਦ ਖੁਝਾਇ॥੫॥

ਚੌਪਈ॥

ਸਮਾਂ ਏਕ ਦਿਨ ਐਸਾ ਭਯੋ। ਗੰਗੂ ਦਾਸੀਅਨ ਕੋ ਤਹਿੰ ਡੇਰਾ ਭੀ ਅਯੋ।
ਖੜਕ ਸਿੰਘ ਗੁਰੂ ਬਡੋ ਅਖਾਵੈ। ਕਰਾਮਾਤ ਮਧਿ ਸੰਗਤ ਦਿਖਾਵੈ॥੬॥
ਬੱਸੀ ਗੋਤ ਮੰਜੀ ਜਿਨ ਕੋਲ। ਗੁਰੂ ਅਮਰਦਾਸ ਉਨ੍ਹ ਕੋ ਦਈ ਬੋਲ।
ਟਹਲ ਬਾਵਲੀ ਉਨ ਕੁਛ ਕਈ। ਇਮ ਕਰ ਉਨ ਪਰ ਕ੍ਰਿਪਾ ਥੀ ਭਈ॥੭॥

ਦੋਹਰਾ॥

ਜਬ ਸੋਢੀ ਕੋਊ ਨਾ ਰਹਜੋ, ਮੰਜੀ ਲਾਵਨ ਜੋਗ।
'ਸਿਖ ਸੰਗਤ ਰੰਡੀ ਕਹੈ', ਘੇਰ ਲਏ ਉਨ ਲੋਗ॥੮॥

ਚੌਪਈ॥

ਬਿਨ ਗੁਰ ਸੰਗਤ ਰੰਡੀ ਬਤਾਵੈ। ਯੌ ਕਹਿ ਕਹਿ ਵਲ ਅਪਨ ਭ੍ਰਮਾਵੈ।
ਰਿੱਧਿ ਸਿੱਧਿ ਦੁਧ ਪੁਤ ਭੀ ਦੇਵੈ। ਤੋੜ ਖਾਲਸੇ ਸੋਂ ਆਪ ਭ੍ਰਮੇਵੈ[੩]॥੯॥

ਦੋਹਰਾ॥

ਸੋ ਸੁਨ ਖਾਲਸੈ ਚਿਪ[੪] ਲਗੀ ਸਿੰਘ ਦੰਗੋ ਫੰਗੋ ਕਰਾਹਿੰ।
ਪਰ ਬਿਨਾਂ ਦਿਖਾਏ ਬਰਕਤੈਂ ਕੋਈ ਪਤਿਆਵੈ ਨਾਹਿੰ॥੧੦॥
ਖਾਲਸੈ ਔ ਗੰਗੂ ਸ਼ਾਹੀਅਨ ਐਸੋ ਰਹੈ ਤਕਰਾਰ[੫]।
ਸਿੰਘ ਕਹੈਂ, 'ਖਾਲਸੋ ਜਿਤਜੋ', ਗੰਗਈ ਕਹੈਂ, 'ਗਯੋ ਹਾਰ'॥੧੧॥

ਚੌਪਈ॥

ਜਿਨ ਬਿਧ ਤਿਨੈ ਬਿਬਾਦੋ[੬] ਭਯੋ। ਕਹੈ ਰਤਨ ਸਿੰਘ ਸੋ ਸੁਨ ਲਯੋ।
ਜਿਨ ਦੇਖੇ ਜੀਵਤਿ ਸਿਖ ਵਾਹਿ। ਉਨੇ ਕਹਜੋ ਥੋ ਹਮਰੇ ਪਾਹਿ॥੧੨॥
ਇਕ ਸਿਖ ਥੋ ਗੁਰ ਦਸਮ ਕੋ ਪੂਰੋ। ਬਜਾਹਜੋ ਘਰ ਗੰਗੂ ਸ਼ਾਹੀਅਨ ਕੇ ਊਰੋ[੭]।
ਅੰਨ ਧਨ ਉਸ ਕਮੀ ਨ ਕਾਈ। ਇਕ ਲੋੜ ਪੁਤ੍ਰ ਕੀ ਉਸੈ ਰਹਾਈ॥੧੩॥
ਅੰਨ ਧਨ ਮੈਂ ਉਸ ਬਡ ਨਫੋ ਆਯੋ। ਉਸ ਕੋ ਦਸੌਂਧ[੮] ਉਨ ਸਿੱਖ ਕਢਾਯੋ।
ਸਿੱਖ ਸਿੱਖਣੀ ਯੌਂ ਕਰੀ ਸਲਾਹਿ। 'ਦਸੌਂਧ ਚੜ੍ਹਾਯੈ ਘਰ ਸਿੱਖਨ ਬੁਲਾਇ॥੧੪॥
ਪ੍ਰਸਾਦਿ ਛਕਾਇ ਅਰਦਾਸ ਕਰਾਯੈ। ਹੁਇ ਉਲਾਦ ਇਮ ਬਚਨ ਕਰਾਯੈ।
ਇਮ ਬਚਨ ਗੋਬਿੰਦ ਸਿੰਘ ਕਰ ਗਏ। ਜੋ ਚਾਹੈ ਪੰਜ ਸਿੱਖਨ ਤੇ ਲਏ'*॥੧੫॥

---

*੧ ਕੁੜੀ, ਬੇਟੀ ਨੂੰ ਜੰਮਦਿਆਂ ਹੀ ਗਲ ਘੁੱਟ ਕੇ ਮਾਰ ਦੇਣ ਤੇ ਦੱਬ ਦੇਣ ਵਾਲੇ- ਇਨ੍ਹਾਂ ਸਭਨਾਂ ਨਾਲ ਗੁਰਸਿੱਖਾਂ ਦਾ ਵਰਤ ਵਰਤਾਰਾ ਮਨ੍ਹਾਂ ਹੈ। ੨ ਪ੍ਰਿਥੀਚੰਦ (ਪੁੱਤਰ ਗੁਰੂ ਰਾਮਦਾਸ ਜੀ) ਨੂੰ ਭਾਈ ਗੁਰਦਾਸ ਜੀ ਦੀ ਦਿਤੀ ਹੋਈ ਉਪਾਧੀ ਪ੍ਰਿਥੀਚੰਦ ਦੀ ਵੰਸ਼ ਦੇ ਸੋਢੀ (ਵੇਖੋ : 'ਸਤਿਗੁਰ, ਸਚਾ ਪਾਤਿਸਾਹੁ, ਮੁਹ ਕਾਲੇ ਮੀਣਾ'- ਭਾਈ ਗੁਰਦਾਸ)। ੩ ਭਰਮਾ ਲੈਂਦਾ। ੪ ਖਿਝੇ, ਗੁੱਸੇ ਵਿਚ ਆਏ। ੫-੬ ਝਗੜਾ, ਬਹਿਸ, ਵਾਦ-ਵਿਵਾਦ। ੭ ਜੋ ਊਰੇ ਸਨ, ਮੂਰਖ, ਵਿਦਯਾਹੀਨ। ੮ ਦਸਵੰਧ। *ਪੰਜ ਸਿੰਘਾਂ ਜਾਂ ਸੰਗਤ ਦੀ ਅਰਦਾਸ ਦੀ ਸ਼ਕਤੀ ਤੇ ਬਰਕਤ ਦਾ ਪਤਾ ਲੱਗਦਾ ਹੈ।*

ਸ਼ੁਭ ਦਿਨ ਪੁਛਿ ਕੈ ਲਯੋ ਠਹਿਰਾਇ। ਦਯੋ ਸਿੱਖਨ ਕੋ [1]ਬੋਲ ਪਠਾਇ।
ਸਿੱਖਨ ਕੋ ਚਹਿ ਚਰਨ ਘਰ ਪਾਯੋ। ਸਾਕ ਸ਼ਰੀਕ ਭੀ ਸੱਦ ਬੁਲਾਯੋ॥੧੬॥

ਦੋਹਰਾ॥

ਸਮੋਂ ਸਾਲ ਐਸੋ ਭਯੋ ਹੁਇ ਸਸੁਰੈ[2] ਪਏ ਤਿਆਰ।
ਰਸਤੇ ਮੈਂ ਉਨ ਗੁਰ ਮਿਲਜੋ, ਖੜਕ ਸਿੰਘ ਗੰਗਿਆਰ[3]॥੧੭॥

ਚੌਪਈ॥

ਸੋ ਉਨ ਨੈ ਲਯੋ ਉਤੈ[4] ਮੁੜਾਇ। ਸਿੱਖ ਕਰਨ ਉਨ ਲਯੋ ਠਹਿਰਾਇ।
ਆਗੈ ਹੁਤੋ ਮੇਹਰ ਸਿੰਘ ਆਯੋ। ਦਸ ਕੁ ਸਿੰਘਨ ਸਜੋਂ ਸ਼ਸਤ੍ਰ ਸਜਾਯੋ॥੧੮॥
ਭਯੋ ਤਿਆਰ ਜਬ ਉਸੈ ਪ੍ਰਸਾਦਿ। ਆਨ ਮਚਾਯੋ ਖੜਕ ਸਿੰਘ ਬਾਦ।
ਕਹਜੋ ਉਨੈ, 'ਚਰਨ ਪਾਹੁਲ ਲੇਵੈਂ। ਹੋਵੋ ਹਮ ਸਿਖ ਤਬ ਪ੍ਰਸਾਦਿ ਜੇਵੈਂ[5]'॥੧੯॥
ਹੁਤੋ ਜੋਰ ਬਡ ਸਾਹੁਰਵਾਰੀ। ਬੋਲ ਉਠੀ ਤਿਸ ਤਿਮ ਹੀ ਨਾਰੀ।
ਸਿੱਖ ਕਹੈ, 'ਹਮ ਆਦਿ ਪਾਹੁਲ ਖੰਡੇ। ਕਿਮੈਂ ਮੁੜੈਂ ਹਮ ਸਤਿਗੁਰ ਚੰਡੇ'॥੨੦॥
ਤ੍ਰਿਯਾ ਕਹੈ, 'ਮੋ ਲਜਾਏ ਪੇਕੇ। ਹਮ ਚਹੀਐ ਉਨ ਅਗੈ ਮਥਾ ਟੇਕੇ।
ਨਹੀਂ ਤ ਮੈਂ ਮਰ ਈਹਾਂ ਰਹੂੰਗੁ। ਕੀਤਾ ਕਰਾਯਾ ਸਭ ਬਿਥੰਾਰ[6] ਸੁ ਦੇਊਂਗੁ'॥੨੧॥
ਤ੍ਰਿਯਾ ਆਈ ਤਿਰੀਆ ਕੇ ਹੱਠ। ਭਈ ਸਿੱਖ ਕੋ ਔਖੀ ਸੱਟ।
ਜਿਵੇਂ ਸਰਪ ਚਕਚੂੰਧਰ ਫਰੈ[7]। ਛਡੈ ਲਜੈ[8] ਔ ਖਾਇ ਅੰਧ ਮਰੈ॥੨੨॥
ਸਸੁਰਾ ਭੀ ਉਸ ਇਮ ਹੀ ਕਹੈ। 'ਲੇ ਚਰਨ ਪਾਹੁਲ ਤੋ ਹਮ ਇਤ ਰਹੈਂ।'
ਭਈ ਸਿੱਖ ਕੋ ਔਖੀ ਗੱਲ। ਕਰੀ ਭਲੀ ਥੀ ਭਈ ਬਿਲੱਲ[9]॥੨੩॥
ਤਬ ਖਾਲਸੇ ਕੋ ਗੁੱਸਾ ਆਯਾ। ਬਾਂਧ ਕਮਰ ਸਾਜ ਲੜਨ ਬਨਾਯਾ।
'ਜੋ ਜੀਵੈ ਸੋ ਸਿੱਖ ਕਰਾਵੈ। ਜੋਊ ਮਰੈ ਕਜਾ ਪਾਹੁਲ ਦਿਵਾਵੈ॥੨੪॥...
ਹਮਰਾ ਤੁਮਰਾ ਇਹੀ ਕਰਾਰ। *ਹਮ ਆਏ ਤੁਮ ਕਰੋ ਸੰਭਾਰ'॥੨੫॥

ਦੋਹਰਾ॥

ਏਤੀ ਸੁਨ ਸਸੁਰੇ ਨਠੇ ਲਯੋ ਖੜਕੈ ਸਿੰਘ ਚੜ੍ਹਾਇ।
ਜਾਇ ਮੇਹਰ ਸਿੰਘ ਅਗੈ ਖੜਜੋ, 'ਨਹਿਂ ਲੜੈ ਬਿਨਾ ਨਠ ਜਾਇ'॥੨੬॥

ਚੌਪਈ॥

ਫੜ ਸ਼ਮਸ਼ੇਰ, ਸਿੰਘ ਗਏ ਖਲੋਇ। ਖੜਕ ਸਿੰਘ ਮੁੜ ਵੜਿਓ ਤੋਇ[10]।
ਸਿੰਘ ਇੱਕੀ ਇੱਕੀ ਕੇ ਬਿਨ ਹੋਇ। ਰਹੈਂ ਕੈਸੇ [11]ਲੜ ਜੀਵਤ ਦੋਇ॥੨੭॥

*੧ ਬੁਲਾ ਭੇਜਿਆ, ਸੱਦਾ ਘੱਲਿਆ। ੨ ਸਹੁਰੇ। ੩ ਗੰਗੂਸ਼ਾਹੀਆ। ੪ ਉਥੋਂ ਹੀ। ੫ ਜੇਵਣਾ, ਖਾਣਾ, ਛਕਣਾ। ੬ ਖਿੰਡਾ (ਦੇਵਾਂਗੀ), ਇਧਰ ਉਧਰ ਸੁੱਟ ਦੇਵਾਂਗੀ। ੭ ਫੜੇ। ੮ ਲਾਜ ਆਵੇ। ੯ ਘਬਰਾਹਟ ਵਾਲੀ ਗੱਲ, ਵਿਆਕੁਲ ਕਰਨ ਵਾਲੀ, ਔਖੀ। ੧੦ ਜਥੇ, ਟੋਲੇ, ਡੇਰੇ (ਵਿਚ)। ੧੧ ਲੜਨ ਮਰਨ ਬਿਨਾਂ।*

**ਅਸੀਂ ਵਾਰ ਕਰਨ ਲੱਗੇ ਹਾਂ, ਸੰਭਲ ਜਾਓ।*

ਸਸੁਰਾਰੀਅਨ[1] ਕੈ ਮੁਖ ਭਏ ਪੀਲੇ। ਪਾਉਣ ਲਗੇ ਸੱਦ ਵਿਚ ਵਸੀਲੇ[2]।
ਸਿੰਘ ਕਹੈਂ, 'ਹਮ ਛਡ ਨਹਿੰ ਜਾਵੈਂ। ਹਮ ਦੇਖਤ ਕਿਤ ਮੰਜੀ[3] ਨ ਲਾਵੈ'॥੨੮॥

ਦੋਹਰਾ॥

ਤਬਹਿ ਬਕੀਲਨ[4] ਆ ਕਹਜੋ, 'ਤੁਮ ਈਹਾਂ ਸ਼ਾਂਤ ਬ੍ਰਤਾਉ।
ਔਰ ਜਗ੍ਹਾ ਤੁਮ ਜਾਇ ਕੈ ਇਕ ਦੂ ਇਕ ਕਰਾਉ'॥੨੯॥
ਸਿਖ ਸਿੱਖਨ [5]ਏਕਾ ਕੀਏ, ਗਲ ਇਮ ਦਈ ਠਹਿਰਾਇ।
'ਜੋ ਇਨ ਕੋ ਪੁੱਤਰ ਦਏ, ਸੋ ਇਨ ਸਿੱਖ ਕਰਾਇ'॥੩੦॥

ਚੌਪਈ॥

ਗੰਗੱਯਨ ਇਮ ਹੀ ਮੰਨ ਲਈ। ਚਹੈਂ ਜਾਨ ਬਚਾਵਨ ਵਖਤ ਟਲਈ[6]।
ਬਰਸ ਅੰਦਰ ਹਮ ਇਸ ਸੁਤ ਦਿਵਾਵੈਂ। ਇਸੀ ਦਿਵਸ ਆ ਪਾਹੁਲ ਪਿਲਾਵੈਂ॥੩੧॥
ਤਬ ਸਿੰਘਨ ਸੋ ਭੀ ਮੰਨ ਲਈ। ਉਨ ਤੈ ਯਹੀ ਲਿਖਾਇ ਸੁ ਲਈ।
ਬਹੁਰ ਸਿੰਘਨ ਇਮ ਬਚਨ ਉਚਾਰੇ। 'ਸੁਨੋ ਬਚਨ ਗੁਰਸਿੱਖ ਪਜਾਰੇ॥੩੨॥
ਇਨੈ ਕਹਜੋ ਦਯੋ ਪੁਤ੍ਰ ਪੁਕਾਰੇ। ਹਮ ਦੇਨੋ ਥੋ ਸੋਊ ਮਾਰੇ।
ਪਰ ਸਿਖ ਕੇ ਹਿਤ, ਸਿਖਨੀ ਕੋ ਅਹੇਤ[7]। ਜਿਉਂ ਅੱਧੋ ਕੰਚਨ ਅੱਧੋ ਰੇਤ'॥੩੩॥

ਦੋਹਰਾ॥

ਪੰਜ ਸਿੰਘਨ ਮਿਲ ਇਮ ਕਹਜੋ, 'ਧਰ ਗੁਰ ਚਰਨਨ ਧਜਾਨ।
ਇਸ ਸੁਤ ਸਤ ਮਾਹਾਂ ਦੀਜੀਏ, ਸਤਿਗੁਰ ਜਾਣੀ ਜਾਣ'॥੩੪॥

ਚੌਪਈ॥

ਇਹੀ ਬਾਤ ਲਈ ਸਿੰਘਨ ਲਿਖਾਏ। ਕਰੈਂ ਸਿੰਘ ਹਮ ਇਸੀ ਦਿਨ ਆਏ।
[8]ਦਸਵੰਧ ਰਹਜੋ ਸਿੱਖ ਪੁਤ ਹੋਇ। ਜੋ ਜੀਵੈ ਤੋ ਆਇ ਲਏ ਸੋਇ'॥੩੫॥
ਦੋਊ ਵਲਨ[9] ਕੇ ਲਿਖੇ ਕਰਾਰ। ਪ੍ਰਸ਼ਾਦਿ ਛਕਾਇ ਦਏ ਬਾਹਰ ਨਿਕਾਰ[10]।
ਸੱਤ ਮਹੀਨੇ ਬੀਤਤ ਜਬ ਭਏ। ਉਸੀ ਨਾਰ ਨੇ ਪੁਤ੍ਰ ਦਯੋ ਜਏ[11]॥੩੬॥

ਕੁੰਡਲੀਆ॥

ਉਸੀ ਸਿਖ ਮਨ ਆਨੰਦ ਭਯੋ ਟੰਮਕ[12] ਦਯੋ ਬਜਵਾਇ।
ਇਕ ਖ਼ੁਸ਼ੀ ਪੁਤ੍ਰ ਭਏ ਕੀ, ਦੂਈ ਗੁਰ [13]ਲਈ ਪੈਜ ਬਧਾਇ।
ਦੂਈ ਗੁਰੂ ਲਈ ਪੈਜ ਬਧਾਇ, ਸਿਖਨ ਕੀ ਦਸਮ ਪਤਿਸ਼ਾਹੀ।
ਪੰਜ ਸਿੰਘਨ ਕੀ ਅਰਦਾਸ ਭਾਂਤ[14] ਉਸੇ ਰਾਸ ਆਈ।

*੧ ਸਹੁਰਿਆਂ ਦੇ। ੨ ਵਿਚੋਲੇ, ਵਕੀਲ। ੩ ਮੰਜੀ ਲਗਾਉਂਦਾ ਹੈ, ਮੰਜੀ ਲਾਉਣਾ- ਆਪਣੀ ਪੂਜਾ ਕਰਵਾਉਣਾ। ੪ ਵਕੀਲਾਂ ਨੇ। ੫ ਸਮਝੌਤਾ ਕਰ ਲਿਆ। ੬ ਵਕਤ ਟਾਲਣਾ। ੭ ਹੇਤ ਪਿਆਰ ਦਾ ਅਭਾਵ, ਪਿਆਰ ਨਾ ਹੋਣਾ। ੮ ਪੁੱਤਰ ਦੇ ਜਨਮ ਤਕ ਦਸਵੰਧ ਅਗ੍ਹਾਂ 'ਤੇ ਪਾ ਦਿੱਤੀ। ੯ (ਦੋਹਾਂ) ਪਾਸਿਆਂ ਦੇ। ੧੦ ਨਿਕਾਲ, ਕੱਢ (ਦਿਤੇ)। ੧੧ ਜਨਮਿਆ, ਜਨਮ ਦਿੱਤਾ। ੧੨ ਢੋਲ। ੧੩ ਪੈਜ (ਲਾਜ) ਰੱਖ ਲਈ। ੧੪ ਇਸ ਤਰ੍ਹਾਂ।*

ਗੰਗੂ ਦਾਸੀਅਨ ਗਲ ਹਲਕੀ ਭਈ ਔ ਖਾਲਸੇ ਆਈ ਬਹੁ ਖੁਸ਼ੀ।
ਭਯੋ ਜੈ ਜੈਕਾਰ ਘੁਮਜਾਰ ਸਿੰਘ ਲਯੋ ਦਸਵੰਧ ਆਇ ਉਨ ਦਿਨ ਉਸੀ॥੩੭॥

## ਅਥ ਸਾਖੀ ਗੰਗੂ ਸ਼ਾਹੀਅਨ ਕੀ ਉਤਪਤੀ

('ਮੁਖ ਕਾਲਾ ਗੰਗੂ'...)

ਦੋਹਰਾ॥

ਲਾਗ ਦੁਆਬੇ ਦੇਸ ਕੇ ਪਰਬਤ ਬੀਤ[1] ਕਹਾਇ।
ਤਿਹ ਢਿਗ ਘਾਗੋ ਪਿੰਡ ਹੁਤੋ, ਖਤ੍ਰੀ ਗੰਗੂ ਬਸਾਇ॥੧॥

ਚੌਪਈ॥

ਉਸ ਪਹਿ ਰਿਜਕ ਹੁਤੋ ਅਤਿ ਥੋੜੋ। ਸੋ ਬਾਂਧ ਡਗੀ[2] ਚੌਗਿਰਦੇ ਦੌੜੋ।
ਤਬ ਸੰਗਤ ਥੀ ਗੁਰ ਢਿਗ ਜਾਵਤ। [3]ਭਈ ਭੇਟ ਤਿਸ ਫੇਰੋ ਪਾਵਤ॥੨॥
ਤਿਨਹਿ ਪੁਛਜੋ 'ਤੁਮ ਕਹਾਂ ਸਿਧਾਰੋ'। 'ਸ੍ਰੀ ਸਤਿਗੁਰ ਢਿਗ' ਉਨੈ ਉਚਾਰੋ।
'ਸ੍ਰੀ ਸਤਿਗੁਰ' ਪੁਛਜੋ ਉਨ 'ਕੈਸੋ'? 'ਮੁਕਤ ਭੁਗਤ[4] ਦੇਨ ਜੋਗਹਿ' ਕਹਿ ਸੋ॥੩॥
'ਮੁਕਤ ਲੋੜ ਹਮ ਕੋ ਕੁਛ ਨਾਹੀ। ਭੁਗਤ ਦਿਵਾਵੇ ਤੌ ਸੰਗ ਜਾਂਹੀ।'
ਉਨੈਂ ਕਹਜੋ 'ਊਹਾਂ ਦੋਊ ਘਨੀ'। ਦਰਸਨ ਪਾਵਤ ਹੋਤ ਸੁ ਧਨੀ॥੪॥
ਦੇਨਹਾਰ ਔਰਨ ਕੋ ਹੋਵੈ। ਨਿਸਚੋ ਧਰ ਗੁਰ ਚਰਨਨ ਜੋਵੈ।
ਉਨੈ ਕਹਜੋ '[5]ਮੋ ਪੈ ਭੇਟ ਨਾਹੀਂ। ਕਿਮ ਕਰ ਮਸਤਕ ਚਰਨ ਛੁਹਾਹੀ'॥੫॥

ਦੋਹਰਾ॥

ਔਰ ਕਹੀ ਉਨ 'ਮੋਹਿ ਪੈ, ਖਰਚ ਖਾਨ ਕੋ ਨਾਂਹਿ।'
ਸਿੱਖਨ ਕਹਜੋ, 'ਤੁਹਿ ਹੁਇ ਆਵ ਗੁਜਾਰੋ ਔਰ ਖੁਲਾਹਿਂ'॥੬॥

ਚੌਪਈ॥

ਸੋ ਸੁਨਿ ਸਾਥ ਉਨੈ ਕੇ ਰਲਾ। ਪਹੁੰਚਜੋ ਗੋਂਦਵਾਲ ਵਹਿ ਚਲਾ।
ਸੰਗਤ ਦਰਸਨ ਸ੍ਰੀ ਗੁਰ ਪਾਯੋ। ਕਰ ਪਰਦੱਖਣਾ ਭੂ[6] ਮਾਥ ਟਿਕਾਯੋ॥੭॥
ਧਰ ਭੇਟਾ ਗੁਰ ਬਚਨ ਸੁਨਾਯੋ। 'ਮਨ ਇੱਛਤ ਫਲ ਸੰਗਤ ਪਾਯੋ'।
ਜਜੋਂ ਜਜੋਂ ਸੰਗਤ ਚੜ੍ਹਾਵੇ ਧਨੋ। ਹੁਇ ਸ਼ਰਮਿੰਦੋ ਗੰਗੋ ਘਨੋ॥੮॥
ਹੁਤੋ ਗੰਗੋ ਪਹਿ ਗੁੜ ਅਤਿ ਢੀਲਾ। ਧਰ ਨ ਸਕੇ ਮੁਖ ਹੋਇਓ ਪੀਲਾ।
ਸੋ ਸਤਿਗੁਰ ਸੇ ਜਾਣੀ ਜਾਣ। ਸੰਸੇਵਾਨ[7] ਸਿੱਖ ਲਯੋ ਪਛਾਣ॥੯॥
ਕਹਜੋ ਸਤਿਗੁਰ 'ਸਿਖ! ਆਗੇ ਆਵਹੁ। ਧਰੋ ਭੇਟ ਨਹਿਂ ਮਨ ਸੰਕਾਵੋ[8]।

*੧ ਬਿਸਤ ਦੁਆਬ, ਬਿਆਸ ਤੇ ਸਤਲੁਜ ਦੇ ਵਿਚਕਾਰਲਾ ਇਲਾਕਾ। ੨ ਬੁਚਕੀ, ਗੰਢ ਪਿੱਠ ਪਿੱਛੇ ਬੰਨ੍ਹ ਕੇ, ਸੌਦਾ ਸਲਫ ਵੇਚਣ ਲਈ। ੩ ਮੇਲ ਹੋ ਗਿਆ। ੪ ਭੋਗ ਪਦਾਰਥ, ਭੋਜਨ ਆਦਿ, ਭੁਕਤਿ। ੫ ਮੇਰੇ ਕੋਲ। ੬ ਧਰਤੀ 'ਤੇ। ੭ ਫਿਕਰਮੰਦ, ਚਿੰਤਾਤੁਰ। ੮ ਡਰੋ (ਨਾ)।*

ਈਹਾਂ ਸੁਦਾਮੇ ਤੰਦੁਲ[1] ਲੋੜ। ਯੇ ਹੀ ਹਮ ਕੋ ਲਾਖ ਕਰੋੜ'॥੧੦॥

ਦੋਹਰਾ॥

ਗੁੜ ਗੰਗੋ ਢਿਗ ਧਰ ਕਹਜੋ, 'ਸ੍ਰੀ ਗੁਰ ਜਾਨੀ ਜਾਣ।
ਮੋ ਕੋ ਰਿਜਕ ਸੋ ਦੀਜੀਏ, ਕੋਇ ਸੌਂਪੀਏ ਟਹਿਲ ਪਛਾਣ'॥੧੧॥

ਚੌਪਈ॥

ਸ੍ਰੀ ਸਤਿਗੁਰ ਤਿਸ ਅਸ ਫੁਰਮਾਯੋ। ਟਹਲ ਬਾਉਲੀ ਕਹ ਸੋ ਲਾਯੋ।
ਥੋ ਕੜੋ[2] ਬਾਉਲੀ ਟੁਟਤੋ ਨਾਂਹਿ। ਸਿਖ ਸੰਗਤ ਸਭ ਟਹਿਲ ਕਮਾਹਿ॥੧੨॥
ਸੋ ਸਮੋਂ ਪਹੁੰਚਜੋ ਨੇਰੈ[3] ਆਇ। ਜਿਮ ਸਤਿਗੁਰ ਥੋ ਕੜੋ ਤੁੜਾਇ।
ਗੜ ਚਿਤੌੜ ਅਕਬਰ ਚਹਿ ਤੋੜਜੋ। ਸ੍ਰੀ ਗੁਰ ਹੁਤੋ ਕੜਾ* ਸੰਗ ਜੋੜਜੋ॥੧੩॥
ਸਮੇਂ ਇਕੈ ਦੋਊ ਤੁੱਟ ਗਏ। ਗੰਗੂ ਗੁਰੂ ਫਤੇਦਾਰ ਕਏ।
ਸਤਿਗੁਰ 'ਮਾਂਗ' ਉਸੇ ਸੋ ਕਹੀ। 'ਹੁੰਡੀਵਾਲ' ਉਨੈ ਮੰਗ ਲਈ॥੧੪॥
ਸਤਿਗੁਰ ਭੇਜਜੋ ਦਿਲੀ ਵਾਇ[4]। ਹੁੰਡੀਵਾਲ ਭਯੋ [5]ਤਿਹ ਜਾਇ।
ਚਲੀ ਹੁੰਡੀ ਤਬ ਬਾਧਾ ਭਯੋ। ਬਧੀ ਦਰਬ ਤਿਸ [6]ਗਰਬਾ ਅਯੋ॥੧੫॥

ਦੋਹਰਾ॥

ਸ੍ਰੀ ਗੁਰ ਭੇਜੀ ਹੁੰਡੀ ਗੰਗੂ ਮਾਨੀ ਨਾਹਿ।
ਤਿਸ ਕਰ ਤਿਸ ਕੋ ਤੁਰਤ ਹੀ ਘਾਟਾ ਆਯਾ ਤਾਂਹਿ॥੧੬॥

ਚੌਪਈ॥

ਮੁੜ ਗੁਰ ਕੀ ਉਸ ਟਹਿਲ ਕਮਾਈ। ਫਿਰ ਸਤਿਗੁਰ ਮਨ ਕਿਰਪਾ ਆਈ।
ਤੌ ਭਈ ਬੀਬੀ ਕੇ ਬਜਾਹ ਤਜਾਰੀ। ਭੇਜਜੋ ਗੁਰ ਘ੍ਰਿਤ ਲੈਣ ਪਹਾੜੀ॥੧੭॥
ਗੰਗੂ ਕਹੀ ਗੁਰ ਸੋਂ ਹਥ ਜੋਰ[7]। 'ਤੁਸੀਂ ਕਰਨ ਉਗਰਾਹੀ ਭੇਜੋ ਮੋਰ[8]।
ਤਹਿਂ ਦੇਵੀ ਦੇਵ ਕਰਾਮਾਤੀ ਘਨੇ। ਊਹਾਂ ਉਗਰਾਹੀ ਹਮ ਕਿਮ ਬਨੇ॥੧੮॥
ਊਹਾਂ ਹੈ ਪਰਬਤੀ ਬੁਰੀ ਬਲਾਇ। ਸਕੈ ਉਨੈਂ ਕਿਮ ਕੋ ਪਤਿਆਇ।
ਹਮ ਕੋ ਦੀਜੈ ਐਸੀ ਕਲਾ। ਜਿਉਂ ਘ੍ਰਿਤ ਆਵੈ ਪ੍ਰਬਤੀ ਚਲਾ'॥੧੯॥

ਦੋਹਰਾ॥

ਤੌ ਸਤਿਗੁਰ ਗੰਗੋ ਕਹਜੋ, 'ਤੌ ਰਸਨਾ[9] ਹਮ ਬਾਸ[10]।'
ਜਿਉਂ ਤੂੰ ਚਾਹੈਂ ਤਿਉਂ ਹੁਵੈ, †'ਤੂੰ ਰਖੈਂ ਕਰੈਂ ਨਾਸ'॥੨੦॥

---

*੧ ਸੱਤੂ, ਕੁੱਟੇ ਹੋਏ ਧਾਨ ਚਾਵਲ। ੨ ਰੋੜਾਂ ਦਾ ਕੜਾ, ਕੜ। ੩ ਨੇੜੇ। ੪ ਉਸ ਨੂੰ। ੫ ਉਥੇ ਜਾ ਕੇ. ਜਾਂ ਉਸ ਜਗ੍ਹਾ। ੬ ਹੰਕਾਰ ਵਿਚ ਆ ਗਿਆ। ੭ ਜੋੜ। ੮ ਮੈਨੂੰ। ੯ ਜਿਹਬਾ, ਬੋਲਾਂ ਵਿਚ। ੧੦ ਵਾਸਾ (ਤੇਰੀ ਜੀਭ ਪੁਰ ਸਾਡਾ ਵਾਸਾ ਹੋਵੇਗਾ- ਭਾਵ ਤੇਰੇ ਬਚਨ ਸਾਡੇ ਬਚਨ ਹੋਣਗੇ।*

**ਗੁਰੂ ਸਾਹਿਬ ਨੇ ਕੜ ਦਾ ਟੁੱਟਣਾ ਤੇ ਚਿਤੌੜ ਕਿਲ੍ਹੇ ਦਾ ਤੋੜੇ ਜਾਣਾ ਇਕੋ ਸਮੇਂ ਹੋਣਾ ਕਿਹਾ ਸੀ (ਪਰੰਤੂ ਇਹ ਤੱਥ ਠੀਕ ਨਹੀਂ- ਦੋਹਾਂ ਦੇ ਸਮੇਂ ਵਿਚ ਕਾਫੀ ਅੰਤਰ ਹੈ)। † ਪਾਠਾਂਤਰ-ਤੁਰਤ ਹੋਵੈ ਤੋਹਿ ਪਰਕਾਸ।*

---

ਚੌਪਈ॥

ਇਤੋ ਬਚਨ ਲੈ ਪ੍ਰਫੁੱਲਤ ਭਯੋ। ਪਹੁੰਚ ਪ੍ਰਬਤਿ ਉਨ ਸਭ ਜਿਤ ਲਯੋ।
ਲਾਇ ਮੰਜੀ ਗੁਰ ਆਪ ਹ੍ਵੈ ਬਹਜੋ। ਘਿਰਤਿ ਘਨੋ ਵੱਲ ਗੁਰ ਘਲ ਦਯੋ॥੨੧॥
ਬੀਬੀ ਭਾਨੀ ਕੇ ਬਜਾਹ ਨ ਆਯਾ। ਬਚਨ ਗੁਰੂ ਮਤ ਲੇਵੈ ਹਟਾਇਆ।
ਸੋ ਸੁਨਿ ਸਤਿਗੁਰ ਗੁੱਸਾ ਕੀਯਾ। 'ਮੁਖ ਕਾਲਾ ਗੰਗੂ' ਕਹਿ ਦੀਯਾ॥੨੨॥
ਗੰਗੂ ਬਚਨ ਸੁਨ ਸ਼ੀਸ਼ਾ ਲੀਆ। ਮੁਖ ਕਾਲਾ ਨਿਜ ਦਰਸਨ ਕੀਆ।
ਬਚ[1] ਸਤਿਗੁਰ ਕਉ ਮਿਟਤ ਨਾਂਹਿ। ਸੋ ਝੂਰੇ ਬਹੁ ਮਨ ਕੇ ਮਾਂਹਿ॥੨੩॥
ਔਰ ਕਥੋਂ ਨਹਿੰ ਅਗੈ ਕਹਾਨੀ। ਗ੍ਰੰਥ ਵਧਨ ਤੇ ਸੰਕ ਮਨ ਆਨੀ।
ਬਚਨ ਰਹੇ ਦੋਊ ਉਨ ਪਾਹਿ। ਮੁਖ ਕਾਲੋ ਔ ਬਚਨ ਸਹਾਇ॥੨੪॥

## ਸਾਖੀ ਚੰਡਿਆਲੀਆਂ ਜੰਡਿਆਲੀਆਂ[2] ਔ ਨਿਜ ਗੁਰ ਲੋਪੀ[3] ਪੰਥ ਘਾਤੀਅਨ ਕੀ

('ਜਰ ਨ ਸਕਯੋ ਵਹਿ ਜੱਟ ਹਿੰਦਾਲ')

ਦੋਹਰਾ॥

ਸਾਖ[4] ਸੁਨੋ ਬਡ ਉਨ ਦੁਸ਼੍ਰਨ ਹੋਹਿ ਆਦਿ ਦੁਸ਼੍ਰਨ ਮੈਂ ਲਿੱਖ।
ਗੁਰ ਲੋਪੀ ਕੋਪੀ[5] ਪੰਥੈ, ਨਿੰਦੈਂ ਜਿਨ ਗੁਰਸਿੱਖ॥੧॥
ਮੁਖਤ ਨਿਆਮਤ ਗੁਰ ਦਈ ਸਕਯੋ ਨ ਸੋਊ ਪਚਾਇ।
ਜਿਸ ਜਲ ਤੇ ਪੈਦਾ ਭਯੋ, ਚਹਿ ਸੋਊ ਜਲਹ ਜਲਾਇ॥੨॥

ਚੌਪਈ॥

ਪ੍ਰਿਥਮ ਉਸ ਕੀ ਉਤਪਤੀ ਸੁਨਾਊਂ। ਪਾਛੈ ਉਸ ਕੇ ਲਛਨ ਬਤਾਊਂ।
ਜਟ ਘਣਗ ਸੁ ਜੰਡਜਾਲੇ ਸੁਲਤਾਨੀ ਰਹੈ। ਨੰਗ ਭੁੱਖ ਉਸ ਤਨ ਕੋ ਦਹੈ[6]॥੩॥
ਉਨਿ ਸੁਨਿਓਂ 'ਗੁਰ ਲੰਗਰ ਚਲਾਵੈਂ। ਊਹਾਂ ਜਾਇ ਲੋਕ ਪੇਟ ਭਰ ਖਾਵੈਂ।
ਕਰੇ ਟਹਿਲ ਭਾਵੈਂ ਨਾਂਹਿ ਕਰਾਹਿ। ਤਹਾਂ ਰਿਜਕ ਕੀ ਕਮੀ ਸੁ ਨਾਂਹਿ'॥੪॥

*੧ ਬਚਨ। ੨ ਬਿਧੀਚੰਦੀਏ ਜਾਂ ਨਿਰੰਜਨੀਏ : ਹੰਦਾਲ ਦੀ ਸੰਪ੍ਰਦਾਇ। ਹੰਦਾਲ ਜੱਟ ਜੰਡਿਆਲਾ ਵਿਖੇ ਸੰਮਤ ੧੬੩੦ (੧੫੭੩ ਈ.) ਵਿਚ ਗਾਜੀ ਦੇ ਘਰ ਪੈਦਾ ਹੋਇਆ, ਉਸ ਦੀ ਸ਼ਾਦੀ ਹਮਜ਼ੇ ਚਾਹਲ ਦੀ ਪੁੱਤਰੀ ਨਾਲ ਹੋਈ, ਜਿਸ ਤੋਂ ਬਿਧੀਚੰਦ ਪੈਦਾ ਹੋਇਆ, ਹੰਦਾਲ ਗੁਰੂ ਅਮਰਦਾਸ ਜੀ ਦਾ ਸਿੱਖ ਸਜਿਆ, ਗੁਰੂ ਸਾਹਿਬ ਨੇ ਉਸ ਨੂੰ ਮੰਜੀ ਬਖਸ਼ੀ। ਉਹ ਹਰ ਵੇਲੇ ਨਿਰੰਜਨ ਦਾ ਜਾਪ ਕਰਦਾ ਤੇ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗਾ। ਉਸ ਦੀ ਸੰਪ੍ਰਦਾਇ ਦਾ ਨਾਮ 'ਨਿਰੰਜਨੀਏ' ਹੋ ਗਿਆ ਤੇ ਜੰਡਿਆਲਾ ਗੁਰੂ ਕਾ ਜੰਡਿਆਲਾ ਪ੍ਰਸਿੱਧ ਹੋਇਆ। ਉਸ ਦਾ ਦੇਹਾਂਤ ਸੰਮਤ ੧੭੦੫ (੧੬੪੮ ਈ.) ਵਿਚ ਹੋਇਆ। ਉਸ ਦੇ ਪੁੱਤਰ ਬਿਧੀ ਚੰਦ ਨੇ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਵਿਗਾੜੀ। ਹੰਦਾਲੀਆਂ ਨੇ ਲਾਹੌਰ ਦੇ ਹਾਕਮ ਨੂੰ ਸਿੱਖਾਂ ਵਿਰੁੱਧ ਅਯੋਗ ਸਹਾਇਤਾ ਦਿੱਤੀ ਅਤੇ ਬਹੁਤ ਸਾਰੇ ਸਿੱਖ ਫੜਵਾ ਕੇ ਮਰਵਾ ਦਿੱਤੇ। ੩ ਗੁਰੂ ਦੇ ਸਿੱਖਾਂ ਦੇ ਵਿਨਾਸ਼ਕਾਰੀ, ਹਾਨੀ ਪਹੁੰਚਾਉਣ ਵਾਲੇ। ੪ ਸਾਖੀ। ੫ ਕ੍ਰੋਧੀ, ਗੁਸੈਲ (ii) ਗੁਰੂ ਦੇ ਦੰਡ ਦੇ ਭਾਗੀ। ੬ ਜਲਾਉਂਦੀ, ਦੁੱਖ ਦੇਂਦੀ।*

ਇਮ ਸੁਨਿ ਕੈ ਵਹਿ ਤਾਂ ਪਧਰਯੋ[੧]। ਜਾਇ ਲਾਂਗਰੀਅਨ ਮੱਧ ਸੰਚਰਯੋ।
ਭਰੈ ਪੇਟ ਔਰ ਜਬ ਹੂੰ ਖਾਇ। ਆਟਾ ਗੁੰਨ੍ਹੇ ਬਹੁ ਚੁਲ੍ਹੇ ਤਪਾਇ॥੫॥
ਮਗ਼ਜ਼ੋਂ ਬੋਇ ਨ ਸੁਲਤਾਨੀਯਨ ਗਈ। ਸਿੱਖੀ ਰੀਤ ਕਿਛ [੨]ਜਿਗਰ ਨ ਠਈ।
ਜਿਗਰ ਮੋ ਰਚੈ ਤਬ ਹੀ ਜਾਇ। ਹੋਇ ਸਿਕਲ ਬਹੁ ਮਸਕਲਨ[੩] ਤਾਹਿ[੪]॥੬॥
ਪਰ ਭਲੈ ਸੌਣ[੫] ਸੋ ਘਰੋਂ ਸਿਧਾਯਾ। ਮੁਖਤ ਝਾਕਾਂ[੬] ਸ੍ਰੀ ਸਤਿਗੁਰ ਲਾਯਾ।
ਉਸੇ ਝਾਕੇ ਮਧ ਕੀਯੋ ਨਿਹਾਲ। ਜਰ ਨ ਸਕਯੋ ਵਹਿ ਜੱਟ ਹਿੰਦਾਲ॥੭॥

ਦੋਹਰਾ॥

ਇਕ ਦਿਨ ਉਠ ਸ੍ਰੀ ਸਤਿਗੁਰੂ ਗਏ ਸੁ ਲੰਗਰ ਦਾਇ[੭]।
ਉਠੇ ਸਿਖ ਚਰਨੀ ਲਗੇ, ਹਿੰਦਾਲ ਭੀ ਆਯੋ ਧਾਇ॥੮॥

ਚੌਪਈ॥

ਔਰ ਸਿੱਖ ਚਰਨੀਂ ਹਥ ਲਾਏ। ਹੁਤ ਹਿੰਦਾਲ ਆਟੇ ਹਥ ਲਿਬੜਾਏ।
ਸੋ ਉਨ ਸੋਚ ਇਤਨਕ ਲਈ ਧਾਰ। ਮਤ ਆਟੋ ਲਗ ਗੁਰ ਪਗ[੮] ਹੋਹਿੰ ਖ੍ਵਾਰ॥੯॥
ਹਾਥ ਜੋੜ ਉਨ ਪਿਠ ਪਰ ਧਰੇ। ਸੀਸ ਝੁਕਾਇ ਪਰ ਚਰਨੀ ਧਰੇ।
ਦੇਖ ਸਤਿਗੁਰ ਉਸ ਚਿਤ ਕੀ ਸੋਚ। ਕਰੀ ਸੁ ਦ੍ਰਿਸ਼ਟ ਗੁਰ ਉਸ ਵਲ ਲੋਚ[੯]॥੧੦॥
[੧੦]ਇਤਨਕ ਸੋਚ ਪਰ ਭਏ ਦਿਆਲ। ਕਰ ਦੀਨੋ ਹਿੰਦਾਲ ਨਿਹਾਲ।
ਤਨਕ ਸੋਚ ਤੇ ਬਡ ਮੌਜ ਦਈ। ਮੁਖਤ ਨਿਆਮਤ ਉਸ [੧੧]ਇਮ ਅਈ॥੧੧॥
ਮੁਖਤ ਨਿਆਮਤ ਹਥ ਤੋ ਆਇ। ਹੁਇ ਭਲ ਭਾਂਡੋ ਤਉ ਰਖੈ ਪਚਾਇ।
ਕੱਚੇ ਬਾਸਨ[੧੨] ਰਹੈ ਨ ਨੀਰ। ਜੇ ਕਰ ਰਾਖੋ ਬਹੁ ਤਤਬੀਰ॥੧੨॥

## ਸਾਖੀ ਗਜਬ* ਕੀ

### ('ਭਯੋ ਨਿਰੰਜਨੀਓਂ ਨਾਮ ਸਿਖੀ ਮਿਟਾਈ')

ਦੋਹਰਾ॥

ਮੁਖਤ ਨਿਆਮਤ ਗੁਰ ਬਚਨ ਕੋਊ ਰਾਖੈ ਗਹਰ ਗੰਭੀਰ।
ਕਨਕ[੧੩] ਕਟੋਰੈ ਬਾਹਿਰੋ[੧੪], ਟਿਕੈ ਨ ਬਾਘਨ[੧੫] ਛੀਰ[੧੬]॥੧॥

---

*੧ ਪਧਾਰਿਓ, ਚਲਾ ਗਿਆ, ਪਹੁੰਚ ਗਿਆ। ੨ ਚਿਤ ਨੂੰ ਨਾ ਚੰਗੀ ਲੱਗੀ। ੩ ਮਸਕਲੇ ਲਾਉਣ ਨਾਲ, (ਅ) ਮਿਸਕ਼ਲ, ਸੈਕ਼ਲ ਕਰਨ ਦਾ ਸੰਦ, ਮਸਕਲੇ ਲਾਉਣਾ- ਸੈਕ਼ਲ ਨਾਲ ਲੋਹੇ ਦਾ ਜੰਗ ਲਾਹੁਣਾ, ਚਮਕਾਉਣਾ। ਵੇਖੋ: 'ਮਸਕਲੈ ਹੋਇ ਜੰਗਾਲੀ'- ਵਾਰ ਰਾਮ. ੩)। ੪ ਤਿਸ ਨੂੰ। ੫ ਸ਼ੁਭ ਸ਼ਾਇਤ, ਭਲੇ ਵੇਲੇ, ਨੇਕ ਘੜੀ। ੬ ਦੀਦਾਰ, ਦਰਸ਼ਨ। ੭ ਵੱਲ, ਪਾਸੇ। ੮ ਪੈਰ (ਕਿਧਰੇ ਗੁਰੂ ਜੀ ਦੇ ਚਰਨ ਮੈਲੇ ਨਾ ਹੋ ਜਾਣ)। ੯ ਰੁਚੀ। ੧੦ ਇੰਨੀ ਕੁ ਸੋਚ-ਵਿਚਾਰ ਦੇ ਕਾਰਨ। ੧੧ ਇਸ ਤਰ੍ਹਾਂ ਆਈ। ੧੨ ਬਰਤਨ, ਭਾਂਡਾ (ਟੂਕ : 'ਕਾਚੈ ਕਰਵੈ ਰਹੈ ਨ ਪਾਨੀ')। ੧੩ ਸੋਨਾ। ੧੪ ਬਿਨਾਂ, ਬਗੈਰ। ੧੫ ਬਾਘ ਦਾ, ਸ਼ੇਰਨੀ ਦਾ। ੧੬ ਦੁੱਧ (ਖੀਰ) ਭਾਵ ਸੋਨੇ ਦੇ ਕਟੋਰੇ ਤੋਂ ਬਿਨਾਂ ਸ਼ੇਰਨੀ ਦਾ ਦੁੱਧ ਹੋਰ ਕਿਸੇ ਭਾਂਡੇ ਵਿਚ ਟਿਕ ਨਹੀਂ ਸਕਦਾ। *ਇਥੇ ਲਿਖਤਾਂ ਵਿਚ ਪਾਠ 'ਰਜਬ' ਹੀ ਛਪਿਆ ਮਿਲਦਾ ਹੈ ਪਰ ਬੰਦ ਨੰਬਰ ੧੨ ਵਿਚ 'ਗਜਬ' ਸ਼ਬਦ ਬੜਾ ਸਪੱਸ਼ਟ ਵਰਤਿਆ ਹੈ ਇਸ ਲਈ ਅਸਾਂ ਏਥੇ ਪਾਠ ਗਜਬ ਕਰ ਦਿੱਤਾ ਹੈ, ਜਿਸ ਦੇ ਅਰਥ ਹਨ : ਜ਼ੁਲਮ, ਧੱਕਾ, ਅਨ੍ਹੇਰਾ।*

ਚੌਪਈ॥

ਦਈ ਸੰਗਤ ਸ੍ਰੀ ਗੁਰ ਤਿਹ ਲਾਇ। ਗਿਰਦ ਜਿੰਡਾਲੇ ਬੀਸ ਤੀਸ ਗਿਰਾਂਇ[੧]।
ਇਸੀ ਤੌਰ ਲਈ ਮਥੋ ਟਿਕਾਇ। ਇਸੀ ਤੌਰ ਆਈ [੨]ਹਮਰੇ ਪਾਹਿ॥੨॥
ਮਤ ਕਤ ਬਹਿ ਆਪੇ ਗੁਰ ਹੋਇ। ਹੁਇ ਜਾਵੈ ਫਿਰ ਸਿਖੀਓਂ ਅਢੋਇ[੩]।
'ਵਾਹਿਗੁਰੂ ਧੰਨ ਗੁਰੁ ਜਾਪ ਜਪਾਯੋ।' ਯੌਂ ਸਤਿਗੁਰ ਉਸ ਬਚਨ ਫੁਰਮਾਯੋ॥੩॥

ਦੋਹਰਾ॥

ਵਹੁ ਮੁਖਤਿ ਨਿਆਮਤ ਬੇਕਦਰ ਸਕਯੋ ਨ ਸੋਊ ਪਚਾਇ।
ਜਯੋਂ ਗਧਹਿ[੪] ਬਘੰਬਰ[੫] ਲੱਭਿਓ, ਖਾਇ ਖੇਤੀ ਪ੍ਰਾਣੀ ਡਰਾਇ॥੪॥

ਚੌਪਈ॥

ਐਸੋ ਆਹਿ ਜਗਤ ਕੋਈ ਕੋਈ। ਬਿਭੌ[੬] ਪਾਇ ਜਿਸ ਗਰਬ ਨ ਹੋਈ।
ਉਸ ਮੂਰਖ ਕੋ ਗਰਬਾ ਆਯੋ। [੭]ਦੇਨਿ ਵਾਰੋ ਉਨ ਗੁਰੂ ਭੁਲਾਯੋ॥੫॥
ਕਹਿ 'ਪਿਛਲ ਦੀਓ ਅਬਹੈ ਹਮ ਲੀਆ। ਦੇਣ ਜੋਗ ਗੁਰ ਕਿਨ ਥੋ ਕੀਆ।'
ਗੁਰੂ ਤਾਲ ਉਨ ਸੁਣ ਚਿਣਵਾਯੋ। ਘਰ ਕੀ ਛਪੜੀ ਨਾਉਂ ਗੰਗਾ ਧਰਾਯੋ॥੬॥
ਗਊ ਹਤਿਆਰਨ[੮] ਮਿਲਾਵੈ ਨੁਲ੍ਹਾਇ[੯]। ਉਨ ਚਕਯੋ ਸ਼ਰੀਕੋ ਗੁਰ ਇਤ ਦਾਇ[੧੦]।
ਔਰ ਗੁਰ ਲੋਪੀਓ ਦਿਓਂ ਬਤਾਈ। ਭਯੋ ਨਿਰੰਜਨੀਓਂ ਨਾਮ ਸਿਖੀ ਮਿਟਾਈ॥੭॥
'ਸ੍ਰੀ ਨਾਨਕ' ਕਹਿ 'ਜਨਕ ਔਤਾਰ[੧੧]'। ਉਨ ਲਿਖਯੋ ਸਾਖੀ ਮਧ ਖਿਜਮਤਦਾਰ[੧੨]।
ਆਪ ਬਨਯੋ ਲਿਖਯੋ ਜਨਕ ਜਵਾਈ। ਭਯੋ ਸ੍ਰੀ ਰਾਮ ਕੋ ਸਾਂਢੂ ਵਾਈ[੧੩]॥੮॥

ਦੋਹਰਾ॥

ਕਦੇ ਕਹੈ 'ਇਕ ਸਾਧ ਕੀ ਕਿਨ ਕਰੀ ਸੇਵ ਥੀ ਔਰ।
ਵਹ ਵਖਤ[੧੪] ਨ ਪਹੁੰਚਯੋ ਮਿਹਰ ਕੀ, ਹਮ ਜਾਇ ਲਈ [੧੫]ਛਲ ਤੌਰ'॥੯॥

ਚੌਪਈ॥

ਕਦੇ ਕਹੈ 'ਹਮ ਆਪੇ ਭਯੋ। ਦੇਨ ਜੋਗ ਗੁਰ ਕਿਨ ਥੋ ਕਿਯੋ।
ਹਮ ਨੇ ਇਸ ਕੋ ਜਾਨਯੋ ਮਰਮ[੧੬]। ਇਕ ਮੂਰਖ ਲੋਕ ਕਰਤ ਹੈਂ ਭਰਮ'॥੧੦॥

ਦੋਹਰਾ॥

ਐਸੇ ਐਸੇ ਝੂਠ ਲਿਖ ਜਨਮ ਸਾਖੀ ਮੱਧ ਮਿਲਾਇ।
ਜਹਾਂ ਨ ਪਹੁੰਚਯੋ ਪ੍ਰਹਲਾਦ ਧ੍ਰੂ, ਹਿੰਦਾਲ ਪਹੁੰਚਯੋ ਲਿਖਵਾਇ॥੧੧॥

*੧ ਪਿੰਡ। ੨ ਸਾਡੇ ਪਾਸ। ੩ ਢੋਈ ਨਾ ਮਿਲੇ। ੪ ਗਧੇ (ਖੋਤੇ) ਨੇ। ੫ ਬਾਘ+ਅੰਬਰ= ਸ਼ੇਰ ਦੀ ਖੱਲ। ੬ ਬਿਭਉ- ਧਨ ਦੌਲਤ, ਪ੍ਰਭੁਤਾ, ਵਡਿਆਈ। ੭ ਦੇਣ ਵਾਲਾ, ਦਾਤਾਰ (ਗੁਰੂ)। ੮ ਗਊ ਦੀ ਹੱਤਿਆ ਕਰਨ ਵਾਲੇ, ਕਸਾਈ। ੯ ਇਸ਼ਨਾਨ ਕਰਵਾਏ। ੧੦ ਇਸ ਤਰ੍ਹਾਂ। ੧੧ ਅਵਤਾਰ। ੧੨ ਖ਼ਿਦਮਤਗਾਰ, ਨੌਕਰ, ਖ਼ਾਦਿਮ। ੧੩ ਉਹ ਆਪ। ੧੪ ਅੰਤ ਸਮੇਂ। ੧੫ ਛਲ ਨਾਲ। ੧੬ ਭੇਦ।*

ਚੌਪਈ॥

ਔਰ ਕਰੀ ਲੋਪੀ ਗੁਰ ਜਾਨੋ। [1]ਜ਼ਿੰਦੋ ਗੁਰ ਉਨ ਅਪਨ ਬਖਾਨੋ[2]।
ਉਸ ਮਧ ਔਰ ਉਨ [3]ਗਜਬ ਕਮਾਯੋ। ਸ੍ਰੀ ਗੁਰ ਨਾਨਕ ਜ਼ਿੰਦਾ ਲਿਖਾਯੋ॥੧੨॥
ਕੋਈ ਹੁਤੋ ਜਿੰਦੋ ਸਿਕੰਦ੍ਰ ਗੁਲਾਮ। ਗੁਰ ਨਾਨਕ ਕੀਏ ਇਮ ਘਟ[4] ਥਾਮ[5]।
ਸ੍ਰੀ ਕਬੀਰ ਨਾਨਕ ਜੀ ਕੋ ਬਨਜੋਂ ਭਾਈ ਤੀਜਾ।
ਇਮ ਜਨਮ ਸਾਖੀ ਮਧ ਲਿਖ ਕਰੀ ਮੀਜਾਂ[6]॥੧੩॥

ਦੋਹਰਾ॥

ਇਮ ਬਾਤ ਉਸ ਕੀ ਭਈ, ਜਿਮ ਬਣ ਦਿੱਲੀਓਂ ਤੁਰੇ ਸ੍ਵਾਰ।
ਆਗੇ ਰਸਤੇ ਮਧ ਕੋਊ ਰਲ ਤੁਰਿਓ ਗਧਹੇ ਵਾਰ[7]॥੧੪॥

ਚੌਪਈ॥

ਜੋ ਕੋਊ ਪੂਛੈ ਰਸਤੇ ਵਾਇ। ਸਭ ਤੇ ਪਹਿਲੈ ਗਲ ਵਹਿ ਬੋਚ[8] ਜਾਇ।
'ਹਮ ਪੰਚੇ ਅਸ੍ਵਾਰ ਦਿੱਲੀਓਂ ਆਏ'। ਵਹ ਗਧੇ ਵਾਲ ਸਭ ਕੋ [9]ਵਲ ਜਾਏ॥੧੫॥
ਐਸੀ ਭਈ ਹਿੰਦਾਲੇ ਬਾਤ। ਸੁਨਹੁ ਗੁਰਮੁਖ ਹਮਰੇ ਗੁਰ ਭ੍ਰਾਤ।
ਅਗੇ ਭਈ ਜੋ ਹਿੰਦਾਲ ਉਲਾਦ। ਜੋ ਬਡ ਗਜਬ[10] ਗਏ ਲਿਖ ਬਾਦ॥੧੬॥
ਸੋ ਭਿੰਨ ਭਿੰਨ ਉਨ ਕੇ ਨਾਮ ਸੁਨਾਊਂ। ਜਿਮ ਮੁੱਕੇ ਵਹਿ ਤਿਮੈ ਲਿਖਾਊਂ।
ਮੁਖਤ ਨਿਆਮਤ ਝੱਲੀ ਨ ਗਈ। ਉਸੀ ਭਾਂਤ ਦਯੋ ਬਹੁਰ ਲਿਖਈ॥੧੭॥

ਦੋਹਰਾ॥

ਹਿੰਦਾਲ ਪੁਤ੍ਰ ਤੇ ਜੋ ਭਏ, ਤਿਨ ਕਛੁ ਰਖਜੋ ਸਿੱਖੀ ਤੌਰ[11]।
ਆਗੇ ਭਏ ਜੁ ਪੋਤਰੇ, ਤੇ ਗਏ ਸਿੱਖੀਓਂ ਚੌੜ॥੧੮॥

ਚੌਪਈ॥

ਆਗੇ ਭਏ ਪੋਤਰੇ ਜੋਊ। ਕਹਾਵੈਂ ਆਪ 'ਨਿਰੰਜਨੀਏ' ਸੋਊ।
ਸ੍ਰੀ ਗੁਰਦ੍ਵਾਰਨ ਮੰਨੈਂ ਸੁ ਨਾਹੀਂ। ਸਗੋਂ ਚੁਰਾਇ ਗੁਰਦ੍ਵਾਰਨ ਖਾਹੀਂ॥੧੯॥
ਸ੍ਰੀ ਅੰਮ੍ਰਿਤਸਰ ਚੰਦੋਵੇ ਦਰਬਾਰ। ਸੋ ਲਾਹਿ ਮੰਗਾਇਓ ਉਨ ਕਈ ਬਾਰ
'ਕਰਤਾਰ ਕਰਤਾਰ' ਕਰ ਆਪਸ ਮੈਂ ਕਹੈਂ। ਵਾਹਿਗੁਰੂ ਨਾਮ ਚੁਪ ਕਰ ਰਹੈਂ॥੨੦॥
ਕਿਤੈ ਕਹੈਂ, 'ਪੰਥ ਨਾਨਕ ਹਮਾਰਾ'। ਕਿਤੈ ਕਹੈਂ, 'ਹਮ ਜ਼ਿੰਦੋ ਪੀਰ ਧਾਰਾ'।
ਮੁਸਲਮਾਨਨ ਸੋਂ ਸਨੇਹ ਰਖਾਹਿੰ। ਸੁਲਤਾਨੀਅਨ ਸੋਂ ਰਲਿ ਮਿਲ ਖਾਹਿੰ॥੨੧॥

*੧ ਜ਼ਿੰਦਾ ਗੁਰੂ (ਜ਼ਿੰਦਾ ਪੀਰ ਵਾਂਗ) ਦੇਹਧਾਰੀ, ਜਿਉਂਦਾ ਗੁਰੂ। ੨ ਕਹਿਣ ਲੱਗਾ। ੩ ਅੰਨ੍ਹੇਰ ਕੀਤਾ, ਲੋੜ੍ਹਾ ਮਾਰਿਆ, ਵਧੀਕੀ ਕੀਤੀ। ੪ ਦਿਲ, ਹਿਰਦੇ ਵਿਚ। ੫ ਥਾਂ, ਅਸਥਾਨ। ੬ ਬਰਾਬਰੀ, ਸਮਾਨਤਾ। ੭ ਗਧੇ ਵਾਲਾ। ੮ ਗੱਲਬਾਤ ਨੂੰ ਫੜ ਲਵੇ, ਪਹਿਲਾਂ ਹੀ ਜਵਾਬ ਦੇ ਦੇਵੇ। ੯ ਛਲ ਦੇ ਜਾਵੇ। ੧੦ ਅਨਰਥ (ਅਜਿਹੇ ਅਨਰਥ ਤੇ ਵਧੀਕੀਆਂ ਕਰਨ ਕਰਕੇ ਹੀ (੧੨ ਤੇ ੧੯)। ੧੧ ਤੌਰ ਤਰੀਕਾ, ਰਹਿਤ।*

ਤਿਨ ਮਹਿ ਦੁਸ਼ਟ ਭਯੋ 'ਹਰਿਭਗਤ[1]'। ਉਨ ਬਹੁ ਸਿੱਖ ਮਰਵਾਏ ਬੇਬਖਤ[2]।
ਭਯੋ ਦੁਸ਼ਟ ਚੁਗਲੀ ਬਹੁ ਕਰੀ। ਤੁਰਕਨ ਸਾਥ ਪ੍ਰੀਤਿ ਤਿਨ ਕਰੀ॥੨੨॥

ਦੋਹਰਾ॥

ਪੰਥ ਖਾਲਸੋ ਜਬ ਉਠਜੋ, ਸ੍ਰੀ ਸਤਿਗੁਰ ਕੀਓ ਪ੍ਰਚਾਰ।
ਜੋ ਕੋ ਸਿੰਘ ਤਿਸ ਪਹਿ ਅਏ, ਫੜ ਆਪ ਦਏ ਤਿਸ ਮਾਰ॥੨੩॥

ਚੌਪਈ॥

ਕਈਅਨ ਦੇਵੈ ਲਹੌਰ ਪਹੁੰਚਾਏ। ਉਨ ਕੇ ਇਨਾਮ ਆਪ ਲੈ ਖਾਏ।
ਦੱਸ ਕਰ ਸਿੰਘਨ ਘਰ ਪਿੰਡੋਂ ਫੜਾਵੈ। ਫੌਜ ਗੈਲ[3] ਬਹੁ ਤੁਰਕਨ ਰਖਾਵੈ॥੨੪॥
*ਉਨ ਦੋਇ ਬਾਰ ਸਾਡੋ ਪਿੰਡ ਲੁਟਾਯੋ। ਬਾਪ ਦਾਦੋ ਉਨ ਸਾਡੋ ਕਢਾਯੋ।
ਉਸ ਕੇ ਮਗਰ ਜੋ ਪੜੋਤੇ ਭਏ। ਕ੍ਰਿਪਾਲ ਦਿਆਲ ਜਿਸ ਨਾਮਹਿ ਠਏ॥੨੫॥
ਵੈ ਅਹਿਮਦਸ਼ਾਹਿ ਕੇ ਮੁਹਰੇ ਧਾਏ। ਉਨ ਹੁਇ ਆਗੂ ਬਹੁ ਸਿੰਘ ਮਰਵਾਏ।
ਭਯੋ ਘੱਲੂਘਾਰਾ[4] ਮਲੇਰੈ ਪਾਹੀ। ਹੁਤ ਹਜ਼ਾਰ ਬੀਸ ਤੀਸਕ ਸਿੰਘ ਮਾਰੇ ਥਾਈ॥੨੬॥
ਇਸ ਕਰ ਸਿੰਘਨ ਮੋਰਚੇ ਲਾਏ। ਆਇ ਅਹਮਦਸ਼ਾਹ ਉਨ ਤੇਊ [illegible]ਾਏ।
ਜਬ ਖਾਲਸੇ ਦਯੋ ਸ਼ਾਹਿ ਨਿਕਾਲ। ਉਨ ਕਰੀ ਰਸਾਈ ਖਾਲਸੇ ਨਾਲ॥੨੭॥...
ਕਿਤ ਦੰਗਾ ਸਿੰਘ ਆਪਸ ਮਧ ਭਯੋ। ਊਹਾਂ ਮਦਤ[5] ਗਯੋ ਕ੍ਰਿਪਾਲ ਮਰ ਗਯੋ॥੨੮॥

ਦੋਹਰਾ॥

ਕ੍ਰਿਪਾਲ ਮਗਰ ਦਜ਼ਾਲ ਦਾਸ ਫਿਰ ਬਹਜੋ ਗੱਦੀ ਵਾਲੋ ਹੋਇ।
ਸ਼ਰਨਦਾਸ ਤਿਸ ਪੁਤ ਭਯੋ, ਬਡ ਖਰਾਬ ਸ਼ਰਾਬੀ ਜੋਇ॥੨੯॥

ਚੌਪਈ॥

ਬਡਾ ਕੱਦ ਤਿਸ ਬਡੋ ਜੁਵਾਨ। ਵਹਿ ਖਾਇ ਬੱਕਰੋ ਇਕੱਲੋ ਮਾਨ।
ਸਭ ਤੇ ਵਡੋ ਕਾਮੀ ਵਹੁ ਹੋਊ। ਛਡੈ ਨ ਸੰਗਤ ਧੀ ਬਹੂ ਕੋਊ॥੩੦॥
ਉਸ ਤੇ ਸੰਗਤ ਰਹੈ ਸੰਕਾਈ[6]। ਉਸ ਤੇ ਬੇਟੀ ਬਹੂ ਨ ਜਾਈ।
ਤੌ ਇਸ ਬਿਧ ਉਨ ਸਾਖੀ ਬਨਾਈ। 'ਸਿੱਖੀ ਔਖੀ ਹੈ ਰਖਨੀ ਭਾਈ!॥੩੧॥
ਵਾਲਹੁ ਨਿੱਕੀ ਖੰਨਜੋਂ ਤਿੱਖੀ[7]। ਬੇਦ ਸ਼ਾਸਤ੍ਰ ਕੈ ਮਧ ਹੈ ਲਿੱਖੀ।
ਬਹੂ ਬੇਟੀ ਹੈ [8]ਕਿਤਨਕ ਬਾਤ। ਹੈ ਪਰਮ ਪਦਾਰਥ ਸਿੱਖੀ ਵਖਜਾਤ[9]॥੩੨॥
ਆਦਿ ਅੰਤ ਜੋ ਹੋਤੀ ਆਈ। ਯਾਂ ਮੈਂ ਭਰਮ ਨ ਮਾਨਜੋਂ ਰਾਈ'।
ਜਨਮ ਸਾਖੀ ਆਪ ਧਰੀ ਬਨਾਇ। ਕਹਜੋ 'ਸੰਗਤ ਦੇਖ ਲੇਹੋ ਵਾਇ[10]'॥੩੩॥

---

*੧ ਜੰਡਿਆਲੇ ਦਾ ਨਿਰੰਜਨੀਆਂ, ਇਸ ਨੇ ਸ. ਮਤਾਬ ਸਿੰਘ ਮੀਰਾਂਕੋਟੀਏ ਨੂੰ ਲਹੌਰ ਫੜਵਾਇਆ ਸੀ ਅਤੇ ਇਸ ਨੇ ਅਨੇਕਾਂ ਸਿੱਖਾਂ ਦੀਆਂ ਜਾਨਾਂ ਲਈਆਂ। ੨ ਅੰਵਾਈਂ (ii) ਬਦ-ਬਖ਼ਤ, ਅਭਾਗੇ। ੩ ਨਾਲ। ੪ ਮਲੇਰਕੋਟਲੇ ਦੇ ਨੇੜੇ, ਕੁਪ ਰਹੀੜਾ ਵਿਖੇ (ਜਿਥੇ ਵੱਡਾ ਘੱਲੂਘਾਰਾ ਹੋਇਆ ਸੀ)। ੫ ਮਦਦ। ੬ ਡਰਦੀ। ੭ ਖੰਡੇ (ਦੀ ਧਾਰ) ਤੋਂ ਤਿੱਖੀ ਹੈ। ੮ ਕਿਹੜੀ ਵੱਡੀ ਗੱਲ ਹੈ, ਭਾਵ ਕੁਝ ਵੀ ਨਹੀਂ। ੯ ਵਜਾਖਜਾਨ ਕੀਤੀ ਗਈ ਹੈ, ਕਹੀ ਗਈ ਹੈ। ੧੦ ਉਹ (ਜਨਮ ਸਾਖੀ)।*

**ਕਰਤਾ ਜੀ ਨਾਲ ਵੀ ਉਸ ਨੇ (ਹਰਿਭਗਤ ਨੇ) ਘੱਟ ਨਹੀਂ ਕੀਤੀ- ਭੰਗੂ ਜੀ ਦੀ ਗਵਾਹੀ ਪ੍ਰਮਾਣਿਕ ਹੈ।*

ਦੋਹਰਾ॥

ਮੁਖਤ ਨਿਆਮਤ ਬੇਕਦਰ ਗਏ ਸੁ ਇਮ ਹੀ ਬਾਦ[1]।
ਪਾਪੀ ਦੁਸ਼ਟ ਨਿੰਦਕ ਮਹਾਂ ਉਨ ਭਈ ਨ ਅਗ[2] ਉਲਾਦ॥੩੪॥

## ਸਾਖੀ ਤਾਰਾ ਸਿੰਘ ਸ਼ਹੀਦ ਕੀ

('ਦੰਗਿਓਂ ਹਮ ਕਿਮ ਟਰੈਂ ਦੰਗੋ ਹਮਰੀ ਜਾਤ')

ਦੋਹਰਾ॥

ਸਾਖੀ ਤਾਰਾ ਸਿੰਘ ਕੀ ਸੁਨੋ ਸੁ ਬੁੱਧਿ ਨਿਧਾਨ[3]।
ਬਾਂਇ ਡਲ[4] ਮਧ[5] ਸਿੰਘ ਭਯੋ ਬੁੱਟਰ ਗੋਤ ਪ੍ਰਧਾਨ॥੧॥

ਛਪੇ ਛੰਦ॥

ਹਠੀ ਤਪੀ ਜਤਵਾਨ[6] ਰਹਿਤ ਵਹਿ ਰਹੈ ਸੁ ਚੰਗੀ।
ਨੀਲ ਬਸਤ੍ਰ ਤਨ ਸਜੈ ਸਜੈ ਤਨ ਸ਼ਸਤਰ ਜੰਗੀ।
ਗੁਰਬਾਣੀ ਹਿਤ ਰਖੇ ਸਿਦਕ ਗੁਰ ਚਰਨਨ ਧਾਰੇ।
ਮੁਖ ਤੇ ਕਢੈ ਜੁ ਬਚਨ ਸਤੀ ਜਿਮ ਸੋ ਪ੍ਰਿਤਪਾਰੇ[7]।
ਦੰਗੈਯਨ ਮਹਿਂ ਪ੍ਰਿਥਮ ਉਸੈ ਧਰੀਐ ਨਾਮ ਗਿਣਾਇ।
ਜਾਇ ਬਲਾਇ ਜੁ ਘਰ ਪਰੈ[8] ਲਏ ਅਪਨੇ ਠੀਕ ਟਿਕਾਇ॥੨॥

ਦੋਹਰਾ॥

ਸੀਸ ਧਰੇ ਹਥ ਪੁਰ ਫਿਰੈ ਨਹਿਂ ਮਰਨੋ ਸੰਕਾਇ[9]।
ਸਿਰੋਂ[10] ਪਰੇ ਡੇਰਾ ਤਿਸੈ ਐਸੇ ਰਹੈ ਸੁਭਾਇ॥੩॥
ਜਬ ਬੰਦੋ ਹੁਤ ਜੀਵਤੋ ਉਨ ਲੀਨੋ ਤੁਰਕ ਹਰਾਇ।
ਖ਼ੁਸ਼ਾਮਦ ਕਰ ਕਰ ਸਿੰਘਨ ਕੀ ਲੇਵੈ ਮੁਲਕ ਬਸਾਇ॥੪॥
*ਲੇਟ ਪੇਟ ਸਿੰਘਨ ਰਖੈ, ਤੱਦੀ[11] ਲਖ ਟਲ ਜਾਹਿ।
ਬੰਦੋ ਮਾਰਜੋ ਜਬ ਉਨੈਂ ਬਿਨ ਖਤਿਓਂ[12] ਸਿੰਘਨ ਖਪਾਹਿਂ[13]॥੫॥

ਚੌਪਈ॥

ਹੁਤੀ ਤਾਰੇ ਸਿੰਘ ਦਈ ਜਗੀਰ। ਬੁੰਗੋ ਚਿਣਜੋ ਥੋ ਤਿਹ ਸਿੰਘ ਬੀਰ।

---

*੧ ਬਰਬਾਦ, ਅੰਞਾਈਂ (ਐਵੇਂ ਚਲੀ ਗਈ)। ੨ ਅਗਾਂਹ, ਅੱਗੇ। ੩ ਬੁਧੀ ਦੇ ਖ਼ਜ਼ਾਨੇ, ਬੁੱਧੀਵਾਨ। ੪ ਪਿੰਡ 'ਬਾਂਇ ਡੱਲ' (ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ) ਜੋ ਹੁਣ 'ਵਾਂ' ਕਰਕੇ ਪ੍ਰਸਿੱਧ ਹੈ। ਇਸ ਨੂੰ 'ਬੁੱਟਰ ਜੱਟਾਂ ਦੀ ਵਾਂ' ਵੀ ਕਹਿੰਦੇ ਹਨ, ਤਾਰਾ ਸਿੰਘ ਸ਼ਹੀਦ ਬੁੱਟਰ ਗੋਤ ਦਾ ਜੱਟ ਇਸੇ ਪਿੰਡ ਦਾ ਸੀ। ੫ ਵਿਚ (ਪਿੰਡ 'ਬਾਂਇ ਡਲ' ਵਿਚ)। ੬ ਜਤੀ ਸਤੀ। ੭ ਪੂਰਾ ਕਰਦਾ (ਸਤੀਆਂ ਵਾਂਗ ਮੂੰਹੋਂ ਕਢਿਆ ਬਚਨ ਪੂਰਾ ਕਰਦਾ)। ੮ ਪੜੇ, ਪਵੇ (ਜਿਹੜੀ ਬਲਾ ਵੀ ਆ ਪਵੇ)। ੯ ਡਰਨ (ਮਰਨੋਂ ਨਾ ਡਰਦਾ)। ੧੦ ਸੀਸ ਤਲੀ 'ਤੇ ਰੱਖ ਕੇ ਫਿਰਦਾ, ਉਸ ਨੂੰ ਜਾਨ ਦੀ ਪ੍ਰਵਾਹ ਨਹੀਂ ਸੀ। ੧੧ (ਅ) ਤਅੱਦੀ, ਜ਼ੁਲਮ, ਵਧੀਕੀ, ਅਨਿਆਇ। ੧੨ ਦੋਸ਼, ਅਪਰਾਧ। ੧੩ ਮਾਰ ਦੇਣਾ। *ਖ਼ੁਸ਼ਾਮਦ।*

ਤਾਰੇ ਸਿੰਘ ਨਹਿਂ ਸਮਾਂ ਨਿਹਾਰਜੋ। ਵਹੀ ਰਖਜੋ ਉਨ ਸਿੜ੍ਹਾ[1] ਧਾਰਜੋ॥੬॥
ਪਹਿਲੀ ਬਾਣੋਂ[2] ਟਲੈ ਸੁ ਨਾਂਹਿ। ਦੰਗੋ ਫੰਗੋ ਰਖੈ ਮਚਾਇ।
ਰਾਹ ਜਾਂਦੀ ਲਏ ਕਾਂਇਸ[3] ਮੋਲ। ਦਸ ਪੰਜ ਦੰਗੱਯਨ[4] ਰਖੈ ਸੁ ਕੋਲ॥੭॥
ਜਿਤ ਜਿਤ ਤੇ ਕੋਊ ਲਜਾਵੈ ਉਲਾਂਭੇ। ਬਹੁਤਾ ਹਿਤ ਕਰ ਤਿਸ ਵਹਿ ਸਾਂਭੇ।
ਸੋ ਮਰਨੇ ਤੇ ਡਰੈ ਨ ਮੂਲ। ਇਮ ਕਰ ਦੰਗੋ ਰਖੈ ਜ਼ਰੂਰ॥੮॥
ਔਰ ਤਰਫ ਜੋ ਕਾਂਇਸ ਜਾਵੇ। ਸੱਦ ਪਾਸ ਦੁਇ ਪਹਰ ਕਟਾਵੇ।
ਐਸੀ ਪਰੀ ਤਾਰੇ ਸਿੰਘ ਬਾਣ। ਨਹਿਂ ਮਾਨੈ ਵੈ ਤੁਰਕਨ ਆਣ[5]॥੯॥

ਦੋਹਰਾ॥

ਕਹੈ, 'ਦੰਗਿਓਂ ਹਮ ਕਿਮ ਟਰੈਂ, ਦੰਗੋ ਹਮਰੀ ਜਾਤ।
ਦੰਗੇ ਖਾਤਰ ਹਮ ਕੀਏ ਸ੍ਰੀ ਸਤਿਗੁਰ ਜੀ ਆਪ॥੧੦॥

ਚੌਪਈ॥

ਦੰਗੈ ਹੀ ਤੇ ਪਯੁਗ ਪਤਿਸ਼ਾਹੀ। ਦੰਗੈ ਹੀ ਤੇ ਹੋਗ ਸੀਸ ਲਾਈ।
ਬਿਨ ਦੰਗੈ ਕੋਊ ਪੂਛੈ ਨ ਬਾਤ। ਹਮ ਦੰਗੋ ਮਚਾਵੈਂ ਯੌਂ ਲਖ ਘਾਤ'॥੧੧॥

ਦੋਹਰਾ॥

ਹੁਤੋ ਨੁਸ਼ਹਿਰੋ[6] ਪੁਰ ਬਡੋ ਮਧ ਪੰਨੂ ਜੱਟ ਬਸਾਹਿਂ[7]।
ਸਾਹਿਬ ਰਾਇ ਬਡ ਚੌਧਰੀ, ਹੁਤੋ ਉਸੈ ਕੇ ਮਾਂਹਿ॥੧੨॥

ਚੌਪਈ॥

ਦੁਇ ਘੋੜੀ ਉਸ ਘਰ ਥੀ ਚੰਗੀ। ਪਰ-ਖੇਤੀ[8] [9]ਚਰਾਵਤ ਨਹਿਂ ਸੰਗੀ।
ਤਹਿਂ ਭੀ ਦੁਇ ਸਿੰਘ ਖੇਤੀ ਕਰਾਵਤ। ਸੋ ਘੋੜੀ ਚੌਧਰੀ ਚਰ ਜਾਵਤ॥੧੩॥
ਤੌ ਸਿੰਘ ਸਾਹਿਬ ਰਾਇ ਪਹਿ ਗਏ। 'ਬੰਨ੍ਹੋ ਘੋੜੀ [10]ਤੌ ਹਮ ਖੇਤ ਰਹੇ'।
ਤੌ ਚੌਧ੍ਰੀ ਕਹੀ ਸਿੰਘਨ ਉਚਾਰ। 'ਤੁਮ ਘੋੜੀ ਰਖਾਵੋ, ਹਮ ਮੂੰਨੈ ਚਹੈਂ ਤੁਮ ਵਾਰ'[11]॥੧੪॥
ਸੁਨ ਸਿੰਘਨ ਤਨ ਮਨ ਲਗੀ ਆਗ। ਕਹੈਂ, 'ਕਹਾਂ ਕਰੈਂ ਕਿਛ [12]ਕਾਬੂ ਨ ਲਾਗ।
ਬਹੁ ਟੱਬਰਦਾਰੀ ਹੈ ਪਿੰਡ ਮਾਂਹਿ। ਨਹੀਂ ਮਾਰ ਮਾਰਤ ਤੁਮ ਕੌ ਅਬ ਥਾਂਇ'॥੧੫॥
ਸੋ ਗਏ ਸਿੰਘ ਦੁਖਤ [13]ਭੁਸਜੋ ਗਿਰਾਇ। ਹੁਤ ਬਘੇਲ ਸਿੰਘ ਅਮ੍ਰ ਸਿੰਘ ਢਿੱਲੋ ਥਾਇ।
ਸੱਦ ਉਨ ਕੋ ਦਈ ਘੋੜੀ ਕਢਾਇ। ਉਨ ਅਗੇ ਦਈ ਘਰਜਾਲੇ[14] ਪੁਚਾਇ॥੧੬॥

ਦੋਹਰਾ॥

ਅਗੋਂ ਲੈ ਲਖਮੀਰ ਸਿੰਘ ਸੰਧੂ ਜੰਗਲ[15] ਬੇਚੀ ਜਾਇ।

---

*੧ ਸਿਰੜ, ਹੱਠ। ੨ ਬਾਣ, ਆਦਤ, ਸੁਭਾਉ। ੩ ਕਲ੍ਹਾ, ਲੜਾਈ। ੪ ਦੰਗਾ ਕਰਨ ਵਾਲੇ, ਲੜਾਕੇ, ਸੂਰਬੀਰ। ੫ ਈਨ. ਆਕੜ। ੬ ਨੁਸ਼ਹਿਰਾ ਪੰਨੂਆਂ। ੭ ਵਸਦੇ ਸਨ। ੮ ਪਰਾਏ ਖੇਤਾਂ ਵਿਚ। ੯ ਚਰਾਉਣ ਤੋਂ ਸੰਗਦਾ ਜਾਂ ਡਰਦਾ ਨਹੀਂ ਸੀ। ੧੦ ਤਾਂ ਹੀ ਸਾਡਾ ਖੇਤ ਬਚਿਆ ਰਹਿ ਸਕੇਗਾ। ੧੧ ਵਾਲ (ਅਸੀਂ ਤੁਹਾਡੇ ਵਾਲ ਮੁੰਨ ਦਿਆਂਗੇ)। ੧੨ ਵੱਸ ਨਹੀਂ ਚਲਦਾ, ਕਾਬੂ ਨਹੀਂ ਆਉਂਦਾ। ੧੩ ਭੁੱਸਾ ਪਿੰਡ। ੧੪ ਪਿੰਡ ਘਰਿਯਾਲਾ। ੧੫ ਜੰਗਲ (ਮਾਲਵਾ) ਦਾ ਇਲਾਕਾ।*

ਫਿਰ ਬਾਂਇ ਤਾਰੈ ਸਿੰਘ ਪਹਿ ਦਏ ਲੰਗਰ ਪੈਸੇ ਪਾਇ॥੧੭॥

ਚੌਪਈ॥

ਮਗਰ ਸਾਹਿਬ ਰਾਇ ਸੇਲੂ[1] ਦੌੜੇ। ਲੈ ਪੁਜੇ ਖੋਜ ਸੋ ਭੀ ਤਿਸ ਠੌੜੇ[2]।
ਉਸ ਖੋਜੀ, ਸਿੰਘ ਚੋਰ ਬਨਾਏ। ਉਨ ਸਿੰਘਨ ਲੁਕਨ ਨ ਠੌਰ ਲਭਾਏ॥੧੮॥
ਤੇ ਨਠ ਆਇ ਬਹੇ ਤਾਰੇ ਸਿੰਘ ਪਾਸ। ਵਹ ਜੋ ਜੀਵਨ ਰਖੇ ਨ ਆਸ।
ਤਹਿ ਹੀ ਆਪ ਸਾਹਿਬ ਰਾਇ ਆਯਾ। ਆਇ ਤਾਰੇ ਸਿੰਘ ਬੋਲ ਸੁਨਾਯਾ॥੧੯॥
'ਹਮਰੇ ਦੇਹੁ ਤੂੰ ਚੋਰ ਫੜਾਇ। ਨਹਿਂ ਦੇਹੈਂ, ਲਿਊਂ ਲਹੌਰ ਮੰਗਵਾਇ।
ਅਬ ਤੂੰ ਰਖ ਇਨ ਖੂਬ ਸੰਭਾਲ। ਮਤ ਕਤ ਲੁਕ ਜਾਵੈਂ ਤੁਮ ਗਾਲ[3]'॥੨੦॥
ਸਿੰਘ ਕਹੀ, 'ਏਹ ਸਿੰਘ, ਨਹਿਂ ਚੋਰ। ਚੋਰ ਤੂੰਹੀ ਚਰਾਵਹਿਂ ਖੇਤੀ ਕਰ ਜੋਰ।
ਕਰੇ ਇਨਸਾਫ ਲਏ ਤੈਨੂੰ ਲੂਟ। ਹਮਰੀ ਜਿੰਦ ਤੇ ਨਬਾਬ ਕਜਾ ਲੈ ਕੂਟ॥੨੧॥

ਦੋਹਰਾ॥

ਯਹਿ ਤੋ ਹਮ ਨੇ ਹੈ ਮਿਥੀ ਸਿਰ ਤੁਰਕਨ ਲਾਯਗੁ ਦੇਹ।
ਲੁਕ ਭਜ ਕੇ ਨਹਿਂ ਬਚੈਂ, ਹਮ ਮਰੈਂ ਬਹੁਤਨ ਸੰਗ ਲੇਹ'॥੨੨॥

ਚੌਪਈ॥

ਵਧਤੀ ਵਧਤ ਗਲ ਵਧ ਗਈ। [4]ਬੁਰੀ ਸਾਇਤ ਪਰ ਸਿੰਘਨ ਅਈ।
ਜਟ ਜਾ ਪੱਟੀ ਫ਼ਰਯਾਦਹਿ ਕਰੀ। 'ਤੁਮ ਈਹਾਂ ਬੈਠੇ ਸੁਖ ਸੋਂ ਘਰੀਂ'॥੨੩॥
ਹਮ ਤੋ ਲੀਨੇ ਸਿੰਘਨ ਉਗਰਾਹਿ। ਹਮ ਤੋ ਟਕੇ ਇਕ ਹੀ ਦੇ ਥਾਹਿ'।
ਸੁਨਿ ਹਾਕਮ* ਤਿਸ ਲਗ ਗਈ ਆਗ। ਸੁੱਤੋ ਸ਼ੇਰ ਜਨੁ ਉਠਿਓ ਜਾਗ॥੨੪॥
ਤੋ ਪੁਛਜੋ ਹਾਕਮ, 'ਸਿੰਘ ਹੈਂ ਕਿਤ ਥਾਂਇ'। ਕਹੀ ਜੱਟ, 'ਜਹਿਂ ਬੁਟਰਨ ਬਾਂਇ।
ਤਹਿਂ ਬਹਜੋ ਤਾਰਾ ਸਿੰਘ ਬੁੰਗੋ ਚਿਣਾਇ। ਦਯੋ ਰੌਲ[5] ਉਨਿ ਗਿਰਦੈ ਪਾਇ'॥੨੫॥
ਤੌ ਹਾਕਮ ਉਸ ਪੁਛੀ ਸਲਾਹਿ, 'ਕਿਤਕ ਜਮੱਯਤ[6] ਹੈ ਤਿਹ ਪਾਹਿ'।
ਜੱਟ ਕਹੀ, 'ਉਸ ਪੈ ਗੜ੍ਹ ਨਾਂਹੀ। ਦੋ ਇਕ ਚੁਬਾਰੇ ਹੈਂ ਉਨ ਪਾਹੀ[7]॥੨੬॥
ਦਸ ਬੀਸ ਸਿੰਘ ਤੌ ਸਦ ਹੀ ਰਹੈਂ। ਦਸ ਪੰਜ ਔਰ ਭੀ ਆਵਹਿ[8] ਜਹੈਂ।
ਕਿਸ ਨੇਜੋ ਕਿਸ ਪਹਿ ਤਲਵਾਰ। ਕਈ ਰਹੈਂ ਤਹਿਂ ਬਿਨ ਹਥਿਆਰ'॥੨੭॥
ਸੁਨ *ਹਾਕਮ ਚੜ੍ਹਜੋ ਪੱਟੀਓਂ ਧਾਇ। ਮੁਹਰੇ ਤੋਰਜੋ ਕਰ ਸਾਹਿਬ ਰਾਇ।
ਅੱਸੀ ਪਜਾਦੇ, ਪੰਜੀ ਅਸਵਾਰ। ਤੁਰੇ ਧੁਰੋਂ ਕਰਤ ਮਾਰੋ ਮਾਰ॥੨੮॥

ਦੋਹਰਾ॥

ਫੁਰਤੀ ਤੇ ਵਹਿ ਆਯੋ ਮਤ ਸਿੰਘ ਸੁਨ ਨੱਠ ਜਾਇਂ।
ਲਈਅਗੁ ਘੇਰ ਸਵੇਰ ਤੌ ਦਈਅਗੁ[9] ਲਹੌਰ ਪਹੁੰਚਾਇ॥੨੯॥

*੧ ਸੂਹੀਏ, ਖੋਜੀ। ੨ ਠੌਰ, ਥਾਂ, ਜਗ੍ਹਾ। ੩ ਤੈਨੂੰ ਗਾਲ ਆਵੇਗੀ, ਜਾਂ ਤੈਨੂੰ ਗਾਲ (ਮਰਵਾ) ਦੇਣਗੇ। ੪ ਮੰਦੀ ਘੜੀ। ੫ ਰੌਲਾ, ਸ਼ੋਰ, ਸ਼ਰਾਬਾ। ੬ ਇਕੱਠ, ਟੋਲਾ, ਜੱਥਾ। ੭ ਪਾਸ, ਕੋਲ। ੮ ਆਉਂਦੇ ਜਾਂਦੇ ਰਹਿੰਦੇ ਹਨ। ੯ ਦਿਆਂਗੇ। *ਪੱਟੀ ਦਾ ਹਾਕਿਮ, ਮਿਰਜ਼ਾ ਜਾਫ਼ਰ ਬੇਗ।*

ਚੌਪਈ॥

ਇਤ ਬਘੇਲ ਸਿੰਘ ਬਾਣੀ ਭੋਗ ਪਾਯੋ। ਕਰ ਅਰਦਾਸ ਸਿੰਘ [੧]ਜੰਗਲੈ ਧਾਯੋ।
ਆਵਤ ਫੌਜ ਤੁਰਕ [੨]ਨਦਰ ਉਸ ਆਈ। ਥੀ ਤੁਰਕਨ ਸਿਰ ਸਿੰਘਨ ਅਵਾਈ॥੩੦॥
ਹਥ ਨੇਜੋ ਉਸ ਗਾਤ੍ਰੈ ਤਲਵਾਰ। ਗਡਵੋ ਜਲ ਦੂਏ [੩]ਹੱਥ ਸੌਚ ਵਾਰ।
ਵੇਖ ਸਿੰਘ ਚਿਤ ਮਤਾ ਮਤਾਯਾ। 'ਅਬ ਖਬਰ ਕਰਨ ਜਾਉਂ ਜੇ ਪਿਛਲੈ ਦਾਯਾ[੪]॥੩੧॥
ਸਿੰਘ ਕਹੈਂਗੇ ਡਰ ਮੁੜ ਆਯਾ। ਇਨ ਨੈ ਹੀ ਥੋ ਦੰਗੋ ਉਠਾਯਾ।
ਉਨਕੋ ਖਬਰ ਆਪੇ ਹੁਇ ਆਊਗੁ। ਮਾਰ ਕੂਟ ਜਬ ਜੰਗ ਕੀ ਪਾਊਗੁ'॥੩੨॥
ਉਨ ਦਯੋ ਲਲਕਾਰੋ ਤੁਰਕਨ ਬੁਲਾਇ। [੫]'ਤੁਮ ਤੁਰਜੋ ਅਗੈ ਹਮ ਬਾਤ ਸੁਨਾਇ'।
ਸੋਊ ਸਾਹਿਬ ਰਾਇ ਲਯੋ ਪਛਾਣ। ਕਹਯੋ ਹਾਕਮਹਿ, [੬]'ਮਤ ਏ ਪਾਏ ਜਾਣ'॥੩੩॥
ਯਹਿ ਹੈ ਸਿੰਘਨ ਮੈਂ [੭]ਬਡੀ ਬਿਆਧਿ। ਇਸ ਇਕ ਮਾਰੇ ਹੁਇ ਜੈਹੈਂ ਆਧ।
ਯਹੀ ਚੋਰ ਹੈ ਘੋੜੀਅਨ ਵਾਰੋ। ਹੈ ਸਿੰਘਾਂ ਮਧ ਬਡੋ ਖੁਆਰੋ'॥੩੪॥

ਦੋਹਰਾ॥

ਤੌ ਹਾਕਮ ਹੱਲਾ ਕੀਯੋ, [੮]'ਮਤ ਸਿੰਘ ਪਾਵੈ ਜਾਣ'।
ਸਿੰਘ ਭੀ ਅਗਜੋਂ ਕੁਦ ਪਯੋ, ਤਹਿੰ ਹੀ ਮਚ ਗਯੋ ਘਾਣ[੯]॥੩੫॥

ਚੌਪਈ॥

ਉਇ ਤੀਰ ਬੰਦੂਕ ਤਕ ਉਸੇ ਚਲਾਹਿਂ। ਵਹਿ ਰਲ ਗਯੋ ਉਨ ਹੀ ਮਾਂਹਿ।
ਉਨ ਕੇ ਸ਼ਸਤ੍ਰ ਉਨ ਲਗ ਪਾਹਿਂ। ਰਾਤ ਹਨੇਰੀ ਸਮਝ ਨ ਆਹਿ॥੩੬॥
ਕਿਸੈ ਨੇਜਾ ਕਿਸ ਮਾਰੈ ਤਲਵਾਰ। ਉਪਰ ਘੋੜਜੋਂ ਸਿੰਘ ਤੁਰਤ ਦਏ ਡਾਰ[੧੦]।
ਇਕ ਹੁਤੋ ਭਤੀਜੋ ਉਸ ਫੁਜਦਾਰ। ਰੌਲੈ ਗੌਲੈ ਮੈਂ ਵਹਿ ਭਯੋ ਮਾਰ॥੩੭॥
ਕਜਾ ਜਾਣੋ ਕਿਸ ਤੈ ਲਗ ਗਈ। ਨਾਇ[੧੧] ਬਘੇਲ ਸਿੰਘ ਫਤੈ ਸੁ ਅਈ।
[੧੨]ਤੌ ਲੌ ਆਨ ਪਿਆਦੇ ਪਏ। ਮਾਰ ਗੋਲੀ ਸਿੰਘ ਪੱਟ ਭੰਨ ਦਏ॥੩੮॥
ਚਲੀ ਬੰਦੂਕ ਸਿੰਘਨ ਸੁਨ ਪਾਈ। ਨਿਕਲ ਸਿੰਘਨ ਦਈ ਭਜਾਇ ਲੜਾਈ।
ਤੁਰਕ ਚਾਲੂ ਕਰ ਦਏ ਹਟਾਇ। ਮੂਯੋ ਦੂਯੋ ਭਾਈ ਪਰ ਦੂਯੋ ਭਰਾਇ॥੩੯॥

ਦੋਹਰਾ॥

ਹੁਇ ਚਾਲੂ ਫੁਜਦਾਰ ਮੁੜ ਉਤਰਜੋ ਕੰਬੋ ਕੀ[੧੩] ਜਾਇ।
ਉਨ ਡੇਰ[੧੪] ਲਹੌਰੈ ਰੁਖ ਕੀਯੋ ਫਰਜਾਦ ਨਬਾਬਹਿ ਪਾਇ॥੪੦॥

---

*੧ ਜੰਗਲ ਪਾਣੀ ਲਈ (ਸੁਚੇਤੇ) ਬਾਹਰ ਗਿਆ। ੨ ਨਜ਼ਰ ਪਈ। ੩ ਸੁੱਚ ਵਾਸਤੇ, ਹੱਥ ਪੈਰ ਧੋਣ ਵਾਲਾ (ਗੜਵਾ)। ੪ ਪਾਸੇ, ਵੱਲ। ੫ ਸਾਡੀ ਗੱਲ ਸੁਣ ਕੇ ਫੇਰ ਅੱਗੇ ਜਾਇਆ ਜੇ। ੬ ਵੇਖਣਾ, ਇਹ ਜਾਣੇ ਨਾ ਪਾਏ। ੭ ਵੱਡੀ ਬਲਾ, ਵੱਡਾ ਫਤੂਰ ਮਚਾਉਣ ਵਾਲਾ। ੮ ਮਤਾਂ ਕਿਧਰੇ ਨਿਕਲ ਜਾਂ ਨੱਠ ਜਾਣ। ੯ ਘਮਸਾਣ ਦੀ ਲੜਾਈ। ੧੦ ਡਾਲ. ਸੁੱਟ ਲਵੇ, ਹੇਠਾਂ। ੧੧ ਨਾਮ (ਇਹ ਫਤ੍ਹੇ ਬਘੇਲ ਸਿੰਘ ਦੇ ਨਾਮ ਲੱਗੀ)। ੧੨ ਤਦ ਤਕ। ੧੩ ਕੰਬੋਕੇ- ਪਿੰਡ ਦਾ ਨਾਮ। ੧੪ ਉਸ ਦੇ ਡੇਰੇ ਵੱਲ।*

ਚੌਪਈ॥

ਖਾਨ ਬਹਾਦਰ* ਹੁਤੋ ਨਬਾਬ। ਵਹ ਤੁਰਜੋ ਦਿਖਾਵਨ ਅਪਨੋ ਬਾਬ[1]।
ਸੁਨ ਸਿੰਘਨ ਕਈਅਨ ਸੋਚ ਪਈ। ਤਾਰੇ ਸਿੰਘ ਪਹਿ ਆਨ ਇਮ ਕਹੀ॥੪੧॥
ਅਬ ਤੋ ਫਤੇ ਤੁਮਾਰੀ ਭਈ। 'ਅਬ ਹੁਇ ਜਾਵੋ ਕਿਤ [2]ਛਈ ਮਈ।
[3]ਹਮ ਤੇ ਲਰ ਤੁਰਕ ਜਿਤ ਨਹਿੰ ਜਾਇਂ। ਕਿਮ ਹਮ ਮਰ ਕਰ ਜਾਨ ਗਵਾਇਂ॥੪੨॥
ਤੌ ਸਿੰਘ ਜੀ ਉਨ ਅਗਜੋਂ ਉਚਾਰੀ। 'ਹਮ ਤੌ ਕਰਹਿਂ ਨ ਜਾਨ ਪਿਆਰੀ।
ਹਮ ਪਜਾਰੇ ਕਰਹੈਂ ਗੁਰ ਵਾਕ। ਜਿਮ ਕਰ ਸਤਿਗੁਰ ਦਯੋ ਹੈ ਭਾਖ[4]॥੪੩॥
ਸਿੰਘ ਸੋਊ ਜੁ ਕਰੈ ਨਿਤ ਜੰਗ। ਸਿੰਘ ਸੋਊ ਕਰੈ ਮਰਨੋਂ [5]ਨ ਸੰਗ।
ਅਸੀਂ ਲਰ ਮਰੈਂਗੇ ਬੁੰਗੇ ਮਾਂਹਿ। ਨਹਿਂ ਨਠਿ ਕੈ ਹਮ ਜਾਨ ਬਚਾਹਿਂ'॥੪੪॥
ਹੁਤੇ ਜੁ ਭੁਜੰਗੀ ਤਾਰੇ ਸਿੰਘ ਪਾਸ। ਉਨੈ ਸਭਨ ਕੋ ਯੌਂ ਦਯੋ ਭਾਖ।
'ਜਿਨ ਹੋਣਾ ਹੈ ਇਹਾਂ ਸ਼ਹੀਦ। ਰਹੇ ਸੋਊ ਔਰ ਜਾਹੁ ਵਗੀਦ[6]'॥੪੫॥
ਹੈ ਵੇਲੋ ਜਿਨ ਨਠਨੋ ਆਜ। ਕਲ ਨਹਿਂ ਕੋਊ ਮਿਲੈਗੋ ਭਾਜ[7]।'
ਇਤਨਕੁ ਸੁਨਤ ਕਈ ਨਠ ਗਏ। ਕਿਛਕੁ ਸ਼ਹੀਦੀ ਕੋ ਭੀ ਰਹੇ॥੪੬॥

ਦੋਹਰਾ॥

ਹੁਤ ਕੱਚੇ ਸੋ ਨੱਠ ਤੁਰੇ, ਰਹੇ ਪੱਕੇ ਸਿੰਘ ਨਾਲ।
ਸੂਰੇ ਪੂਰੇ ਜੋ ਮਹਾਂ ਸਾਬਤ ਸਿੰਘ ਗੁਰ ਲਾਲ॥੪੭॥

ਚੌਪਈ॥

ਤੌ ਸਿੰਘ ਜੀ ਨੈ ਜੀਯ ਬਿਚਾਰੀ। 'ਹੋਨ ਸ਼ਹੀਦੋਂ ਇਹ ਗਏ ਹਾਰੀ।
ਹਮਰੇ ਹੁਤੇ ਸੁ ਜੋਊ ਪਿਆਰੇ। ਕਹਤ ਹੁਤੇ- '[8]ਹਮ ਚੜ੍ਹ ਹੈਂ ਨਾਰੇ'॥੪੮॥
ਉਨ ਕੋ ਚਹਿਯ ਖਬਰ ਕਰ ਲਈ। ਅਗੈ ਮਰਜ਼ੀ ਫਿਰ ਉਨ ਕੀ ਰਹੀ।
ਹੁਤੋ ਕੀਯੋ ਹਮ ਉਨ੍ਹਾਂ ਕਰਾਰ। ਜਬ ਖਾਵਤ ਸੁਨਹਿਰੋ[9] ਸਭ ਰਲ ਨਾਰ॥੪੯॥

ਦੋਹਰਾ॥

ਤਾਰੈ ਸਿੰਘ ਹੁਤ ਰਹਿਤ ਦੁਇ ਬੁਟਰ ਸ਼ਰੀਕ ਭਰਾਇ।
ਬਡ ਸਿਦਕੀ ਬਡ ਸੂਰਮੇ, ਵਹਿ ਗੁਰ ਕੇ ਬਚਨ ਕਮਾਇਂ॥੫੦॥

*੧ ਹਵਾਲ, ਹਾਲਤ। ੨ ਲੁਕ ਛੁਪ ਜਾਓ। ੩ ਸਾਥੋਂ ਲੜ ਕੇ (ਤੁਰਕ ਜਿਤੇ ਨਹੀਂ ਜਾਣੇ)। ੪ ਕਹਿ (ਗਏ ਹਨ)। ੫ ਨਾ ਡਰੋ। ੬ ਵਗ ਜਾਓ, ਵਗਦੇ ਹੋਵੋ, ਚਲੇ ਜਾਓ। ੭ (ਕਲ੍ਹ ਨੂੰ) ਭੱਜਣਾ ਨਹੀਂ ਮਿਲੇਗਾ। ੮ (ਕਹਿੰਦੇ ਹੁੰਦੇ ਸਨ) ਅਸੀਂ ਨਾਲ ਹੀ ਚੜ੍ਹਾਈ ਕਰਾਂਗੇ। ੯ ਜਦੋਂ ਇਕ ਬਾਟੇ ਵਿਚੋਂ ਖਾਂਦੇ-ਪੀਂਦੇ ਹੁੰਦੇ ਸਾਂ। *ਲਾਹੌਰ ਦਾ ਸੂਬਾ ਜ਼ਕਰੀਆ ਖਾਂ, ਜਿਸ ਨੇ ਫੌਜਦਾਰ ਮੋਮਿਨ ਖ਼ਾਂ ਨੂੰ ਹੋਰ ਫੌਜ ਦੇ ਕੇ ਭੇਜਿਆ। ਤਾਰਾ ਸਿੰਘ ਨੇ ਮੋਮਿਨ ਖ਼ਾਂ ਨੂੰ ਹਾਥੀ ਤੋਂ ਡੇਗ ਦਿੱਤਾ ਸੀ ਤੇ ਫੇਰ ਆਪ ਸ਼ਹੀਦ ਹੋ ਗਿਆ। ਇਹ ਘਟਨਾ ਵੈਸਾਖ ਸੰਮਤ ੧੭੮੩ (੧੭੨੫-੨੬ ਈ.) ਵਿਚ ਵਾਪਰੀ। ਖ਼ਾਨ ਬਹਾਦਰ ਅਬਦੁਲ ਸਮੁਦ ਖ਼ਾਂ ਦਾ ਪੁੱਤਰ ਤੇ ਸ਼ਾਹਨਵਾਜ਼ ਦਾ ਪਿਤਾ ਸੀ। ਇਹ ੧੭੪੫ ਈ. ਨੂੰ ਮਰਿਆ।*

ਚੌਪਈ॥

ਵਸਾਵਾ ਸਿੰਘ ਕੁਇਰ ਸਿੰਘ ਨਾਇ। ਬ੍ਰਹਮਣ ਸ਼ਾਹੀ ਝਲੀਯੋ[1] ਥਾਇ।
ਸਮੁੰਦ ਸਿੰਘ ਔ ਝਾਬ ਸਿੰਘ ਜੋਊ। ਸੰਗ ਤਾਰੈ ਸਿੰਘ ਮੁਲਤਾਨੀਏ ਦੋਊ॥੫੧॥
ਸੂਰਾ ਸਿੰਘ ਆਯੋ ਖਾਹਲੜਜੋਂ[2] ਤਖਾਣ। ਸੁਣ ਚਿੱਠਾ ਚਿੱਤ ਸ਼ਹੀਦੀ ਠਾਣ।
ਲਖਮੀਰ ਸਿੰਘ ਘਰਜਾਲਜੋਂ ਸੰਧਵੇਟਾ[3]। ਆਇ ਕਰੀ ਤਾਰੇ ਸਿੰਘ ਸੋਂ ਭੇਟਾ[4]॥੫੨॥
ਦੋਊ ਸਿੰਘ ਭੜਾਨੀਏਂ ਸੰਧੂ ਆਨ ਰਲੇ। ਆਲੀ ਸਿੰਘ ਗੁਰਬਖ਼ਸ਼ ਸਿੰਘ ਭਲੇ।
ਭੀਮ ਸਿੰਘ ਬਾਦਲ ਸਿੰਘ ਰਤੋ ਕੀ ਆਇ। ਸੁਨਤ ਅਰਦਾਸ ਆਏ ਤੇਊ ਧਾਇ॥੫੩॥
ਮੇਘ ਸਿੰਘ ਮਦਰਾ ਦਾ ਗਿੱਲ। ਹਾਤਾ ਸਿੰਘ ਚੂੰਘੋ ਹੁਤ ਜਿਲ।
ਬੁਲਾਕਾ ਸਿੰਘ ਸਾਂਘਣ ਦਾ ਸੇਖੋ। ਜੋਧ ਸਿੰਘ ਬਾਜਵਾ ਨਾਰੋਵਾਲੋਂ ਲੇਖੋ॥੫੪॥

ਦੋਹਰਾ॥

ਭੋਗੜ ਸਿੰਘ ਔ ਰਸਾਲ ਸਿੰਘ ਪ੍ਰਦੇਸੀ ਪਸ਼ੌਰੀਏ ਜੋਇ।
ਹੁਤ ਤਾਰੈ ਸਿੰਘ ਭੀ ਵਹਿ ਸੰਗੈ, ਉਨ ਮਿਥੀ ਸ਼ਹੀਦੀ ਦੋਇ[5]॥੫੫॥

ਚੌਪਈ॥

ਦੁਇ ਹੁਤੇ ਕਰਬਾਨਾਂ ਕੇ ਕਰਬਾਠ। ਸੋ ਲੈਣ ਸ਼ਹੀਦ ਕਰ ਆਏ ਠਾਠ[6]।
ਰਹਜੋ ਹੁਤੋ ਅਮਰ ਸਿੰਘ ਭਸਜੋਵਾਲ। ਆਇ ਰਹਜੋ ਵਹੁ ਭੀ ਤਾਰੇ ਸਿੰਘ ਨਾਲ॥੫੬॥
[7]ਸਭੈ ਸਿੰਘ ਰਲ ਬਾਈ ਭਏ। ਕਿਛੁ ਅਗਲੇ ਕਿਛੁ ਮਗਰੋਂ ਅਏ।
ਕਿਲਾ ਕੋਟ[8] ਥੇ ਨਹਿੰ ਉਨ ਪਾਹਿ। ਉਨ੍ਹ ਸੀਸ ਲਗਾਵਨ ਕੀ ਭਈ ਚਾਹ॥੫੭॥
ਤੁਰਤ ਸਿੰਘਨ ਇਕ ਥੰਮ ਘੜਾਯੋ। ਦੇਖ ਭੂਮ ਭਲੀ ਠੌਰ ਗਡਾਯੋ।
ਕਰ ਝਟਕੇ ਖਲ ਛੇਲੈਂ[9] ਕਢਵਾਇ। ਲਯੋ ਨਗਾਰੋ ਤੁਰਤ ਮੜ੍ਹਾਇ॥੫੮॥
ਵਾਂਗ ਟਮਕ[10] ਤਿਨ ਦਗਾ[11] ਲਗਾਯਾ। 'ਖਾਲਸੋ ਆਕੀਓ[12]' ਕਹਿ ਵਜਵਾਯਾ।
ਤੁਰਕ ਚੜ੍ਹਜੋ ਕਿਤ ਮੁੜ ਮਤ ਜਾਵੈ। ਬਰ[13] ਜਰੂਰ ਹਮ ਉਪਰ ਆਵੈ॥੫੯॥

## ਮੋਮਨ ਖਾਂ ਦੀ ਚੜ੍ਹਾਈ

('ਜਿਤਨਕ ਬੂੰਦ ਸਿੰਘਨ ਕੀ ਪਰੇ। ਤਿਤਨਕ ਸਿੰਘ ਫਿਰ ਹੋਤ ਹੈਂ ਖਰੇ')

ਦੋਹਰਾ॥

ਕਰ ਸਲਾਹ ਇਕੱਠੇ ਭਏ ਸਤਿਗੁਰ ਕੀ ਕਰ ਆਸ।

*੧ ਝਲੀ ਪਿੰਡ, ਲਾਹੌਰ ਤੋਂ ੧੧ ਕੋਹ ਚੜ੍ਹਦੇ ਵੱਲ, ਜਿਥੇ ਗੁਰੂ ਹਰਿਗੋਬਿੰਦ ਸਾਹਿਬ ਮਾਂਗਟ ਤੋਂ ਅੰਮ੍ਰਿਤਸਰ ਆਉਂਦੇ ਹੋਏ ਠਹਿਰੇ ਸਨ। ੨ ਖਾਲੜਾ (ਜ਼ਿਲ੍ਹਾ ਲਾਹੌਰ) ਪਿੰਡ। ੩ ਸੰਧੂਆਂ ਦਾ ਬੇਟਾ। ੪ ਮੇਲ (ਆ ਮਿਲਿਆ)। ੫ ਦੋਹਾਂ ਨੇ। ੬ ਸਾਮਾਨ (ਬਣਤ ਬਣਾ ਆਏ ਸਨ)। ੭ ਤਾਰਾ ਸਿੰਘ ਨਾਲ ਰਲ ਕੇ ਲੜਨ ਵਾਲਿਆਂ ਦੀ ਗਿਣਤੀ ੨੨ ਦਿੱਤੀ ਹੈ। ੮ ਦੁਰਗ, ਕਿਲ੍ਹਾ (ਕਿਲ੍ਹਾ ਕੋਟ ਜੰਗ ਵਿਚ ਫੌਜ ਦੀ ਇਕ ਤਰਤੀਬ, ਜਿਸ ਨਾਲ ਦੁਸ਼ਮਣ ਨੂੰ ਚਵ੍ਹਾਂ ਪਾਸਿਆਂ ਤੋਂ ਘੇਰਨ ਦੀ ਸ਼ਕਲ ਬਣਾਈ ਜਾਂਦੀ ਹੈ- ਇਹ ਚੋਖੀ ਫੌਜ ਤੇ ਤੋਪਾਂ ਤੋਂ ਬਿਨਾਂ ਸੰਭਵ ਨਹੀਂ ਹੁੰਦਾ)। ੯ ਲੇਲੇ, ਛੋਟੇ ਬੱਕਰੇ। ੧੦ ਢੋਲ। ੧੧ ਡੱਗਾ। ੧੨ ਬਾਗ਼ੀ। ੧੩ ਜ਼ਰੂਰ ਹੀ, ਅਵੱਸ਼ (ਸਿੰਘਾਂ ਦੀ ਸੂਰਮਗਤੀ ਦਾ ਚਿੰਨ੍ਹ ਹੈ ਕਿ ਵੈਰੀ ਨੂੰ ਆਪ ਮੁਕਾਬਲੇ ਲਈ ਬੁਲਾਉਂਦੇ ਹਨ)।*

ਪੜ੍ਹੈਂ ਬਾਣੀਆਂ ਗੁਰੂ ਕੀ ਇੱਕਣ ਹੁਇ ਕਰ ਰਾਸ[1]॥੧॥

ਚੌਪਈ॥

ਅਬ ਫਿਰ ਬਾਤ ਤੁਰਕਨ ਵਲ ਆਈ। ਸੁਨੋ ਸੰਤ ਅਬ ਗੁਰਮੁਖ ਭਾਈ।
ਪੱਟੀਵਾਲ[2] ਜਬ ਲਹੌਰੈ ਗਯੋ। ਹਵਾਲ ਆਪਨੋ ਨਿਬਾਬ ਦਿਖਯੋ॥੨॥
ਦੇਖ ਨਿਬਾਬਹਿ ਲਗ ਗਈ ਆਗ। ਸੁੱਤੋ ਸ਼ੇਰ ਜਨੁ[3] ਉਠਿਓ ਜਾਗ।
ਜਿਮ ਜਿਮ ਨਾਮ ਵੈ ਸਿੰਘਨ ਸੁਨਾਵੈ। [4]ਜਨੁ ਆਤਸ ਪਰ ਵੈ ਬੂੰਦ ਪਾਵੈ॥੩॥
'ਹਮ ਤੌਂ ਸਿੰਘ ਛਡਜੋ ਕਿਤ[5] ਨਾਹੀ। ਅਬ ਕਿਤ ਉਠ ਖੜੈ ਹੋਹਿ ਬਲਾਈ।
ਹਮ ਮਾਰਤ ਮਾਰਤ ਥਕ ਗਏ। ਵੈ ਅਗਜੋਂ ਬਹੁ ਬਧਤੇ[6] ਭਏ'॥੪॥
ਤੌ ਲਾਂਭੇ ਕਾਜੀ ਨੇ ਕਹੀ। 'ਇਨ ਕੀ ਖਬਰ ਤੁਮੈਂ ਕਛੁ ਨਹੀ'।
ਜਿਤਨਕ* ਬੂੰਦ ਸਿੰਘਨ ਕੀ ਪਰੈ[7]। ਤਿਤਨਕ ਸਿੰਘ ਫਿਰ ਹੋਤ ਹੈਂ ਖਰੈ[8]॥੫॥

ਦੋਹਰਾ॥

ਫੜ ਸਿੰਘਨ ਈਹਾਂ ਮੰਗਾਈਐ, ਦਈਐ ਮੁੰਗਰਨ[9] ਸੋਂ ਕੁਟਵਾਇ।
ਰਕਤ[10] ਨ ਨਿਕਸਨ ਉਨ ਪਵੈ ਫਿਰ ਹੁਵੈ ਨ ਸਿੰਘ ਵਧਾਇ'॥੬॥

ਚੌਪਈ॥

ਤੌਂ ਇਕ ਸਿਪਾਹੀ ਐਸੇ ਕਹੀ। 'ਕਾਜੀ ਬਾਤ ਕਹਤ ਹੈ ਸਹੀ।
ਇਸ ਕੋ ਮੁਹਰੈ ਦੇਉ ਲਗਾਇ। ਲਜਾਵਗੁ ਸਿੰਘਨ ਯਹਿ ਫੜਵਾਇ॥੭॥
ਇਨਹਿ ਨ ਦੇਖੇ ਸਿੰਘਨ ਹਾਥ। ਆਇ[11] ਮਿਲਗੁ ਯਹਿ ਜੋਰੂ ਸਾਥ।'
[12]ਜਨੁ ਕਾਜੀ ਸਿਰ ਪਾਨੀ ਪਇਆ। ਬੋਲਨ ਜੋਗ ਨ ਕਾਜੀ ਰਹਿਆ॥੮॥
ਤਬ ਨਿਬਾਬ ਫਿਰ ਐਸ ਸੁਨਾਈ। 'ਮਾਰੋ ਸਿੰਘਨ ਕੋ ਅਬ ਜਾਈ।
ਹੈ ਕੁਈ ਬਡੋ ਬਹਾਦਰ ਮੇਰਾ। ਮਾਰੇ ਸਿੰਘਨ ਕੋ ਕਰ ਘੇਰਾ॥੯॥
ਦੀਨ ਮਜ਼੍ਹਬ ਕੇ ਬਦਲੇ ਲੇਵੈ। ਸਿੰਘਨ ਲੁਕਣ ਨ ਨੱਠਣ ਦੇਵੈ।
ਕਰ ਮਾਰੋ ਹਿੰਦੂਅਨ ਕਸਮ ਹਜਾਰ। ਹੈ ਲਿਖਜੋ ਰਸੂਲ ਹਮੈ ਯੌ ਕਾਰ'॥੧੦॥

---

*੧ (ਇਸ ਤਰ੍ਹਾਂ) ਕਾਰਜ ਰਾਸ (ਫਤ੍ਹੇ) ਹੋਵੇ। ੨ ਪੱਟੀ ਦਾ ਫ਼ੌਜਦਾਰ। ੩ ਜਾਣੋ, ਮਾਨੋ। ੪ ਜਾਣੋ- ਅੱਗ 'ਤੇ ਬਰੂਦ ਪਾਉਂਦਾ। ੫ ਕਿਧਰੇ ਵੀ। ੬ ਵੱਧਦੇ ਗਏ। ੭ ਪੈਣ, ਡਿੱਗਣ। ੮ ਖੜੇ ਹੋ ਜਾਂਦੇ ਹਨ। ੯ ਮੁੰਗਰੇ, ਮੁੰਗਰੀਆਂ- ਮੂਸਲ, ਮੁਗਦਰ (ਵੇਖੋ : 'ਲੈ ਮੁੰਗਰਾ ਜਨੁ ਧਾਨ ਕੁਟੇ ਹੈਂ'--- ਕ੍ਰਿਸ਼ਨਾਵ)। ੧੦ ਲਹੂ (ਨਾ ਨਿਕਲਣ ਦਿਓ)। ੧੧ ਇਹ ਜ਼ਰੂਰ ਹੀ ਪਰਤ ਕੇ ਆਪਣੀ ਵਹੁਟੀ ਨਾਲ ਆ ਮਿਲੇਗਾ। ੧੨ ਮਾਨੋ ਕਾਜੀ ਦੇ ਸਿਰ ਪਾਣੀ ਪੈ ਗਿਆ। ਅਰਥਾਤ ਸ਼ਰਮਸਾਰ ਹੋ ਗਿਆ।*

**ਰਕਤ ਬੀਜ ਦੈਂਤ ਵੱਲ ਸੰਕੇਤ ਹੈ, ਜੋ ਦੈਂਤ ਸੁੰਭ ਦਾ ਸੈਨਾਪਤਿ ਸੀ, ਇਸ ਦੇ ਲਹੂ ਦੀਆਂ ਬੂੰਦਾਂ ਜਿਥੇ ਵੀ ਡਿੱਗਦੀਆਂ, ਉਥੋਂ ਅਨੇਕਾਂ ਰਾਖਸ਼ ਪੈਦਾ ਹੋ ਜਾਂਦੇ ਸਨ।*

*'ਯਾਸਾ' ਦੀ ਸਜ਼ਾ ਜੋ ਮੌਤ ਦੰਡ ਸੀ ਤੇ ਗੁਰੂ ਅਰਜਨ ਦੇਵ ਨੂੰ ਜਹਾਂਗੀਰ ਨੇ ਦਿੱਤਾ ਸੀ, ਅਨੁਸਾਰ ਦੋਸ਼ੀ ਨੂੰ ਮਾਰਨ ਲੱਗਿਆਂ ਉਸ ਦਾ ਲਹੂ ਧਰਤੀ 'ਤੇ ਨਹੀਂ ਡਿੱਗਣਾ ਚਾਹੀਦਾ, ਕਿਉਂ ਜੋ ਮੰਗੋਲਾਂ ਨੂੰ ਡਰ ਸੀ ਕਿ ਇਸ ਨਾਲ ਉਜੇਹੇ ਹੋਰ ਦੁਸ਼ਮਣ ਪੈਦਾ ਹੋ ਉਠਦੇ ਹਨ। ਇਸੇ ਲਈ ਅੱਗ, ਪਾਣੀ ਦੀ ਸਜ਼ਾ ਜਾਂ ਕੁੱਟ-ਕੁੱਟ ਮੁੰਗਰੀਆਂ, ਮੂਸਲ ਆਦਿ ਨਾਲ ਭੋ ਵਾਂਗ ਮਾਰਿਆ ਜਾਂਦਾ ਸੀ। ਵੇਖੋ ਅਗਲਾ ਦੋਹਰਾ ਅੰਕ ਨੰਬਰ ੬।*

ਦੋਹਰਾ॥
ਘਲਜੋ ਮੋਮਨ ਖਾਂ ਫੌਜਦਾਰ ਕੈ ਸੰਗ ਬਾਈ ਸੈ ਅਸਵਾਰ।
ਚਾਲੀ ਜੰਬੂਰੇ[1] ਫੀਲ[2] ਪੰਜ ਔਰ ਰਹਿਕਲੇ[3] ਚਾਰ॥੧੧॥
ਚੌਪਈ॥
ਭਈ ਤਿਆਰੀ ਨਕੀਬ[4] ਫਿਰ ਆਯੋ। ਡੇਰਾ ਲਹੌਰਹ ਬਾਹਰ ਪਾਯੋ।
ਸਿੰਘਨ ਲਹੌਰੀਅਨ ਕਿਤ ਸੁਨ ਲਈ। 'ਤਾਰੈ ਸਿੰਘ ਪੈ ਚੜ੍ਹਤੀ[5] ਭਈ'॥੧੨॥
ਉਨ ਸਿੰਘਨ ਕਿਮ ਦਿਵਸ ਬਿਤਾਯਾ। ਰਾਤ ਪਈ ਕਰਨ ਖਬਰੈ ਧਾਯਾ।
ਪੁਜਜੋ ਸਿੰਘਨ ਪੈ ਫਤੇ ਬੁਲਾਈ। ਕਹੀ ਸਿੰਘਨ ਸੋਂ, 'ਫੌਜ ਤੁਰਕ ਆਈ॥੧੩॥
ਮੈਂ ਤੋ ਅਬ ਮੁੜ ਪਵੌਂ ਲਹੌਰ। ਔਰ ਬਚਨ ਕੀ ਮੁਹਿ ਨਹਿੰ ਠੌਰ[6]।
ਪੰਦ੍ਰਾਂ ਕੋਸ ਮੋਰੀ ਘੋੜੀ ਆਈ। ਬਚੌਂ ਤਊ ਮੁੜ ਲਹੌਰੈ ਜਾਈ॥੧੪॥
ਦੋਹਰਾ॥
ਔਰ ਬਾਤ ਤੁਮ ਨਹਿੰ ਬਚੋ ਕਿਤ ਲੁਕ ਜਾਨ ਬਚਾਇ।
ਰਾਤ ਰਾਤ ਤੁਮਰੀ ਅਹੈ, ਦਿਨ ਤੁਰਕ [7]ਪਰੈਂਗੇ ਆਇ'॥੧੫॥
ਚੌਪਈ॥
ਯੌਂ ਕਹਿ ਕੈ ਵਹਿ ਤੌਂ ਮੁੜ ਗਯੋ। ਸੁਨੋਂ ਅਗੈ ਜੋ ਤਾਰੈ ਸਿੰਘ ਕਹਜੋ।
ਮੁਖ ਤਾਰੇ ਸਿੰਘ ਲਾਲੀ ਆਈ। 'ਹਮ ਆਪ ਚਹੈਂ ਤੁਰਕਨ ਸਿਰ ਲਾਈ॥੧੬॥
ਹਮ ਤੌ ਲਰ ਮਰਿ ਹੈਂ ਯਹਿ ਠਾਇ। ਨਹਿੰ ਨਠਿ ਕੈ ਕਿਤ ਔਰਹਿ ਜਾਇ।
ਔ ਨਹਿੰ ਲੇਵੈਂ ਕਿਤ ਝਲ[8] ਓਟ। ਸਹੈਂ ਸੀਸ ਅਬ [9]ਕਾਲਹਿ ਚੋਟ॥੧੭॥
ਅਬ ਤੌ ਨਠ ਕਰ ਕਿਤ ਲੁਕ ਪਾਹਿਂ। ਜਹਾਂ ਕਾਲ ਤੇ ਢੂੰਡੇ ਨ ਜਾਹਿਂ।
ਜਹਿਂ ਜਹਿਂ ਜਈਐ ਤਹੀਂ ਤਹਿਂ ਕਾਲ। ਸਤਿਗੁਰ ਦੀਨੈ ਬਚਨ ਦਿਖਾਲ॥੧੮॥
ਸ੍ਵੈਯਾ॥
**ਜੋ ਕਹੂੰ ਕਾਲ ਤੇ ਭਾਜ ਕੈ ਬਾਚੀਅਤ, ਤੋ [10]ਕਿਹ ਕੁੰਟ ਕਹੋ ਭਜਿ ਜਈਯੈ॥**
**ਆਗੇ ਹੂੰ ਕਾਲ ਧਰੇ ਅਸ ਗਾਜਤ, ਛਾਜਤ ਹੈ ਜਿਹ ਤੇ ਨਸਿ ਅਈਯੈ॥**
**ਐਸੋ ਨ ਕੈ ਗਯੋ ਕੋਈ ਸੁ ਦਾਵ ਰੇ, ਜਾਹਿ ਉਪਾਵ ਸੋ ਘਾਵ ਬਚਈਯੈ॥**
**ਜਾ ਤੇ ਨ ਛੂਟੀਐ ਮੂੜ! ਕਹੂੰ, ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ॥੯੬॥**

*(ਬਚਿਤ੍ਰ ਨਾਟਕ, ਅਧਿ. ੧)*

## ਇਮ ਤਾਰਾ ਸਿੰਘ ਸ਼ਹੀਦੀ ਪਾਈ

ਦੋਹਰਾ॥
ਮੋਮਨ ਚੜ੍ਹਜੋ ਸਿੰਘਨ ਪੈ ਸੰਗ ਲੈ ਕਈ ਸਰਦਾਰ।

*੧ ਜੰਬੂਰਕ (ਫ਼ਾ) ਛੋਟੀ ਤੋਪ- ਜਿਸ ਨੂੰ ਊਠਾਂ 'ਤੇ ਲੱਦਿਆ ਜਾਂਦਾ ਹੈ। ੨ ਹਾਥੀ। ੩ ਹਲਕੀਆਂ ਤੋਪਾਂ। ੪ ਨੁਕਬਹ (ਆਵਾਜ਼) ਕਰਨ ਵਾਲਾ, ਫ਼ੌਜ ਦੇ ਅੱਗੇ-ਅੱਗੇ ਆਵਾਜ਼ਾਂ ਦੇਣ ਵਾਲਾ। ੫ ਫ਼ੌਜ ਦੀ ਚੜ੍ਹਾਈ। ੬ ਥਾਂ, ਲੋੜ। ੭ ਆ ਪੈਣਗੇ, ਚੜ੍ਹ ਆਉਣਗੇ। ੮ ਦਰਿਆ ਕੰਢੇ ਦਾ ਜੰਗਲ। ੯ ਮੌਤ ਦੀ ਸੱਟ। ੧੦ (ਕਿਹੜੀ) ਦਿਸ਼ਾ ਵੱਲ।*

ਮੁਹਰੈ ਰਾਤਿ ਸੁ ਉਨ ਲਈ, 'ਬੇਖਬਰ ਹੁਇ ਸਿੰਘ ਮਾਰ'॥੧॥
ਤੌ ਸੋ ਉੱਪਲ ਗੋਤ ਜੱਟ ਮਿਲ੍ਯੋ ਘਮੰਡੋ ਜਾਇ।
'ਤਾਰੈ ਸਿੰਘ ਨਿਹੰਗ ਕੋ ਮੈਂ ਚਲ ਦਿਓਂ ਦਿਖਾਇ'॥੨॥

ਚੌਪਈ॥

ਸੋ ਮੋਮਨ ਨੈ ਮੁਹਰੇ ਲਾਯੋ। ਉਨ ਸਿੰਘਨ ਤੇ ਕੁਛਕ ਖੁੰਝਾਯੋ।
ਉਨ ਦਏ ਤੁਰਕ ਪਰ ਡਲੈ[1] ਚਾਲ। ਕਿਤ ਹੁਤੋ ਪੁਰਾਤਨ ਬੈਰ ਉਨ ਨਾਲ॥੩॥
ਅਕੈ ਸਿੰਘਨ ਕੋ ਉਨ ਭਲਾ ਤਕਾਯੋ। ਅਕੈ ਨਠ ਲੁਕਨ ਕੋ ਬਿਲਮ[2] ਲਗਾਯੋ।
ਉਨ ਸਿੰਘਨ ਵਲ ਦਈ ਖਬਰ ਘਲਾਇ। 'ਤੂੰ ਤਾਰਾ ਸਿੰਘ ਅਬ ਨਠ ਜਾਇ॥੪॥
ਤੁਰਕ ਫੌਜ ਮੁੜ ਜਾਊਗੁ ਲਹੌਰ। ਆਇ ਬਹੀਂ ਤੂੰ ਫਿਰ ਇਤ ਠੌਰ।
ਇਕ ਸਾਇਤ[3] ਬਚੈ ਤੌ ਬਰਸ ਬਚਾਇ। ਕਾਹੇ ਅਕਾਰਥ ਜਾਨ ਗਵਾਇ'॥੫॥
ਤੌ ਸਿੰਘ ਜੀ ਉਸ ਕੀਆ ਸਮੋਧ[4]। 'ਸ਼ਾਬਸ਼ ਭਾਈ ਤੇਰੀ ਬੋਧ[5]।
ਇਤਨਕ ਤੁਮ ਤੈ ਅਛੀ ਸਰੀ। ਭਈਚਾਰੈ ਕੀ ਸਾਂਝ ਚਿਤ ਕਰੀ॥੬॥

ਦੋਹਰਾ॥

ਜੋ ਤੁਮ ਕਹੀ ਸੁ ਭਲਿ ਕਹੀ, ਹੈ ਯੌਂ ਹੀ ਸਚ ਬਾਤ।
ਹਮਹ ਸ਼ਹੀਦੀ ਚਿਤ ਧਰੀ, ਹਮ ਨਠ ਨਹਿੰ ਕਿਤ ਜਾਤ॥੭॥

ਚੌਪਈ॥

ਜੌ ਹਮ ਅਬ ਨਠ ਜਾਨ ਬਚਾਵੈਂ। ਫਿਰ ਚਾਹੈ ਹਮ ਈਹਾਂ ਹੀ ਆਵੈਂ।
[6]ਲਾਵੈ ਬੋਲੀ ਗਿਰਦ ਭਾਈਚਾਰੋ। ਇਮ ਹਮ ਕਰਹਿੰ ਨ ਜਾਨ ਪਿਆਰੋ॥੮॥
ਉਤ ਡਲਵਾਲਨ ਖਬਰਹਿ ਭਈ। ਮਿਲੇ ਦੌੜ ਸੋ ਆਗੈ ਜਈ।
'ਹਮ ਰੱਯਤ ਹੈਂ ਖੁਦ ਪਤਿਸ਼ਾਹੀ। ਹਮ ਮੈਂ ਰਾਠ ਸਿੰਘ ਚੋਰ ਕੋਊ ਨਾਹੀਂ'॥੯॥
ਤੌ ਲੌ ਸਿੰਘਨ ਨਗਾਰਾ ਕਰਾਯਾ। ਸੋਊ ਤੁਰਕਨ ਨੇ ਵਹਿ ਸੁਨ ਪਾਯਾ।
ਤੌ ਇਮ ਲੀਨੋ ਤੁਰਕਨ ਜਾਨ। ਆਹਿ ਸਿੰਘਨ ਕੋ ਅਗੈ ਮਕਾਨ॥੧੦॥
ਭਜਾਇ ਘੋੜੇ ਕੋਊ ਪੁਜ੍ਯੋ ਪਠਾਨ। 'ਬੈਠੇ ਸਿੰਘ ਕਿਮ ਗਵਾਵਹੁ ਜਾਨ।
ਦੌੜ ਲੁਕੋ ਅਬ ਝਾੜਨ ਮਾਂਹਿ। ਕਰੀ ਖਬਰ ਮੈਂ ਆਨ ਤੁਸਾਂਹਿ'॥੧੧॥

ਦੋਹਰਾ॥

ਤਾਰੈ ਸਿੰਘ ਜੀ ਉਸ ਕਹ੍ਯੋ, 'ਸ਼ਾਬਸ਼ ਭਾਈ ਜੀ ਤੋਹਿ।
ਅਬ ਹਮ ਨਠ ਕੈ ਕਿਤ ਲੁਕੈਂ? ਹਮ ਸ਼ਹੀਦ ਈਹਾਂ ਹੀ ਹੋਹਿਂ'॥੧੨॥

ਚੌਪਈ॥

ਅਗੈ ਸਿੰਘ ਟਹਲ ਸਿੰਘਨ ਕਮਾਵਤ। ਭਰ ਦੇਗੈ ਜਲ ਸ਼ਨਾਨ ਕਰਾਵਤ।

---

*੧ ਪਰ੍ਹਾਂ ਡੱਲ ਤੋਂ। ੨ ਦੇਰ, ਢਿੱਲ। ੩ ਘੜੀ (ਇਕ ਘੜੀ ਇਸ ਵੇਲੇ ਬਚਣ ਨਾਲ ਮਾਨੋ ਵਰ੍ਹੇ ਲਈ ਬੱਚ ਜਾਵੋਗੇ)। ੪ ਸੰਬੋਧਨ- ਮੁਖਾਤਿਬ। ੫ ਬੁੱਧੀ, ਅਕਲ, ਸਿਆਣਪ। ੬ ਆਸ ਪਾਸ ਦੇ ਲੋਕ ਬੋਲੀ ਮਾਰਨਗੇ।*

ਔਰ ਸਿੰਘਨ ਸਿੰਘ ਜੀ ਸੋਂ ਕਹੀ। 'ਤੁਮ ਬਹੁ ਟਹਲ ਅਗੈ ਕਰ ਲਈ॥੧੩॥
ਅਬ ਹਮ ਟਹਲ ਚਹਿੰ ਕਰੀ ਤੁਮਾਰੀ। ਹੁਇ ਪਵਿਤ੍ਰ ਅਬ ਦੇਹਿ ਹਮਾਰੀ।'
ਤੌ ਸਿੰਘ ਜੀ ਉਨ ਕਹੀ ਸੁਨਾਇ। 'ਦੇਹਿ ਪਵਿਤ੍ਰ ਹੋਇ ਸ਼ਸਤ੍ਰ ਲਗਾਇ॥੧੪॥

ਦੋਹਰਾ॥

ਜਸ ਦੁਵਾਰਕਹਿ ਦਾਗ[੧] ਲਗ ਦੇਹਿ ਪਵਿੱਤਰ ਹੋਇ।
ਤੈਸੇ ਸ਼ਸਤਰ ਕੇ ਲਗ ਪਾਪ ਦੇਹੋਂ[੨] ਜਾਇ ਧੋਇ'॥੧੫॥

ਚੌਪਈ॥

ਤੌ ਹੁਤਿ ਸਿੰਘ ਜੀ ਜਲ ਲੈਨ ਗਏ। ਆਵਤ ਤੁਰਕ ਉਨ੍ਹੈਂ ਲਖ[੩] ਲਏ।
ਮੁੜ ਸਿੰਘ ਜੀ ਸਭ ਸਿੰਘਨ ਸੁਨਾਈ। 'ਜਿਨ ਨੱਠਨੋ ਨੱਠ ਜਾਹੁ ਭਾਈ॥੧੬॥
ਅਕੈ ਸ਼ਸਤ੍ਰ ਫੜ ਬਾਹਰ ਹੋਵਹੁ। ਛਾਡ ਓਟ ਰਣ ਭੂਮ ਖਲੋਵਹੁ।'
ਸੁਨਿ ਸਿੰਘ ਤੁਰੇ ਮੈਦਾਨੇ ਦਾਇ[੪]। ਛੋਡ ਓਟ ਰਣ ਭੂਮ ਖੜੇ ਜਾਇ॥੧੭॥

ਦੋਹਰਾ॥

ਉਤ ਤੇ ਤੁਰਕ ਤੌ ਆਇ ਪਏ ਬਜਾਏ [੫]ਧੌਂਸ ਨਗਾਰ।
ਕਰਹਿੰ ਦੁਤਰਫੋਂ ਮਰ ਮਾਰ ਸੌਂਚੀ ਜੈਸ ਖਿਡਾਰ[੬]॥੧੮॥

ਚੌਪਈ॥

ਪ੍ਰਿਥਮ ਬੁਲਾਕਾ ਸਿੰਘ ਅਗਜੋਂ ਧਾਯੋ। ਫੜ ਤੇਗੋ ਤਿਨ ਬਹੁ ਤਨ ਲਾਯੋ।
ਅਗਜੋਂ ਲਗਯੋ ਤਿਸ ਛਾਤੀ ਤੀਰ। ਭਯੋ ਪ੍ਰਿਥਮਹਿ ਸੋਈ ਬਹੀਰ[੭]॥੧੯॥
ਖੜ ਜਾਇ ਸਿੰਘਨ [੮]ਢੇਰੀ ਬੰਨ੍ਹ ਲਈ। ਜਿਮ ਕਰ ਖੇਡ ਸੌਂਚ ਕੀ ਠਈ।
ਉਤ ਤੇ ਤੁਰਕ ਹਲੋ ਕਰ ਆਵੈਂ। ਇਤ ਤੈ ਸਿੰਘ ਉਨ ਮੋੜ ਹਟਾਵੈਂ॥੨੦॥
[੯]ਗਰਦ ਗੁਬਾਰ ਦੁਇ ਵਲ ਤੈ ਭਈ। ਹੁਤੀ ਰਾਤ ਜਨੁ ਅੰਧੇਰੀ ਅਈ।
ਉਤ ਕਰ ਹੱਲੈ ਤੁਰਕ ਘੋੜੈ ਚਲਾਵਨ। ਮਾਰ ਸਿੰਘਨ ਚਹੇ ਫੇਟਨ[੧੦] ਗਿਰਾਵਨ॥੨੧॥
ਅਗਜੋਂ ਉਨ ਸਿੰਘ ਮੁਖ ਕਟ ਡਾਰੇ। ਗਿਰੇ ਤਹੀਂ ਬਹੁ ਥੱਕ ਕੈ ਹਾਰੇ।
ਕਿਛਕੁ ਗਿਰੇ ਵਹਿ ਆਪਸ ਮਾਂਹਿ। ਇਮ ਕਰ ਰੁਕ ਗਯੋ ਉਨ ਕੋ ਰਾਹੁ॥੨੨॥

ਦੋਹਰਾ॥

ਤਿਹ ਦੁਇ ਵਲ ਤੇ ਅੜ ਭਿੜੈ ਗਿਰ ਗਿਰ ਰੁਕ ਗਈ ਠੌਰ।
ਕਰ ਕਰ ਹੱਲੇ ਜੇ ਅਵੈਂ ਪਰੈਂ ਉਨੈਂ ਪਰ ਧੌੜ[੧੧]॥੨੩॥

---

*੧ ਛਾਪ, ਦਵਾਰਕਾ ਜਾਂ ਦੁਾਰਾਵਤੀ ਕਾਠੀਆਵਾੜ ਵਿਚ ਸਥਿਤ ਇਕ ਹਿੰਦੂ ਤੀਰਥ ਜੋ ਯਾਦਵਾਂ ਦੀ ਰਾਜਧਾਨੀ ਰਿਹਾ ਹੈ। ਹਿੰਦੂ ਇਥੇ ਜਾ ਕੇ ਆਪਣੇ ਸਰੀਰ 'ਤੇ ਦਾਗ ਜਾਂ ਛਾਪ ਲਗਵਾਉਂਦੇ ਹਨ ਜੋ ਪਵਿੱਤਰ ਹੋਣ ਦਾ ਨਿਸ਼ਾਨ ਹੈ। ੨ ਦੇਹ (ਸਰੀਰ) ਤੋਂ। ੩ ਵੇਖ (ਲਏ)। ੪ ਵੱਲ, ਪਾਸੇ। ੫ ਧੌਂਸੇ ਨਗਾਰੇ। ੬ ਖਿਡਾਰੀ। ੭ ਸ਼ਹੀਦ ਹੋ ਗਿਆ। ੮ ਟੋਲਾ ਬਣਾ ਲਿਆ। ੯ ਧੂੜ ਘੱਟਾ। ੧੦ ਕਮਰਬੰਦਾਂ ਨਾਲ, ਫੇਟ ਜਾਂ ਫੇਂਦ ਵਿਸ਼ਨੂੰ ਦਾ ਸ਼ਸਤਰ ਸਮਝਿਆ ਜਾਂਦਾ ਹੈ. ਫੇਂਟਾ, ਫੈਂਟਾ। ੧੧ ਦੌੜ ਕੇ. ਧਾਇ ਕੇ।*

ਚੌਪਈ॥

ਕਿਛ ਉਨ ਕੈ ਉਨ ਸ਼ਸਤ੍ਰ ਲਾਗੈਂ। ਕਿਛ ਸਿੰਘ ਭੀ ਮਾਰੇਂ ਹੁਇ ਆਗੈ।
ਦੋਊ ਤਰਫ਼ ਤੇ ਮਚ ਗਯੋ ਘਾਣ। ਥਾਕ ਗਏ ਦੁਵੱਲੋਂ ਲਾ ਲਾ ਤਾਣ॥੨੪॥
[1]ਧੀਰੀ ਧੀਰੀ ਵਲ ਦੋਊ ਤੈ ਹੋਈ। ਛੋਟੀ ਹਥਜਾਰੀਂ ਆਵੈ ਨ ਕੋਈ।
ਤੀਰ ਬੰਦੂਕ ਖੜ ਦੂਰੋਂ ਚਲਾਵੈਂ। ਇਸ ਬਿਧ ਸਿੰਘਨ ਮਾਰ ਗਿਰਾਵੈਂ॥੨੫॥
ਹੁਤ ਬੰਦੂਕ ਤਮਾਚੋ[2] ਸਿੰਘਨ ਪਹਿ ਨਾਂਹਿ। ਪਰ ਉਨ ਕੀ ਗੋਲੀ ਲੰਘ ਉਨ ਪਰ ਪਾਹਿ।
ਤੌ ਮੋਮਨ ਖਾਂ ਨੇੜੇ ਆਯਾ। ਤੌ ਹੱਲਾ ਤਿਮ ਫੇਰ ਕਰਾਯਾ॥੨੬॥
ਤਊ ਮੁਗਲ ਤਕੀ[3] ਘੋੜਾ ਚਲਾਯਾ। 'ਕਹਾਂ ਤਾਰਾ ਸਿੰਘ' ਪੁਛਤਾ ਆਯਾ।
ਸਿੰਘ ਜੀ ਕਹਜੋ 'ਚਲ ਆਉ ਅਗਾਰੀ[4]। ਬਿਸ਼ਕ ਚਲਾਉ ਤੂੰ ਪਹਿਲੋਂ ਵਾਰੀ!'॥੨੭॥
ਛੇੜ ਘੋੜਾ ਉਨ ਤੀਰ ਚਲਾਯਾ। ਸੀਸ ਮੁੰਡਾਸੇ ਸਿੰਘ ਜੀ ਕੇ ਲਾਯਾ।
ਝਟ ਕਰ ਘੋੜੇ ਸਿੰਘ ਫੜ ਲਈ ਬਾਗ। ਤਿਸ ਹੁਤੋ ਨ ਗਾਤ[5] ਸੰਜੋਇ ਬਿਨ ਨਾਂਗ॥੨੮॥

ਦੋਹਰਾ॥

ਬਿਨ ਸੰਜੋਇ ਇਸ ਮੁਗ਼ਲ ਕਾ, ਪਿੰਡਾ ਨਜ਼ਰ ਨ ਆਇ।
ਇਕ ਮੁਖ ਨੰਗਾ ਸਿੰਘ ਲਖ[6] ਉਤ ਪਿਪਲਾ[7] ਦਯੋ ਧਸਾਇ॥੨੯॥
ਮੁੜਜੋ ਤਕੀ ਮੁਖ ਜ਼ਖ਼ਮ ਖਾ, ਮੋਮਨ ਲਯੋ ਪਛਾਨ।
ਪੂਛੀ ਖਬਰ ਬੁਲਾਇ ਉਸ, 'ਕਹਾਂ ਖਾਏ ਮੁਖ ਪਾਨ?'॥੩੦॥

ਚੌਪਈ॥

ਤੌ ਤਕੀ ਨੈ ਮੋਮਨ ਸੁਨਾਈ। 'ਅਗੈ ਤਾਰਾ ਸਿੰਘ ਬੈਠਾ ਬੀੜੇ[8] ਬਨਾਈ।
ਹੁਇ ਹਿੰਮਤ ਤੌ ਅਗੈ ਹੁਇ ਖਾਵੋ। ਦੂਰ ਖੜੇ ਕਜ਼ਾ ਬਾਤ ਬਨਾਵੋ'॥੩੧॥
ਇਕ ਹੁਤ ਚੇਲੋ ਉਸ ਪਹਿ ਖਲੋ। ਸੁਨ ਵਹਿ ਸਿੰਘਨ ਪਰ ਧਾਇ ਚਲੋ।
ਕਹਿ ਮਹਾਵਤ ਦਯੋ ਹਾਥੀ ਪਿਲਾਇ[9]। ਦੁਇ ਦੁਇ ਤੀਰ ਫੜ ਦਏ ਚਲਾਇ॥੩੨॥
ਕਹਿ ਮਹਾਵਤ ਉਨ ਹਾਥੀ ਤੁਰਵਾਯੋ। ਫੱਟੇ ਥਕੇ ਉਨ ਸਿੰਘਨ ਤਕਾਯੋ।
ਉਨ ਜਾਨਜੋਂ 'ਮੈਂ ਊਚੇ ਥਾਇ। ਦੇਊਂਗ ਹਾਥੀਓਂ ਸਿੰਘਨ ਮਿਧਾਇ[10]'॥੩੩॥
ਦੇਖ ਥੋੜੇ ਸਿੰਘ ਲਾਲੀ ਆਈ। ਗਿਰਦੇ ਦੇਖਜੋ ਉਨ ਹਾਥੀ ਘੁਮਾਈ।
ਵਹੁ ਮਾਰੈ ਦੁਇ ਦੁਇ ਢੁਕ ਤੀਰ। ਵਹਿ ਤੋ ਕਹਾਵਤ ਬਡ ਸੂਰਬੀਰ॥੩੪॥

---

*੧ ਬੱਸ, ਬੱਸ; ਧੀਰਜ ਕਰੋ। ੨ (ਤੁ) ਤਮੰਚਾ, ਪਿਸਤੌਲ (ਵੇਖੋ: 'ਕਾਢ ਕਮਰ ਤੇ ਹਨਜੋ ਤਮਾਚਾ' - ਗੁ. ਪ੍ਰ. ਸੂ.)। ੩ ਤਕੀ ਖਾਂ। ੪ ਅਗਾੜੀ, ਅੱਗੇ। ੫ ਦੇਹ, ਸਰੀਰ (ਉਸ ਦਾ ਸਾਰਾ ਸਰੀਰ ਕਿਧਰੋਂ ਨੰਗਾ ਨਹੀਂ ਸੀ-ਸਾਰਾ ਸੰਜੋਏ ਨਾਲ ਢਕਿਆ ਹੋਇਆ ਸੀ)। ੬ ਵੇਖ ਕੇ। ੭ ਤਲਵਾਰ ਦੀ ਤਿੱਖੀ ਨੋਕ, ਪੀਪਲਾ ਵੇਖੋ: 'ਨਕ ਅਲਫ਼ ਹੁਸੈਨੀ ਦਾ ਪੀਪਲਾ ਸੀ' - ਹੀਰ ਵਾਰਿਸ)। ੮ ਪਾਨ ਦਾ ਬੀੜਾ, ਪਾਨਾਂ ਦੀ ਗਲੋਰੀ। ੯ ਚਲਾ ਦਿੱਤਾ, ਅਗ੍ਹਾਂ ਟੋਰਿਆ। ੧੦ ਮਿੱਧ ਦਿਆਂਗਾ (ਹਾਥੀ ਦੇ ਪੈਰਾਂ ਹੇਠ ਦਰੜ ਦਿਆਂਗਾ)।*

ਦੋਹਰਾ॥

ਤੌ ਭੀਮਾ ਸਿੰਘ ਕਰ ਖੁਸ਼ੀ ਪਰਜੋ ਸ਼ੇਰ ਜਿਮ ਧਾਇ।
ਫੜ ਉਨ ਹਾਥੀ ਕੰਨ ਦਬਜੋ[1], ਤੁਰਤਹਿ ਲਯੋ ਬਹਾਇ॥੩੫॥

ਚੌਪਈ॥

ਤੌ ਸਿੰਘ ਕੀਯੋ ਮਹਾਵਤ ਪਰ ਵਾਰ। ਉਨ ਡਾਹਜੋ ਅੰਕੁਸ ਲਗ ਟੂਟੀ ਤਲਵਾਰ।
ਅਧੀ ਰਹੀ ਸੰਗ ਮਾਰਜੋ ਮਹਾਵਤ। ਸੋਊ ਗਯੋ ਗਸ਼ੀ ਅੰਕੁਸ ਲਾਵਤ॥੩੬॥
ਦੇਖ ਤਾਰੈ ਸਿੰਘ ਮਦਤ ਕਰਾਈ। ਲਖਮੀਰ ਸਿੰਘ ਸੋਂ ਕਹਜੋ ਸੁਨਾਈ।
ਜਦ ਅਸੀਂ ਤੁਸੀਂ ਹੁਤ ਮੰਝੀ* ਚਰਾਵਤ। [2]ਤੂੰ ਹੁਤੋ ਮੰਝੀ ਦੁਇ ਦੁਇ ਟੱਪ ਜਾਵਤ॥੩੭॥
ਅਬ ਕੱਟਾ ਤੁਰਕਨ ਕਾ ਕਿਤਨਕ ਬਲਾਇ। ਮਾਰ ਤੁਰਕ ਤੂੰ ਉਪਰ ਜਾਇ।'
ਅਗਜੋਂ ਲਖਮੀਰ, ਸਿੰਘ ਜੀ ਸੋਂ ਕਹੀ। 'ਮੇਰੇ ਭੀ ਮਨ ਥੀ ਗਲ ਯਹੀ'॥੩੮॥
ਮੋ ਪਰ ਤਨਕ[3] ਆਗਜਾ ਜੇ ਹੋਇ। ਮੈਂ ਮਾਰ ਦਿਖਾਊਂ ਤੁਰਕੈ ਸੋਇ।'
ਇਤਨਕ ਕਹਿ ਸਿੰਘ ਕੀਨੀ ਧਾਈ। ਜਿਮ ਪਰੈ ਕੂੰਜਨ[4] ਪਰ ਬਹਰੀ[5] ਜਾਈ॥੩੯॥

ਦੋਹਰਾ॥

ਫੜ ਨੇਜਾ ਸਿੰਘ ਕੁਦ ਪਰਜੋ ਸੌਂਹੈਂ[6] ਚੇਲੇ ਕੋ ਲਲਕਾਰ।
ਉਤ ਵਲ ਤੇ ਉਨ ਭੀ ਕਰੀ ਮਾਰੈ ਮਾਰ ਪੁਕਾਰ॥੪੦॥

ਚੌਪਈ॥

ਤੌ ਲਖਮੀਰ ਸਿੰਘ [7]ਜਾਇ ਸੰਭਾਰਾ। ਜਾਇ ਚੇਲੇ ਕੋ ਮੋਢੋ ਮਾਰਾ।
ਗਯੋ ਨੇਜਾ ਉਸ ਮੋਢੈ ਚੀਰ। ਫੜ ਹੁਇ ਤਲਵਾਰ ਨ ਚਲੈ ਤੀਰ॥੪੧॥
ਇਕ ਦੁਇ ਸਿੰਘ ਮਦਤ ਔਰ ਆਏ। ਉਨ ਹਾਥੀ ਗਿਰਦਜੋਂ ਔਰ ਹਟਾਏ।
ਤੌ ਲਖਮੀਰ ਸਿੰਘ ਕੋ ਦਾਉ ਲਗ ਗਯੋ। ਫੜ ਰੱਸਾ ਹਾਥੀ ਪਰ ਗਯੋ॥੪੨॥
ਮਾਰ ਤਲਵਾਰ ਚੇਲਾ [8]ਡਾਰ ਦਯੋ। ਹਾਥੀ ਤੋਰ ਵਲ ਸਿੰਘਨ ਦਯੋ।
ਸਿੰਘ ਜੀ ਕਹਜੋ, 'ਹਾਥੀ ਕਿਹ ਕਾਮਨ[9]। ਹਮ ਅਨੇਕ ਬਖ਼ਸ਼ੈਂਗੇ ਗੁਲਾਮਨ[10]'॥੪੩॥
ਹਾਥੀ ਫਿਰ ਜਬ ਖਾਲੀ ਗਯੋ। ਦਲ ਤੁਰਕਨ ਕੋ ਭਾਜ ਖਾਇ ਗਯੋ।
ਤੌ ਮੋਮਨ ਖਾਂ ਪੂਰਬੀਏ ਬੁਲਾਏ। ਹੁਤੇ ਹਜਾਰੀ ਖਿਤਾਬ ਜਿਨ ਪਾਏ॥੪੪॥

ਦੋਹਰਾ॥

ਮਨਸਾ ਰਾਮ ਔ ਦਯਾ ਰਾਮ ਜਿਨ ਕੋ ਥੋ ਯਹਿ ਨਾਮ।
ਭੇਜ ਨਾਲ ਬਡ ਫੌਜ ਹੁਤ ਕੁੰਦਲਪੁਰ [11]ਘਰ ਧਾਮ॥੪੫॥

---

*੧ ਕੰਨ ਦੱਬ ਕੇ ਹਾਥੀ ਨੂੰ ਬਿਠਾ ਦਿੱਤਾ। ੨ ਦੋ ਦੋ ਮੱਝਾਂ ਤੋਂ ਟੱਪ ਜਾਂਦਾ ਸੈਂ। ੩ ਥੋੜ੍ਹੀ ਜੇਹੀ ਵੀ, ਰਤਾ ਕੁ। ੪ ਕੂੰਜਾਂ ਉੱਤੇ। ੫ ਬਹਿਰੀ (ਸਮੁੰਦਰੀ) ਬਾਜ਼ (ਜਿਵੇਂ ਕੂੰਜਾਂ ਉੱਤੇ ਬਹਿਰੀ ਬਾਜ਼ ਜਾ ਝਪਟਦਾ ਹੈ)। ਇਹ ਸਜਾਹ ਚਸ਼ਮ (ਕਾਲੀਆਂ ਅੱਖਾਂ ਵਾਲਾ) ਹੁੰਦਾ ਹੈ, ਇਸ ਦਾ ਕੱਦ ਛੋਟੇ ਬਾਜ਼ ਜਿਤਨਾ ਹੁੰਦਾ ਹੈ, ਇਸ ਦੀ ਉਡਾਰੀ ਉੱਚੀ ਤੇ ਲੰਮੀ ਹੁੰਦੀ ਹੈ। ੬ ਸਾਹਮਣੇ, ਸਨਮੁਖ। ੭ ਜਾ ਸੰਭਾਲਿਆ। ੮ ਸੁੱਟ ਲਿਆ, ਡੇਗ ਦਿੱਤਾ (ਹਾਥੀ ਤੋਂ)। ੯ ਕਿਸ ਕੰਮ? ੧੦ ਗੁਲਾਮਾਂ (ਨੌਕਰਾਂ) ਨੂੰ। ੧੧ ਘਰ, ਅਸਥਾਨ। *ਮੱਝਾਂ।*

ਚੌਪਈ॥

ਵੈ ਕਰ ਹੱਲਾ ਸਿੰਘਨ ਪਰ ਪਏ। [੧]ਉਤ ਤੈ ਸਿੰਘ ਭੀ [੨]ਸਨਮੁਖ ਅਏ।
ਮਨਸਾ ਰਾਮ ਔ ਦਇਆ ਰਾਮ। ਮਾਰੇ ਸਿੰਘਨ ਸੁ ਉਸ ਹੀ ਥਾਮ[੩]॥੪੬॥
ਤੁਰਕਨ ਫੌਜ ਤਹਿਂ ਗਈ ਪਰਾਈ[੪]। ਰਹਜੋ ਮਦਾਨ ਸਿੰਘਨ ਕੈ ਪਾਈ।
ਤੌ ਦਿਨ ਚੜ੍ਹਜੋ ਭਯੋ ਉਜਿਯਾਲਾ। ਮੁੜ ਤੁਰਕਨ ਕੀਯੋ ਖੇਤ ਸੰਭਾਲਾ॥੪੭॥
ਕੋਊ ਕਿਤੈ ਸਿੰਘ ਦਿਸੈ ਖੜਾ। ਔਰ ਮਾਰਜੋ ਔ ਦੇਖਜੋ ਪੜਾ।
ਵੈ ਦੂਰੋਂ ਹੀ ਬੰਦੂਕ ਚਲਾਵੈਂ। ਉਠਿ ਨੇੜ ਢੁਕੈ[੫] ਤੇ ਸ਼ੀਹਆਣ[੬] ਆਵੈ॥੪੮॥
ਬਾਕੀ ਮਾਰ ਸਿੰਘ ਇਮ ਦਏ। ਫਿਰ ਢੁਕ ਸਭਨ ਕੇ ਸਿਰ ਕਟ ਲਏ।
ਇਮ ਤਾਰੈ ਸਿੰਘ ਸ਼ਹੀਦੀ ਪਾਈ। ਸਿੰਘ ਨਿਭੇ ਉਸ ਸੰਗ ਸਭ ਬਾਈ॥੪੯॥
ਇਮ ਤਾਰੈ ਸਿੰਘ ਜੀ ਸਾਕੋ ਕੀਆ। ਮਸ਼ਹੂਰ ਸਭ ਜਗ ਮੈਂ ਥੀਆ।
ਗੁਰ ਕੌ ਵਾਕ ਜਿਸ ਐਸ ਕਮੱਯਾ[੭]। ਸੀਸ ਦਯੋ ਪਰ ਸਿਰਰ[੮] ਨ ਦੱਯਾ॥੫੦॥

ਦੋਹਰਾ॥

ਧੰਨ ਧੰਨ ਉਨ ਸਿੰਘਨ ਕੈ ਜਿਨਿ ਕਰ ਸਾਕਾ ਤਜੇ ਪਰਾਨ।
ਰਹੈ ਨਾਮ ਥਿਰ ਕਰਮ ਕਾ, ਹੈ ਜਗ ਆਵਨ ਜਾਨ॥੫੧॥

## ਸਾਖੀ ਚੁਮੰਡੇ ਤਥਾ ਕੈਰੋਂ ਨੰਗਲੀਆਂ ਰੰਧਾਵਿਆਂ ਕੀ

('ਰੰਧਾਵਨ ਸਿੰਘਨ ਦੱਯੈ ਮ੍ਰਵਾਇ')

ਦੋਹਰਾ॥

ਸੁਨਹੁ ਸਾਖੀ ਔਰ ਸਿੰਘਨ ਕੀ, [੯]ਜਿਨ ਤੁਰਕਨ ਸਿਰਿ ਸਿਰ ਲਾਇ।
ਸਿਦਕ ਰਖਜੋ ਗੁਰ ਬਚਨ ਪਰ, ਭਯੋ [੧੦]ਕੇਸਨ ਸਾਸਨ ਨਿਬਾਹਿ॥੧॥

ਚੌਪਈ॥

ਨਾਮ ਠਾਮ[੧੧] ਜਾਤ ਗੋਤ ਬਤਾਊਂ। ਸਿਖੀ ਸਾਂਝ ਹਿਤ ਟਹਲ ਉਠਾਊਂ।
ਸੁਨੀ ਜਿਸੈ ਬਿਧ [੧੨]ਬਡਿਅਨ ਪਾਸ। ਕਹੂੰ ਤਿਮੈ ਪੰਥ ਰਖ ਹੇਤ ਦਾਸ॥੨॥
ਹੁਤਿ ਰੰਧਾਵੈ ਚੁਮੁੰਡੇ ਬਾਈ ਬਾਸ[੧੩]। ਮਧ ਇਕ ਕੈਰੋਂ ਨੰਗਲ ਭਾਸ[੧੪]।
ਉਨ ਮਧ ਤੇ ਕੁਛ ਗੁਰ ਪੰਥ ਆਏ। ਖੰਡੈ ਪਹੁਲ ਲਈ ਸ਼ਸਤ੍ਰ ਉਠਾਏ॥੩॥
ਜਿਮ ਸ੍ਰੀ ਸਤਿਗੁਰ ਆਗਜਾ ਦਈ। [੧੫]ਵਹੀ ਭਾਂਤਿ ਤਿਨ ਕਰਨੀ ਠਈ।
ਰਲੇ ਪੰਥ ਗੁਰ ਕਰੇਂ ਦੰਗਾਹੀ। ਲਹੌਰੈ ਦਿੱਲੀ ਰਾਹੁ ਲੁਟ ਖਾਹੀਂ॥੪॥

*੧ ਉਧਰੋਂ। ੨ ਸਾਹਮਣੇ ਆਏ। ੩ ਥਾਂ। ੪ ਨੱਠ ਗਈ। ੫ ਨੇੜੇ ਆਉਣ ਪੁਰ। ੬ ਸ਼ੇਰਾਂ ਵਰਗਾ ਅੱਗਾ ਲੈ ਕੇ। ੭ ਕਮਾਇਆ। ੮ ਸਿੱਰੜ, ਹੱਠ। ੯ ਜਿਨ੍ਹਾਂ ਨੇ ਤੁਰਕਾਂ ਦੇ ਸਿਰ ਆਪਣੇ ਸਿਰ ਲਾ ਦਿੱਤੇ, ਸ਼ਹੀਦ ਹੋ ਗਏ। ੧੦ ਕੇਸਾਂ ਸਵਾਸਾਂ ਨਾਲ ਸਿਦਕ ਨਿਭਾਹਿਆ। ੧੧ ਥਾਂ, ਠਿਕਾਣਾ। ੧੨ ਵੱਡੇ ਵਡੇਰਿਆਂ ਕੋਲੋਂ। ੧੩ ਵਾਸਾ। ੧੪ ਭਾਸਦਾ ਹੈ, ਜਾਪਦਾ ਹੈ। ੧੫ ਉਸੇ ਤਰ੍ਹਾਂ।*

ਜੋਊ ਚਕਜੋ ਹੁਤ ਖਾਲਸੇ ਤੌਰ[1]। ਇਨ ਭੀ ਤਿਮਹਿ ਮਚਾਯੋ ਰੌਰ[2]।
ਸੋਊ ਖਬਰ ਯਹਿ ਤੁਰਕਨ ਪਾਈ। ਆਏ ਮਾਰਨ ਉਨ ਕਰ ਧਾਈ॥੫॥

ਦੋਹਰਾ॥

ਸਿੰਘਨ ਪੈ ਗੜ੍ਹ ਨਹਿੰ ਹੁਤੋ ਜਿਤ ਕੀ ਓਟ ਲੜਾਹਿੰ।
ਉਠ ਨਠ ਰੋਹੀ ਮਧ ਛਿਪਹਿੰ, ਕੈ [3]ਖੂਹਨ ਖਡਨ ਮਾਂਹਿ॥੬॥

ਚੌਪਈ॥

ਸੁਨੀ ਸਿੰਘਨ ਜਬ ਤੁਰਕ ਅਵਾਈ[4]। ਛਡ ਕਰ ਘਰ [5]ਗਏ ਬਣਹਿ ਲੁਕਾਈ।
ਹੁਤੇ ਉਨ੍ਹੈ ਕੇ ਟੱਬਰ ਜੇਊ। ਰਲ ਮਿਲ ਲੋਕਨ ਬਚ ਰਹੇ ਤੇਊ॥੭॥
ਦਿਨੈ ਸਿੰਘ ਹੁਤ ਥੇ ਤਿਹ ਨਾਂਹਿ। ਰਾਤ ਪਰੀ ਆਵਤ ਘਰ ਮਾਂਹਿ।
ਇਸੀ ਬਾਰ ਤਉ ਇਮ ਬਚ ਰਹੇ। ਹਥ ਨ ਆਏ ਵੈ ਖਾਲੀ ਗਏ॥੮॥
ਜਬ ਖਾਲੀ ਤੁਰਕ ਇਮ ਗਏ ਆਈ ਨਮੋਸ਼ੀ ਤਾਂਹਿ।
ਚਿੱਤੈ ਜਿਮ ਝੂਰਤ ਫਿਰਹਿੰ ਮਾਰਨ ਸਿੰਘ ਫਿਰਾਹਿੰ॥੯॥

ਚੌਪਈ॥

ਤੁਰਕ ਸਿੰਘਨ ਫਿਰ ਚਾਹੈਂ ਮਾਰਨ। ਸਿੰਘ ਭੀ ਚਾਹੈਂ ਵਖਤ ਗੁਜਾਰਨ।
ਕਹੈਂ ਸਿੰਘ, '[6]ਕਬ ਹਮ ਬਖਤ ਆਵਗੁ। ਹਮ ਤੈ ਲੁਕ ਤੁਰਕ ਜਿੰਦ ਬਚਾਵਗੁ॥੧੦॥
ਹੰਨੈ ਹੰਨੈ ਹੁਇ ਬਹਿੰ ਪਤਸ਼ਾਹਿ। ਲਹਿੰ ਆਪ ਆਪਨੋ ਮੁਲਖ ਉਗਰਾਹਿ।
ਹਮ ਗੁਰ ਬਚਨ ਝੂਠ ਤੋ ਨਾਂਹੀ। ਹਮ ਸਹੀ ਜਾਇੰ ਦੁਖ ਕਟੈਂ ਤਹਾਂਹੀ'॥੧੧॥

ਦੋਹਰਾ॥

ਹੁਤੇ ਵਤਨ ਮਧ ਸਾਕ ਮਿਤਿ ਸਿੰਘ ਬਸੈਂ ਨਿਜ ਦੇਸ।
ਤਿਹੀਂ ਗੁਜਾਰਾ ਸਿੰਘ ਕਰਹਿੰ, ਲੁਕ ਛਿਪ ਰਖ ਗੁਰ ਭੇਸ॥੧੨॥

ਚੌਪਈ॥

ਅਬ ਫਿਰ ਸੁਨੋ ਉਨ ਸਿੰਘਨ ਬਾਤ। ਕਰਾਇ ਦਯੋ ਜਿਮ ਦੁਸ਼ਟਨ ਘਾਤ[7]।
[8]ਹੁਤੋ ਸਜਾਦੋ ਸੁਲਤਾਨੀਓਂ ਗ੍ਰਾਮ। ਉਸ ਕਹਿੰ ਹਿੰਦੂ, ਕਰੇ ਤੁਰਕਨ ਕਾਮ॥੧੩॥
ਉਨ ਸਾਥ ਰਲਾਏ ਮੁਸਲੇ ਕਲਾਲ। ਤੇਊ ਚਾਕਰ ਹੁਤਿ ਤੁਰਕਨ ਨਾਲ।
ਇਮ ਮਿਲ ਦੋਇਨ ਮਤੇ ਮਤਾਏ[9]। 'ਰੰਧਾਵਨ ਸਿੰਘਨ ਦੱਯੈ ਮੂਵਾਏ॥੧੪॥
ਏ ਆਏ ਅਬ ਹਮਰੇ ਦਾਇ। ਪਹਿਲੋਂ ਤੁਰਕਨ ਤੇ ਭੂਮ ਲਿਖਵਾਇ।

*੧ ਤਰੀਕਾ (ਅਜਿਹਾ ਤੌਰ ਤਰੀਕਾ ਅਪਣਾ ਰੱਖਿਆ ਸੀ)। ੨ ਰੌਲਾ-ਗੌਲਾ, ਸ਼ੋਰ-ਸ਼ਰਾਬਾ, ਫਤੂਰ। ੩ ਖੂਹਾਂ ਖੱਡਾਂ ਵਿਚ (ਜਾ ਲੁਕਦੇ)। ੪ ਅਫ਼ਵਾਹ। ੫ ਬਣਾਂ (ਵਣਾਂ) ਵਿਚ ਜਾ ਲੁਕੇ। ੬ ਕਦੀ ਅਜਿਹਾ ਸਮਾਂ ਵੀ ਆਵੇਗਾ, ਜਦੋਂ ਤੁਰਕ ਸਾਡੇ ਕੋਲੋਂ ਡਰ ਨਾਲ ਲੁਕਿਆ ਕਰਨਗੇ। ੭ ਨਾਸ। ੮ ਪਿੰਡ ਸ਼ਾਹਜ਼ਾਦਾ ਸੁਲਤਾਨੀਆਂ ਦਾ (ਸਖੀ ਸਰਵਰ ਦੇ ਉਪਾਸ਼ਕਾਂ ਦਾ)। ੯ ਮਤਾ ਪਕਾਇਆ, ਸਲਾਹ ਕੀਤੀ।*

... ... ... .... ਗਰਭ ਛੇਦ ਇਨ ਦਯੈ ਕੁਵਾਇ॥੧੫॥
ਇਮ ਹਮ ਪੈ ਬਹੁ ਤੁਰਕ ਖੁਸ਼ ਹੋਹਿਂ। ਸਿਰੋਪਾਉ ਇਨਾਮ ਚਹਿਂ ਪਾਇਂ ਸੋਇ।
ਗੁਪਤਿ ਪਾਪ ਦੋਇਨ ਗਿਨ ਲਯੋ। ਜਾਇ ਤੁਰਕਨ ਪੈ ਤਿਮ ਹੀ ਕਹਯੋ॥੧੬॥

ਦੋਹਰਾ॥

ਜੋ ਉਨ ਆਖੀ ਤੁਰਕਨ ਕੋ, ਉਨ ਤਿਮ ਹੀ ਮੰਨ ਲੀਨ।
ਗ੍ਰਾਮ ਇਨਾਮ ਔ ਗਰਭ ਛੇਦ ਚੌਧਰ ਲਿਖੀ ਜ਼ਮੀਨ॥੧੭॥

ਚੌਪਈ॥

ਤੁਰਕ ਚਹਿਤ ਹੁਤ ਥੇ ਯਹੀ ਬਾਤ। ਜਿਮ ਕਿਮ ਹੁਇ ਸਿੰਘਨ ਕੋ ਘਾਤ।
ਜਿਮ ਜਿਮ ਉਨ ਕੋ ਸਿੰਘ ਦਿਸ ਆਵਤ। ਜੋ ਚਾਹਤ ਤੁਰਕਨ ਤੇ ਮਨਵਾਵਤ॥੧੮॥

ਦੋਹਰਾ॥

ਸਿੰਘਨ ਖਬਰ ਯਹਿ ਨਹਿਂ ਭਈ, ਉਇ ਗ੍ਰਾਂਢੀ ਸਿਲ[1] ਕਰਵਾਇਂ।
ਉਸੀ ਗਿਰਦ ਛਪ ਦਿਨ ਰਹੈਂ, ਰਾਤੀਂ ਆਵੈਂ ਗ੍ਰਾਂਇਂ॥੧੯॥

ਚੌਪਈ॥

ਜਿਸ ਨਿਸ[2] ਦਿਵਸ ਸਿੰਘਨ ਕੋ ਹੋਇ। ਸਿੰਘ ਹੁਇ ਇਕੱਤ੍ਰ ਨਿਸ ਤਹਿਂ ਸੋਇ।
ਤਹਿਂ ਦੁਸਟਨ ਸਿਲ ਸਿੰਘਨ ਕਰਾਈ। ਇਕ ਸੁਲਤਾਨੀ ਪਿੰਡ ਹੀ ਮਾਹੀ॥੨੦॥
ਸੋ ਸੇਲੂ[3] ਉਨ ਰਖਯੋ ਬਨਾਇ। ਸਭੀ ਖਬਰ ਦਏ ਜਟਨ ਪਹੁੰਚਾਇ।
ਦੇਂ ਜਟ ਆਗੈ ਤੁਰਕਨ ਘਲਾਇ। ਇਮ ਸਿੰਘਨ ਲਈ ਮੌਤ ਤਕਾਇ॥੨੧॥

ਦੋਹਰਾ॥

ਕਹਿਨੈ ਕੋ ਵੁਹ ਹੁਤ ਹਿੰਦੂ, ਕੰਮ ਸੁ ਤੁਰਕ ਕਰਾਹਿ।
*ਹਿੰਦੂਅਨ ਹਿੰਦੂ ਫੜ ਦਿਵਹਿ ਮੁਵਾਵਹਿ ਸੀਸ ਕਟਵਾਇ॥੨੨॥

ਚੌਪਈ॥

ਸਿੰਘਨ ਮੌਤ ਹੁਤ ਨੇੜੇ ਆਈ। ਸਿੰਘ ਵੜੈਂ ਕਿਤ ਨਿਸ ਘਰ ਧਾਈ।
ਦੁਸ਼ਟ ਸੇਲੂ ਦਈ ਸਿਲ ਪਹੁੰਚਾਇ। ਆਇ ਤੁਰਕਨ ਲਯੋ ਘੇਰੋ ਪਾਇ॥੨੩॥
ਚਾਰ ਤਰਫ਼ ਤਿਨ ਫੌਜ ਖੜਵਾਈ। [4]ਤੌ ਲੌ ਝਬ ਦੁਸ਼ਟ ਜਟ ਭੇ ਆਈ।
ਘੇਰਾ ਕੀਨੋ ਬਹੁ ਤਕੜਾਇ। ਅੰਦਰੋਂ ਜਾਣ ਨ ਕੁਤੋ[5] ਪਾਇਂ॥੨੪॥

ਦੋਹਰਾ॥

ਜਿਮ ਦੁਸ਼ਟ ਸੁਲਤਾਨੀ ਜਟ ਕਹੈ, ਤਿਮ ਹੀ ਤੁਰਕ ਕਮਾਹਿਂ।
ਰਲ ਮਿਲ ਦੋਊਅਨ[6] ਸਿੰਘ ਕਟੇ, ਲਭਯੋ ਸੁ ਛਡਯੋ ਨਾਂਹਿ॥੨੫॥

*੧ ਸੂਹ ਦੇ ਦਿੰਦੇ, ਮੁਖਬਰੀ ਕਰਦੇ। ੨ ਰਾਤ। ੩ ਸੂਹੀਆ, ਮੁਖ਼ਬਰ। ੪ ਤਦ ਤਾਈਂ। ੫ ਕਿਧਰੇ (ਜਾਣ ਨਾ)। ੬ ਦੋਹਾਂ ਨੇ। *ਉਸ ਵੇਲੇ ਦੇ ਹਿੰਦੂਆਂ ਦੀ ਕਰਤੂਤ ਤੇ ਬੁਜ਼ਦਿਲੀ ਦੱਸੀ ਹੈ।*

[1]ਚੌਂ ਦਾ ਲਭੇ ਉਨ ਬਡਨ[2] ਕੇ ਸੋ ਪੁਰਸ਼ ਦੀਨੇ ਕਾਟ।
ਉਨ ਸਿੰਘਨ ਕੀ ਕੁਲ ਸਮਝ ਔਰ ਦੀਏ ਕਟ ਕਾਟ॥੨੬॥

ਚੌਪਈ॥

ਜੋ ਕੋਊ ਉਨ ਕੀ ਦ੍ਰਿਸ਼ਟੈ ਆਯਾ। ਸੋ ਤੋ [3]ਤੇਗਨ ਮੱਧ ਕਟਾਯਾ।
ਅਕੈ ਕਿਤੈ ਉਨ ਹੋਊਗੁ ਗਯੋ। ਇਮ ਟੰਢਮੂਲ[4] ਉਨ ਹੋਊਗੋ ਰਹਜੋ॥੨੭॥
ਸਹਜੋ ਇਮੈ ਦੁਖ ਸਿੰਘਨ ਮਝੈਲਨ। ਮੁੜ ਜਾਨੈ ਰਾਜ ਪੰਥ ਪਾਯੋ ਹੋ ਗੁਸੈਲਨ[5]।
ਉਨ ਸਿਰ ਤੇ ਪਰੈ ਪਤਿਸ਼ਾਹੀ ਤਕਾਈ। ਤੌਂ ਹੰਨੇ ਹੰਨੇ ਉਨ ਲਭੀ ਪਤਿਸ਼ਾਹੀ॥੨੮॥

ਦੋਹਰਾ॥

ਜੋ ਕੋਊ ਪੂਛੈ ਉਨ ਸਿੰਘਨ ਕਿਛ ਰਹਜੋ ਹੁਤੋ ਟੰਢਮੂਲ।
ਰਾਜ ਲਭਜੋ ਕੈ ਭੂਮ ਲਭੀ, ਸੋਊ ਬਤਾਊਂ ਸੂਲ[6]॥੨੯॥

ਚੌਪਈ॥

ਬਚਜੋ ਏਕ ਸਾਹਬ ਸਿੰਘ ਨਾਮ। ਕਿਤ ਗਯੋ ਹੁਤੋ ਥੋ ਔਰ ਗ੍ਰਾਮ।
ਸ੍ਰੀ ਅੰਮ੍ਰਿਤਸਰ ਕੀ ਲਭੀ ਉਨ ਕਾਰ। ਭਏ ਅਰਦਾਸੀਏ ਸਚੇ ਦਰਬਾਰ॥੩੦॥
ਉਨ [7]ਇਜੈ ਬਿਜੈ ਕੀ ਪਦਵੀ ਪਾਈ। ਸ਼ਾਹ ਪਤਸ਼ਾਹਿ ਉਨ ਚਰਨ ਛੁਹਾਈ।
ਉਨ ਪੈ ਕ੍ਰਿਪਾ ਇਮ ਸ੍ਰੀ ਗੁਰ ਭਈ। ਉਨ ਰਾਜ ਭੂਮੋਂ ਅਧਿਕਾਈ[8] ਲਈ॥੩੧॥

ਦੋਹਰਾ॥

ਉਨ ਪੁਤ ਪੋਤ੍ਰੇ ਬਹੁ ਭਏ, ਲੀ ਭੂਮ ਭੀ ਅਪਨ ਛੁਡਵਾਇ।
ਬਦਲੇ ਲਏ ਦੁਸ਼ਮਨੋਂ ਤੇ, ਖਾਲਸੇ ਕੇ ਬਲ ਪਾਇ॥੩੨॥

## ਸਾਖੀ ਸ੍ਰੀ ਕਪੂਰ ਸਿੰਘ ਆਦਿ ਨਬਾਬ ਭੁਯੰਗੀ ਕੀ

('ਤੁਕਰਨ ਤੇ ਨਬਾਬੀ ਲਈ'...)

ਦੋਹਰਾ॥

ਸਾਖੀ [9]ਆਦਿ ਨਿਬਾਬ ਕੀ ਕਪੂਰ ਸਿੰਘ ਜਿਹ ਨਾਮ।
ਤੁਰਕਨ ਤੇ ਨਬਾਬੀ ਲਈ ਕਰ ਸੂਰੇ ਪੂਰੇ ਕਾਮ॥੧॥

ਚੌਪਈ॥

ਅਬ ਮੈਂ ਲਿਖੌਂ ਕਪੂਰ ਸਿੰਘ ਸਾਖੀ। ਬ੍ਰਿਧ ਪੁਰਸ਼ਨ ਜਿਮ ਹਮ ਸੌਂ ਆਖੀ।
ਜਬ ਬੰਦੈ ਤੁਰਕ ਲੀਨੇ ਜੀਤ। ਭਯੋ ਖਾਲਸੇ ਸਜੋਂ ਬਿਪਰੀਤ[10]॥੨॥

---

*੧ ਚਵ੍ਹਾਂ ਪਾਸਿਆਂ ਤੋਂ। ੨ ਵੜਨ ਦੇ, ਦਾਖਲ ਹੋਣ ਦੇ (ਰਾਹ ਸਾਰੇ ਕੱਟ ਦਿੱਤੇ) (ii) ਉਨ੍ਹਾਂ ਦੇ ਵੱਡੇ ਵਡੇਰੇ ਮਾਰ ਦਿੱਤੇ। ੩ ਤਲਵਾਰ ਨਾਲ ਕੱਟ ਦਿੱਤਾ। ੪ ਉਤਿਆ ਬੁੜਿਆ, ਵਿਰਲਾ ਵਾਂਝਾ, ਇੱਕਾ ਦੁੱਕਾ। ੫ ਗੁੱਸੇ ਤਥਾ ਰੋਹ ਵਿਚ ਆ ਕੇ। ੬ ਸੂਹ, ਪਤਾ। ੭ ਜਯ ਵਿਜਯ- ਈਜਯ (ਪੂਜਯ ਦੇਵਤਾ) ਦੀ ਵਿਜਯ (ਜਿੱਤ) {ਵੇਖੋ : 'ਇਜੈ ਬਿਜੈ ਜੁ ਗਾਵਤੇ'- ਗੁ.ਪ੍ਰ.ਸੂ.}। ਜਯ ਵਿਜਯ- ਵਿਸ਼ਨੂੰ ਦੇ ਸੇਵਕ ਤੇ ਦਵਾਰਪਾਲ ਸਨ। ੮ ਅਧਿਕ, ਬਹੁਤ ਜ਼ਿਆਦਾ। ੯ ਪਹਿਲਾ (ਮੁੱਢਲਾ) ਨਵਾਬ ਸਿੱਖਾਂ ਵਿਚ। ੧੦ ਉਲਟ, ਵਿਰੋਧੀ, ਬੇਮੁਖ।*

ਭਯੋ ਨਾਸ ਉਸ ਨੇੜੇ ਆਵਨ। ਸਿੰਘਨ ਕੋ ਸੁ ਚਹੈ ਮਰਵਾਵਨ।
ਸਮਝ ਖਾਲਸੋ ਉਸ ਤੇ ਭਯੋ ਦੂਰ। ਆਇ ਬਹੇ ਗੁਰ ਚੱਕ[1] ਹਜ਼ੂਰ॥੩॥
ਯਹੀ ਬਾਤ ਮੁਗ਼ਲਨ ਸੁਨ ਪਾਈ। ਮੁਗ਼ਲਨ ਚਿੱਤ ਵਧਾਈ ਭਾਈ।
ਚਾਹਿਤ ਹੁਤੋ ਸਿੰਘਨ ਤੁੜਵਾਯੋ। ਭੇਜੇ ਵਕੀਲ ਔ ਦਰਬ ਘਲਾਯੋ॥੪॥
[2]ਲੇਟ ਪੇਟ ਸਿੰਘਨ ਕੀ ਕਰੈ। ਜੋ ਸਿੰਘ ਮਾਂਗੈਂ ਲਯਾ ਆਗੈ ਧਰੈ॥
ਕਸਮ ਕੁਰਾਨ ਬਹੁ ਬਾਰ ਉਠਾਵਹਿੰ। 'ਗੁਰ ਚਕ ਹਮ ਕਦੇ ਪੈਰ ਨ ਪਾਵਹਿੰ॥੫॥
ਬਿਸ਼ਕ ਲੇਹੁ ਤੁਮ ਮੇਲੋ ਲਾਇ। ਨਨਕਾਣੇ ਔ ਰੋੜੀ[3] ਜਾਇ।
ਬਡੇ ਡਿਹਰੇ[4] ਔ ਖਡੂਰ ਗੁਰ ਥਾਨ। ਤਰਨ ਤਾਰਨ ਗੁਰ ਔਰ ਮਕਾਨ॥੬॥

ਦੋਹਰਾ॥

ਮੇਲਾ ਲਾਵਹੁ ਬੇਸ਼ਕੈ ਜਹਿੰ ਜਹਿੰ ਹੁਇ ਗੁਰ ਠੌਰ।
ਮਾਫ਼ੀ ਕਰੈਂ ਮਸੂਲ ਹਮ, ਔ ਘਰੋਂ ਕਰੈਂ ਔਰ ਗੌਰ[5]'॥੭॥

ਚੌਪਈ॥

ਇਮ ਕਹਿ ਖਾਲਸੋ ਲਯੋ ਪਰਚਾਏ। ਔਰ ਦਿਲਾਸੇ ਕਈ ਕਰਾਏ।
'ਹੁਇ ਚਾਕਰੀ ਕੀ ਜਿਸ ਕੋ ਖਾਹਸ਼। ਆਇ ਰਹੇ ਉਇ ਹਮਰੇ ਪਾਸ'॥੮॥
ਬਨੌਜ ਸਿੰਘ ਔ ਕਾਹਨ ਸਿੰਘ ਬਾਵੇ। ਉਨ ਦੈ ਦਰਬ ਸੁ ਲਏ ਪ੍ਰਚਾਵੇ।
ਪੰਜ ਪੰਜ ਸੈ ਸਿੰਘ ਗੈਲੈਂ[6] ਲਾਏ। ਉਨ ਕੈ ਹਾਥ ਸਿੰਘ ਔਰ ਮਿਲਾਏ॥੯॥

ਦੋਹਰਾ॥

ਐਸੀ ਐਸੀ ਜੁਗਤ ਸਜੋਂ ਉਨ ਲੀਨੇ ਸਿੰਘ ਪ੍ਰਚਾਇ।
ਬੰਦੇ ਤੇ ਵੈ ਇਮ ਡਰੈਂ, ਬਾਜੋਂ ਲਵੋ[7] ਡਰਾਇ॥੧੦॥*

ਚੌਪਈ॥

ਸਿੰਘਨ ਕੋ ਬਹੁ ਪੈਸੇ ਦੇਹਿੰ। ਬੈਠ ਗੁਰੂ ਚੱਕ ਨਿਤਪ੍ਰਤਿ ਲੇਹਿੰ।
ਪੰਥ ਦਰਵਾਰੋ ਸਿੰਘ[8] ਹੁਤੋ ਦਿਵਾਨ। ਵਹੀ ਹੋਤ ਥੋ ਪੋਤੈਵਾਨ[9]॥੧੧॥
ਪੰਥ ਰਖਤ ਥੋ ਉਸੈ ਵਡਿਆਈ। ਵਹੀ ਦੇਤ ਥੋ ਸਭਨ ਪ੍ਰਚਾਈ[10]।

---

*੧ ਚੱਕ ਰਾਮਦਾਸ, ਸ੍ਰੀ ਅੰਮ੍ਰਿਤਸਰ। ੨ ਖੁਸ਼ਾਮਦ, ਚਾਪਲੂਸੀ, ਛਲ-ਵਲ। ੩ ਰੋੜੀ ਸਾਹਿਬ-ਏਮਨਾਬਾਦ (ਗੁਜਰਾਂਵਾਲਾ) ਵਿਖੇ, ਜਿਥੇ ਬਾਬਰ ਨੇ ਹਮਲਾ ਕੀਤਾ ਸੀ, ਗੁਰੂ ਨਾਨਕ ਦੇਵ ਜੀ ਨੇ ਉਥੇ ਰੋੜਾਂ ਦੀ ਵਿਛਾਈ ਕੀਤੀ। (ਵੇਖੋ: 'ਰੋੜਾਂ ਕੀ ਗੁਰ ਕਰੀ ਵਿਛਾਈ'- ਭਾਈ ਗੁਰਦਾਸ ੧:੨੪)। ੪ ਡੇਰਾ ਬਾਬਾ ਨਾਨਕ। ੫ ਗ਼ੌਰ, ਧਿਆਨ (ਤੁਹਾਡੇ ਘਰਾਂ ਦੀ ਦੇਖ-ਭਾਲ ਕਰਾਂਗੇ)। ੬ ਪਿੱਛੇ, ਨਾਲ। ੭ ਬਟੇਰਾ (ਜਿਵੇਂ ਬਾਜ਼ ਤੋਂ ਬਟੇਰਾ ਡਰਦਾ ਹੈ)। ੮ ਨਵਾਬ ਕਪੂਰ ਸਿੰਘ ਤੋਂ ਪਹਿਲਾਂ ਇਕ ਪੰਥ ਦੇ ਪ੍ਰਧਾਨ ਜਥੇਦਾਰ, ਜਿਨ੍ਹਾਂ ਦਾ ਨਿਵਾਸ ਅੰਮ੍ਰਿਤਸਰ ਸੀ। ਦੇਹਾਂਤ ਸੰਮਤ ੧੭੯੧ (੧੭੩੪ ਈ.) ਵਿਚ ਹੋਇਆ। ੯ ਪੋਤੇਦਾਰ, ਖ਼ਜ਼ਾਨਚੀ ਵੇਖੋ, 'ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ (ਵਾਰ ਸਾਰ ਮ: ੨)। ੧੦ ਤਸੱਲੀ, ਦਿਲਾਸਾ।*

**ਇਥੇ ਹੱਥ ਲਿਖਤ ਨੁਸਖੇ ਵਿਚ ਇਕ ਹੋਰ ਦੋਹਰਾ ਵੀ ਹੈ:*

***ਸਮੋਂ ਲਖਾਵਨ[1] ਉਇ ਚਹੈਂ ਪੰਥ ਬੀ ਸਮੋ ਤਕਾਇ[2]। ਰਖੈਂ ਪਤਿਸ਼ਾਹੀ ਚਾਹੈਂ ਦੋਊ, ਦਿਲ ਦੋਊ ਦੰਗੋ ਰਖਾਹਿ।***

*੧ ਲੰਘਾਉਣਾ। ੨ ਯੋਗ ਸਮੇਂ ਦੀ ਭਾਲ ਵਿਚ ਸੀ।*

ਉਸੈ ਸ਼ਰੀਕੋ[1] ਕਰੈ ਕੋਊ ਨਾਹਿ। ਵਹੀ ਦੇਤ ਥੋ ਸਭਨ ਪ੍ਰਚਾਇ॥੧੨॥
ਸਭ ਕੋ ਇਕ ਥਾਂ ਲੰਗਰ ਕਰਵਾਵੈ। ਸਭਨ ਪੁਸ਼ਾਕੀ ਵਹੀ ਪਹੁੰਚਾਵੈ।
ਨਿਤਪ੍ਰਤਿ ਪੰਥ ਯੌਂ ਵਧਤੈ ਜਾਹਿ। ਦੰਗੇ ਫੰਗਜੋਂ ਬੀ ਟਲੈ ਸੁ ਨਾਹਿ॥੧੩॥

## ਸਿੰਘਨ ਮਾਰਨ ਉਇ ਚਹੈਂ

ਦੋਹਰਾ॥
ਜਬ ਬੰਦੋ ਤੁਰਕਨ ਬੰਧਿਓ ਭਏ ਔਰ ਹੀ ਤੌਰ।
ਸਿੰਘਨ ਮਾਰਨ ਉਇ ਚਹੈਂ, ਸਭਹਨ ਕਰ ਇਕ ਠੌਰ॥੧॥
ਚੌਪਈ॥
ਸਿੰਘਨ ਉਨ ਕੋ ਦਗ਼ੋ ਨ ਖਾਯੋ। ਡੇਰਾ ਆਗੈ ਸਿੰਘਨ ਚਲਾਯੋ।
ਐਸੀ ਭਈ ਸਿੰਘਨ ਕੀ ਚਾਲ। ਤੁਰਕ ਨ ਛੋਡੈਂ ਪੰਥਹਿ ਖਜਾਲ॥੨॥
ਨਹਿੰ ਸਿੰਘਨ ਪੈ ਗੜ੍ਹ ਕੋਊ ਕੋਟ[2]। ਜਹਾਂ ਲੜੈਂ ਵੜ ਜਾਂ ਕੀ ਓਟ।
ਕੋਟ ਬਡ ਪਰਬਤਨ ਸਿੰਘਨ ਪਾਸ। ਜਹਾਂ ਚੜੇ ਹੁਇ ਰਹੈਂ ਮਵਾਸ[3]॥੩॥
ਬਹੁਤ ਠੌਰ ਸਿੰਘ ਖੜ ਭੀ ਲੜੈਂ। ਹੋਇ ਦੁਖੀ ਲੈ ਸ਼ਹੀਦੀ ਮਰੈਂ।
ਐਸੀ ਭਈ ਪੰਥਹ ਲਾਚਾਰ। ਭਏ ਪੰਥ ਜਨ [4]ਛਿਦ੍ਰੈ ਝਾੜ॥੪॥
ਸੋਰਠਾ॥
ਹੁਤਿ ਬੰਦੈ ਦਯੋ ਸ੍ਰਾਪ ਘਿਰਜੋ ਹੁਤੋ ਜਬ ਗੜ ਬਿਖੈ।
ਸੋ ਲਗਜੋ ਪੰਥ ਜਨੁ ਪਾਪ, ਮਦਦ ਉਸ ਕੀ ਨਹਿੰ ਕਰੀ॥੫॥
ਦੋਹਰਾ॥
ਤੌ ਸਿੰਘ ਖਿੰਡ ਬਣ ਲੁਕ ਗਏ, ਥੋੜੇ ਬਹੁਤੇ ਹੋਇ।
ਲਗੇ ਗੁਜ਼ਾਰਨ ਦਿਨ ਇਮੈਂ ਆਗੈ ਪਾਛੈ ਸੋਇ॥੬॥
ਇਸ ਹੀ ਮੈਂ ਇਕ ਔਰ ਭੀ ਸਾਖੀ ਦੇਊਂ ਸੁਨਾਇ।
ਫੇਰ ਨਿਬਾਬੀ ਭੀ ਕਹੂੰ ਜਿਮ ਭਈ ਕਪੂਰ ਸਿੰਘ ਆਇ॥੭॥

## ਸਾਖੀ ਮੁਲਖੱਯਨ[5] ਔ ਬਿਵਾਸਤੇ[6] ਔ ਦੀਨੀ ਖੁਦਾਇਨ[7] ਕੀ

('ਜੋ ਜੋ ਕਾਇਮ ਦੀਨ ਪੈ ਰਲੈ ਹਮੈ ਸੋ ਆਇ')
ਦੋਹਰਾ॥
ਸਾਖੀ ਸੁਨੋ ਬਿਵਾਸਤੈ ਮੁਏ ਦੀਨ ਮਜ਼ਹਬ ਕੇ ਹੇਤ।
ਮੁਲਖਈਅਨ ਖੁਦਾਈਅਨ ਚਕੇ ਰਹੈਂ ਜਿਮ ਖੇਤ॥੧॥

*੧ ਬਰਾਬਰੀ। ੨ ਕਿਲ੍ਹਾ। ੩ ਸੁਰੱਖਿਅਤ, ਮਵਾਸ= ਰੱਖਿਆ ਜਾਂ ਪਨਾਹ ਦੀ ਥਾਂ। ੪ ਖੱਡਾਂ (ਘੁਰਨਿਆਂ) ਝਾੜਾਂ ਵਿਚ (ਲੁਕੇ ਰਹਿੰਦੇ)। ੫ ਮੁਲਕ ਦੇ ਲੋਕ, ਜਨ ਸਮੂਹ, ਵਿਸ਼ੇਸ਼ ਕਰਕੇ ਮੁਸਲਮਾਨ ਪਰਜਾ। ੬ ਸਮੇਂ ਸਿਰ ਭਰਤੀ ਕੀਤੀ ਫੌਜ। ੭ ਦੀਨ-ਖੁਦਾ ਦੇ ਅਨੁਯਾਈ, ਕੱਟੜ ਮੁਸਲਮਾਨ।*

ਚੌਪਈ॥

ਸੋਊ ਸੁਨੋ ਤੁਮ ਉਨੈ ਕਹਾਨੀ। ਜਿਮੈ ਖੁਦਾਈਅਨ ਆਨ ਬਿਹਾਨੀ[੧]।
ਅਸਲਮ ਖਾਂ[੨] ਥਕ ਵੜਜੋ ਲਹੌਰ। ਮੁਲਕ ਭਯੋ ਉਸ ਥੋਂ ਸਭ ਚੌੜ॥੨॥
ਮੁਲਖੋਂ ਵਸੂਲ ਟਕੋ ਨ ਭਯੋ। ਕਹੈਂ, 'ਮੁਲਖ ਲੁਟ ਖਾਲਸੇ ਲਯੋ'।
ਬਿਨਾਂ ਟਕੇ ਉਸ ਫੌਜ ਛਡ ਗਈ। ਫੌਜ ਬਿਨਾਂ ਕਹੋ ਕਿਨ ਦ੍ਰਬ[੩] ਲਈ॥੩॥
ਬਿਨਾਂ ਦਰਬ ਹੈ ਮਿਤ੍ਰ ਨ ਸ਼ਾਹੁ। ਦਰਬ ਆਵਨ ਕੋ ਮੁਲਕ ਹੀ ਰਾਹੁ।
ਪ੍ਰਿਥਮ ਬੰਦੇ ਕੀਓ ਮੁਲਖ ਖੁਵਾਰ। ਫਿਰ ਖਾਲਸੈ ਔਰ ਦਯੋ ਉਜਾਰ[੪]॥੪॥
ਪੁਜੇ ਨ ਟਕੇ ਦਿੱਲੀ ਕੇ ਸ਼ਾਹਿ। ਉਸ ਨੇ ਭੇਜੀ ਤਲਬ[੫] ਚੜ੍ਹਾਇ।
ਅਸਵਾਰ ਖਾਸ ਕੀ ਇੱਕ ਹਜ਼ਾਰ। ਤਿਨ ਮੈਂ ਥੇ ਦੁਇ ਪਠਾਨ ਸ੍ਰਦਾਰ॥੫॥

ਦੋਹਰਾ॥

ਅਤਿਉਲ[੬] ਮਹਬਤ ਖਾਂ ਕਹੈਂ ਸੁੰਦਰ ਖੂਬ ਜਵਾਨ।
ਕਹੈਂ ਸਿਪਾਹੀ ਉਨ ਬਡੇ ਤਿਹ ਫਰੀਦਾਬਾਦ ਮਕਾਨ॥੬॥

ਚੌਪਈ॥

ਉਤ ਤੇ ਆਏ ਤੇਊ ਲਹੌਰ। ਸੁਨੋਂ ਈਹਾਂ ਜੋ ਹੋਯੋ ਤੌਰ।
ਮੁਲਖਈਏ ਇਤ ਆਏ ਫਰਜਾਦ। ਮੁਸਲਮਾਨ ਬਹੁ ਕਰ ਇਤਕਾਦ[੭]॥੭॥
ਮੁੱਲਾਂ ਕਾਜ਼ੀ ਹੋਰ ਮਲੰਗ। ਰਲ ਮਿਲ ਕੀਓ ਨਵਾਬ ਉਨ ਤੰਗ।
ਮੁਸਲਮਾਨ ਥੀ ਕਚਹਿਰੀ ਸਭ। ਕੀਓ ਉਪਰਾਲੋ ਸਬਹਨ ਤੱਬ॥੮॥
ਦੀਨ ਮਜ਼੍ਹਬ ਕੋ ਰਖ ਉਪਰਾਲਾ[੮]। ਮੁਸਲਮਾਨ ਇਮ ਪੱਖ ਸੰਭਾਲਾ।
ਜਿਸ ਜਿਸ ਮੌਤ ਨਜੀਕੈ[੯] ਆਈ। ਆਇ ਉਸੈ ਮਤ ਖੋਟ ਸਿਖਾਈ॥੯॥
ਅਸਲਮ ਖਾਂ ਐਸੇ ਕਹੀ ਬਾਤ। 'ਤੁਰਤ ਲਹੌਰ [੧੦]ਆਇ ਹਮ ਜਾਤ।
ਨਹਿੰ ਮੰਗੈ ਹਮ ਦਾਣਾ ਖਾਣ। ਨਹਿੰ ਚਾਹੈਂ ਹਮ ਸਾਥ ਤੁਹਿ ਜਾਣ'॥੧੦॥

ਦੋਹਰਾ॥

ਝੰਡੋ[੧੧] ਗਡਜੋ ਕਢ ਈਦਗਾਹੈ ਹੈਦ੍ਰੀ ਨਾਮ ਰਖਾਇ।
'ਜੋ ਜੋ ਕਾਇਮ ਦੀਨ ਪੈ ਰਲੈ ਹਮੈ ਸੋ ਆਇ'॥੧੧॥

---

*੧ ਬੀਤੀ। ੨ ਅਸਲ ਨਾਮ ਇਸਲਾਮ ਖਾਂ ਸੀ, ਕਾਬਲ ਦੇ ਮੌਲਵੀ ਜ਼ਾਦਿਆਂ ਵਿਚੋਂ ਸ਼ਫ਼ੀ ਖ਼ਾਂ ਦਾ ਪੁੱਤਰ ਸੀ ਜੋ ਬਹਾਦਰ ਸ਼ਾਹ ਸਮੇਂ ਲਾਹੌਰ ਦਾ ਹਾਕਮ ਸੀ। ਹੈਦਰੀ ਝੰਡੇ ਵਾਲੇ ਮੁਲਖੱਯੀਅਨ ਦੀ ਅਗਵਾਈ ਕੀਤੀ, ਪਰ ਸੰਮਤ ੧੭੬੭ (੧੭੧੦ ਈ.) ਵਿਚ ਸਿੰਘਾਂ ਤੋਂ ਹਾਰ ਖਾਧੀ; ਅਗਲੇ ਸਾਲ ਸੰਮਤ ੧੭੬੮ (੧੭੧੧ ਈ.) ਲਾਹੌਰ ਵਿਖੇ ਮਰ ਗਿਆ। ੩ ਧਨ ਦੌਲਤ। ੪ ਉਜਾੜ। ੫ ਮਾਮਲਾ ਉਗਰਾਹੁਣ ਵਾਲੀ ਫੌਜ। ੬ ਅਤਾਉੱਲਾ ਖਾਂ, ਤਰਾਵੜੀ ਦਾ ਰਾਜਪੂਤ ਮੁਸਲਮਾਨ ਪਠਾਣ। ੭ (ਅ) ਇਅਤਕਾਦ, ਯਕੀਨ, ਵਿਸ਼ਵਾਸ। ੮ ਜਤਨ, ਬਹਾਨਾ। ੯ ਨਜ਼ਦੀਕ, ਨੇੜੇ। ੧੦ ਆ ਜਾਂਦੇ ਹਾਂ। ੧੧ ਹੈਦਰੀ ਝੰਡਾ ਅਰਥਾਤ ਹੈਦਰ (ਅਲੀ) ਦੇ ਨਾਮ ਦਾ ਝੰਡਾ, ਮਜ਼ਹਬੀ (ਦੀਨੀ) ਜੰਗ ਦਾ ਨਿਸ਼ਾਨ ਇਸ ਝੰਡੇ ਹੇਠ ਮੁਸਲਮਾਨ ਮੁਲਖੱਯੀਅਨ ਨੇ ਖਾਲਸੇ ਵਿਰੁੱਧ ਜਹਾਦ (ਧਰਮ ਯੁੱਧ) ਸੰਮਤ ੧੭੬੭ (੧੭੧੦ ਈ.) ਵਿਚ ਕੀਤਾ।*

ਸੋਰਠਾ॥

ਗਲ ਪਰੀ ਖੁਦਾਈਅਨ ਕਾਨ[1], ਬੱਧ ਬੱਧ ਲਕ ਬਹੁ ਜਾ ਖੜੇ।
ਜਨੁ ਚਲੇ ਜ਼ਿਆਫ਼ਤ[2] ਖਾਨ, ਪੈ ਜਮ ਭੱਛਨ[3] ਉਨ ਤਕੈ॥੧੨॥

ਚੌਪਈ॥

ਉਠਾਯੋ ਗੁਲਗੁਲੋ[4] ਤੌ ਇਸ ਤੌਰ। ਜਿਮ ਡੇਰਾ ਕੀਓ ਆਇ ਲਹੌਰ।
ਮੁਹੰਮਦ ਤਕੀ ਔ ਇਨਾਇਤ ਖਾਨ। ਝੰਡੋ ਜੁਦੋ ਜਾ ਗੱਡਜੋ ਮਦਾਨ॥੧੩॥
ਉਨੈਂ ਕਹਜੋ ਯੌਂ ਹੋਕੋ ਦਿਵਾਇ। 'ਹੁਇ ਬੇਖਰਚ ਰਲੈ ਹਮ ਆਇ'।
ਹੁਤੋ ਸੁਦਾਗਰ ਮੁਰਤਜ਼ਾ ਖ਼ਾਨ। ਰਲਜੋ ਸਿੰਘਨ ਮਾਰਨ ਸ੍ਵਾਬੇ[5] ਜਾਨ॥੧੪॥
ਔਰ ਰਲਜੋ ਹਾਜੀ ਬੇਗ ਮੁਗਲ। ਪੀਰ ਮੁਹੰਮਦ ਮੁੱਲਾਂ ਚੁਗ਼ਲ।
ਇਨਾਇਤੁੱਲਾ ਤ੍ਰਵਾੜੀਓ ਰਜਪੂਤ। ਆਇ ਸੁ ਫਸਿਓ ਕਿਸੈ ਕਸੂਤ[6]॥੧੫॥

ਦੋਹਰਾ॥

ਰਾਜੋ ਟੋਡਰਮੱਲ ਹੁਤੋ ਸ਼ਾਹਿ ਅਕਬਰ ਦੀਵਾਨ।
ਪਹਾੜਮੱਲ ਉਸ ਸੁਤ ਹੁਤੋ, ਉਸ ਸੁਤ ਔਰ ਨਿਦਾਨ[7]॥੧੬॥

ਚੌਪਈ॥

ਵਹਿ ਭੀ ਸ਼ਾਮਤ ਆ ਤਬ ਘੇਰੋ। ਆਨ ਲਾਯੋ ਉਨ ਬੀ ਵਿਚ ਡੇਰੋ।
'ਜਿਸ ਪੈ ਜਾਉਗੁ ਖਰਚ ਮੁਕਾਇ। 'ਮੈਂ ਦੇਉਂਗੁ' ਉਨ ਕਹਜੋ ਸੁਨਾਇ॥੧੭॥

ਦੋਹਰਾ॥

ਆਯੋ ਹੁਤੋ ਅਸ੍ਵਾਰ ਜੋ ਤਲਬੀਓ ਇੱਕ ਹਜ਼ਾਰ।
ਉਨ ਕੀ ਮਤਿ ਗਵਾਇ ਕੇ, ਕੀਏ ਜਮਨ[8] ਤੇਊ ਨਾਰ[9]॥੧੮॥

ਚੌਪਈ॥

ਨਵਾਬ ਖਾਤ੍ਰ ਉਨ ਤੋਪੈਂ ਦਈ। ਜੰਬੂਰਖਾਨੋ ਉਨ ਦਯੋ ਘਲਈ।
'ਜਿਸ ਜਿਸ ਹਿੰਮਤ ਜਾਣੈ ਹੋਇ। ਬੇਸ਼ਕ ਚੜ੍ਹੈ ਹੈ ਚਾਕਰ ਮੋਹਿ'॥੧੯॥
ਮੁਸਲਮਾਨੀ ਬਹੁ ਆਈ ਵੱਲ। ਅਲੀ ਅਲੀ ਕਹਿ ਕੇ ਭਈ ਰੱਲ।
ਕਈ ਝੰਡੇ ਔ ਕਈ ਨਿਸ਼ਾਨ। ਆਯੋ ਇਕੱਤ੍ਰ ਹੁਇ ਅੱਧ ਜਹਾਨ॥੨੦॥
ਸਿੰਘ ਨਹੀਂ ਆਟੇ ਮਧ ਲੂਣ। ਜਹਿਂ ਲੁਕ ਬਚੈਂ ਨ ਲਭੈ ਸੁ ਕੂਣ[10]।
ਤੁਰਕ ਆਂਧੀ ਸਿੰਘ ਨਾਂਹਿ ਵਰੋਲੈ। ਇਮ ਕਰ ਸਿੰਘਨ ਹੱਥ ਨ ਖੋਲ੍ਹੈ॥੨੧॥
ਬਹੁਤਨ ਸਜੋਂ ਕਜਾ ਥੋਰੇ[11] ਕਰੈਂ। ਬਖਤ[12] ਦੇਖ ਸਿੰਘ ਜਾਵੈਂ ਟਰੈਂ[13]।
ਭਈ ਸਿੰਘਨ ਕੋ ਔਖੀ ਗੱਲ। ਬਚੈਂ ਤਹਾਂ ਜਹਿਂ ਭਾਰੋ ਝੱਲ[14]॥੨੨॥

---

*੧ ਕੰਨ (ਖੁਦਾਈਅਨ ਦੇ ਕੰਨਾਂ ਵਿਚ ਇਹ ਗੱਲ ਪਈ ਉਨ੍ਹਾਂ ਸੁਣਿਆ)। ੨ ਦਾਅਵਤ। ੩ ਖਾਣ। ੪ ਸ਼ੋਰ-ਸ਼ਰਾਬਾ। ੫ ਸਵਾਬ, ਪੁੰਨ, ਨੇਕ ਕੰਮ (ਸਮਝ ਕੇ)। ੬ ਕਸੂਤਾ ਆ ਫਸਿਆ। ੭ ਨਾਦਾਨ, ਬੇਵਕੂਫ, ਮੂਰਖ। ੮ ਤੁਰਕ (ਯਵਨ)। ੯ ਨਾਲ। ੧੦ ਕੌਣ, ਕਿਹੜਾ। ੧੧ ਥੋੜ੍ਹੇ। ੧੨ ਵਕਤ, ਸਮਾਂ। ੧੩ ਟਲ ਜਾਣ। ੧੪ ਦਰਿਆ ਕੰਢੇ ਬੇਲਾ।*

ਦੋਹਰਾ॥

ਤੌ ਸਿੰਘ ਨਠ ਕਰ ਤਹਿਂ ਬਹੈਂ ਕਹੀਂ ਓਲ੍ਹਾ ਝੱਲ ਤਕਾਇੰ।
ਕਾਹਨੂੰਆਣੇ[੧] ਛੰਭ ਵਿਗ ਮਾਸ ਮਛੀ ਚੁਨ ਖਾਹਿਂ॥੨੩॥

ਚੌਪਈ॥

ਜਿਹ ਵਲ ਜਾਵੈਂ ਲੋਕ ਖੁਦਾਈ। ਲਗੇ ਹਿੰਦੂਅਨ ਪਰ ਕਰਨ ਧਿੰਗਾਈ[੨]।
ਗਊ ਬ੍ਰਹਮਣ ਔ ਹਿੰਦੂਅਨ ਬੇਟੀ। ਟਲੈਂ ਨਹੀਂ ਕਰੈਂ ਜੁਲਮਹਿ ਭੇਟੀ[੩]॥੨੪॥
ਲੋਕ ਮਾਝੇ ਕੇ ਬਹੁ ਸੰਤਾਏ। ਕਹੈਂ, 'ਇਨੈ ਸੁਤ[੪] ਘਲੇ ਸਿਖਾਏ।
ਉਇ ਲੁਟ ਲਜਾਹਿਂ ਏ ਬੈਠੇ ਖਾਂਹਿਂ। ਇਮੈ ਹਿੰਦੂਅਨ ਲੋਕਨ ਅਕਾਹਿ'॥੨੫॥

ਦੋਹਰਾ॥

ਮਾਝੇ ਕੋ ਉਨ ਦੁਖ ਦਯੋ ਸੁਨੀ ਸਿੰਘ ਯੌ ਬਾਤ।
'ਧ੍ਰਿੱਗ ਹਮਾਰਾ ਜੀਵਿਓ ਦੁਖ ਮਿਲੇ ਹਮ ਪਿਤ ਮਾਤ'॥੨੬॥

ਚੌਪਈ॥

ਤੌ ਸਿੰਘਨ ਨੇ ਕਾਢੇ ਕਾਨ[੫]। ਲਾਗੇ ਤੁਰਕਨ ਪੈ ਸਿੰਘ ਪਾਨ[੬]।
ਰਾਤ ਦਿਵਸ ਸਿੰਘ ਤੁਰਕ ਸਤਾਹਿ। ਚਲਨ ਨ ਦੇਵੈਂ ਉਨ ਕੋ ਰਾਹਿ॥੨੭॥
ਜਿਮ ਜਿਮ ਸਿੰਘਨ ਉਇ ਟੋਲ ਮਾਰਨ। ਤਿਮ ਤਿਮ ਸਿੰਘ ਲਗੇ ਉਨੈ ਖ੍ਵਾਰਨ[੭]।
ਕਿਛਕੁ ਸੋਚ ਉਨ ਕੋ ਭੀ ਪਈ। ਵੜਨ ਲਹੌਰ ਉਨ੍ਹੈ ਦੁਸ਼[੮] ਭਈ॥੨੮॥
ਭਏ ਸਿੰਘ ਉਨ ਆਇ ਦੁਵਾਰੇ[੯]। ਜੋਹਿ[੧੦] ਲਏ ਵੈ ਤੁਰਕ ਥੇ ਸਾਰੇ।
ਜਬ ਸਿੰਘਨ ਉਇ ਗੈਲ ਦਬਾਹਿਂ। ਸਿੰਘ ਵੜ ਲੁਕੈਂ ਝਾੜ ਝੁੰਡ ਮਾਹਿਂ॥੨੯॥
ਉਨ ਤੈ ਵੜਜੋ ਕਿਤ ਝਾੜ ਨ ਜਾਇ। ਜੋ ਕਿਤ ਵੜੈਂ ਸਿੰਘ ਮਾਰਨ ਧਾਇ।
ਸਿੰਘ ਅਥੱਕ ਨਿਸ ਦਿਨ ਰਹਿਂ ਖੜੇ। ਉਇ[੧੧] ਚਾਹੈਂ ਦਿਨ ਰਾਤ ਰਹਿਂ ਪੜੇ॥੩੦॥

ਸੋਰਠਾ॥

ਸਿੰਘਨ ਲਏ ਥਕਾਇ ਨਿਸ ਦਿਨ ਉਨ ਗਿਰਦੈ ਰਹੇ।
[੧੨]ਉਨ ਚਿਤ ਆਵੈ ਮਾਇ, ਚੁਭੈ ਕੰਡਾ ਇਕ [੧੩]ਝਾਰ ਕੋ॥੩੧॥

ਚੌਪਈ॥

ਤੌ ਸਿੰਘਨ ਕੀਏ ਤੁੰਮਨ[੧੪] ਚਾਰ। ਇਕ ਮਾਝੇ ਇਕ [੧੫]ਢਿਗ ਪਹਾਰ।
ਤੀਓ ਰਹੈ ਸੋ ਗਿਰਦ ਲਹੌਰ। ਚੌਥੋ ਕਰੇ ਗਿਰਦ ਤੁਰਕਨ ਦੌਰ[੧੬]॥੩੨॥
ਦੁਇ ਦੁਇ ਸੌ ਕੇ ਤੁੰਮਨ ਬਨਾਏ। ਇਕੜ ਦੁਕੜ ਭੀ ਰਲੇ ਔਰ ਆਏ।

---

*੧ ਕਾਨੂਵਾਣ ਦਾ ਛੰਭ, ਕਾਨੂਵਾਣ (ਗੁਰਦਾਸਪੁਰ) ਪਿੰਡ ਦੇ ਕੋਲ ਇਕ ਵੱਡੀ ਝੀਲ। ੨ ਧਿੰਙੋਜ਼ੋਰੀ; ਜ਼ਬਰਦਸਤੀ। ੩ ਮਿਲਣਪੁਰ। ੪ ਪੁੱਤਰ। ੫ ਕਾਨੇ, ਤੀਰ। ੬ ਮਾਰਨ, ਚਲਾਉਣ (ਲੱਗੇ)। ੭ ਖਵਾਰ ਕਰਨ। ੮ ਦੁਸ਼ਵਾਰ, ਮੁਸ਼ਕਲ। ੯ ਦਵਾਲੇ, ਗਿਰਦ। ੧੦ ਲੱਭ ਜਾਂ ਟੋਲ (ਲਏ ਜੋ)। ੧੧ ਤੁਰਕ (ਚਾਹੁੰਦੇ ਦਿਨੇ ਰਾਤ ਸੁੱਤੇ ਰਹਿਣ)। ੧੨ ਤੁਰਕਾਂ ਨੂੰ ਮਾਂ (ਨਾਨੀ) ਚੇਤੇ ਆ ਜਾਵੇ। ੧੩ ਝਾੜ ਦਾ। ੧੪ ਟੋਲਾ, ਜੱਥਾ। ੧੫ (ਨੇੜੇ) ਪਹਾੜ (ਦੇ)। ੧੬ ਦੌੜ (ਤੁਰਕਾਂ ਦੇ ਇਰਦ-ਗਿਰਦ ਫਿਰਦਾ ਰਹੇ)।*

ਜੌ ਤੁੰਮਨ ਕਿਤ ਇਕ ਫਸ ਜਾਇ। ਆਨ ਔਰ ਸਭ ਕਰੈਂ ਸਹਾਇ॥੩੩॥
ਐਸੋ ਭਯੋ ਸਮੇਂ ਕੋ ਫੇਰ। ਇਕ ਤੁੰਮਨ ਉਨ ਲੀਨੋ ਘੇਰ।
ਹੁਤੋ ਭਗਵੰਤ ਇਕ ਖਤ੍ਰੀ ਨਾਮ। ਉਸ ਰਾਵੀ ਕਨਾਰੈ ਭਰਤ ਗ੍ਰਾਮ॥੩੪॥
ਹੁਤੀ ਹਵੇਲੀ ਉਨ੍ਹੇਂ ਬਨਾਈ। ਇਕ ਤੁੰਮਨ ਕਿਤ ਵੜਿਓ ਜਾਈ।
ਹੁਤੀ ਬ੍ਰਖਾ ਉਨ ਚਹੀ ਗੁਜ਼ਾਰਨ। ਨਹਿੰ ਜਾਨਤ ਥੋ ਕਿਮ ਭਯੋ ਕਾਰਨ॥੩੫॥

ਦੋਹਰਾ॥

ਵਹੀ ਖਬਰ ਤਿਨ ਪੈ ਗਈ ਜੋ ਹੁਤ ਹਜ਼ਾਰ ਅਸਵਾਰ।
ਤੁਰਤ ਉਨ੍ਹੈਂ ਆ ਘੇਰਿਓ ਬਹੁ ਆਏ ਮਗਰ ਹਜ਼ਾਰ॥੩੬॥

ਚੌਪਈ॥

ਆਇ ਸਿੰਘ ਉਨ ਮਧ ਲਏ ਘੇਰ। ਲਭੇ ਬਾਹਰ ਤਿਨ ਕਟ ਦੀਏ ਗੇਰ।
ਚਾਰ ਤਰਫ ਲਏ ਮੋਰਚੇ ਬੰਧ। ਕਰ ਕਰ ਮਢਲੈ[1] ਔ ਬਡ[2] ਕੰਧ॥੩੭॥
ਤੋਪ ਜੰਬੂਰੈ ਉਪਰ ਚੜ੍ਹਾਏ। ਇਮ ਕਰ ਕਰ ਬਹੁ ਸਿੰਘ ਅਕਾਏ।
ਸਿੰਘਨ ਹੁਤ ਥੋ ਖਰਚ ਨ ਪਾਯੋ। ਹੁਤੋ ਪਾਸ ਜੋ ਗਯੋ ਮੁਕਾਯੋ॥੩੮॥
ਸਿੰਘਨ ਕੋ ਯੌ ਭਈ ਲਚਾਰ। ਬਿਨਾ ਖਰਚ [3]ਭਏ ਮਰਨੇ ਵਾਰ।
ਮੱਦਤ ਕਰਨ ਜੋਗ ਪੰਥ ਨਾਂਹੀ। ਉਇ ਅਪਨੀ ਛਪ ਜਾਨ ਬਚਾਹੀਂ॥੩੯॥

ਦੋਹਰਾ॥

ਸਿੰਘ ਥਕੇ ਤੁਕਰਨ ਲਖੇ[4] ਚੜ੍ਹੇ ਚੁਤਰਫੋਂ ਦੌੜ।
ਖਾਈ[5] ਕੰਧ ਭਲ ਥੀ ਨਹੀਂ, ਭਈ ਸਿੰਘਨ ਬਡ ਸੌੜ[6]॥੪੦॥

ਚੌਪਈ॥

ਆਇ ਤੁਰਕਨ ਹੱਥ ਕੰਧੀਂ ਪਾਏ। ਸਿੰਘਨ ਅਗਜੋਂ ਕਟ ਗਿਰਾਏ।
ਔਰ ਤੁਰਕ ਬਹੁ ਪਿਛਜੋਂ ਆਵੈਂ। ਆਇ ਆਇ ਇਮ ਜੁੱਧ ਮਚਾਵੈਂ॥੪੧॥
ਉਨ ਦੀਨੋ ਤੋਪਨ ਲਗਵਾਇ। ਮਾਰ ਮਾਰ ਕੈ ਕਹਿੰ 'ਹਾਇ ਹਾਇ'।
ਤੁਰਕ ਕਹੈਂ 'ਤੁਮ ਅਏ ਅਬ ਦਾਇ[7]। ਅਬ ਕੋ ਮਿਲੈ ਨ ਜਾਣਾ ਪਾਇ'॥੪੨॥
ਸਿੰਘ ਕਹੈਂ 'ਹਮ ਕਬ ਮਰੈਂ ਨਿਰਾਲੇ[8]। ਲੈ ਲੈ ਮਰੈਂਗੇ ਤੁਮ ਕੋ ਨਾਲੇ'।
ਤੌ ਸਤਿਗੁਰ ਯੌਂ ਕਿਰਪਾ ਕਰੀ। ਆਂਧੀ ਔ ਬਡ ਬਰਖਾ ਕਰੀ॥੪੩॥
ਤੋਪ ਬੰਦੂਕਨ ਬੁਝ ਗਏ ਤੋੜੇ[9]। ਤੀਰ ਤਲਵਾਰ ਫੜ ਢਾਲ ਸਿੰਘ ਦੌੜੇ।
ਸਿਰ ਪਰ ਮਰਨ ਧਾਰ ਸਿੰਘ ਦੌੜੇ। ਮਾਰ ਤੇਗਨ ਤੁਰਕ ਕੀਏ ਚੌੜੇ[10]॥੪੪॥

ਦੋਹਰਾ॥

ਦੇ ਪਿੱਠ ਆਗੇ ਤੁਰਕ ਭਏ ਵੜੇ ਡੇਰੇ ਮੁੜ ਜਾਇ।

*੧ ਪੜੁੱਲ, ਥੜੇ, ਉੱਚੇ ਬੰਨ੍ਹ। ੨ ਵੱਡੀ, ਉੱਚੀ। ੩ ਮਰਨ ਹਾਕੇ (ਹੋ ਗਏ)। ੪ ਵੇਖ ਲਏ। ੫ ਪਾਣੀ ਨਾਲ ਭਰੀ ਖੱਡ। ੬ ਤੰਗੀ, ਔਖ। ੭ ਦਾਓ ਵਿਚ (ਆਏ ਹੋ), ਕਾਬੂ ਆਏ ਹੋ। ੮ ਇਕੱਲੇ। ੯ ਤੋਪਾਂ ਬੰਦੂਕਾਂ ਦੇ ਪਲੀਤੇ। ੧੦ ਵਿਛਾ ਦਿੱਤੇ, ਮਾਰ ਡੇਗੇ।*

ਸਿੰਘਨ ਪਾਯੋ ਵੇਲ[1] ਯੌ ਵੜੇ ਬੇਟ ਪੇਟ[2] ਧਾਇ॥੪੫॥

ਚੌਪਈ॥

ਤੁਰਕ ਕਹੈਂ, 'ਹਮ ਬਡ ਫਤੇ ਪਾਈ'। ਸਿੰਘ ਕਹੈਂ, 'ਹਮ ਜਿੰਦ ਬਚਾਈ'।
ਤੁਰਕ ਤੁਰੇ ਮੁੜ ਲਹੌਰਹਿ ਵੱਲ। ਸਿੰਘ ਚਹਿਂ [2]'ਕਰੇਂ ਗੁਜਰ ਕਹੂੰ ਚੱਲ'॥੪੬॥
ਤੁਰਕਨ ਕੋ ਥੋ ਗਰਬਾ[3] ਆਯਾ। ਕਹੈਂ 'ਖਾਲਸੋ ਪੰਥ ਭਜਾਯਾ।
ਜਿਸੈ ਪੰਥ ਨੈ ਵਡ ਤੁਰਕ ਗਾਰੇ[4]। ਸਬ ਅਬ ਹਮਨੈ ਵਹਿ ਸੂਰ[5] ਮਾਰੇ'॥੪੭॥
ਭੀਲੋਵਾਲ ਢਿਗ ਡੇਰਾ ਲਾਇ। ਬਹੇ ਤਹਾਂ ਦੇਖ ਚੰਗੋ ਥਾਇ।
ਹੁਤੋ ਗੜ੍ਹੋ[6] ਇਕ ਖਾਲੀ ਤਾਂਹਿ। ਪਠਾਣ ਹਜ਼ਾਰ ਵੜ ਬੈਠਾ ਮਾਂਹਿ॥੪੮॥
ਬਿਵਾਸਤੈ ਡੇਰਾ ਇਕ ਵਲ ਕਰਾ। ਦੇਖਯੋ ਥਾਮ ਉਨ ਨੈ ਭੀ ਖਰਾ।
ਕਹਿਂ 'ਘਰੀਂ ਵੜੈਂ ਕਿਤ ਹੱਛੇ ਰੋਜ। ਪੁਛੈਂ ਮੁਲਾਣਨ[7] ਅੱਛੀ ਮੌਜ'॥੪੯॥

ਦੋਹਰਾ॥

ਢੁਕੇ ਲਹੌਰੈ ਢਿਗ ਸੋਊ ਬੈਠੇ ਖੌਫ਼ ਗਵਾਇ।
ਉਨ ਕੀ ਹੋਣੀ ਗੋਰ[8] ਤਹਿਂ ਕਿਤ ਔਰ ਜਾਣੇ ਪਾਇਂ?॥੫੦॥

ਚੌਪਈ॥

ਉਨ ਕੀ ਹੋਣੀ ਲਏ ਦਬਾਇ। ਦੇਖੋ ਉਨ ਕਜਾ ਹੋਣੀ ਕਰਾਇ।
ਹੋਣੀ ਚਾਹੈ ਤਊ ਸੁ ਹੋਇ। ਦੇਣ ਫਤੇ ਖਾਲਸੇ ਆਈ ਸੋਇ॥੫੧॥

ਦੋਹਰਾ॥

ਸਿੰਘ ਨਿਕਲ ਬੇਲੇ ਵੜੇ ਫਿਰ ਤਿਨ ਕੀਓ ਹਮਸੋਸ।
ਜਿਮ ਚੋਟ ਚਿੱਤੈ[9] ਖਾਲੀ ਜਏ ਕਰੈ ਮਨੈਂ ਬਡ ਰੋਸ॥੫੨॥

ਚੌਪਈ॥

ਸੁਨੋ ਸੋਊ ਉਨ ਰੋਸ ਕਹਾਨੀ। ਜਿਮ ਸਿੰਘਨ ਫਿਰ ਕਰੀ ਮਰਦਾਨੀ[10]।
ਉਸ ਵੇਲੈ ਕੋ ਸਿੰਘ ਪਛੁਤਾਹਿਂ। 'ਬਰਸੈ ਮੇਹੁ ਔ ਪੌਣ ਵਗਾਹਿ॥੫੩॥
ਜੌ ਹਮ ਉਨ ਕੀ ਗੈਲਹਿ ਜਾਹਿਂ[11]। ਮਾਰ ਲੇਹਿਂ ਹਮ ਉਨ ਕੋ ਥਾਹਿਂ।
ਸਿੰਘ ਕਹਾਵਤ ਹਮ ਅਤਿ ਸੂਰੇ। ਸਿਰ ਆਇ ਬਨੀ ਨਹਿਂ ਕਰਤ ਕਸੂਰੇ[12]'॥੫੪॥
ਐਸ ਭਾਂਤ ਤਹਿਂ ਸੋਚ ਯੌ ਕਰੈ। ਤਊ ਤੁਰਤ ਤਹ ਔਰ ਸਿੰਘ ਚਰ੍ਹੈ[13]।
ਹੁਤੀ ਖਾਲਸੇ ਕੀ ਯਹ ਬਾਨ। ਮਰੈਂ ਦਸ ਰਹਿਂ ਬੀਸ ਸੁ ਆਨ॥੫੫॥
ਔਰ ਪੰਥ ਸੁਨੀ ਬੰਦੂਖਨ ਅਵਾਜ। ਆਇ ਰਲੇ ਸੋਊ ਜਿਮ ਤਿਮ ਭਾਜ।
ਸਿੰਘ ਹਜ਼ਾਰ ਕੁ ਤਿਹ ਥਾਂ ਭਯੋ। ਤੌ ਸਿੰਘਨ ਮਨ ਉੱਦਮ ਅਯੋ॥੫੬॥

*੧ ਵੇਲਾ, ਮੌਕਾ। ੨ ਵਿਚਕਾਰ। ੩ ਹੰਕਾਰ ਹੋ ਗਿਆ। ੪ ਗਾਲ ਦਿੱਤੇ, ਨਾਸ਼ ਕਰ ਦਿੱਤੇ। ੫ ਸੂਰਮੇ, ਬਹਾਦਰ। ੬ ਕਿਲ੍ਹਾ, ਕੋਟ। ੭ ਮੁੱਲਾਣਿਆਂ ਨੂੰ। ੮ ਕਬਰ (ਉਨ੍ਹਾਂ ਦੀ ਹੋਣੀ ਤਾਂ ਉਨ੍ਹਾਂ ਨੂੰ ਕਬਰਾਂ ਵੱਲ ਲੈ ਜਾਣ ਵਾਲੀ ਸੀ)। ੯ ਚੀਤੇ ਦੀ। ੧੦ ਮਰਦਾਨਗੀ, ਬਹਾਦਰੀ। ੧੧ ਪਿੱਛੇ (ਜੇਕਰ) ਜਾਈਏ, ਪਿੱਛਾ ਕਰੀਏ (ਜੇਕਰ ਉਨ੍ਹਾਂ ਦਾ)। ੧੨ ਘੱਟ (ਨਹੀਂ ਕਰਦੇ)। ੧੩ ਚੜ੍ਹੇ, ਚੜ੍ਹਾਈ ਕਰ ਦਿੱਤੀ।*

ਦੋਹਰਾ॥

ਤਾਂਹਿ ਸਿੰਘ ਇਕ ਆ ਕਹਜੋ, ਉਇ ਵੜਤੇ ਨਾਂਹਿ ਲਹੌਰ?
ਕਹੈਂ ਪਰੈਂ[1] ਫਿਰ ਸਿੰਘਨ ਪਰ ਦੂਰਹੁ ਕਰ ਕੈ ਧੌੜ[2]'॥੫੭॥

ਚੌਪਈ॥

ਸੁਨਤ ਖਾਲਸੈ ਆਯੋ ਰੋਸ। ਜਨੁ ਚਖਮਖ[3] ਲਗਜੋ ਕੁੰਡੋ[4] ਜੋਸ਼।
ਕਹਜੋ ਸਿੰਘਨ, 'ਅਬ ਕਰੋ ਤਿਆਰੀ। ਆਪ ਮਰੋ ਯਾ ਉਨ ਲਿਹੁ ਮਾਰੀ'॥੫੮॥
ਬੰਧ ਕਮਰ[5] ਸਭ ਹੀ ਉਠ ਧਾਏ। ਨਹਿੰ ਚਹੀਅਤ ਥੇ ਘੋੜੇ ਪਿੜਾਏ[6]।
ਨਹਿ ਚਹੀਅਤ ਥੋ ਕਿਸੈ ਬੋਝੈ ਚੁਕਾਏ। ਧਜਾਇ ਗੁਰ ਗੋਬਿੰਦ ਸਿੰਘ ਲੜਨੇ ਆਏ॥੫੯॥
ਘੋੜੇ ਜਿਤਕੁ ਆਪ ਸਿੰਘ ਦੌੜੇ। ਨਹਿੰ ਅਟਕੇਂ ਕਿਤ ਊਚ ਨੀਚ ਸੌੜੇ।
ਬੇਟ ਪੇਟ ਢਿਗ ਢੁਕੇ ਲਹੌਰ। ਜਾਇ ਲਖਜੋ ਉਨ ਫੌਜਹਿ ਤੌਰ॥੬੦॥
ਅਗੇ ਸੁਨੋਂ ਤੁਰਕਨ ਕੀ ਗੱਲ। ਓਇ ਭੀ ਜਾਤ ਥੇ ਲਹੌਰੈ ਵੱਲ।
ਢੋਲ ਨਗਾਰੇ ਸ਼ਦੀਆਨ[7] ਬਜਾਵੈਂ। ਤੋਪ ਜੰਬੂਰਨ ਛਲਕ[8] ਚਲਾਵੈਂ॥੬੧॥

ਦੋਹਰਾ॥

ਦਿਨ ਆਛੋ ਘਰ ਵਰਨ[9] ਪੁਛ ਕੀਯੋ ਭੀਲੋਵਾਲ ਮੁਕਾਮ।
ਰਹੀ ਫੌਜ ਵੜ ਗੜ੍ਹ ਭਲੈ ਅਯੋ ਪਸਿੰਦ ਉਨ ਥਾਮ॥੬੨॥
ਮੌਤ ਉਨੈ ਕੇ ਢਿਗ ਅਈ, ਇਮ ਉਨ ਲਾਗੀ ਢਿੱਲ।
ਪੜੇ ਅਚਾਨਕ ਸਿੰਘ ਤਹਿਂ, ਜੈਸ ਅਕਾਸ਼ੋਂ ਇੱਲ॥੬੩॥

ਚੌਪਈ॥

ਦੌੜ ਉਨੈਂ ਸਿੰਘ ਡੇਰੇ ਵੜੇ। ਸੋ ਭਜ ਚਲੇ ਨ ਤਹਿਂ ਤੁਰਕ ਅੜੇ।
ਕੋਊ ਹੁਤੋ ਥੋ ਗਯੋ ਸ਼ਿਕਾਰ। ਕੋਊ ਗਯੋ ਕਿਤ ਪਿੰਡ ਮਝਾਰ[10]॥੬੪॥
ਕੋਊ ਖੜੋ ਅਸਤੰਜੋ[11] ਕਰਤ। ਕੋਈ ਨਿਵਾਜੈ[12] ਝੁਕ ਝੁਕ ਪੜਤ।
ਤੋਪ ਜੰਬੂਰੇ ਕਿਤ ਪਏ ਰਹੇ। ਬੈਲ ਉੱਠ ਰਹੇ ਬਾਹਰ ਗਏ॥੬੫॥
ਬਹੁ ਕਸੇ ਕਸਾਏ ਘੋੜੇ ਖੜੇ। ਤੁਰਤ ਸਿੰਘ ਫੜ ਉਨ ਪਰ ਚੜ੍ਹੇ।
ਚੜ੍ਹ ਘੋੜੇ ਸਿੰਘ ਲੜਨੇ ਲਾਗੇ। ਮਾਰਹਿਂ ਤੁਰਕਨ ਹੁਇ ਹੁਇ ਆਗੇ॥੬੬॥
ਤੁਰਕਨ ਟੋਲ ਦੇਖਿ ਕੈ ਮਾਰੈਂ। ਦੀਨ ਮਜ਼ਹਬ ਕੋ ਜੁੱਧ ਬਿਚਾਰੈਂ।
ਇਕ ਤੇ ਦੁਇ ਤ੍ਰੈ ਕਰੇ ਸੁ ਚਾਰੇ। ਇਮ ਕਰ ਸਿੰਘਨ ਕੀਏ ਅਖਾਰੇ[13]॥੬੭॥

---

*੧ ਪਵਾਂਗੇ, ਹਮਲਾ ਕਰਾਂਗੇ। ੨ ਹੱਲਾ। ੩ ਚਮਕਦਾਰ ਪੱਥਰ (ਜਿਸ ਦੀ ਰਗੜ ਨਾਲ ਅੱਗ ਬਲ ਪੈਂਦੀ ਹੈ)। ੪ ਬੰਦੂਕ ਦਾ ਕੁੰਡਾ (ਮਾਨੋ ਚਕਮਾਕ ਪੱਥਰ ਨੂੰ ਬੰਦੂਕ ਦਾ ਘੋੜਾ (ਕੁੰਡਾ) ਜ਼ੋਰ ਨਾਲ ਆ ਲੱਗਾ)। ੫ ਕਮਰਕੱਸੇ ਕਰ ਕੇ। ੬ ਘੋੜ ਪੀੜਨਾ (ਤਿਆਰ ਕਰਨਾ) ਨਹੀਂ ਚਾਹੁੰਦੇ ਸਨ। ੭ ਖੁਸ਼ੀ ਦੇ ਵਾਜੇ ਵਜਾਉਂਦੇ। ੮ ਸ਼ਲਕ, ਕਈ ਬੰਦੂਕਾਂ ਦੀ ਇਕੱਠੀ ਗੋਲੀ ਚਲਾਉਣਾ, ਬਾੜ ਮਾਰਨਾ। ੯ ਵੜਨ ਦਾ। ੧੦ ਵਿੱਚ। ੧੧ ਇਸਤਿੰਜਾ, ਪਿਸ਼ਾਬ ਆਦਿ ਕਰਕੇ ਮਿੱਟੀ ਦੇ ਢੇਲੇ ਨਾਲ ਅੰਗ ਸਾਫ ਕਰਨਾ। ੧੨ ਨਮਾਜ਼। ੧੩ ਅਖਾੜੇ (ਬਹਾਦਰੀ ਦੇ ਜ਼ੌਹਰ ਵਖਾਏ)।*

ਦੋਹਰਾ॥

ਉਨ ਕੀ ਮੱਦਤ ਕੋ ਤੇਊ ਨਿਕਸੇ[1] ਗੜ੍ਹੋਂ ਪਠਾਣ।
ਖਾਲਸੇ ਉਨ ਕੋ ਭੀ ਕਟਜੋ, ਜੋ ਖੜ ਰਹੇ ਮਦਾਨ॥੬੮॥

ਚੌਪਈ॥

ਹੁਤੋ ਤਰਾਵੜੀ ਕੋ ਨਕੀ[2] ਰਜਪੂਤ। ਦੇਖਜੋ ਉਨ ਯੌ ਭਯੋ ਕਸੂਤ[3]।
ਚੜ੍ਹ ਉਚੈ ਉਨ ਹੋਕੋ ਦਯੋ। ਨਠ ਪਿੰਡ ਵੜੋ ਕੋਊ ਬਾਹਰ ਨ ਰਹਜੋ॥੬੯॥
ਬਚੇ ਸੁ ਜੋਊ ਵੜੇ ਪਿੰਡ ਮੱਧ। ਬਾਹਰ ਰਹੇ ਸੋ ਕਰ ਧਰੇ ਅੱਧ।
ਲਹੌਰੀ ਫੌਜ ਸਿੰਘਨ ਲੁਟ ਮਾਰੀ। ਬਚੀ ਵਹੀ ਜੋ ਪਿੰਡ ਪਧਾਰੀ॥੭੦॥
ਮੁਰਤਜ਼ਾ ਖਾਨ ਸੁਦਾਗਰ ਖਰਾ। ਰਾਜੋ ਟੋਡਰ ਮਲ ਪੋਤ੍ਰੂ ਗਰਾ[4]।
ਹਾਜੀ ਬਾਬਰ ਬੇਗ ਭੀ ਮਾਰਜੋ। ਪੀਰ ਫਕੀਰਨ ਕੋ ਬਹੁ ਗਾਰਜੋ॥੭੧॥
ਮੁੱਲਾਂ ਪੀਰ ਮੁਹੰਮਦ ਇਨਾਇਤ ਖ਼ਾਨ। ਮਿਰਜ਼ਾ ਨਕੀ ਇਕ ਬਚਿਓ ਜਾਨ।
ਗਏ ਬਿਵਾਸਤੇ[5] ਥੇ ਏਹ ਸਭ। ਸਿੰਘਨ ਮਾਰਨ ਸਵਾਬੋ ਲੱਭ॥੭੨॥

ਦੋਹਰਾ॥

ਸਿੰਘਨ ਮਾਰਨ ਆਇ ਰਹੇ ਸੋਊ ਮਰ ਗਏ ਆਪ।
ਮਾਰ ਤੁਰਕ ਸਿੰਘ ਫਿਰ ਗਏ, 'ਅਕਾਲ ਅਕਾਲ' ਕਰ ਜਾਪ॥੭੩॥
ਮਾਰ ਲੁੱਟ ਕਰ ਕੁੱਟ ਬਹੁ ਡੇਰੇ ਤੁਰਕਨ ਕੇਰ[6]।
ਮੱਧ ਪੰਜਾਬੇ ਸਿੰਘ ਫਿਰੈਂ ਜਿਮ ਬੇਲੇ ਕੇ ਸ਼ੇਰ॥੭੪॥

ਚੌਪਈ॥

ਇਮ ਲਈ ਖਾਲਸੇ ਫੌਜ ਸੁ ਮਾਰ। ਇਕ ਇਕ ਸਿੰਘ ਜਨੁ ਫਿਰੈਂ ਹਜ਼ਾਰ।
ਜਿਤਕ ਸਿੰਘਨ ਤੁਰਕਨ ਥੇ ਮਾਰੇ। ਭਏ ਉਨ ਤੇ ਚੌਗੁਨ [7]ਰਾਤ ਮਝਾਰੇ॥੭੫॥
ਤੁਰਕ ਮਰੇ ਔਰ ਜਾਹਿੰ ਸਸੁਆਇ[8]। ਮਰੀ ਮੀਢਨ[9] ਪਰ ਜਨੁ ਪਰੀ ਆਇ।
ਤੁਰਕ ਫੌਜ ਲਗੇ ਕਰਨ ਤਿਆਰ। ਤੌ ਲਗ ਸਿੰਘ ਲਏ ਬਹੁ ਕੰਮ ਸਾਰ॥੭੬॥

## ਜੈ ਜੈਕਾਰ ਖਾਲਸੇ ਗ੍ਰਿਹ ਭਯੋ

ਦੋਹਰਾ॥

ਮਾਰਜੋ ਜਬੈ ਬਿਵਾਸਤੇ ਚਿਤ ਖਾਲਸੈ ਵਧਜੋ ਹੁਲਾਸ[10]।
ਤੁਰਕਨ ਕੋ ਸੰਸੋ[11] ਪਰਜੋ, ਭਯੋ ਉਨੈ ਬਹੁ ਨਾਸ਼॥੧॥

ਚੌਪਈ॥

ਲਰਨ[12] ਬਿਵਾਸਤੇ ਜੋ ਜੋ ਅਯੋ। ਨਠਜੋ ਸੁ ਬਚਜੋ, ਲੜਜੋ ਮਾਰ ਲਯੋ।

---

*੧ ਨਿਕਲੇ। ੨ ਅਤਾਉੱਲਾ ਖਾਂ ਨਕੀ। ੩ ਕਸੂਤਾ (ਮੰਦਾ) ਕੰਮ ਹੋਇਆ। ੪ ਗਲਿਆ, ਮਾਰਿਆ ਗਿਆ। ੫ ਅਣਸਿਖਿਅਤ, ਬੇਕਾਇਦਾ (ਫੌਜ)। ੬ ਵਾਦੇ, ਤੁਰਕਾਂ ਦੇ। ੭ ਇਕੋ ਰਾਤ ਵਿਚ। ੮ ਸੁਸਤਾਅ ਗਏ, ਥੱਕ ਟੁੱਟ ਗਏ। ੯ ਭੇਡਾਂ ਵਿਚ (ਜਾਣੋ ਬੀਮਾਰੀ ਮਰੀ ਵੀ ਪੈ ਗਈ)। ੧੦ ਖ਼ੁਸ਼ੀ। ੧੧ ਡਰ, ਫਿਕਰ ਪੈ ਗਿਆ। ੧੨ ਲੜਨ।*

ਤੁਰਕ ਤੋ ਪਿਛਲਨ ਆਨ ਦਬਾਏ। ਸਿੰਘਨ ਢੁਕਨ ਨ ਪਾਈ ਮਾਏ[੧]॥੨॥
ਹੈ ਹੈ ਕਾਰ ਤੁਰਕਨ ਘਰ ਕਯੋ। ਜੈ ਜੈਕਾਰ ਖਾਲਸੇ ਗ੍ਰਿਹ[੨] ਭਯੋ।
ਐਸ ਭਈ ਸਤਿਗੁਰ ਕੀ ਕਲਾ। ਥੋੜੈ ਖਾਲਸੇ ਲਸ਼ਕਰ ਬਹੁ ਗਲਾ॥੩॥

ਦੋਹਰਾ॥

ਅਸਲਮ ਖਾਨ ਨਿਬਾਬ ਕੇ ਮਨੈ ਭਏ [੩]ਦੁਇ ਭਾਇ।
ਮੁਏ ਤਲਬੀ, ਸੋ ਖੁਸ਼ ਭਯੋ, ਮੁਏ ਦੀਨ ਸੁ ਪਛੁਤਾਇ॥੪॥

ਚੌਪਈ॥

ਹੁਤ ਨਬਾਬ [੪]ਮਨਸੂਬ ਬਾਜ। ਉਨ ਸਮਝ੍ਯੋ ਭਲ ਅਪਨੋ ਕਾਜ।
'ਟਕੇ ਪੁਜਤ ਥੇ ਹਮ ਤੇ ਨਾਹਿ। ਮੁਝ ਕੋ ਫੜ ਲੈ ਦਿੱਲੀ ਜਾਂਹਿ॥੫॥
ਭਲੀ ਭਈ ਜੋ ਉਇ ਮਰ ਗਏ। ਭਲੇ ਭਾਗ ਸੋ ਸਿੰਘ ਆ ਪਏ।
ਹਮਹਿ ਕਹਨ ਕੋ ਬਨ੍ਯੋ ਵਲਾਉ[੫]। ਗ਼ਨੀਮ[੬] ਬਲੀ ਪਰ੍ਯੋ ਹਮ ਪਰ ਆਇ॥੬॥
ਬੰਦੈ ਮਰਨੇ ਨ ਗ਼ਨੀਮ ਮਰ ਗਯੋ। ਉਸ ਤੇ ਚੌਗੁਨ ਸੋ ਅਬ ਭਯੋ।'
ਇਮ ਲਿਖਿ ਕੈ ਉਨ ਦਿੱਲੀ ਘਲ ਦਯੋ। 'ਸਿਰ ਸਦਕੇ ਸ਼ਾਹ ਲਸ਼ਕਰ ਭਯੋ'॥੭॥
ਬਿਵਾਸਤੇ ਕੀ ਗਲ ਉਨ ਨਹਿੰ ਕਹੀ। ਨਿਜ ਢਬ ਕੀ ਉਨ ਬਾਤ ਲਿਖ ਦਈ।
ਮਨਸੂਬੇ ਸੋਂ ਉਨ ਖੇਲ੍ਯੋ ਖੇਲ। ਸਿੰਘਨ ਸਿਉਂ ਕਰਨ ਲਾਗ੍ਯੋ ਮੇਲ॥੮॥
ਅਸਲਮ ਖਾਂ ਬਡ ਸੂਬੇਦਾਰ। ਉਨ ਲਿਖ੍ਯੋ ਪਤਿਸ਼ਾਹੈ [੭]ਪੇਚੈ ਨਾਰ।
'ਯਹਿ ਗ਼ਨੀਮ ਹੈ ਬੁਰੀ ਬਲਾਇ। ਕਹੋ ਪ੍ਰਚਾਈਏ ਇਸ [੮]ਟੂਕ ਪਾਇ॥੯॥

ਦੋਹਰਾ॥

ਗੁੜ ਦਿਤੈ ਦੁਸ਼ਮਨ ਮਰੈ ਕਿਮ ਮਹੁਰੋਂ ਖ਼ਰੀਦੀਏ ਧਾਇ।
ਕਹੈਂ ਸਿਆਨੇ ਗਲ ਇਮੈ, ਟੁੱਕ ਪਾਏ ਕੁਤਾ [੯]ਨ ਕਟਾਇ॥੧੦॥

ਚੌਪਈ॥

ਕਹੋ ਤੋ, [੧੦]ਉਸ ਸੋਂ ਛਲ ਕੋਊ ਕੀਜੈ। ਫਿਰ ਮਾਰ ਲੇਹਿੰ ਜਬ ਆਵਨ ਪਤੀਜੈ।
ਕਹੋ, ਉਨੈਂ [੧੧]ਸਿਰੁਪਾਵ ਘਲਾਵਾਂ। [੧੨]ਲੇਟ ਪੇਟ ਸੋਂ ਉਨ੍ਹੈਂ ਪਤਜਾਵਾਂ'॥੧੧॥
ਉਤ ਇਮ ਲਿਖ ਇਤ[੧੩] ਔਰੈ ਕਰੀ। ਸਬੇਗ ਸਿੰਘ ਸਦ੍ਯੋ ਉਸ ਹੀ ਘਰੀ।
ਕਹ੍ਯੋ 'ਜਾਹਿ ਤੂੰ ਖਾਲਸੈ ਵੱਲ। ਹਮਰੀ ਉਨ ਕੀ ਕਰਾ ਦਿਹੁ ਗੱਲ॥੧੨॥
ਭਲੀ ਕਰੀ ਉਨ ਯਹ ਫੌਜ ਮਾਰੀ। ਹਮਰੇ ਸਿਰ ਤੇ ਜਨੁ[੧੪] ਜੂੰ ਟਾਰੀ।
ਐਸ ਭਾਂਤ ਜਾ ਉਨ ਸਮਝਈਓ। ਉਇ ਹਮੇਂ ਬ੍ਰਾਦਰ[੧੫] ਹਮ ਉਸ ਭਈਓ॥੧੩॥
ਤੁਮ ਹਮ ਸੁਖਦ, ਹਮ ਤੁਮ ਸੁਖ ਦਾਇ। ਰਲਮਿਲ ਲਈਐ ਮੁਲਕ ਬਸਾਇ।

---

*੧ ਮਾਂ (ਉਨ੍ਹਾਂ ਦੀ ਮਾਂ ਵੀ ਸਿੰਘਾਂ ਨੇੜੇ ਨਾ ਆਈ)। ੨ ਘਰ। ੩ ਦੋ ਖਿਆਲ। ੪ ਢੰਗੀ, ਜੁਗਤੀ। ੫ ਵਲ, ਫਰੇਬ. ਬਹਾਨਾ। ੬ ਦੁਸ਼ਮਣ, ਵੈਰੀ। ੭ ਵਲੇਂਵੇ ਨਾਲ। ੮ ਟੁੱਕਰ ਪਾ ਕੇ (ਕੁਝ ਦੇ ਕੇ ਮੂੰਹ ਬੰਦ ਕਰੀਏ)। ੯ ਨਹੀਂ ਕੱਟਦਾ, ਵੱਢਦਾ ਨਹੀਂ। ੧੦ ਖਾਲਸੇ ਨਾਲ। ੧੧ ਸਿਰੋਪਾਉ ਭਿਜਵਾਵਾਂ। ੧੨ ਛਲ ਫਰੇਬ ਤੇ ਚਾਪਲੋਸੀ ਨਾਲ। ੧੩ ਇਸ ਤਰ੍ਹਾਂ। ੧੪ ਜਾਣੋ (ਸਾਡੇ ਸਿਰ ਤੋਂ ਜੂੰ ਕੱਢ ਦਿੱਤੀ)। ੧੫ ਭਰਾ, ਭਾਈ।*

ਜਗੀਰ ਲਿਖਾਇ ਲਿਹੁ ਗੁਰ ਚੱਕ ਨਾਲ। ਅਬ ਤੁਮ ਕਰੋ ਨ ਮੁਲਕ ਉਜਾਰ[੧]॥੧੪॥

ਦੋਹਰਾ॥

ਸਭੀ ਤੁਮਾਰੋ ਦੇਸ਼ ਹੈ ਸਭ ਤੁਮਰੇ [੨]ਅਜ਼ੀਜ਼* ਭਿਰਾਇ।
ਉਨ ਹੀ ਕੋ ਦੁਖ ਕਿਮ ਦਯੋ, ਕੱਯੈ ਉਨ ਸੁਖਦਾਇ'॥੧੫॥

ਚੌਪਈ॥

ਸਬੇਗ ਸਿੰਘ ਉਸ ਅਗਜੋਂ ਭਾਖੀ। '[੩]ਕਿਛੁ ਖਾਲਸੈ ਮੈਂ ਢਿਗ ਦੇ ਰਾਖੀ।
ਕਿਛੁ [੪]ਤੋਫੋ ਤੁਫਾਯਤ ਔ ਮਗਰੋਂ ਦੇਹੁ। ਤਊ ਬਣੈ ਤੁਮ ਸਜੋਂ ਉਨ ਨੇਹੁ'॥੧੬॥
ਵਹੀ ਬਾਤ ਨਿਬਾਬੈ ਮੰਨ ਲਈ। ਮਤਲਬ ਅਪਨੈ ਤੁਰਤ ਆਨ ਦਈ।
ਸਿਰੇਪਾਉ ਥੋ ਉਸ ਨੇ ਆਯੋ। ਸੋਊ ਸੂਬੇਦਾਰੀ ਕੋ ਖ਼ਿਲਤ[੫] ਘਲਾਯੋ॥੧੭॥

## ਪੁਸ਼ਾਕ ਨਿਬਾਬੀ ਕਪੂਰ ਸਿੰਘ ਸਿਰ ਧਰੀ

ਦੈ ਖਿਲਤ ਏਤੀ ਗਲ ਕਹੀ। 'ਪੁਸ਼ਾਕ ਨ ਜਾਨਜੋ ਯਹਿ ਨਿਬਾਬੀ ਭਈ।
ਇਸੀ ਸਾਥ ਹੋਗੁ ਲਿਖੀ ਜਗੀਰ। ਇਸੀ ਸਾਥ ਹੋਗੁ ਮੁਲਕ ਤਤਬੀਰ[੬]॥੧੮॥
ਇਹ ਹੈ ਨਿਬਾਬੀ ਅੱਧ ਸੂਬੇਦਾਰੀ। ਉਸੈ ਮਿਲੈਗੀ ਰੱਯਤ[੭] ਸਾਰੀ।
ਸ਼ਾਹੀ ਪ੍ਰਵਾਨੇ ਉਸ ਨਾਇ ਆਵਗੁ। ਉਹੀ ਵੰਡ ਸਭ ਲੋਗਨ ਖੁਲਾਵਗੁ॥੧੯॥

ਦੋਹਰਾ॥

ਸੂਰ, ਸਤੀ, ਦਾਤਾ, ਹਠੀ; ਤਪੀ, ਜਪੀ ਜੋ ਕੋਇ।
ਦੇਵਜੋ ਉਸੈ ਬਿਚਾਰ ਕੈ ਜੋ ਇਸ ਲਾਇਕ ਹੋਇ'॥੨੦॥

ਚੌਪਈ॥

ਦਈ ਨਗਦੀ ਭੀ ਖਰਚੇ ਤਾਈਂ। ਸੁਬੇਗ ਸਿੰਘ ਤੁਰਜੋ [੮]ਜੁਕਤ ਬਣਾਈ।
ਜਹਿੰ ਡੇਰੋ ਥੋ ਖਾਲਸੈ ਲਾਯੋ। ਬਜਹਿੰ ਨਗਾਰੇ ਨਿਸ਼ਾਨ ਝੁਲਾਯੋ॥੨੧॥
ਜਾ ਪਹੁੰਚਜੋ ਵਹਿ ਸਿੰਘ ਸੁਜਾਨ। ਆਗੈ ਲਗਜੋ ਹੁਤ ਖਾਲਸੈ ਦੀਵਾਨ।
ਪੜ੍ਹੈ ਸ਼ਬਦ ਔ ਬਜੈ ਰਬਾਬ। ਸੁੱਖੈ ਘੋਟੈਂ, ਭੁੰਨੈਂ ਮਾਹਪ੍ਰਸ਼ਾਦਿ[੯]॥੨੨॥
ਕੋ ਘੋੜੈ ਕੋ ਮਾਲਸ਼ ਕਰੈ। ਕੋ ਸ਼ਸਤ੍ਰ ਮਾਂਜ ਉੱਜਲ ਕਰ ਧਰੈ।
ਕੋਊ ਤੀਰ ਕੋ ਬੰਦੂਕ ਚਲਾਵਹਿ। ਕੋਊ ਉਂਗਲ ਪਰ ਚੱਕ੍ਰ ਘੁਮਾਵਹਿ॥੨੩॥

ਦੋਹਰਾ॥

ਕੋਊ ਸਿੰਘਨ ਚਾਪੀ[੧੦] ਕਰੈ, ਕੋਊ ਚੌਰ† ਝੁਲਾਇ[੧੧]।
ਕੋ ਪਾਨੀ ਲਜਾਵਹਿ ਦੂਰ ਤੇ, ਬੈਠ ਇਸ਼ਨਾਨ ਕਰਾਹਿ॥੨੪॥

---

*੧ ਉਜਾੜਾ। ੨ ਪਿਆਰੇ ਭਰਾ। ੩ ਖਾਲਸੇ ਨੂੰ ਦੇਣ ਲਈ ਮੈਨੂੰ ਕੁਝ ਰਕਮ ਆਦਿ ਦੇ ਰੱਖ। ੪ ਤੁਹਫ਼ੇ ਤਹਾਇਫ਼, ਸੁਗਾਤਾਂ, ਭੇਟਾ। ੫ ਖ਼ਿਲਅਤ– ਇੱਜ਼ਤ ਦੀ ਪੁਸ਼ਾਕ, ਕੀਮਤੀ ਭੇਟਾ। ੬ ਢੰਗ, ਜੁਗਤਿ। ੭ ਮਾਲਕੀ, ਮਾਮਲਾ। ੮ ਜੁਗਤਿ ਬਣਾ ਕੇ। ੯ ਝਟਕਾ। ੧੦ ਮੁੱਠੀ ਚਾਪੀ, ਪੈਰ ਦਬਾਉਣਾ। ੧੧ ਚਵਰ ਝੁਲਾ ਰਿਹਾ ਸੀ। *ਪਾਠਾਂਤਰ:- 'ਭਤੀਜ'। † *ਪਾਠਾਂਤਰ:- 'ਚਰਨ ਝਸਾਇ...'।*

ਚੌਪਈ॥

ਕਈ ਸਿੰਘ ਖੜ ਦਾਤਨ ਕਰਾਹਿਂ। ਕਈ ਸਿੰਘ ਖੜ ਕੱਛ ਬੰਨ੍ਹਾਹਿਂ।
ਕਿਸੈ ਸ਼ਰੀਕੋ[1] ਕਰੈ ਕੋਊ ਨਾਂਹਿ। ਦੌੜ ਦੌੜ ਸਿੰਘ ਟਹਲ ਕਮਾਹਿਂ॥੨੫॥
ਦੇਖ ਸੁਬੇਗ ਸਿੰਘ ਛਡ ਦਯੋ ਘੋੜੈ। ਕੁਨਸੈ[2] ਕਰ ਕਰ ਹਥ ਦੁਇ ਜੋੜੈ।
ਵਾਹਿਗੁਰੂ ਜੀ ਕੀ ਫਤੇ ਬੁਲਾਈ। ਅਕਾਲ ਅਕਾਲ ਕਹਿ ਊਚੈ ਸੁਨਾਈ॥੨੬॥

ਦੋਹਰਾ॥

ਅਗਜੋਂ ਖਾਲਸੈ ਅਵਾਜ਼ ਸੁਨ ਧਰਜੋ ਸੀਸ ਪਰ ਹਾਥ।
ਤੱਤ ਖਾਲਸੈ ਰੀਤਿ ਜੋ, ਸਿੰਘ ਕਰਹਿਂ ਉਸ ਭਾਂਤ॥੨੭॥

ਚੌਪਈ॥

ਜਿਮ ਸੁਬੇਗ ਸਿੰਘ ਢਿਗ ਝੁਕ ਆਵੈ। ਕਰੈ ਕੁੰਨਸ ਔ ਸੀਸ ਝੁਕਾਵੈ।
ਦੇਖ ਖਾਲਸਾ ਹੋਇ ਪ੍ਰਸੰਨ। ਕਹੈ ਖਾਲਸਾ ਅੱਗਜੋਂ ਧੰਨ!॥੨੮॥
ਢੁਕ ਢਿਗ ਸਿੰਘ ਸੁ ਰਹਜੋ ਖਲੋਇ। 'ਲਾਇ ਤਨਖਾਹ ਅਬ ਬਖਸ਼ੀਏ ਮੋਹਿ।
ਹੈ ਖਾਲਸੋ ਸਭ ਬਖ਼ਸ਼ਨ ਜੋਗੁ। ਹਮ ਤਨਖਾਹੀ ਘਰਬਾਰੀ ਲੋਗ'॥੨੯॥
ਹੁਇ ਪ੍ਰਸੰਨ ਬਚ[3] ਖਾਲਸੈ ਕੀਯੋ। ਲਾਇ ਤਨਖਾਹਿ ਬਖ਼ਸ਼ਨ ਕਹਿ ਦੀਯੋ।
ਖਾਲਸੈ ਹੁਕਮ ਕੀਯ ਪੰਜ ਭੁਜੰਗਨ। ਤਨਖਾਹ ਮਨਾਇ ਬਖ਼ਸ਼ਜੋ [4]ਭਲ ਰੰਗਨ॥੩੦॥
ਸੁਬੇਗ ਸਿੰਘ ਤਊ ਪੰਥ ਬਹਾਯੋ। ਕਰ ਆਦਰ ਉਸ ਪ੍ਰਸ਼ਨ ਪੁਛਾਯੋ।
ਸੁਬੇਗ ਸਿੰਘ ਤਬ ਸਭ ਗਲ ਕਹੀ। ਲਜਾਯੋ ਹੁਤੋ [5]ਧਰ ਮੁਹਰੈ ਦਈ॥੩੧॥
ਕੋਊ ਸਿੰਘ ਕਹੈ, 'ਲੁੱਟ ਮਚਾਯੋ'। ਕੋਊ ਕਹੈ, 'ਇਸ ਦੂਰ ਹਟਾਯੋ'।
ਸੁਬੇਗ ਸਿੰਘ ਤਿਨ ਅਗਜੋਂ ਉਚਾਰੀ। 'ਯਹ ਕਜਾ ਕਹੋ ਤੁਮ ਗਲ ਅਵਿਚਾਰੀ[6]?'॥੩੨॥

ਦੋਹਰਾ॥

ਸੁਬੇਗ ਸਿੰਘ ਨੇ ਤਬ ਕਹਜੋ, ਖਾਲਸੇ ਸੋਂ ਹਥ ਜੋੜ।
'ਗਰੀਬਨ ਕੀ ਰਛਜਾ ਕਰੋ, ਲੇਹੁ ਤੁਰਕਨ ਤੇ ਤੋੜ[7]'॥੩੩॥

ਚੌਪਈ॥

ਸੋਊ ਖਾਲਸੈ ਨੇ ਮੰਨ ਲਈ। ਪਤਿਸ਼ਾਹੀ ਕੈ ਸਿਰ ਕੋੜ ਟਿਕਵਈ।
'ਤੁਰਕਨ ਭੇਜਜੋ ਤੁਸੀਂ ਕਿਮ ਮੋੜੋ। ਖਾਹੋ ਵਰਤੋ ਔਰ ਲੈਣ ਲੋੜੋ'॥੩੪॥

ਦੋਹਰਾ॥

ਦਰਬ ਜੁ ਆਈ ਥੀ ਤਊ ਖਾਲਸੈ ਲਈ ਵਰਤਾਇ।
ਕਹਜੋ ਦਰਬਾਰੇ ਸਿੰਘ ਕੋ, 'ਤੂੰ ਨਿਬਾਬੀ ਲੈ ਸਿਰੋਪਾਉ'॥੩੫॥

---

*੧ ਬਰਾਬਰੀ, ਈਰਖਾ, ਸਾੜਾ। ੨ ਕੋਰਨਿਸ਼- ਝੁਕ ਕੇ ਸਲਾਮ ਕਰਨਾ। ੩ ਬਚਨ। ੪ ਚੰਗੀ ਤਰ੍ਹਾਂ, ਪ੍ਰੇਮ ਨਾਲ। ੫ ਸਾਮ੍ਹਣੇ ਰੱਖ ਦਿੱਤੀ। ੬ ਬਿਨਾਂ ਵਿਚਾਰ ਦੇ, ਬਿਨਾਂ ਸੋਚੇ-ਸਮਝੇ। ੭ ਮੁਕਾਅ ਲਵੋ (ਤੁਰਕਾਂ ਨਾਲ ਇਕੋ ਵਾਰ ਗੱਲ ਤੋੜ ਲਵੋ, ਸ਼ਰਤਾਂ ਮੰਨਵਾ ਕੇ ਗੱਲ ਮੁਕਾਅ ਲਵੋ)।*

ਚੌਪਈ॥

ਦਰਬਾਰੈ ਸਿੰਘ ਅਗਜੋਂ ਕਹੀ। 'ਅਸੀਂ ਨਿਬਾਬੀ ਕਦ ਚਹੈਂ ਲਈ।
ਹਮ ਕੋ ਸਤਿਗੁਰ ਬਚਨ ਪਤਿਸ਼ਾਹੀ। ਹਮ ਕੋ ਜਾਪਤ ਢਿਗ ਸੋਊ ਆਹੀ॥੩੬॥
ਹਮ ਰਾਖਤ ਪਤਿਸ਼ਾਹੀ ਦਾਵਾ। ਜਾਂ ਇਤ ਕੋ ਜਾਂ [1]ਅਗਲੋ ਪਾਵਾ।
ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ ਨਹਿੰ ਖਾਲੀ ਜਾਤ॥੩੭॥
ਧ੍ਰੂ ਵਿਧਰਤ[2] ਔ ਧਵਲ[3] ਡੁਲਾਇ। ਸਤਿਗੁਰ ਬਚਨ ਨ ਖਾਲੀ ਜਾਇ।
ਪੱਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ। ਪਰਾਧੀਨ ਜਿਹ ਮਾਂਹਿ ਖਰਾਬੀ॥੩੮॥

ਦੋਹਰਾ॥

ਹਮ ਪਤਿਸ਼ਾਹੀ ਸਤਿਗੁਰ ਦਈ ਹੰਨੈ ਹੰਨੈ ਲਾਇ।
ਜਹਿਂ ਜਹਿਂ ਬਹੈਂ ਜਮੀਨ ਮਲ, ਤਹਿਂ ਤਹਿਂ ਤਖਤ ਬਨਾਇ'॥੩੯॥

ਚੌਪਈ॥

ਇਸੀ ਭਾਂਤ ਬਹੁ ਸਿੱਖਨ ਕਹੀ। 'ਹਮ ਕੋ ਲੋੜ ਨਿਬਾਬੀ ਨਹੀਂ।
ਉਨ ਮਾਂਗੀ ਕਦ ਦਈ ਪਤਿਸ਼ਾਹੀ। ਪੰਥ ਛਡ ਬਹਜੋ ਕਬ ਉਨ ਕੇ ਪਾਹੀ[4]॥੪੦॥
ਪੰਥ ਤੁਰਕਨ ਕੋ ਐਸੋ ਮੇਲ। ਬਰੂਦ ਅਗਨਿ ਕੋ ਜੈਸੋ ਖੇਲ।
ਕਿਸੈ ਸਿੰਘ ਕੋ ਯਹ ਭੀ ਦੇਹੋ। ਟਹਲ ਕਰਤ ਕਿਸ ਕੋ ਲਖ ਲੇਹੋ'॥੪੧॥
ਕਪੂਰ ਸਿੰਘ ਥੋ ਟਹਲ ਕਮਾਵਤ। ਦੌੜ ਦੌੜ ਥੋ ਪਖੋ ਝੁਲਾਵਤ।
ਉਨ ਝੱਲੀ ਤੇਗ਼ ਥੀ ਸਨਮੁਖ ਕੱਲੈ। ਐਸ ਸਜੀ [5]ਜਨੁ ਸਸਿ ਮ੍ਰਿਗ ਛੱਲੈ॥੪੨॥
ਜ਼ਖਮ ਕਚੋ ਥੋ [6]ਲਗਜੋ ਤਤਕਾਲ। ਕਹੈਂ ਦੇਖ ਉਸ ਸਿੰਘ 'ਨਿਹਾਲ'।
ਉਹੀ ਬਚਨ ਖਾਲਸੈ ਕੋ ਫੁਰਜੋ। ਆਇ ਸਮਾਂ ਸਭ ਸਿੰਘ ਕੋ ਜੁਰਜੋ[7]॥੪੩॥

ਦੋਹਰਾ॥

ਤਹਾਂ ਸਿੰਘ ਇਕ ਆਪਨੋ ਪੜ੍ਹਤ ਬਾਣੀ ਗੁਰ ਲਾਲ।
'ਟਹਲ ਮਹਲ[8] ਤਾ ਕਉ ਮਿਲੈ, ਜਾ ਕਉ ਸਾਧ ਕ੍ਰਿਪਾਲ'॥੪੪॥

ਚੌਪਈ॥

ਸਿੰਘ ਕਪੂਰ ਝਲੈ ਪੱਖੋ ਥੋਈ। ਕ੍ਰਿਪਾ ਨਜ਼ਰ ਪੰਥ ਉਸ ਵਲ ਹੋਈ।
ਅਵਾਜ਼ ਅਕਾਲੋਂ ਪੰਥਹਿ ਸੁਨ ਪਾਈ। 'ਗੁਰੂ ਗ੍ਰੰਥ ਬਚ ਮੰਨ ਲਿਹੁ ਭਾਈ'॥੪੫॥
ਟਹਲ ਕਰਤ ਇਸ ਮਹਲ ਪੁਚਾਵੋ। ਕਪੂਰ ਸਿੰਘ ਕੋ ਸਿਰੋਪਾਉ ਪਹਿਰਾਵੋ।
ਕਹਜੋ ਪੰਥ, 'ਚਕੋ ਸਿੰਘ ਭੁਜੰਗੀ'। ਕਰ ਕਰ ਕੁਨਸ ਉਸ ਆਖੀ ਚੰਗੀ॥੪੬॥
ਪੰਜ ਭੁਜੰਗੀਅਨ ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ।

---

*੧ ਜਾਂ ਅੱਗੇ (ਪਰਲੋਕ) ਚੱਲ ਕੇ ਪਾਵਾਂਗੇ (ii) ਜਾਂ ਅਗਲੀ ਔਲਾਦ ਪਾਵੇਗੀ। ੨ ਟਲ ਜਾਵੇ, ਹਿਲ ਜਾਵੇ। ੩ ਧੌਲ, ਧਰਤ ਹੇਠਲਾ ਬੈਲ (ਚਾਹੇ ਡੋਲ ਜਾਵੇ)। ੪ ਪਾਸ, ਕੋਲ (ਪੰਥ ਛੱਡ ਕੇ ਉਨ੍ਹਾਂ ਤੁਰਕਾਂ ਕੋਲ ਕਦੋਂ ਬੈਠਣ ਲੱਗਾ)। ੫ ਜਿਵੇਂ ਚੰਨ ਵਿਚ ਮ੍ਰਿਗਛਾਲਾ ਦਾ ਨਿਸ਼ਾਨ ਹੁੰਦਾ ਹੈ। ੬ ਮਿਲ ਗਿਆ ਛੇਤੀ ਹੀ। ੭ ਜੁੜਿਆ, ਮਿਲਿਆ। ੮ ਉੱਚ ਅਸਥਾਨ, ਪਦਵੀ।*

ਪੰਜ ਭੁਜੰਗੀਅਨ ਚਰਨ ਬਲ ਪਾਈ। ਸਿੰਘ[੧] ਸਸੋ[੨] ਹੋਇ ਪ੍ਰਬਤ ਭਏ ਰਾਈ॥੪੭॥
ਬਾਜਨ ਕੋ ਚਿਰੀਆਂ[੩] ਤੋਰ ਖਾਹਿਂ। ਪਾਵੈ ਖਾਲਸੋ ਬਲ ਜਿਹ ਮਾਂਹਿ।'
ਹੋਇ ਪ੍ਰਸੰਨ ਬਿਧ ਖਾਲਸੈ ਕਰੀ। ਪੁਸ਼ਾਕ ਨਿਬਾਬੀ ਕਪੂਰ ਸਿੰਘ ਸਿਰ ਧਰੀ॥੪੮॥

## 'ਕਪੂਰ ਸਿੰਘ ਨਿਬਾਬੀ ਭਈ'

ਦੋਹਰਾ॥

ਕਪੂਰ ਸਿੰਘ ਨਿਬਾਬੀ ਭਈ, ਤੌ ਸਿੰਘਨ ਵਧਜੋ ਪ੍ਰਤਾਪ।
ਤੁਰਕ ਖੁਸ਼ਾਮਦ ਬਹੁ ਕਰੈਂ, ਟਕੇ ਦਏਂ ਘਲ ਆਪ॥੧॥

ਚੌਪਈ॥

ਪੰਥ ਓਲੈ[੪] ਸੁਖ ਅਸਲਮ ਖਾਂ ਪਾਯੋ। ਟਕੇ ਬਚੇ ਮਧ ਲਹੌਰ ਬਹਾਯੋ।
ਪੰਥਹਿ ਕੀ ਵਹਿ ਘੂਰ ਘਲਾਵੈ। ਬਲਾਇ ਬੁਰੀ ਵਹਿ ਪੰਥ ਬਤਾਵੈ॥੨॥
ਬਾਰਾਂ ਪਿੰਡ ਦਏ ਜਗੀਰ ਲਿਖਾਈ। ਗੁਰੂ ਚੱਕ ਸਿਉਂ ਦਏ ਲਗਾਈ।
ਕਹੈ, 'ਸਿੰਘ ਮੈਂ ਰਖੇ ਪਰਚਾਇ। ਜੇਊ ਹੁਤੇ ਥੇ ਬੁਰੀ ਬਲਾਇ॥੩॥
ਟਕੇ ਮਹੀਨਾ ਅੱਗੇ ਲੇਹਿਂ। ਤੌ ਮੁਲਖਈਏ ਦੁੱਖ ਨ ਦੇਹਿਂ।
ਹਮਰੀ ਉਨ ਕੀ ਐਸੀ ਪ੍ਰੀਤ। ਬਰੂਦ ਅਗਨਿ ਕੀ ਜੈਸੀ ਰੀਤਿ॥੪॥
ਜੇ ਕਰ ਆਵੈਂ ਮੇਰੇ ਦਾਇ[੫]। ਬੰਦੈ ਜਿਮ ਦੇਊਂ ਅਲਖ[੬] ਮਿਟਾਇ।
ਦਈ ਨਿਬਾਬੀ ਕਰਨਿ ਧਿਜਾਇ[੭]। ਉਸ ਫੜ ਲਜਾਵੋਂ ਤੁਮਰੇ ਦਾਇ॥੫॥

ਦੋਹਰਾ॥

ਸ਼ਾਹਿ ਕਹੀ, 'ਜਿਮ ਨੇਕ ਹੁਇ, ਤਿਮ ਹੀ ਲਓ ਬਣਾਇ।
ਹਮ ਮੁਖਤਜਾਰੀ ਤੁਝ ਦਈ, ਤੁਝ ਤੇ ਕੌਣ ਦਨਾਇ[੮]'॥੬॥

ਚੌਪਈ॥

ਫੇਰ ਬਾਤ ਸਿੰਘਨ ਪਰ ਆਈ। ਸੁਨੋਂ ਸੰਤ ਔ ਗੁਰਮੁਖ ਭਾਈ।
ਪੰਥ ਡੇਰਾ ਆਇ ਗੁਰ ਚੱਕ ਪਾਯੋ। ਨਿਤ ਨਿਤ ਖਾਲਸੈ ਹੁਵੈ ਸਵਾਯੋ॥੭॥
ਨਿਤਪ੍ਰਤਿ ਆਵਹਿਂ ਟਕੇ ਲਹੌਰ। ਨਿਬਾਬ ਵਰਤਾਵਹਿ ਪੰਥਹਿ ਕੋਰ[੯]।
ਅਕਾਲ ਬੁੰਗੇ ਬਹਿ ਲਗੈ ਦਿਵਾਨ। ਕਰੈਂ ਪ੍ਰਾਤਿ ਸਰ ਅੰਮ੍ਰਿਤ ਸ਼ਨਾਨ॥੮॥
ਕਪੂਰ ਸਿੰਘ ਪਰ ਕ੍ਰਿਪਾ ਪੰਥ ਕਰੀ। ਭਲੀ ਬੁੱਧਿ ਆਇ ਤਿਸ ਮੈਂ ਪਰੀ।
ਬਹੁਤ ਸਿੰਘਨ ਕੋ ਆਦਰ ਧਰੈ। ਬਿਨਾਂ ਪੁਛੇ ਪੰਥ ਗੱਲ ਨ ਕਰੈ॥੯॥
ਟਹਲ ਅਗੈ ਤੇ ਕਰੈ ਸਵਾਈ। ਬਹੁਤ ਗਰੀਬੀ[੧੦] ਉਸ ਮਨ ਆਈ।
ਜਿਮ ਜਿਮ ਪੰਥਹਿ ਟਹਿਲ ਕਮਾਵੈ। ਤਿਮ ਤਿਮ ਸਿੰਘ ਜੀ ਗੁਰਮਤਿ ਪਾਵੈ॥੧੦॥

*੧ ਸ਼ੇਰ। ੨ ਸੇਹਾ (ਸ਼ੇਰ ਮਾਣੋਂ ਸੇਹਾ ਖਰਗੋਸ਼ ਬਣ ਗਿਆ ਅਤੇ ਪਹਾੜ ਰਾਈ ਬਣ ਗਿਆ)। ੩ ਚਿੜੀਆਂ (ਬਾਜ਼ਾਂ ਨੂੰ ਚਿੜੀਆਂ ਖਾਣ ਲੱਗ ਜਾਣ)। ੪ ਓਟ ਵਿਚ। ੫ (ਮੇਰੇ) ਕਾਬੂ ਆ ਗਏ। ੬ ਮਾਰ ਮੁਕਾਵਾਂਗਾ। ੭ ਧੀਰਜ, ਤਸੱਲੀ। ੮ ਦਾਨਾਇ, ਸਿਆਣਾ। ੯ ਕੌਲ। ੧੦ ਨਿਮਰਤਾ।*

ਦੋਹਰਾ॥

ਟਕੋ ਜੁ ਆਵੈ [1]ਇਤ ਉਤੈ, ਸੋ ਧਰੈ ਦਿਵਾਨਹਿ ਪਾਸ।
ਦਿਵਾਨ ਬ੍ਰਤਾਵੈ ਖਾਲਸੈ, ਕਰ ਕਰ ਨਿਤ ਅਰਦਾਸ॥੧੧॥

ਚੌਪਈ॥

ਹਰੀ ਸਿੰਘ ਇਕ ਲਾਂਗਰੀ ਥੋਊ। ਹਾਥ ਪਦਮ[2] ਨਹਿਂ ਮੁਕੈ ਰਸੋਊ।
ਦਾਣੈਦਾਰ ਕਰਜੋ ਜੱਸਾ ਸਿੰਘ ਬਾਲ। ਆਹਲੂਵਾਲ ਜੁ ਹੁਤੋ ਕਲਾਲ॥੧੨॥
ਇਕ ਥਾਂ ਤੇ ਸਭ ਲੇਹੁ ਪੁਸ਼ਾਕ। ਇਕਹਿ ਥਾਇ ਸਭ ਦੇਵਹਿ ਰਾਖ।
ਇੱਕ ਥਾਇੰ ਸਭ ਰਖਹਿਂ ਕਮਾਈ। ਰਖੈ ਨਹੀਂ ਕੋਊ ਤਿਸੈ ਛਪਾਈ॥੧੩॥

ਦੋਹਰਾ॥

ਤੋਪ ਰਹਕਲੈ ਸਿੰਘਨ ਪੈ ਸੋ ਤੋ ਚਕੇ ਨ ਜਾਂਹਿ।
ਜੰਬੂਰੈਂ, ਜੰਜਾਇਲ[3] ਸੋ ਸਿੰਘ ਚਲੈਂ ਉਠਾਇ॥੧੪॥

ਚੌਪਈ॥

ਕਪੂਰ ਸਿੰਘ ਸਿੰਘਨ ਕਹਿ ਦੀਓ। [4]ਚੱਕਨ ਵਾਰਨ ਘਿਉ ਸੇਰ ਕੀਓ।
ਗੁਰਬਖ਼ਸ਼ ਸਿੰਘ ਹੁੰਦਿਲ ਹੁਤ ਝੀਤੈ ਗ੍ਰਾਮ। ਸੌਂਪੈ ਜੰਬੂਰੈ ਤਿਸ ਕੇ ਨਾਮ॥੧੫॥

ਦੋਹਰਾ॥

ਜੋ ਨਿਸ[5] ਸਿੰਘ ਬਾਹਿਰ ਰਹੈ, ਜੋ ਬਿਨ ਪੁਛੇ ਘਰ ਜਾਇ।
ਸੋਊ ਖਾਲਸੈ ਨਹਿਂ ਰਲੈ ਬਿਨ ਲਾਈ ਤਨਖਾਹਿ॥੧੬॥

ਚੌਪਈ॥

ਜੋ ਘਰ ਤੇ ਹੁਇ ਆਵੈ ਕੋਇ। ਬਖਸ਼ਾਇ ਰਲੈ ਖੜ ਆਪੇ ਸੋਇ।
ਦਰਬ ਲਜਾਇ ਜੋ ਬਾਹਰੋਂ ਕੋਈ। ਪਾਵੈ ਖਜ਼ਾਨੈ ਇਕ ਥਾਂ ਸੋਈ॥੧੭॥
ਕਿਛਕ ਸਿੰਘਨ ਨੇ ਕਟਜੋ ਅਰਾਮ। ਕਈ ਸਿੰਘ ਗਏ ਮਿਲਨੇ ਧਾਮ।
ਕਈਅਨ ਨਗਰਨ ਬੁੰਗੇ ਬਨਾਏ। ਕਈ ਬੈਠ ਧ੍ਰਮਸਾਲ ਚਿਣਾਏ॥੧੮॥
ਕਈਅਨ ਖੇਤੀ ਜੁਗਤਿ ਕਰਾਈ। ਕਈ ਲਏ ਘਰ [6]ਨਾਰਨ ਪ੍ਰਚਾਈ।
ਕਈ ਰਖੇ ਘਰ ਘੇਰ ਸੁ ਮਾਤ[7]। ਕਈ ਲਿਆਏ ਔਰ ਬਹੁ ਸਾਥ॥੧੯॥
ਬਹੁਤ ਪੰਥ ਕੋ ਬਾਧਾ ਹੁਯੋ। ਇਕ ਥਾਂ ਬਹੁਤੇ ਥੰਭਿ[8] ਨ ਭਯੋ।
ਤਊ ਨਿਬਾਬ ਚਿਤ ਕੀਯੋ ਬਿਚਾਰ। 'ਕੋਊ ਜੁਗਤ ਬਣਾਈਐ ਜਿਤ ਹੋਇ ਸੰਭਾਰ[9]'॥੨੦॥

---

*੧ ਇਧਰੋਂ ਓਧਰੋਂ। ੨ ਪਦਮਾ- ਲਛਮੀ, ਹੱਥ ਦੀ ਤਲੀ ਵਿਚ ਚੰਗੇ ਭਾਗਾਂ ਦੀ ਲੀਕ (ਉਸ ਦੇ ਹੱਥ ਬਰਕਤ ਸੀ- ਉਸ ਦੀ ਪਕਾਈ ਰਸੋਈ ਕਦੀ ਮੁਕਦੀ ਨਹੀਂ ਸੀ)। ੩ ਜੰਜੈਲ, ਭਾਰੀ ਤੇ ਲੰਮੀ ਬੰਦੂਕ, ਜਿਸ ਦੀ ਗੋਲੀ ਛੇ ਸੌ ਗਜ਼ ਤਕ ਮਾਰ ਕਰਦੀ ਸੀ। ੪ ਜੰਬੂਰੇ ਜੰਜੈਲਾਂ ਚੁੱਕਣ ਵਾਲਿਆਂ ਦਾ ਨਿੱਤ ਸੇਰ ਘਿਉ ਬੰਨ੍ਹ ਦਿੱਤਾ। ੫ ਰਾਤ ਨੂੰ। ੬ ਇਸਤਰੀਆਂ ਨੇ ਰਿਝਾਇ ਲਏ। ੭ ਮਾਤਾ, ਮਾਵਾਂ ਨੇ। ੮ ਥੰਮਦੇ ਨਾ (ਇਕ ਥਾਂ ਬਹੁਤੇ ਨਾ ਖਲੋਂਦੇ ਜਾਂ ਇਕੱਠੇ ਹੁੰਦੇ)। ੯ ਸੰਭਾਲ।*

ਦੋਹਰਾ॥

ਉਸੀ ਦਿਨ ਸੱਦ ਖਾਲਸੋ, ਅਕਾਲ ਬੁੰਗੈ ਤਖਤ ਮਕਾਨ।
ਦੀਨੋ ਸਭਨ ਉਚਾਰ ਢਿਗ, ਨਿਬਾਬੈ ਸਿੰਘ ਸੁਜਾਨ॥੨੧॥

ਚੌਪਈ॥

ਭਾਈ ਮਨੀ ਸਿੰਘ ਦਰਬਾਰ ਪੁਜਾਰੀ। ਲੀਨੋ ਸਬਹਨ ਮਧ ਬੈਠਾਰੀ।
ਤੇਹਣ ਭੱਲੇ ਦੋਊ ਬਾਵੈ ਬੁਲਾਇ। ਕਾਹਨ ਸਿੰਘ ਔ ਬਨੋਜ ਸਿੰਘ ਥਾਇ॥੨੨॥
ਸਭੀ ਪੰਥ ਜੇ ਨਾਮ ਲਿਖੱਯੈ। ਗ੍ਰੰਥ ਵਧੈ ਔ ਅੰਤ ਨ ਪੱਯੈ।
ਨਬਾਬ ਕਪੂਰ ਸਿੰਘ ਸਭ ਸੋਂ ਕਹੀ। 'ਯਹੀ ਬਾਤ ਅਬ ਮੈਂ ਮਨ ਅਈ॥੨੩॥
ਅਗੈ ਪੰਥ ਥੋ ਪਿੰਡ ਪਿੰਡ ਫਿਰਤੋ। ਆਪੋ ਅਪਨੀ [1]ਗੁਜਰਹਿੰ ਕਰਤੋ।
ਅਬ ਇਕ ਥਾਂ ਪੁਜੈ ਲੰਗਰ ਨਾਂਹੀ। ਕੋਊ ਜੁਗਤਿ ਅਬ ਲਯੋ ਬਨਾਈ॥੨੪॥
ਸਿੰਘਨ ਦੱਯੈ ਜਥੋ ਬਣਾਇ। ਦੇ ਦੇ ਖਰਚ ਉਸ ਦੱਯੈ ਪ੍ਰਚਾਇ'।
ਸਭੀ ਖਾਲਸੈ ਸੋ ਮੰਨ ਲਈ। ਪਸਿੰਦ ਸਭਨ ਕੇ ਯਹਿ ਗਲ ਅਈ॥੨੫॥

ਦੋਹਰਾ॥

ਪੰਜ ਡੇਰਨ ਬਿਧ ਰਚ ਦਈ, ਪੰਜ ਨਿਸ਼ਾਨ ਬਨਾਇ।
ਪੰਜੇ ਝੰਡੇ ਤੌਂ ਗਡੇ, ਸ੍ਰੀ ਅਕਾਲ ਬੁੰਗੇ ਤੇ ਲਜਾਇ॥੨੬॥

ਚੌਪਈ॥

ਪ੍ਰਥਮ ਸ਼ਹੀਦਨ ਔ ਨਿਹੰਗਨ ਫੜਾਯੋ। ਦੀਪ ਸਿੰਘ, ਸਿੰਘ ਕਰਮ ਸੁ ਗਾਯੋ।
ਦੂਏ ਕਰਮ ਧਰਮ ਸਿੰਘ ਅੰਮ੍ਰਿਤਸਰੀਏ। *ਦਯੋ ਉਨੈ ਥੋਊ ਜਾਤ ਖਤਰੀਏ॥੨੭॥
ਤੀਜੋ ਚਕਜੋ ਬਾਬਨ ਬਡ ਅੰਸੀ। ਤੇਹਣ ਭੱਲੇ ਥੇ ਆਦਿ ਗੁਰ ਅੰਸੀ।
ਚੌਥੋ ਸਿੰਘ ਦਸੌਂਧਾ ਨਾਮ। ਗਿੱਲ ਜੱਟ ਕੋਟ ਬੁਢੇ ਥੋ ਧਾਮ॥੨੮॥
ਪੰਜਵੋਂ ਰੰਘਰੇਟੋ ਬੀਰ ਸਿੰਘ ਨਾਇ[2]। ਹੁਤੋ ਤੇਰਾਂ ਸੈ ਘੋੜੇ ਵਾਇ[3]।
ਐਸੀ ਲੀਨੀ ਜੁਗਤਿ ਬਨਾਇ। ਜੋ ਸੁਨੀ ਰਤਨ ਸਿੰਘ ਸੋ ਦਈ ਗਾਇ॥੨੯॥

ਦੋਹਰਾ॥

ਜੇ ਕੋ ਪੁੱਛੈ ਪ੍ਰਸ਼ਨ ਯਹਿ, ਨਬਾਬ ਕਪੂਰ ਸਿੰਘ ਕੀ ਜਾਤ।
ਕੌਣ ਪਿੰਡ ਔ ਗੋਤ ਕੋਇ ਸੋਈ ਸੁਨੋਂ ਅਬ ਬਾਤ॥੩੦॥

ਚੌਪਈ॥

ਫਰਜੁੱਲੇ ਖਾਂ ਥੋ ਮੁ਼ਗਲਹਿ ਨਾਮ। ਉਨੈਂ ਬਸਾਯੋ ਫ਼ਜੁੱਲੋ ਗ੍ਰਾਮ।
ਹੁਤੀ ਖਾਨੂ[4] ਨਬਾਬ ਖਾਨੋ ਹਮਸ਼ੀਰਾ[5]। ਫਰਜੁਲੈ ਕੇ ਘਰ ਵਸਤੀ ਧੀਰਾ॥੩੧॥
ਹੁਤੀ ਹਮਾਇਤਨ[6] ਬਡੀ ਕਮਜਾਤ। ਉਨ ਬਹੁ ਸਿੰਘ ਥੇ ਕਰਾਏ ਘਾਤ।

*੧ ਗੁਜ਼ਰ ਗੁਜ਼ਰਾਨ ਕਰਦਾ। ੨ ਨਾਮ। ੩ ਉਸ ਕੋਲ। ੪ ਖ਼ਾਨ ਬਹਾਦਰ, ਲਾਹੌਰ ਦਾ ਸੂਬੇਦਾਰ। ੫ ਭੈਣ। ੬ ਮਦਦਗਾਰ। *ਦੋਹਾਂ ਦੀ ਸੀ ਜ਼ਾਤ ਖੱਤਰੀ।*

ਪੰਦ੍ਰਾਂ ਸੈ ਜੁ ਹੁਤੇ ਚਕਰੈਲ[੧]। ਸੋ ਉਨ ਮਰਵਾਏ ਕਰ ਕਰ ਫੈਲ[੨]॥੩੨॥
ਤਹਿੰ ਕਪੂਰ ਸਿੰਘ ਹੁਤੇ ਪਿਤ ਮਾਤ। ਬਿਰਕ[੩] ਗੋਤ ਔ ਜੱਟ ਥੀ ਜਾਤ।
ਵਹਿ ਘਰ ਸੇ ਨਿਕਸਜੋ ਸਾਇਤ[੪] ਕਿਤ ਖਰੀ। ਬਹੁਤ ਟਹਿਲ ਉਨ ਸਿੰਘਨ ਕਰੀ॥੩੩॥
ਉਸੀ ਟਹਿਲ ਤੇ ਯਹਿ ਪਦ ਪਾਯੋ। ਸਰਬ ਪੰਥ ਕੋ ਨਵਾਬ ਸਦਾਯੋ।
ਟਹਲ ਕਰੀ ਕਿਸ ਬ੍ਰਿਥੀ ਨ ਜਾਇ। ਯਹਿ ਖਾਲਸੋ ਖੁਦ[੫] ਖੁਦੈ ਖੁਦਾਇ॥੩੪॥

ਦੋਹਰਾ॥

ਏਕ ਦਿਵਸ ਇਸ ਨਵਾਬ ਕੈ ਮਨ ਮੈਂ ਆਈ ਮੌਜ।
ਔਰ ਸਿੰਘਨ ਪੌਰਖ[੬] ਕ੍ਰੀਏ ਮੈਂ ਨਿਜ ਕੀਓ ਨ ਕੌਜ[੭]॥੩੫॥

ਚੌਪਈ॥

ਚੜਜੋ ਨਿਬਾਬ ਕਿਹ ਖੇਲਨ ਸ਼ਿਕਾਰ। ਸਾਥ ਕੁੱਲ ਲਏ ਬੀਸ ਅਸਵਾਰ।
[੮]ਜਾਤ ਜਾਤ ਜਾ ਪੁਜਜੋ ਲਹੌਰ। ਜਾਇ ਬੈਠਜੋ ਸੁ ਚਬੂਤਰੈ ਠੌਰ॥੩੬॥
ਪਹਰ ਦੋਇ ਤਹਿੰ ਹੁਕਮ ਚਲਾਇ। ਤੌ ਖਬਰ ਪੁੰਨੀ[੯] ਤੁਰਕ ਕਿਲੈ ਜੁ ਜਾਇ।
ਤੌ ਖਿਜ਼ਰ ਖਾਨ ਦਯੋ ਨਿਬਾਬ ਚੜ੍ਹਾਇ। ਛੇਤੀ ਜਾ ਕਰ ਲਓ ਫੜਾਇ॥੩੭॥
ਕਪੂਰ ਸਿੰਘ ਮੁੜ ਪਿੱਛੈ ਧਯੋ। [੧੦]ਨਿਗਾਰਨ ਡੱਗੈ ਲਾਇ ਮੁੜਯੋ।
ਹੁਇ ਬਾਹਰ ਸਿੰਘ ਰਲ ਗਯੋ ਝਾੜੀਂ। ਗਯੋ ਖੇਡ ਕਰ ਐਸ ਖਿਡਾਰੀ॥੩੮॥
ਇਸੀ ਭਾਂਤ ਗਏ ਕਿਛੁ ਦਿਨ ਬੀਤ। ਦੰਗਾ ਰਹੈ ਪੰਥ ਹਰ ਦਮ ਚੀਤ।
ਜੋ ਟਕਯਨ ਮੈਂ ਕਰੈ ਦੇਰ ਨਿਬਾਬ। ਸਿੰਘ ਖਾਹਿੰ ਲੁਟ ਮੁਲਖ ਸ਼ਿਤਾਬ॥੩੯॥

## ਸਾਖੀ ਜੱਸਾ ਸਿੰਘ ਕੀ

('ਸ਼ਾਹਿ ਕਹਾਯੋ ਜੱਸਾ ਸਿੰਘ ਕਲਾਲ')

ਦੋਹਰਾ॥

ਸਾਖੀ ਜੱਸਾ ਸਿੰਘ ਕੀ ਅਬ ਮੈਂ ਦਿਊਂ ਸੁਨਾਇ।
[੧੧]ਮੰਗਤ ਖਾਤ ਖਾਲਸੈ ਰਲਜੋ, ਭਯੋ ਪੰਥ ਪਤਿਸ਼ਾਹਿ॥੧॥

ਚੌਪਈ॥

ਆਹਲੂਵਾਲੀਏ ਇਕ ਕੌਮ ਕਹਾਵੈ। ਲਾਹੌਰ ਕਸੂਰਹਿ ਮੱਧ ਬਸਾਵੈ।
ਊਹਾਂ ਥੋ ਇਕ ਗਰੀਬ ਕਲਾਲ। ਹੁਤੋ ਸਿੰਘ ਥੋ ਵਹਿ ਗੁਰ ਲਾਲ॥੨॥
ਦਜਾਲ ਸਿੰਘ ਥੋ ਉਸ ਕੋ ਨਾਮ। ਕਰਤ ਹੁਤੋ ਸੋ ਸਰਬਹਿ ਕਾਮ।
ਸੋ ਮਰ ਗਯੋ ਰਹਜੋ [੧੨]ਸੁਤ ਔ ਨਾਰਿ। ਹੁਤੋ ਦੋਊਅਨ ਕੋ ਅਤਿ ਸੈ ਪਜਾਰ॥੩॥

*੧ ਚਾਕਰੀ ਕਰਨ ਵਾਲੇ, ਨੌਕਰ (ii) ਚੱਕਰ ਲਾਉਣ ਵਾਲੇ, ਫਿਰਤੂ ਘਿਰਤੂ (ਵੇਖੋ: ਇਹ ਚਕਰੈਲ ਫਿਰਤ ਥੇ ਰਹੇ'-ਪੰ. ਪ੍ਰ.)। ੨ ਬਦਫਿਅਲੀਆਂ। ੩ ਵਿਰਕ ਜੱਟ। ੪ ਘੜੀ (ਚੰਗੇ ਵੇਲੇ)। ੫ ਆਪ ਹੀ। ੬ ਬਹਾਦਰੀ, ਉੱਦਮ। ੭ ਕੁਝ ਵੀ। ੮ ਜਾਂਦੇ ਜਾਂਦੇ। ੯ ਪੁੱਜੀ, ਪਹੁੰਚੀ। ੧੦ ਨਗਾਰਿਆਂ 'ਤੇ ਡੱਗੇ (ਚੋਟਾਂ) ਲਾ ਕੇ। ੧੧ ਮੰਗਦਾ ਖਾਂਦਾ। ੧੨ ਪੁੱਤਰ ਤੇ ਇਸਤਰੀ।*

ਹੁਤੀ ਸਿੰਘਨ ਕੀ ਬੇਟੀ ਸੋਇ। ਪਿਤਾ ਪੜ੍ਹਾਈ ਅੱਛਰ[1] ਤੋਇ।
ਗੁਰਬਾਣੀ ਤਿਸ ਕੰਠ ਘਨੇਰੀ। ਹੁਤੀ ਸਿੱਖਣੀ [2]ਦੁਇ ਪਖ ਕੇਰੀ॥੪॥
ਪੋਥੀ[3] ਰਾਖਤ ਗਾਤ੍ਰੈ ਪਾਇ। ਸਿਖ ਸੰਗਤ ਮੈਂ ਪਹੁੰਚੈ ਜਾਇ।
ਬਡੀ ਪ੍ਰਾਤ[4] ਉਠ ਚੌਂਕੀ ਕਰੈ। ਸਮੈਂ ਸੰਝੈ[5] ਭੀ ਸੋਦਰ ਪੜ੍ਹੈ॥੫॥

ਦੋਹਰਾ॥

ਆਪ ਦੁਤਾਰੇ ਵਹਿ ਫੜੈ ਬਾਲ ਸੁ ਦਾਸੀ ਪ੍ਰੇਮ।
ਦੋਊ ਵਖਤ ਚੌਂਕੀ ਕਰੈ ਯਿਹ ਥੋ ਉਸ ਕੋ ਨੇਮ॥੬॥

ਚੌਪਈ॥

ਜਹਿ ਸਿਖ ਸੰਗਤ ਹੋਵੈ ਜੋੜ। ਜੋ ਸੱਦੈ ਤਿਸ ਕਰੈ ਨ ਮੋੜ।
ਰਾਤ ਦਿਨਸ ਕਰ ਜਾਵੈ ਤਾਂਹਿ। ਕਰ ਚੌਂਕੀ ਦੇ ਸ਼ਬਦ ਸੁਣਾਇ॥੭॥
ਹਰ ਮੇਲੇ ਜਾਵੈ ਗੁਰਦ੍ਵਾਰ। ਖੁੰਝੈ ਨਹੀਂ ਵਹਿ ਗੁਰ ਕੀ ਕਾਰ।
ਜਹਾਂ ਖਾਲਸੋ ਲਾਇ ਦੀਵਾਨ। ਜਾਇ ਕਰੈ ਸ਼ਬਦ ਚੌਂਕੀ ਗਾਨ॥੮॥
ਸੁਨ ਖਾਲਸੋ ਅੰਮ੍ਰਿਤਸਰ ਆਯੋ। ਤਿਨ ਭੀ ਦਰਸ਼ਨ ਪੰਥਹਿ ਪਾਯੋ।
ਕੀਤੀ ਚੌਂਕੀ ਪ੍ਰੇਮਹਿ ਲਾਇ। ਸੁਨੀ ਪੰਥ ਬਹੁ [6]ਸ਼ਾਂਤ ਬ੍ਰਤਾਇ॥੯॥
ਅਤਿ ਪ੍ਰਸੰਨ ਪੰਥ ਤਿਸ ਪਰ ਭਯੋ। ਭਲੇ ਵਖਤ ਕਿਤ ਵਹੁ ਥੋ ਅਯੋ।
ਕਪੂਰ ਸਿੰਘ ਲਯੋ ਬਾਲ ਬੁਲਾਇ। ਕੀਯੋ ਸਿੰਘ ਨਿਜ ਅੰਮ੍ਰਿਤ ਛਕਾਇ॥੧੦॥

ਦੋਹਰਾ॥

ਮਾਤਾ ਭੀ ਉਸ ਹੁਇ ਖੁਸ਼ੀ, ਦੀਨੀ ਬਾਂਹਿ ਫੜਾਇ।
ਭਲੇ ਭਾਗ ਉਸ ਕੇ ਭਏ ਰਹਜੋ ਨਿਬਾਬੈ ਪਾਹਿ॥੧੧॥

ਚੌਪਈ॥

ਨਿਬਾਬ ਮਿਹਰ ਜੱਸਾ ਸਿੰਘ ਆਈ। [7]ਦਾਣੋ ਘੋੜਨ ਕਹਜੋ ਵ੍ਰਤਾਈ।
ਕਈ ਰੋਜ਼ ਉਨ ਕੰਮ ਚਲਾਯਾ। ਅਕਸਰ ਬਾਲਕ ਲੋਕਨ ਰੁਵਾਯਾ[8]॥੧੨॥
ਰੋਵਨ ਹੋਤੇ ਬਾਲਕਨ ਜ਼ੋਰ। ਰੋਵਤ ਅਯੋ ਕਪੂਰ ਸਿੰਘ ਕੋਰ[9]।
'ਮੈਥੋਂ ਦਾਨਾ ਵਰਤੇ ਨਾਹੀਂ। ਧੌਲ ਧਪੋ ਮੁਹਿ ਬਹੁਤ ਕਰਾਹੀਂ'॥੧੩॥
ਹੋਇ ਖੁਸ਼ੀ ਨ੍ਵਾਬ ਸੱਦ ਲਯੋ ਪਾਸ। ਧਰਜੋ ਹਾਥ ਉਸ ਸਿਰ ਪਰ ਖਾਸ।
ਕਹੀ ਬਾਤ ਮੁਖ ਦਯੋ ਪਿਆਰ। 'ਤੁਧ ਦਾਣੋਂ ਦੇਣੈ ਬੱਗ[10] ਹਜ਼ਾਰ॥੧੪॥
ਹਮ ਤੌ ਕੀਨੋ ਪੰਥ ਨਵਾਬੈ। ਤੇਰੈ ਕਰਿਯਗੁ ਪਤਿਸ਼ਾਹੀ ਤਾਬੈ[11]'।

---

*੧ ਅੱਖਰ, ਗੁਰਮੁਖੀ (ਪੜ੍ਹਾਈ ਸੀ ਉਸ ਨੂੰ ਪਿਤਾ ਨੇ)। ੨ ਦੋਹਾਂ ਪਾਸਿਆਂ ਤੋਂ, ਭਾਵ ਸਹੁਰਿਓਂ ਪੇਕਿਆਂ ਤੋਂ)। ੩ ਪੰਜ ਗ੍ਰੰਥੀ ਆਦਿ। ੪ ਵੱਡੇ ਵੇਲੇ, ਪਿਛਲੇ ਪਹਿਰ, ਪ੍ਰਾਤਾਕਾਲ। ੫ ਸ਼ਾਮ ਨੂੰ। ੬ ਸ਼ਾਂਤੀ ਵਰਤਾਈ। ੭ ਘੋੜਿਆਂ ਦਾ ਦਾਣਾ ਵਰਤਾਉਣ ਦਾ ਕੰਮ ਉਸ ਨੂੰ ਸੌਂਪਿਆ। ੮ ਰੋਣਹਾਕਾ (ਕਰ ਦਿੱਤਾ)। ੯ ਕੋਲ। ੧੦ ਵੱਗ, ਚੌਣਾ। ੧੧ ਅਧੀਨ।*

ਉਸੀ ਵਕਤ ਤੇ ਭਯੋ ਨਿਹਾਲ। ਸ਼ਾਹਿ ਕਹਾਯੋ ਜੱਸਾ ਸਿੰਘ ਕਲਾਲ॥੧੫॥

ਦੋਹਰਾ॥

ਰਤਨ ਸਿੰਘ ਸਾਖੀ ਲਿਖੀ, ਸੁਨ ਕੈ [੧]ਪਾਸ ਸਿਆਨ।
ਭੂਲ ਹਮਾਰੀ ਬਖਸ਼ੀਓ, ਹਮਰੀ ਟਹਲ ਪਛਾਨ॥੧੬॥

## ਭਯੋ ਅਸਲਮ ਖਾਨ ਬਹੀਰ

ਦੋਹਰਾ॥

ਥੋਰੈ[੨] ਹੀ ਸੋ ਦਿਨਨ ਮੈਂ, ਭਯੋ ਅਸਲਮ ਖਾਨ ਬਹੀਰ[੩]।
ਤਿਸ ਕੀ ਜਾਗ੍ਹਾ ਸੋ ਬਹਜੋ, ਅਸਮੁੰਦ ਖਾਨਨ ਬੀਰ॥੧॥

ਚੌਪਈ॥

ਅਸਮੁੰਦ ਖਾਨ[੪] ਕੋ ਬਜਜੋ ਰਬਾਬ। ਹੁਤੋ ਦੁਸ਼ਟ ਸੋ ਬਹੁਤ ਖਰਾਬ।
ਉਸ ਕੈ ਮਨ ਬਡ ਗਰਬਾ ਆਇਆ। ਉਨ ਸਿੰਘਨ ਕੋ ਖਰਚ ਹਟਾਇਆ॥੨॥
ਦਈ ਖਾਲਸੇ ਤਉ ਕਰ ਛੂਟ[੫]। ਲਗਿਓ ਕਰਨ ਪੰਥ ਤਿਮ ਲੂਟ।
ਤੁਰਕਨ ਫੌਜ ਸਿੰਘਨ ਪਰ ਆਈ। ਸਿੰਘ ਭੀ ਲੁਕ ਕਿਤ ਕਰਨ ਲਰਾਈ[੬]॥੩॥

## ਸਾਖੀ ਨਵਾਬ ਕਪੂਰ ਸਿੰਘ ਭੁਜੰਗੀ ਕੀ

('ਭਯੋ ਆਲੋ ਸਿੰਘ ਖਾਲਸੇ ਪੰਥ ਮਈ')

ਦੋਹਰਾ॥

[੭]ਭਾਜੜੋ ਭੰਨੈ ਪੰਥ ਜਬੈ, ਆਯੋ ਨਾਦਰ ਸ਼ਾਹਿ।
ਕੋਊ ਕਿਤ ਕੋਊ ਕਿਤੈ, ਪਏ ਆਪਣੇ ਰਾਹਿ॥੧॥

ਚੌਪਈ॥

ਕਪੂਰ ਸਿੰਘ ਨਵਾਬ ਭੁਜੰਗੀ। ਵੜ ਗਯੋ ਮਾਲਵੇ [੮]ਬਿਰਾੜਨ ਸੰਗੀ।
ਕਿਛਕੁ ਦਿਵਸ ਤਿਹ ਗੁਜ਼ਰ ਗੁਜ਼ਾਰੇ। ਫਿਰ ਬ੍ਰਾੜਨ ਦਯੋ ਨ੍ਵਾਬ ਨਿਕਾਰੇ[੯]॥੨॥
ਇਕ ਹੁਤੁ ਸਿੰਘ ਨਾਲ ਠੀਕਰੀ ਵਾਰੇ। ਉਨ ਪਿੰਡ ਆਪਣੇ ਜਾਇ ਉਤਾਰੇ।
ਕਿਛਕੁ ਦਿਵਸ ਤਿਹ ਬਸਜੋ ਨਵਾਬ। ਸਿੰਘ ਹਜ਼ਾਰ ਇਕ ਦ੍ਵੈ ਉਸ ਤਾਬ[੧੦]॥੩॥

---

*੧ ਸਿਆਣਿਆਂ ਤੋਂ। ੨ ਥੋੜ੍ਹੇ (ਹੀ ਦਿਨਾਂ ਵਿਚ)। ੩ ਪਰਲੋਕ (ਸਿਧਾਰ ਗਿਆ)। ੪ ਅਬਦੁਲ ਸਮੱਦ ਖ਼ਾਨ, ਜੋ ਮੁਹੰਮਦ ਅਮੀਨ ਖਾਂ ਦਾ ਪੁੱਤਰ ਤੇ ਜਹਾਂਦਾਰ ਸ਼ਾਹ ਦੇ ਸਮੇਂ ਸੱਤਹਜ਼ਾਰੀ ਮਨਸਬਦਾਰ ਸੀ, ਇਸ ਨੂੰ ਦਿਲੇਰ ਜੰਗ ਦਾ ਖ਼ਿਤਾਬ ਮਿਲਿਆ। ਫ਼ਰੁੱਖਸੀਯਰ ਦੇ ਸਮੇਂ ਇਸ ਨੂੰ ਕਸ਼ਮੀਰ ਦੀ ਥਾਂ ਲਾਹੌਰ ਦਾ ਸੂਬੇਦਾਰ ਥਾਪਿਆ ਗਿਆ। ਮੁਹੰਮਦ ਸ਼ਾਹ ਵੇਲੇ ਇਹ ਮੁਲਤਾਨ ਦਾ ਸੂਬਾ ਬਣਿਆ। ਇਸ ਦਾ ਦਿਹਾਂਤ ੧੭੩੯ ਈ. ਵਿਚ ਹੋਇਆ। ਜ਼ਕਰੀਆ ਖ਼ਾਨ (ਖ਼ਾਨ ਬਹਾਦਰ) ਸੂਬਾ ਲਾਹੌਰ ਇਸੇ ਦਾ ਹੀ ਪੁੱਤਰ ਸੀ। ੫ ਧਾਵਾ, ਹੱਲਾ (ਕਰ ਦਿੱਤਾ)। ੬ ਲੜਾਈ। ੭ ਭੱਜਦੇ, ਨੱਠਦੇ। ੮ ਬਰਾੜਾਂ ਨਾਲ। ੯ ਨਿਕਾਲੇ, ਕੱਢ ਦਿੱਤਾ। ੧੦ ਤਾਬਿਆ, ਅਧੀਨ।*

ਔਰ ਸਿੰਘ ਮੁੜ ਮਾਝੇ ਵੜੇ। ਖੋਹਿ ਖਾਹਿ ਗਾਫਲੇ[1] ਰਾਹ ਪੜੇ।
ਜਿਸਕੋ ਚੰਗਲ[2] ਹੁਇ ਭਰਪੂਰ। ਆਇ ਖਾਇ ਰਲ ਪੰਥ ਜ਼ਰੂਰ॥੪॥
ਕਿਛ ਤੰਗ ਗੁਜ਼ਰ ਖਾਲਸੈ ਕਰੀ। ਬਿਨ ਲੁਟ ਖਾਏ ਕਬ ਪੰਥਹਿ ਸਰੀ।
ਤੌ ਭਾਈ ਗੌਹਰ ਸਿੰਘ ਸੁਨ ਆਯੋ। ਹੁਤੋ ਬੁੱਢੋ ਸਿੰਘ ਜਿਸ ਕੋ ਜਾਯੋ[3]॥੫॥

ਦੋਹਰਾ॥

ਤਿਨ ਤਬ ਲੰਗਰ ਆ ਦਯੋ ਪੰਥਹਿ ਖੂਬ ਰਿਝਾਇ।
ਆਕੀ ਹੁਤੋ ਜੋ ਉਸ ਕੁਲੌਂ, [4]ਸੋ ਸਰ ਲਯੋ ਕਰਾਇ॥੬॥
ਫਿਰ ਭਾਈ ਗੁਰਬਖਸ਼ ਸਿੰਘ ਦਈ ਲੰਗਰ ਰਸਤ[5] ਸੁ ਪਾਇ।
ਅਗੈ ਲਗ ਲਗਾ ਖਾਲਸੇ ਕਈ ਉੱਦਮ ਦਏ ਕਰਾਇ॥੭॥

ਚੌਪਈ॥

ਤਿਮ ਆਇ ਲੰਗਰ ਆਲੈ[6] ਭੀ ਦਯੋ। ਸਾਥ ਫੁਲਾਇਣ[7] ਸਭ ਲੈ ਅਯੋ।
ਖੰਡੇ ਪਾਹੁਲ ਹਥ ਨਵਾਬਹਿ ਲਈ। ਭਯੋ ਆਲੋ ਸਿੰਘ ਖਾਲਸੇ ਪੰਥ ਮਈ॥੮॥
ਮੁਖਤ ਫੌਜ ਭੀ ਉਨ ਹਥ ਆਈ। ਨਿਜ ਕੰਮ ਸਭਨ ਲਏ ਬਨਵਾਈ।
ਭਾਈਅਨ ਰੋਹੀ ਗ੍ਰਾਮ ਬਸਾਯੋ। ਗੌਰਜਿਆਣੋ ਨਾਮ ਧਰਾਯੋ॥੯॥
ਗੁਰਬਖਸ਼ ਸਿੰਘ ਔਰ ਮੁਲਕ ਮਲ ਲਯੋ। ਆਲੈ ਸਿੰਘ ਭੀ ਬਹੁ ਘਿਰਵਯੋ।
ਨਾਲ ਹੁਤੇ ਉਸ ਕਈ ਭਿਰਾਇ। ਸਬਹਨ ਕੋ ਭੂਮ ਦਈ ਰੁਕਾਇ॥੧੦॥...
ਆਲੈ ਸਿੰਘ ਬਡ ਵਧਜੋ ਪਸਾਰਾ। ਗਿਰਦ ਘੇਰਜੋ ਉਨ ਸੁਨਾਮੈ ਸਾਰਾ॥੧੧॥

## ਸਾਖੀ ਖਾਲਸੇ ਪ੍ਰਥਮ ਸਰਹੰਦ ਮਾਰੀ

(...ਤਬ ਪੰਥ ਭਯੋ ਤਿਆਰ)

ਦੋਹਰਾ॥

ਸਾਖੀ ਸੁਨਹੁ ਸ੍ਰਹੰਦ ਕੀ ਜਿਮ ਸਿੰਘਨ ਪ੍ਰਿਥਮ ਲਈ ਲੂਟ।
ਹੁਤੇ ਖਾਲੀ ਬਹੁ ਖਰਚ ਤੇ ਲਜਾਏ ਕਰ ਬਡ ਛੂਟ[8]॥੧॥
ਮੇਲੋ ਅੰਮ੍ਰਿਤਸਰ ਢੁਕੋ ਸੁਨ ਪੰਥਹਿੰ ਆਯੋ ਚਾਉ।
ਜਿਮ ਤਿਮ ਚਲਿਓ ਚਾਹੀਏ, ਐਸੋ [9]ਠਟਿਓ ਭਾਉ॥੨॥

ਚੌਪਈ॥

ਚਲੋ ਚਲੋ ਸਭ ਪੰਥ ਉਚਾਰਜੋ। ਕਰੀਏ ਸ਼ਨਾਨ ਇਮ ਮਨ ਮਧ ਧਾਰਜੋ।

*੧ ਕਾਫ਼ਲਿਆਂ ਨੂੰ (ii) .ਗਾਫ਼ਲਾਂ ਨੂੰ। ੨ ਮੁੱਠੀ, ਪੰਜਾ। ੩ ਜਾਯਾ ਹੋਇਆ, ਜੰਮਿਆਂ, ਪੁੱਤਰ। ੪ ਉਹ ਸਰ ਕਰ ਲਿਆ, ਫਤ੍ਹੇ ਕਰ ਲਿਆ, ਅਧੀਨ ਕਰ ਲਿਆ। ੫ ਰਸਦ, ਅੰਨ ਪਾਣੀ। ੬ ਆਲਾ ਸਿੰਘ- ਫੂਲ ਵੰਸ਼ ਦਾ ਰਤਨ, ਸ. ਰਾਮ ਸਿੰਘ ਦਾ ਪੁੱਤਰ (ਜਨਮ ੧੬੯੧ ਈ.) ਠੀਕਰੀ ਵਾਲੇ ਪਿੰਡ ਵਿਖੇ ਅੰਮ੍ਰਿਤ ਛਕਿਆ, ਪਟਿਆਲਾ ਦਾ ਬਾਨੀ, ਦੇਹਾਂਤ ੧੭੬੫ ਈ.। ੭ ਫੂਲ ਦੀ ਸੰਤਾਨ। ੮ ਹੱਲਾ, ਧਾਵਾ। ੯ ਨੀਯਤ ਧਾਰੀ, ਨਿਸ਼ਚਾ ਕੀਤਾ।*

ਤਿਮ ਚਲ ਬਾਤ ਨਵਾਬ[੧] ਪਹਿ ਕਹੀ। '[੨]ਮੁਵਾਵੋ ਸ਼ਹਿਰ ਕੋਈ ਖਰਚ ਲਈ'॥੩॥
ਲਾਭ ਸਿੰਘ ਇਮ ਬੋਲਤ ਭਯੋ। 'ਮਾਰੋ [੩]ਸ਼ਹਿਰ ਖੂਨੀ ਜੋ ਅਹਯੋ।
ਹੁਏ ਘਾਤ ਜਿਤ ਸਾਹਿਬਜ਼ਾਦੇ। ਤਿਹ ਪਰ ਕਹਿਓ [੪]ਹੱਲਨ ਵਗਾਦੇ'॥੪॥
ਕਈ ਕਹੈਂ, 'ਅਬ ਹੀ ਪੜੋ ਦੌੜੀ'। ਕਈ ਕਹੈਂ, 'ਫੌਜ ਅਤਿ ਹੈ ਥੋੜੀ'।
ਨਬਾਬ ਕਹੀ, "[੫]ਜਕ ਤਕ ਕਜਾ ਕਰੋ। [੬]ਊਹਾਂ ਮਾਰਨ ਮਰਨੋ ਖਰੋ॥੫॥
ਊਹਾਂ ਸੀਸ ਸਿੰਘ ਜੋ ਕੋਊ ਲਾਵਗੁ। ਮਨ ਇੱਛਤ ਫਲ ਸੋਊ ਪਾਵਗੁ।
ਊਹਾਂ ਸਰੈਂਗੇ ਦੋਊ ਕਾਜ। ਮੂਏ ਮੁਕਤ, [੭]ਜੀਏ ਜੀਵ ਸਾਜ॥੬॥

ਦੋਹਰਾ॥

ਸ੍ਰੀ ਸਤਿਗੁਰ ਕੇ ਬਚਨ ਕਰ ਸਿੰਘ ਥੋੜ੍ਹੇ ਹੀ ਫਤੇ ਪਾਹਿਂ।
ਊਹਾਂ ਚਲੈਂਗੇ ਹਲ ਗਧੈ ਦਿਨ ਥੋੜਨ ਕੇ ਮਾਂਹਿ'॥੭॥
ਕਹੀ ਨਬਾਬੈ ਬਾਤ ਇਮ, ਤੌ ਪਇਓ ਪੰਥ [੮]ਕਰ ਛੂਟ।
[੯]ਪ੍ਰਾਤ ਹੋਤ ਸੋ ਜਾ ਵੜੇ ਪਾਈ ਸ਼ਹਿਰ ਮਹਿਂ ਲੂਟ॥੮॥

ਚੌਪਈ॥

ਸਿੰਘ ਹਜਾਰ ਤਹਿਂ ਪੰਜ ਕੁ ਪੁੱਜੇ। ਉਨੈ ਦਰਵਾਜੇ ਜਾ ਪੰਜ ਮੁੰਜੇ[੧੦]।
ਤੁਰਕ ਲਭਜੋ ਦਯੋ ਸਿੰਘਨ ਮਾਰ। ਲਏ ਹਿੰਦੂਅਨ ਕੇ ਜੇਵਰ ਉਤਾਰ॥੯॥
ਚਾਂਦੀ ਸੁਇਨੋਂ ਔ ਭਲ ਚੀਜ਼। ਲਈ ਦੇਖ ਚੰਗ [੧੧]ਚੱਕਨ ਕੀਜ।
ਦੁਇਕ ਪਹਰ ਤਿਨ ਲੂਟ ਮਚਾਈ। ਭਏ ਭੂਖੇ ਚਕ ਖਾਈ ਮਿਠਾਈ॥੧੦॥
ਚਕਨੇ ਜੋਗੀ ਦਰਬ[੧੨] ਉਠਾਈ। ਘੋੜੇ ਲਭਜ ਸੋਊ ਲਯੋ ਲਦਾਈ।
ਮੁੜ ਦੌੜੇ ਸਿੰਘ ਤਿਤ ਹੀ ਰਾਹਿ। ਤੌ ਠੀਕਰੀ ਵਾਰੇ ਪਹੁੰਚੇ ਜਾਇ॥੧੧॥
ਵੜ ਮਾਲਵੇ ਫਿਰ ਘੋੜੇ ਲਏ। ਕਿਤੇ ਮੁਲਕ ਤਿਹ ਨਜ਼ਰੈ ਅਏ।
ਖਰਚ ਖਾਲਸੇ ਕੇ ਭਯੋ ਪੱਲੇ। ਸਰੇ[੧੩] ਅੰਮ੍ਰਿਤਸਰ ਬਿਨ ਕਿਮ ਚੱਲੇ॥੧੨॥

ਦੋਹਰਾ॥

ਮੇਲੋ ਆਇਓ ਢਿਗ ਜੋਊ ਤਬ ਪੰਥ ਭਯੋ ਤਿਆਰ।
ਮਰਨੋਂ ਟਰਤੇ[੧੪] ਥੇ ਨਹੀਂ [੧੫]ਗਿਣਨ ਜਿੱਤਨੋ ਹਾਰ॥੧੩॥

ਚੌਪਈ॥

ਖਬਰ ਮਲਵੱਯਨ ਜਬ ਸੁਨ ਪਾਈ। ਆਨ ਪੰਥ ਕੋ ਦਈ ਵਧਾਈ।

*੧ ਨਵਾਬ ਕਪੂਰ ਸਿੰਘ। ੨ ਕਿਸੇ ਸ਼ਹਿਰ ਨੂੰ ਲੁੱਟ ਮਾਰ ਕਰਨ (ਫਤ੍ਹੇ ਕਰਨ) ਦਾ ਹੁਕਮ ਦਿਉ ਤਾਂ ਜੋ ਖਾਲਸੇ ਦਾ ਖਰਚ ਪੱਠਾ ਬਣੇ। ੩ ਖੂਨੀ ਸ਼ਹਿਰ ਭਾਵ ਸਰਹਿੰਦ, ਜਿਥੇ ਛੋਟੇ ਸਾਹਿਬਜ਼ਾਦਿਆਂ ਦਾ ਤੁਰਕਾਂ ਨੇ ਖੂਨ ਕੀਤਾ ਸੀ। ੪ ਹਲ ਚਲਾ ਦਿਓ। ਪਜੱਕੇ ਤੱਕੇ, (ਝਿਜਕਦੇ ਕਿਉਂ ਹੋ?)। ੬ ਉਥੇ ਮਰਨਾ ਮਾਰਨਾ ਹੀ ਭਲਾ ਹੈ। ੭ ਜੀਵਨ ਸਾਜ਼ਗਾਰ (ਅਨੁਕੂਲ) ਹੋ ਜਾਵੇਗਾ। ੮ ਹੱਲਾ ਕਰ ਕੇ। ੯ ਸਵੇਰ ਸਾਰ। ੧੦ ਮੱਲੇ (ii) ਛੁਡਾ ਲਏ। ੧੧ ਚੁੱਕਣ ਦੀ ਕੀਤੀ (ਚੰਗੀਆਂ ਵਸਤਾਂ ਚੁੱਕ ਲਈਆਂ)' ੧੨ ਮਾਇਆ, ਧਨ ਦੌਲਤ, ਨਕਦੀ। ੧੩ ਸਰਦਾ (ਅੰਮ੍ਰਿਤਸਰ ਪਹੁੰਚਣ ਬਿਨਾਂ ਕੰਮ ਕਿਵੇਂ ਸਰਦਾ?)। ੧੪ ਟਲਦੇ। ੧੫ ਹਾਰ ਨੂੰ ਵੀ ਜਿੱਤ ਸਮਝਦੇ (ii) ਜਿੱਤ ਹਾਰ ਨਾ ਗਿਣਦੇ।*

ਜੁਦੇ ਜੁਦੇ ਦਏ ਸਭਹਨ ਘੋੜੇ। ਚੜ੍ਹਤ ਪੰਥ ਹਥ ਆਗੈ ਜੋੜੇ॥੧੪॥
'ਆਗੇ ਬਧਜੋ ਪੰਥ ਸਿਉਂ ਰਾਹਿ। ਕਰ ਮੇਲੋ ਆਯੋ ਹਮ ਪਾਹਿ।
ਜੌ ਹਮ ਪਰ ਤੁਰਕ ਪਾਵਹਿ ਜੋਰ। ਖਬਰ ਲੀਓ ਹਮ [1]ਆਨ ਬਹੋਰ'॥੧੫॥
ਕਹਿਓ ਪੰਥ, 'ਹਮ ਐਹੈਂ ਧਾਇ। ਘੱਲਿਓ ਚਿਠੀ ਹਲਕਾਰੈ ਪਾਇ'।
ਚੜ੍ਹਜੋ ਖਾਲਸੋ ਕਰ ਅਰਦਾਸ। 'ਕਰੈ ਕੰਮ ਪੰਥ ਸਤਿਗੁਰ ਆਪ'॥੧੬॥
ਚੜ੍ਹ ਖਾਲਸੋ ਤੁਰ ਲੰਘਜੋ ਦਰਜਾਇ। ਸ੍ਰੀ ਅੰਮ੍ਰਿਤਸਰ ਪਹੁੰਚੇ ਆਇ।
ਅਗੈ ਤੁਰਕਨ ਦਯੋ ਤਲਾਵ ਬਿਗਾਰ[2]। ਚਿਣੇ ਬੁੰਗੇ ਸਭ ਦੀਨੇ ਡਾਰ[3]॥੧੭॥

ਦੋਹਰਾ॥

ਹਡ ਲਿੱਦ ਘੱਤ ਤਾਲ ਮਧ ਖੇਤੀ ਦਈ ਬਿਜਾਇ।
ਸੋ ਖਾਲਸੈ ਜਾ ਕੱਢ ਸੁਟਜੋ, ਲੀਨੋ ਖੂਬ ਬਨਵਾਇ'॥੧੮॥

ਝੂਲਣਾ॥

ਨਿਕਲ ਖੱਡ ਖੁੱਡਲ ਤੇ ਖਾਲਸੈ ਜੀ, ਅੰਮ੍ਰਿਤਸਰ ਮੇਲੋ ਤੋ ਜਰੂਰ ਲਾਇਣਾ।
ਤਿਹ ਨ੍ਹਾਇ ਚਿੱਨਾਇ ਕੈ ਬੁੰਗੇ ਬੈਠੇ ਤੋ ਅਕਾਲ ਬੁੰਗੇ ਬੈਠ [4]ਮਤੋ ਸਭ ਮਤਾਇਣਾ।
ਕਿਸੈ ਦੁਸ਼ਟ ਕੌ ਦੌੜ ਕੈ ਲੁਟ ਲਜਾਵੈਂ, ਤੌ ਬੈਠ ਬੁੰਗਨ ਮਧ ਖੂਬ ਖਾਵਣਾ।
ਤੁਰਕ ਘਣੇ ਆਵੈਂ ਸਿੰਘ ਭੱਜ ਜਾਵੈਂ, ਇਮੈ ਹੋਣ ਬਾਧਾ ਸਤਿਗੁਰੂ ਭਾਵਣਾ॥੧੯॥

ਦੋਹਰਾ॥

ਦੀਪਮਾਲ[5] ਮੇਲੋ ਕਰੇ ਦਿਨ ਰਹੇ ਕੁਛਕ ਸੁਖ ਪਾਇ।
ਤੁਰਕਨ ਫੌਜਹਿਂ ਬਹੁ ਅਈਂ, ਸਿੰਘ ਤੁਰੇ ਜਿਤੈ ਕਿਤ ਦਾਇ॥੨੦॥

## ਸਾਖੀ ਭਾਈ ਮਨੀ ਸਿੰਘ ਜੀ ਕੀ

(...ਬੰਦ ਬੰਦ ਸੁਟਾਯੋ ਕੱਪ)

ਦੋਹਰਾ॥

ਅਬਹਿ ਹਕੀਕਤ ਮੈਂ ਕਹੋਂ ਸੁਨੌਂ ਸੰਤ ਲਾਇ ਪ੍ਰੀਤ।
ਮਨੀ ਸਿੰਘ ਜੀ ਰਖ ਸਿੱਖੀ ਮਹਾਂ ਸ਼ਹੀਦੀ ਲੀਤ[6]॥੧॥

ਚੌਪਈ॥

ਮਨੀ ਸਿੰਘ ਥੋ ਸੰਤ ਸੁਜਾਨ। ਜਤੀ ਸਤੀ ਔ [7]ਧਜਾਨੀ ਮਾਨ।
ਹਠੀ ਤਪੀ ਔ ਮਤ ਕੋ ਪੂਰੋ। ਸਹਨ ਸ਼ੀਲ ਔ ਦਿਲ ਕੋ ਸੂਰੋ॥੨॥

---

*੧ ਆਇ ਬਹੁੜੋ, ਮਦਦ ਲਈ ਆ ਜਾਓ। ੨ ਵਿਗਾੜ (ਸਰੋਵਰ ਭ੍ਰਿਸ਼ਟ ਕਰ ਦਿੱਤਾ ਸੀ)। ੩ ਡੇਗ (ਦਿਤੇ ਸਨ)। ੪ ਮਤਾ ਪਕਾਉਣਾ, ਭਾਵ- ਸ੍ਰੀ ਅਕਾਲ ਤਖ਼ਤ ਸਾਹਿਬ ਸਭ ਨੇ ਮਿਲ ਕੇ ਮਤਾ ਕਰਨਾ। ੫ ਦੀਪਮਾਲਾ, ਦੀਵਾਲੀ। ੬ ਲੀਤੀ, ਲਈ। ੭ ਧਿਆਨਧਾਰੀ, ਭਜਨ ਕਰਨ ਵਾਲਾ।*

ਕਰਮੀ ਧਰਮੀ ਭਗਤਿ ਗਿਆਨੀ। ਸਤਿਗੁਰ ਬਚਨਨ ਪਰ ਮਤਿ ਠਾਨੀ।
ਹੁਤ ਸਤਿਗੁਰ ਸੋ ਰਹਿਤ ਹਜ਼ੂਰ। ਤਿਸ ਕਰ ਭਯੋ ਸੁ ਗੁਰਮਤ ਪੂਰ॥੩॥
ਉਨ ਸਤਿਗੁਰ ਕਛੁ ਜੂਠੋ ਖਯੋ। ਤਾਂ ਤੇ ਹਠੀਆ ਅੜੀਆ ਭਯੋ।
ਸਿੱਖਨ ਕੋ ਸੋ ਸਿੱਖੀ ਦਿੜਾਵੈ। ਸਿਖੀਓਂ ਚੁਕੈ[1] ਤਿਸ ਤਨਖਾਹ ਲਾਵੈ॥੪॥
ਬੀਜ ਬੀਜੇ ਵਹਿ ਗੁਰਮਤ ਲਾਵੈ। ਚਾਰ ਬਰਨ ਕੋ ਸਿਖੀ ਦਿੜਾਵੈ।
ਕਰ ਸਾਖੀ ਬਹੁ ਸਿਖਨ ਸੁਨਾਵੈ। ਕਛੁ ਗੁਰ ਕਹੀ ਕਛੁ [2]ਮਨ ਤੇ ਲਾਵੈ॥੫॥

ਦੋਹਰਾ॥

ਮਾਤਾ ਭੇਜਯੋ ਤਿਸੈ ਕੋ ਦਿਲੀ ਤੇ ਸਮਝਾਇ।
'ਅੰਮ੍ਰਿਤਸਰ ਚੜ੍ਹਤੀ[3] ਚੜ੍ਹੈ ਸਿੱਖਨ ਜਾਹਿ ਖੁਵਾਇ'॥੬॥

ਚੌਪਈ॥

ਤਿਸ ਨੇ ਆਇ ਬੰਦੋਬਸਤ ਕੀਆ। ਮਾਤਾ ਚੜ੍ਹਾਵਾ ਖਾਲਸੇ ਬਖਸ਼ੀਆ।
ਆਗੇ ਚੜ੍ਹਾਵੋ ਪਟਨੇ ਜਾਵੈ। ਮਾਤਾ ਕਹਣੇ ਤੇ ਈਹਾਂ ਆਵੈ॥੭॥
ਸਤਿਗੁਰ ਖੁਸ਼ੀ ਥੀ ਖਾਲਸੇ ਭਈ। ਸੋਊ ਮਾਤਾ ਸੁਨ ਸਿੰਘਨ ਦਈ।
ਸਤਿਗੁਰ ਕਹਯੋ ਥੋ 'ਹਮ ਸਿੰਘ ਪਯਾਰੇ। ਪੁਤ੍ਰ ਪੋਤ੍ਰੇ ਏਈ ਹਮਾਰੇ'॥੮॥

ਸ੍ਰੀ ਮੁਖਵਾਕ-

'ਦਾਨ ਦੀਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ'[4]॥*

ਚੌਪਈ॥

ਪੁਜਾਰਨ ਸਿਰ ਬਡੋ ਪੁਜਾਰੀ। ਹੁਤ ਸਤਿਗੁਰ ਘਰ ਬਡ ਇਤਬਾਰੀ।
ਅਕਾਲ ਬੁੰਗੇ ਕੇ ਤਖਤ ਸੁ ਬੈਠੇ। ਖ਼ਤਾਦਾਰ[5] ਕੇ ਕੰਨ ਸੁ ਐਠੇ[6]॥੯॥

ਦੋਹਰਾ॥

ਮਨੀ ਸਿੰਘ ਕਿਛ ਦਿਲ ਅਈ, ਬੀੜ ਗ੍ਰੰਥ ਦਈ ਹਲਾਇ।
ਤਬ ਸਿਖ ਸੰਗਤ ਬਚ ਕਹਯੋ, 'ਹੋਗੁ ਬੰਦ ਬੰਦ ਤੁਝੈ ਤੁੜਾਇ॥੧੦॥

ਚੌਪਈ॥

ਜਿਮ ਗੁਰ ਗ੍ਰੰਥ ਬੰਦ ਬੰਦ ਹਿਲਾਯਾ। ਤਿਮ ਤੁਮ ਬੰਦ ਬੰਦ ਹੋਗ ਕਟਾਯਾ'।
ਸਿਖ ਸੰਗਤ ਇਮ ਦੀਨੋ ਸ੍ਰਾਪ। ਮਨੀ ਸਿੰਘ ਸੋ ਲਾਗਯੋ ਪਾਪ॥੧੧॥
ਤਬ ਹੀ ਮਨੀ ਸਿੰਘ ਯੌ ਸੁਨ ਲਈ। ਸੁਨਤ ਬਚਨ ਤਿਸ ਚਿੰਤਾ ਪਈ।
'ਸੰਗਤ ਬਚਨ ਸੁ ਖਾਲੀ ਨਾਂਹੀ। 'ਸੱਤਿ ਬਚਨ' ਇਹ ਹਮ ਸਿਰ ਆਹੀ'॥੧੨॥
ਜੋੜ ਹਾਥ ਸੋ ਤੁਰਤ ਖਲੋਯੋ। 'ਕਰਹੁ ਅਨੁਗ੍ਰਹੁ[7] ਜੁ ਹਮ ਸੇ ਹੋਯੋ'।
ਗੁਰ ਸੰਗਤਿ ਸੰਗਤ ਗੁਰ ਆਹੀ। ਗੁਰ ਸੰਗਤ ਮੇਂ ਭੇਦ ਕਛੁ ਨਾਹੀ॥੧੩॥

*੧ ਭੁੱਲ-ਚੁੱਕ ਕਰੇ। ੨ ਮਨੋਂ ਜੋੜ ਕੇ, ਵਿਆਖਿਆ ਸਹਿਤ। ੩ ਚੜ੍ਹਾਵਾ, ਭੇਟਾ। ੪ ਚੰਗਾ, ਭਲਾ। ੫ ਕਸੂਰਵਾਰ, ਭੁੱਲ ਕਰਨ ਵਾਲੇ ਦੇ। ੬ ਖਿੱਚਦਾ (ਕੰਨ ਖਿੱਚਦਾ) ਤਾੜਨਾ ਕਰਦਾ। ੭ ਮੇਹਰ, ਕ੍ਰਿਪਾ।*
** ਦਸਮ ਗ੍ਰੰਥ, ਪੰਨਾ ੭੧੬.*

ਸੰਗਤ ਬਚਨ ਹਮਹਿ ਸਿਰ ਧਰਜੋ[1]। ਸੋ ਮੈਂ ਚਹਿਯੇ ਅਬ [2]ਬਰ ਕਰਜੋ।
'ਮੇਰੀ ਸਿੱਖੀ ਸਾਬਤ ਰਹੈ। ਬੰਦ ਬੰਦ ਕਾਟਤ ਨਹਿੰ ਦੁਖ ਅਹੈ॥੧੪॥
ਸਿੱਖੀ ਮੈਂ ਕਿਛੁ ਭੰਗ ਨ ਪਵੈ। ਦੇਹ ਸੀਸ ਤੁਰਕਨ ਸਿਰ ਭਵੈ[3]।
ਦੇਹ ਕਟਨ ਮੈਂ ਦੂਖ ਨ ਮਾਨੋਂ। ਸਿਖੀ ਰਹੈ ਮੈਂ ਵਡ ਸੁਖ ਜਾਨੋ॥੧੫॥

ਦੋਹਰਾ॥

ਦੇਹੀ ਕਿਸ ਕੀ ਬਾਪਰੀ[4] ਸਿਖੀ ਜਿ ਸਾਬਤ ਹੋਇ।
ਦੇਹ ਤੋ ਆਵਣ ਜਾਣ ਹੈ, ਸਿਖੀ ਲਭੈ ਕਬ ਕੋਇ'॥੧੬॥

ਚੌਪਈ॥

ਤਬ ਸਿੱਖਨ ਸੋਊ ਮੰਨ ਲਈ। ਸਿਖਨ ਪੰਜਨ ਆਗਜਾ ਕਈ।
'ਸਿੱਖੀ ਸਾਬਤ ਸਿੱਖ ਕੀ ਰਹੈ'। ਕਰ ਅਰਦਾਸ ਸਿਖਨ ਦੀਓ ਕਹੈ॥੧੭॥

ਦੋਹਰਾ॥

ਯੌ ਸਿਖਨ ਦਈ ਅਰਦਾਸ ਕਰ ਤਉ ਭਏ ਕੰਮ ਸਿਖ ਰਾਸ।
ਤੌ ਫਿਰ ਮਨ ਮਨੀ ਸਿੰਘ ਕੇ ਵੈਸੋ ਭਯੋ ਹੁਲਾਸ[5]॥੧੮॥
ਕਈ ਬਰਸ ਬੀਤਤ ਭਏ, ਸਮੋਂ ਪਹੁੰਚਿਓ ਆਇ।
ਮੇਲਾ ਦੁਆਲੀ ਕੋ ਲਗਜੇ, ਤੁਰਕਨ ਤੇ ਅਖਵਾਇ॥੧੯॥

ਚੌਪਈ॥

ਦੁਆਲੀ ਕੋ ਥੋ ਮੇਲਾ ਲਾਯਾ। ਤੁਰਕਨ ਨੇ ਥੋ [6]ਟਕਾ ਚੁਕਾਯਾ।
ਦਸ ਹਜ਼ਾਰ ਰੁਪੱਯਾ ਠਹਿਰਾਯਾ। [7]ਟਕਨ ਖਾਤਰ ਤਿਨ ਦਰੋਗਾ ਬਹਾਯਾ॥੨੦॥
ਨਬਾਬ[8] ਕਹਜੋ, 'ਤੁਮ ਮਤ ਚਿਤ ਡਰੋ। ਦਸ ਦਿਨ ਮੇਲਾ ਅਬ ਤੁਮ ਭਰੋ'।
ਸਭੀ ਖਾਲਸੇ ਚਿਠੇ ਫਿਰਾਏ। ਆਇ ਅੰਮ੍ਰਿਤਸਰ ਡੇਰੇ ਲਾਏ॥੨੧॥
ਤਬ ਨਿਬਾਬ ਕੰਨ ਲੱਖੂ[9] ਪਾਈ। 'ਸਿੰਘ ਜਾਤ ਫਿਰ ਕਰੈਂ ਦੰਗਾਈ'।
ਤਬ ਨਬਾਬ ਨੇ ਫੌਜ ਚੜ੍ਹਾਈ। ਦਿਵਾਨ ਲੱਖੂ ਕੇ ਗੈਲੇ[10] ਲਾਈ॥੨੨॥
ਤਬ ਲੱਖੂ ਕੋ ਖਾਂ ਨੇ ਕਹਜੋ। 'ਰਾਮ ਤੀਰਥ ਜਾਇ ਡੇਰਾ ਲਹਜੋ।
ਬਿਨ ਉਨ ਛੇੜਨ ਸਿੰਘ [11]ਨ ਛਿੜਯੋ। ਫੌਜ ਪੜੀ ਤੇ ਰਹੂਗੁ ਦਬਯੋ॥੨੩॥
ਕਰੂਗੁ ਨ ਕੋਊ ਤੱਦੀ[12] ਵਾਇ।' ਇਮ ਕਰ ਦਯੋ ਲੱਖੂ ਸਮਝਾਇ।
ਹੋਣਹਾਰ ਸਗਵਾਂ[13] ਬਨੀ ਆਇ। ਕੌਣ ਸਕੇ ਪੰਥ ਬਚਨ ਟਲਾਇ॥੨੪॥

ਦੋਹਰਾ॥

ਦੁੱਵਲੋਂ ਫੌਜੈਂ ਜਬ ਜੁੜੈਂ ਸੁੱਖ ਕਹਾਂ ਤਬ ਹੋਇ।

---

*੧ ਮੰਨ ਲਿਆ, ਪ੍ਰਵਾਨ ਕੀਤਾ। ੨ ਵਰ ਦਿਓ। ੩ ਲੱਗੇ। ੪ ਬਪੁਰੀ-ਵਿਚਾਰੀ। ੫ ਖੁਸ਼ੀ। ੬ ਨਿਸਚਿਤ ਰਕਮ ਦੇਣੀ ਕਰ ਲਈ। ੭ ਟੱਕਿਆਂ ਲਈ, ਰੁਪਏ ਉਗਰਾਹੁਣ ਲਈ। ੮ ਨਵਾਬ ਲਾਹੌਰ ਨੇ। ੯ ਲਖਪਤ ਰਾਇ-ਕਲਾਨੌਰ ਦਾ ਖੱਤਰੀ, ਯਾਹੀਆ ਖ਼ਾਂ ਸੂਬਾ ਲਾਹੌਰ ਦਾ ਦੀਵਾਨ ਸੀ। ੧੦ ਪਿੱਛੇ, ਨਾਲ। ੧੧ ਨਾ ਛੇੜੀਂ। ੧੨ ਵਧੀਕੀ, ਅਤਿਆਚਾਰ। ੧੩ ਸਾਫ, ਪ੍ਰਤੱਖ।*

ਸਮੋਂ ਮਨੀ ਸਿੰਘ ਆ ਪੁਜੋ ਖਾਨ ਅਕਲ ਦਈ ਖੋਇ॥੨੫॥

ਚੌਪਈ॥

ਨਿਬਾਬ ਅਕਲ ਯੌਂ ਗਈ ਵਿਕਾਈ। ਬਰੂਦ ਅਗਨਿ ਸੋਂ ਚਹੈ ਮਿਲਾਈ।
ਸ਼ਾਹਿ ਦੋਇ ਔ [1]ਮਸਤ ਸਿੰਘ ਦੋਇ। ਹੋਇ ਇਕੱਤ੍ਰ ਕਬ ਸੁਖ ਹੋਇ॥੨੬॥
ਸਿੰਘਨ ਫੌਜ ਸੁਨੀ ਜਬ ਆਈ। ਤੌ ਸਿੰਘਨ ਦਿਲ ਔਰ ਬਿਹਾਈ[2]।
'ਹਮ ਕੋ ਮਾਰਨ ਫੌਜ ਸੁ ਆਈ। ਸਲੂਕ[3] ਇਨ੍ਹੇਂ ਕੋ ਹਮ ਕਬ ਭਾਈ'॥੨੭॥
ਆਪ ਆਪਣੇ ਜਾਤ ਸੁ ਭਏ। ਕਿਛ ਨ੍ਹਾਤੇ ਕਿਛ ਬਿਨ ਹੀ ਨ੍ਹਏ।
ਨਹਿੰ ਦਰੋਗੈ ਕੋ ਟਕੇ ਸੁ ਆਏ। ਹੋਵਨਹਾਰ ਸੁ ਹੋਨੀ ਭਾਏ॥੨੮॥
ਸੰਗਤ ਕਹਜੋ, 'ਦਿਨ ਆਯੋ ਸੋਈ। ਮਨੀ ਸਿੰਘ ਸਿਰ ਹੋਨੀ ਜੋਈ'।
ਸਮਝ ਮਨੀ ਸਿੰਘ ਮਨ ਮੈਂ ਬਹਜੋ। ਕਈ ਸਿੰਘਨ ਊਹਾਂ ਸਾਥ ਨਿਬਹਜੋ॥੨੯॥

ਦੋਹਰਾ॥

ਪੈਸੋ ਪੂਰੋ ਨਹਿੰ ਭਯੋ, ਤੁਕਰਨ ਆਮਦ ਜਾਨ।
ਦੰਗੋ ਫੰਗੋ ਭੀ ਭਯੋ, ਪਹੁੰਚਜੋ ਸਮੋਂ ਸੁ ਆਨ॥੩੦॥
ਸਿੰਘ ਸੁ ਦੰਗਜੋਂ ਕਬ ਟਲੈਂ, ਜਿਨ ਕੀ ਆਦਤ ਦੰਗ[4]।
ਹੋਵੈਂ ਪ੍ਰਸੰਨ ਏਹ ਕਰਤ ਹੀ ਆਦਿਹ[5] ਦੰਗ ਔ ਜੰਗ॥੩੧॥

ਚੌਪਈ॥

ਯੌਂ ਅੰਮ੍ਰਿਤਸਰ ਲੱਖੂ ਆਯੋ। ਊਹਾਂ ਸਿੰਘ ਜੋ ਕੋਊ ਉਨ ਪਾਯੋ।
ਦੰਗੈ ਫੰਗੈ ਸੋਂ ਸੋ ਫੜ ਲਯੋ। ਫੜ ਆਗੈ ਨਿਬਾਬ ਪਾਸ ਪਹੁੰਚਜੋ॥੩੨॥
ਹੁਤੇ ਸਿੰਘਨ ਮੈਂ ਜੋ ਨਾਮਦਾਰ[6]। ਸੋ ਫੜ ਲੀਨੇ ਮਨੀ ਸਿੰਘ ਨਾਰ[7]।
ਐਸੋ ਫੇਰ ਸਮੈਂ ਕੋ ਅਯੋ। ਔਰ ਤਕਤ ਤਹਿੰ ਔਰੋ ਭਯੋ॥੩੩॥
ਸੋਊ ਨਿਬਾਬ ਕੈ [8]ਅਗੈ ਖੜਾਏ। ਨਬਾਬ ਕਾਜੀਆਂ ਦੀਓ ਭਖਾਏ।
ਨਬਾਬ ਕਹਜੋ, 'ਹਮ ਪੈਸੇ ਦੇਹੁ।' ਔਰ ਸਿੰਘਨ ਕਹਜੋ, 'ਜ਼ਾਮਨ ਲੇਹੁ'॥੩੪॥
ਸ਼ਾਹੂਕਾਰ ਭੀ ਮੰਨਣ ਥੇ ਆਏ। ਮਨੀ ਸਿੰਘ ਸੋ ਦਏ ਹਟਾਏ।
'ਹਮ ਪੈ ਟਕੇ ਅਬੈ ਸੋ ਨਾਂਹੀ। ਟਕੇ ਨ ਦੇਣੇ ਹਮ ਨੇ ਕਦਾਂਹੀ[9]'॥੩੫॥
ਕਹਜੋ, 'ਵੇਲਾ ਹੈ ਹਮਰੋ ਆਯਾ। ਬਚਨ ਸਿਖਨ ਮੈਂ ਚਹੌਂ ਉਤਰਾਯਾ।
ਮੈਂ ਬੰਦ ਬੰਦ ਅਬ ਚਹੌਂ ਕਟਾਯਾ। ਇਮ ਕਹਿ ਕੈ ਉਨ ਇਮੈ ਅਲਾਯਾ[10]॥੩੬॥
'ਅਬ ਪੈਸੇ ਹਮ ਪੈ ਕਛੁ ਨਾਹੀਂ। ਲੈ ਜਾਨ ਹਮਾਰੀ [11]ਨਗਦੀ ਮਾਹੀਂ'।
ਸ਼ਹਰ ਲੋਕ ਆ ਇਕੱਠੇ ਹੋਏ। ਲੈ ਕੇ ਪੈਸੇ ਆਨ ਖਲੋਏ॥੩੭॥

*੧ ਦੋ ਮਸਤ ਸ਼ੇਰ। ੨ ਆਈ (ਦਿਲ ਵਿਚ)। ੩ ਮੇਲ ਜੋਲ, ਸੁਲਹ ਸਫਾਈ। ੪ ਦੰਗਾ, ਜੰਗ, ਯੁੱਧ। ੫ ਆਦਿ ਤੋਂ ਹੀ, ਮੁੱਢ ਕਦੀਮ ਤੋਂ। ੬ ਸਿਰ-ਕੱਢ, ਪ੍ਰਸਿੱਧ ਸਰਦਾਰ। ੭ ਨਾਲ। ੮ ਖੜੇ ਕਰ ਦਿੱਤੇ, (ii) ਲੈ ਜਾਏ ਗਏ। ੯ ਕਦੀ ਵੀ। ੧੦ ਬੋਲਿਆ, ਕਿਹਾ। ੧੧ ਨਕਦੀ ਵਿਚ, ਰਕਮ ਦੇ ਬਦਲੇ।*

ਦੋਹਰਾ॥

ਮਨੀ ਸਿੰਘ ਸੋ ਲਖ[1] ਸਮੋ, ਹੁਈ ਬਾਤ ਦਏ ਤੋੜ।
'ਸਿੱਖਨ ਬਚਨ ਸੁ ਕਿਮ ਟਲੈਂ ਕਰੈਂ ਜਤਨ ਜੁ ਕਰੋੜ'॥੩੮॥

ਚੌਪਈ॥

ਨਬਾਬ ਮਨੈਂ ਬਹੁ ਕ੍ਰੋਧੋ ਆਯਾ। ਹੋਣ ਸ੍ਰਾਪ ਨੈਂ ਸਮੋਂ ਪੁਜਾਯਾ[2]।
ਕਾਜ਼ੀ ਮੁੱਲਾਂ ਲਏ ਬੁਲਾਇ। ਪੂਛਜੋ ਉਨ ਕੋ ਪਾਸ ਬਹਾਇ॥੩੯॥
ਖਾਨ ਕਹਜੋ, 'ਹੋਹੁ ਮੁੱਸਲਮਾਨ। ਤਦ ਛੋਡੈਂਗੇ ਤੁਮਰੀ ਜਾਨ'।
ਸਿੰਘਨ ਕਹਜੋ, 'ਹਮ ਸਿਦਕ ਨ ਹਾਰੈਂ। ਕਈ ਜਨਮ ਪਰ ਸਿਦਕ ਸੁ ਗਾਰੈਂ[3]॥੪੦॥
ਸਿੰਘਨ ਮਾਰਨ ਕੀ ਬਿਧ ਕਹੋ। ਕੁਰਾਨ ਕਿਤਾਬਨ ਲਿਖਜੋ ਜਿਮ ਸਹੋ[4]।
ਤਬ ਕਾਜ਼ੀ ਨੇ ਜਿਮ ਹੀ ਕਹਜੋ। ਤਿਵੇਂ [5]ਮੁਫ਼ਤੀ ਨੇ ਫਤਵਾ ਦਯੋ॥੪੧॥
'ਬੰਦ ਬੰਦ ਜੁਦੋ ਸਿੰਘ ਮਨੀ ਕਰਾਵੋ। ਇਮ ਕਰ ਚਹੀਯਤ ਜਗਤ ਦਿਖਾਵੋ'।
ਹੋਨੀ ਸੀ ਸੋ ਉਨ ਮੁਖ ਬੋਲੀ। [6]ਉਨ ਮੁਖ ਭੀ ਸਾਪ ਕੁੰਜੀ ਖੋਲ੍ਹੀ॥੪੨॥

ਦੋਹਰਾ॥

ਉਨ ਕੀ ਕਿਤਾਬਨ ਤੇ ਤਬੈ ਨਿਕਸਜੋ ਸੋਊ ਵਾਕ।
ਵਾਕ ਸਿੱਖਨ ਕੋ ਨਹਿੰ ਮਿਟੈ, ਮੇਟੈ ਉਡੈ ਤਿਸ ਖਾਕ॥੪੩॥

ਚੌਪਈ॥

ਤਬ ਨਬਾਬ ਨੇ ਯੌਂ ਫੁਰਮਾਯੋ। 'ਬੰਦ ਬੰਦ ਅਬ ਜੁਦਾ ਕਰਾਯੋ'।
ਚੰਡਾਲਨ[7] ਸਿੰਘ ਤੁਰਤ ਫੜਾਯਾ। [8]ਨਿਖਾਸ ਚੌਂਕ ਕੇ ਵਿੱਚ ਬਹਾਯਾ॥੪੪॥
ਚੰਡਾਲ ਬੰਦ ਤਬ ਚਾਰ ਬਤਾਏ। 'ਬਾਹਾਂ ਟੰਗਾਂ ਕਰੌਂ ਜੁਦਾਏ'।
ਤਬਹਿ ਮਨੀ ਸਿੰਘ ਉਨ ਸੋਂ ਕਹੀ। 'ਤੁਮ ਬੰਦ ਬੰਦ ਕੋ ਜਾਨਤ ਨਹੀਂ?॥੪੫॥
ਮੈਂ ਬੰਦ ਬੰਦ ਨਿਜ ਦਿਓਂ ਬਤਾਈ। ਤਿਮੈਂ ਤਿਮੈਂ ਤੂੰ ਛੁਰੀ ਚਲਾਈਂ।
ਪਹਿਲੇ ਉਂਗਲੀਓਂ ਪੋਟੇ ਕਟਾਇ। ਫਿਰ ਮਧ ਗੰਢੋਂ ਬੰਦ ਛੁਡਾਏ॥੪੬॥
ਫਿਰ ਉਂਗਲੀ [9]ਤਿਈ ਵਾਰ ਕਟਾਈ। ਫਿਰ [10]ਪੌਂਚੇ ਸੁ ਬੀਨੀ ਛੁਡਾਈ।
ਚੰਡਾਲ ਚਾਹੇ ਫਿਰ ਮੋਢਜੋਂ ਲਹਾਈ। ਮਨੀ ਸਿੰਘ ਦਈ ਕੂਹਨੀ ਅੜਾਈ।੪੭॥
ਕੂਹਣੀ ਕਟਾਇ ਫਿਰ ਮੋਢਜੋਂ ਲਹਾਈ। ਸੱਜੀ ਕਟਾਇ ਫਿਰ ਖੱਬੀ ਫੜਾਈ।
ਤਿਮ ਹੀ ਪੋਟਜੋਂ ਬੰਦ ਕਟਾਯੋ। ਗਠ[11] ਗਠ ਉਂਗਲ [12]ਗੂਠੇ ਬਢਾਯੋ॥੪੮॥

ਦੋਹਰਾ॥

ਸੱਜੀ ਜਿਮ ਖੱਬੀ ਕਟੀ ਤੌ ਦੀਨੋ ਚਰਨ ਚਲਾਇ।

---

*੧ ਵੇਖ ਕੇ। ੨ ਆ ਪੁੱਜਾ। ੩ ਗਾਲੀਏ, ਗਵਾਈਏ (ਕਈ ਜਨਮਾਂ ਵਿਚ ਪੈ ਕੇ ਸਿਦਕ ਕਿਉਂ ਗਵਾਈਏ)। ੪ ਸਹੀ, ਠੀਕ। ੫ ਮੁਸਲਮਾਨੀ ਸ਼ਰ੍ਹਾ ਅਨੁਸਾਰ ਫ਼ਤਵਾ ਦੇਣ ਵਾਲਾ। ੬ ਸਰਾਪ ਨੂੰ ਉਸ ਦੇ ਮੂੰਹੋਂ ਅਖਵਾਇਆ। ੭ ਜੱਲਾਦਾਂ ਨੂੰ। ੮ ਘੋੜਾ-ਮੰਡੀ ਦਾ ਚੌਂਕ। ੯ ਤਿੰਨ ਵਾਰ। ੧੦ ਪੌਂਹਚੇ ਤੋਂ ਵੀਣੀ ਨੂੰ ਅੱਡ ਕੀਤਾ। ੧੧ ਗੰਢ (ਹਰ ਉਂਗਲ ਦੀ)। ੧੨ ਅੰਗੂਠਾ ਵਢਾਇਆ।*

ਤਿਮ ਪੋਟੇ ਪੈਰਨ ਕਟੇ ਤਿਮ ਗਲਮੋਂ[੧] ਗੋਡੇ ਕਟਾਇ॥੪੯॥

ਚੌਪਈ॥

ਤਬ ਇਕ ਦੇਖਯੋ ਸੱਯਦ ਤਮਾਸ਼ਾ। ਪਿਖ ਚਰਿਤ੍ਰ ਤਿਸ ਬਢ ਗਯੋ ਸਾਸਾ[੨]।
ਜੋ ਇਸ ਮੁਖ ਤੇ ਨਿਕਸੈ ਵਾਕ। ਜਾਵਗੁ ਸੱਤ ਵਲਾਇਤ ਤਾਕ[੩]॥੫੦॥
ਇਕ ਧੰਧਲੀ[੪] ਥੋ ਸਿੱਧ ਕਹਾਯੋ। ਤਿਸ ਕੋ ਚੇਲਾ ਕਿਛਕੁ ਅਕਾਯੋ।
ਏਕ ਪਟਨ[੫] ਪੁਰ ਨਿਕਸਯੋ ਬੋਲ। ਅਠਾਰਾਂ ਗਰਕ ਗਏ [੬]'ਇਕ ਤੋਲ'॥੫੧॥
ਧੂ ਤੇਗਨ ਤਿਨ ਮਜਾਨ ਨਿਕਾਰੀ[੭]। ਮਾਰ ਮਨੀ ਸਿੰਘ ਗ੍ਰੀਵ[੮] ਉਤਾਰੀ।
ਸਿੰਘ ਜੀ ਮੁਖ ਗੁਰ ਪੜ੍ਹਤੋ ਬਾਨੀ। ਨਹਿ ਕੁਛ ਪੀੜ ਦੇਹ ਉਨ ਜਾਨੀ॥੫੨॥
ਬਿਦੇਹ[੯] ਰੂਪ ਥੋ ਸਿੰਘ ਜੀ ਧਾਰਯੋ। ਮੁਖ ਸੋਂ ਸ਼ਬਦ ਬਿਦੇਹ ਉਚਾਰਯੋ।
ਪਾਠ ਸੁਖਮਨੀ ਮੁਖੋਂ ਉਚਰੈ। 'ਨਹ ਕਿਛੁ ਜਨਮੈ ਨਹ ਕਿਛੁ ਮਰੈ'॥੫੩॥

ਦੋਹਰਾ॥

ਮਰਨ ਸਭਨ ਕੇ ਸੀਸ ਪੈ ਸੁਫਲ ਮਰਨ ਹੈ ਤਾਹਿ।
[੧੦]ਤਨਕ ਬਿਖੈ ਤਨ ਕੋ ਤਜੈ [੧੧]ਪੀਯ ਸੋਂ ਪ੍ਰੀਤ ਬਨਾਹਿ॥੫੪॥
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥*

ਦੋਹਰਾ॥

ਮਨਸੂਰ[੧੨] ਮਨਸੂਰ ਇਮ ਜਗ ਭਯੋ ਕੱਟੇ ਹੱਥ ਇਕ ਸੱਟ।
ਮਨੀ ਸਿੰਘ ਬਹੁ ਸੱਟ ਸਹੀ ਬੰਦ ਬੰਦ [੧੩]ਸੁਟਾਯੋ ਕੱਪ॥੫੫॥
ਸੂਲੀ ਰਿਖ [੧੪]ਰਖ ਦੇਹ ਕੋ ਮਧ ਸੂਲੀ ਦੇਹ ਫਿਰਾਇ।
ਸੋਈ ਦੇਹ ਇਨ ਨਾ ਰਖੀ, ਇਮ ਮਨੀ ਸਿੰਘ ਅਧਿਕਾਇ[੧੫]॥੫੬॥

ਚੌਪਈ॥

ਸੀਸ ਭਯੋ ਤਬ ਧੜ ਤੇ ਦੂਰ। ਰਹੀ ਸਿਖੀ ਸਿੰਘ ਸਾਬਤ ਸੂਰ[੧੬]।
ਹੈ ਹੈ ਕਾਰ ਜਗਤ ਮੈਂ ਭਯੋ। ਜੈ ਜੈਕਾਰ ਸਿਖਨ ਮਨ ਠਯੋ[੧੭]॥੫੭॥

---

*੧ ਗਿੱਟੇ। ੨ ਸੰਸਾ, ਫਿਕਰ, ਚਿੰਤਾ (ii) ਸ਼ੱਕ। ੩ ਤੱਕ, ਤਾਈਂ। ੪ ਧੰਧੇਰ- ਇਕ ਰਾਜਪੂਤ ਜ਼ਾਤੀ ਦਾ ਬੰਦਾ (ii) ਧੰਦੇ ਅਥਵਾ ਕਾਰ-ਵਿਹਾਰ ਵਿਚ ਲੀਨ। ੫ (ਇਕ) ਪਟ (ਰਾਨ) ਵਿਚੋਂ। ੬ ਇਕੋ ਵਾਰ, ਇਕ ਸਮਾਨ। ੭ ਨਿਕਾਲੀ, ਕੱਢੀ। ੮ ਗਲਾ। ੯ ਦੇਹ (ਸਰੀਰ) ਰਹਿਤ। ੧੦ ਪਲ ਛਿਨ ਵਿਚ। ੧੧ ਪ੍ਰੀਤਮ ਪਿਆਰੇ ਨਾਲ ਨੇਹੁ ਬਣਾਈ ਰੱਖਣ ਲਈ। ੧੨ ਇਕ ਸੂਫ਼ੀ ਫ਼ਕੀਰ ਜੋ ਸ਼ੇਖ ਹੁਸੈਨ-ਬਿਨ ਹੱਲਾਜ ਦਾ ਪੁੱਤਰ ਸੀ, ਇਸ ਦਾ ਜਨਮ ਈਰਾਨ ਵਿਚ ਇਕ ਨਗਰ ਬੈਜ਼ੇ ਵਿਖੇ ਹੋਇਆ। ਇਸ ਨੇ ਬਸਰਾ ਨਿਵਾਸੀ ਉਮਰ ਅਦ੍ਵੈਤਵਾਦੀ ਤੋਂ ਅਧਿਆਤਮਕ ਸਿਖਿਆ ਪ੍ਰਾਪਤ ਕੀਤੀ, ਇਹ 'ਅਨਲਹੱਕ' (ਮੈਂ ਸੱਚ ਹਾਂ) ਆਖਿਆ ਕਰਦਾ ਸੀ। ਮੁੱਲਾਣਿਆਂ ਦੇ ਕਹਿਣ ਪੁਰ ਖ਼ਲੀਫ਼ਾ ਮੁਕਤਦਿਰ ਨੇ ੯੨੨ ਈ. ਵਿਚ ਕੋਰੜਿਆਂ ਨਾਲ ਮਾਰ ਮਾਰ ਫੇਰ ਸੂਲੀ ਚੜ੍ਹਾ ਦਿੱਤਾ। ਕਹਿੰਦੇ ਹਨ, ਉਸ ਦੇ ਵੀ ਬੰਦ ਕੱਟੇ ਗਏ ਸਨ ਤੇ ਲੋਥ ਭਸਮ ਕਰਵਾ ਕੇ ਦਰਿਆ ਵਿਚ ਸੁੱਟਵਾ ਦਿੱਤੀ। ੧੩ ਕਟਵਾ ਦਿੱਤੇ। ੧੪ ਆਉਣਾ ਜਾਣਾ, ਆਵਾਗਮਨ (ii) ਇੰਦ੍ਰੇ ਅਰਥਾਤ ਇੰਦ੍ਰਿਆਂ ਨੂੰ ਤਾਂ ਰੱਖ ਲਿਆ, ਕੇਵਲ ਦੇਹ ਨੂੰ ਸੂਲੀ 'ਤੇ ਚੜ੍ਹਾ ਕੇ ਫਿਰਾ ਦਿੱਤਾ। ੧੫ ਬਹੁਤੀ। ੧੬ ਸਾਬਤ ਸੂਰਾ, ਸਿਦਕੀ ਸੂਰਮਾ। ੧੭ ਹੋਈ। *ਸਲੋਕ ਕਬੀਰ, ਪੰਨਾ ੧੩੬੫.*

ਸਾਬਤ ਸਿਖੀ ਸਿਖ ਕੀ ਰਹੀ। ਸ੍ਰਾਪ ਸਿੱਖਨ ਕੋ ਤੌ ਭਯੋ ਸਹੀ[੧]।
ਭਯੋ ਸ਼ਹੀਦਨ ਮੈਂ ਸਰਦਾਰ। ਸਾਹਿਬਜ਼ਾਦਨ ਢਿਗ ਡਿਉਢੀਦਾਰ॥੫੮॥
ਮਨੀ ਸਿੰਘ ਯੌ ਸਾਕੋ ਕੀਓ। ਸਹੀ [੨]ਸਤਾਰਾਂ ਸੈ ਚੁਰਾਨਵਯੋ।
ਰਤਨ ਸਿੰਘ ਸੁਨ ਸਾਖੀ ਲਿਖੀ। ਪਿਤਾ ਹਮਾਰੇ ਕਹੀ [੩]ਸੀ ਪਿਖੀ॥੫੯॥

## ਉਸ ਵਕਤ ਕੇ ਭੱਟ ਕੋ ਵਾਕ

('ਮਨੀ ਸਿੰਘ ਤੁੱਲ ਭਯੋ ਕੋ ਰਾਣਾ ਔ ਨ ਰੰਕ ਜੀ')

ਕਬਿੱਤ॥

ਸਿੱਖਨ ਮੈਂ ਸਿੱਖ ਊਚੋ ਭਗਤਨ ਮੈਂ ਭਗਤ ਮੂਚੌ[੪],
ਸਿੱਖੀ ਕੀ ਨਿਆਈ[੫] ਕਹੀਏ ਭਾਈ ਮਨੀ ਸਿੰਘ ਜੀ।
ਜਗਤ ਮੈਂ ਜੈਕਾਰ ਭਯੋ ਧਰਮ ਅਰਥ ਦੇਹ ਦਯੋ,
ਸਿਦਕ ਸੋਂ ਕਟਾਯੋ ਹੀਯੋ ਨ ਮਾਨੀ ਕਛੂ ਸੰਕ[੬] ਜੀ।
ਸਿੱਖ ਸੋ ਪ੍ਰਸੰਨ ਭਏ, ਦੁਸ਼ਟ ਸਭ ਭ੍ਰਿਸ਼ਟ ਭਏ,
ਗਿਆਨ ਕੀ [੭]ਖੜਗ ਸੋਂ, ਸੋ ਮਾਰੇ ਚੌਰੰਗ ਜੀ।
ਗੁਰਸਿਖ ਕਹਾਵੈ ਜੋਊ ਕਰਨੀ ਯਹਿ ਕਮਾਵੈ ਸੋਊ,
ਮਨੀ ਸਿੰਘ ਤੁੱਲ ਭਯੋ ਕੋ ਰਾਣਾ ਔ ਨ ਰੰਕ[੮] ਜੀ॥੧॥

ਦੋਹਰਾ॥

ਮਨੀ ਸਿੰਘ ਮਰਨ ਮਾਂਡਿਓ[੯] ਸਿੱਖਨ ਸ੍ਰਾਪ ਪਛਾਨ।
[੧੦]ਚੌਕ ਨਿਕਾਸ ਲਹੌਰ ਮੈਂ ਚਲਜੋ [੧੧]ਬਜਾਇ ਨਿਸ਼ਾਨ॥੨॥

ਦੋਹਰਾ॥

ਮਨੀ ਸਿੰਘ ਕੇ ਸਾਥ ਜੋ ਫੜੇ ਸਿੰਘ ਥੇ ਔਰ।
ਮਾਰੇ [੧੨]ਚਰਖ ਚੜ੍ਹਾਇ ਕੈ ਚੌਂਕ ਨਿਕਾਸ ਲਹੌਰ॥੩॥

## ਸਾਖੀ ਨਾਦਰ ਸ਼ਾਹ ਕੀ

('ਕਾਬਲ ਤੇ ਇਕ ਕੁੱਤਾ ਮੰਗਾਊਂ...')

ਦੋਹਰਾ॥

[੧੩]ਸੱਤ੍ਰੇ ਸੈ ਪਚਾਨਵੇ ਖਾਨ ਬਹਾਦ੍ਰ ਨਬਾਬ[੧੪]।

---

*੧ ਠੀਕ, ਸੱਚਾ (ਸਾਬਤ ਹੋਇਆ)। ੨ ਸੰਮਤ ੧੭੯੪ (੧੭੩੭ ਈ.)। ੩ ਵੇਖੀ ਸੀ। ੪ ਮਹਾਨ, ਉੱਚਾ। ੫ ਤੁੱਲ, ਸਮਾਨ। ੬ ਡਰ। ੭ ਤਲਵਾਰ ਦੇ ਇੱਕੋ ਹੱਥ ਨਾਲ, ਇਕੋ ਵਾਰ ਨਾਲ, ਤਲਵਾਰ ਦੇ ਵਾਰ ਕਰਨ ਦਾ ਇਕ ਢੰਗ, ਅਰਥਾਤ ਦਾਨਾ ਚੁਗਦੇ ਬੱਕਰੇ ਦੀ ਗਰਦਨ ਪੁਰ, ਵੀਰਾਸਨ ਬੈਠ ਕੇ ਤਲਵਾਰ ਦਾ ਅਜਿਹਾ ਵਾਰ ਕਰਨਾ, ਜਿਸ ਨਾਲ ਗਰਦਨ ਦੋਵੇਂ ਮੁਹਰਲੀਆਂ ਅਤੇ ਪਿਛਲੀ ਸੱਜੀ ਲੱਤ ਕੱਟੀਆਂ ਜਾਵੇ। ੮ ਗਰੀਬ। ੯ ਪੱਕਾ ਇਰਾਦਾ ਕੀਤਾ (ਵੇਖੋ : ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ'-- ਬਸੰਤੁ ਨਾਮਦੇਵ, ਪੰਨਾ ੧੧੯੫)। ੧੦ ਨਿਖਾਸ (ਘੋੜ-ਮੰਡੀ) ਦਾ ਚੌਂਕ। ੧੧ ਵਾਜੇ ਵਜਾਉਂਦਾ, ਖ਼ੁਸ਼ੀਆਂ ਕਰਦਾ। ੧੨ ਚਰਖੜੀਆਂ 'ਤੇ ਚੜ੍ਹਾ ਕੇ। ੧੩ ਸੰਮਤ ੧੭੯੫ (੧੭੩੮ ਈ.)। ੧੪ ਜ਼ਕਰੀਆ ਖ਼ਾਨ, ਸੂਬਾ ਲਾਹੌਰ।*

ਉਨ ਬਹੁ ਦੁਖ ਸਿੰਘਨ ਦਯੋ, ਪਾਪੀ ਬਡੋ ਖਰਾਬ॥੧॥
ਮਨੀ ਸਿੰਘ ਜਬ ਮਾਰਿਓ, ਬੰਦ ਬੰਦ ਤਿਸੈ ਕਟਾਇ।
ਔਰ ਸਿੰਘ ਥੇ ਜੋ ਮਰੇ, ਕੋ ਸਭ ਸਕੈ ਗਿਨਾਇ॥੨॥

ਚੌਪਈ॥

ਕਈ ਚਰਖ ਕਈ ਫਾਂਸੀ ਮਾਰੇ। ਕਈ ਤੋਪਨ ਕਈ ਛੁਰੀ ਕਟਾਰੇ।
ਕਈਅਨ ਕੈ ਸਿਰ ਮੁੰਗਲੀ[੧] ਕੁੱਟੇ। ਕਈ ਡੋਬੇ ਕਈ ਘਸੀਟ ਸੁ ਸੁੱਟੇ॥੩॥
ਦੱਬੇ, ਟੰਗੇ ਬੰਦੂਖਨ ਦਏ ਮਾਰ। ਕੌਨ ਗਨੈ ਜੇ ਮਾਰੇ ਹਜ਼ਾਰ।
[੨]ਪਾਂਤ ਪਾਂਤ ਕਈ ਪਕੜ ਬਹਾਏ। ਸਾਥ ਤੇਗ਼ਨ ਕੇ ਸੀਸ ਉਡਵਾਏ॥੪॥
ਕਿਸੈ ਹੱਥ ਕਿਸੈ ਟੰਗ ਕਟਵਾਇ। ਅੱਖ ਕੱਢ ਕਿਸੈ [੩]ਖਲ ਕਢਵਾਇ।
[੪]ਕੇਸਨ ਵਾਲੋ ਜੋ ਨਰ ਹੋਈ। ਬਾਲ ਬਿਰਧ ਲਭ ਛੱਡੈ ਨ ਕੋਈ॥੫॥

ਦੋਹਰਾ॥

ਸਿੰਘਨ ਕੈ ਉਨ ਅਕ ਪਕੈ[੫], ਬਿਚ ਮਾਰਜੋ ਹਕੀਕਤ ਰਾਇ[੬]।
[੭]ਜੈਸੇ ਬਨੀਓ ਮਾਸ ਹਿਤ, ਖਾਵਤ ਰੋੜ ਬਨਾਇ॥੬॥

ਚੌਪਈ॥

ਜਬੈ ਖਾਲਸੇ ਬਹੁ ਦੁਖ ਦਯੋ। [੮]ਚਾਰ ਕੁੰਟ ਮੈਂ ਸ਼ੋਰ ਸੁ ਭਯੋ।
ਸੋਊ ਸ਼ੋਰ ਸੁਨਜੋ ਉਇ ਥਾਹਿ। ਹੁਤੀ ਅਦਾਲਤ ਜਹਿੰ ਦਰਗਾਹ[੯]॥੭॥
ਲਯੋ ਮੁਹੰਮਦ ਸੱਦ ਤਹਿ ਠਾਈ। ਦਈ ਦੂਰ ਹੀ ਬੈਠਕ ਤਾਂਹੀ।
ਕਹਜੋ ਸੁ 'ਉੱਮਤ[੧੦] ਤੁਮਰੀ ਖ੍ਵਾਰ। ਆਵੋ ਨਹਿੰ ਇਮ ਤੂੰ ਹਮ ਦ੍ਵਾਰ॥੮॥
[੧੧]ਬਾਰਾਂ ਸਦੀ ਤੁਹਿ ਪੂਰੀ ਭਈ। ਅਬੈ ਸਦੀ ਖਾਲਸੈ ਕੀ ਅਈ।
ਤੁਮੈ ਬੁਰਾਈ ਬਹੁ ਕਰ ਲਈ। ਆਪੇ ਲਰ ਮਰ ਜਾਹੁ ਮੁਕਈ'॥੯॥
ਯੌ ਜਬ ਹੁਕਮ ਭਯੋ ਕਰਤਾਰ। ਦਿੱਲੀ ਸੂਬੇ ਭਏ ਖੁਆਰ।

---

*੧ ਮੁੰਗਲੀਆਂ (ਮੂਸਲਾਂ) ਨਾਲ। ੨ ਪੰਗਤੀਆਂ ਵਿਚ, ਕਤਾਰ-ਦਰ-ਕਤਾਰ। ੩ ਖੱਲ ਉਤਰਵਾ ਕੇ। ੪ ਕੇਸਾਂ ਵਾਲਾ ਭਾਵ ਸਿੱਖ। ੫ ਭੁਲੇਖੇ ਵਿਚ (ਸਿੱਖ ਸਮਝ ਕੇ)। ੬ ਸਿਆਲਕੋਟ ਨਿਵਾਸੀ ਬਾਘਮਲ ਪੁਰੀ ਖੱਤਰੀ ਦਾ ਪੁੱਤਰ (ਜਨਮ ਸੰਮਤ ੧੭੮੧, ੧੭੨੪ ਈ.) ਉਸ ਦਾ ਵਿਆਹ ਬਟਾਲੇ ਦੇ ਸਿੱਖ ਕਿਸ਼ਨ ਚੰਦ ਉੱਪਲ ਦੀ ਸਪੁੱਤਰੀ ਦੁਰਗਾ ਦੇਵੀ ਨਾਲ ਹੋਇਆ, ਉਹ ਸਿੱਖ ਧਰਮ ਵਿਚ ਵਿਸ਼ਵਾਸ ਰੱਖਦਾ ਸੀ। ਸ਼ਹਿਰ ਦੇ ਮਕਤਬ ਵਿਚ ਪੜ੍ਹਦਿਆਂ ਮੁਸਲਮਾਨ ਮੁੰਡਿਆਂ ਨਾਲ ਬਹਿਸ ਹੋ ਗਈ, ਮੁਸਲਮਾਨ ਵਿਦਿਆਰਥੀਆਂ ਦੇ ਅਯੋਗ ਸ਼ਬਦਾਂ (ਦੇਵੀ ਪ੍ਰਤਿ) ਪੁਰ ਹਕੀਕਤ ਰਾਏ ਨੇ ਕਿਹਾ ਕਿ ਜੇਕਰ ਅਜਿਹੇ ਸ਼ਬਦ ਹਜ਼ਰਤ ਮੁਹੰਮਦ ਸਾਹਿਬ ਦੀ ਪੁੱਤਰੀ ਫਾਤਿਮਾ ਦੀ ਸ਼ਾਨ ਵਿਚ ਕਹੇ ਜਾਣ ਤਾਂ ਤੁਹਾਨੂੰ ਕਿਤਨਾ ਕੁ ਦੁੱਖ ਲੱਗੇਗਾ- ਬੱਸ ਇਸ 'ਪੁਰ ਮੌਲਵੀ ਦੇ ਕਹਿਣ 'ਤੇ ਸਿਆਲਕੋਟ ਦੇ ਹਾਕਮ ਅਮੀਰਬੇਗ ਨੇ ਉਸ ਨੂੰ ਲਾਹੌਰ ਸੂਬੇ ਪਾਸ ਭਿਜਵਾ ਦਿੱਤਾ। ਉਸ ਦੇ ਮੁਸਲਮਾਨ ਬਣਨ ਤੋਂ ਇਨਕਾਰ ਕਰਨ 'ਪੁਰ ਉਸ ਨੂੰ ੧੭੪੧ ਈ. ਵਿਚ ਕਤਲ ਕਰ ਦਿੱਤਾ ਗਿਆ। ੭ ਜਿਵੇਂ ਬਾਣੀਆਂ ਰੋੜਿਆਂ (ਪੱਥਰਾਂ) ਨੂੰ ਮਾਸ ਕਹਿ ਕੇ ਖਾ ਜਾਂਦਾ ਹੈ। ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ॥੧੦॥ (ਬਚਿਤ੍ਰ ਨਾਟਕ, ਅਧਿ: ੧੦) ੮ ਚਵ੍ਹਾਂ ਦਿਸ਼ਾਂ ਵਿਚ, ਸਾਰੇ ਦੇਸ਼ ਵਿਚ। ੯ ਰੱਬ ਦੀ ਕਚਹਿਰੀ ਵਿਚ। ੧੦ ਕੌਮ, ਹਜ਼ਰਤ ਮੁਹੰਮਦ ਸਾਹਿਬ ਦੇ ਪੈਰੋਕਾਰ। ੧੧ ਬਾਰ੍ਹਵੀਂ ਸਦੀ ਹਿਜਰੀ।*

ਆਪਸ ਮੈਂ ਵੈ ਫਟ ਗਲ ਗਏ। ਬੁਲਾਵਤ ਨਾਦਰ[1] ਆਪੇ ਭਏ॥੧੦॥

ਦੋਹਰਾ॥

ਤਬ ਦਰਗਹ ਕੋਪੀ ਭਈ, ਪਰ ਦਿਲੀ ਮੁਹੰਮਦ ਸ਼ਾਹਿ।
ਤੁਰਕਨ ਲੜਕੇ ਮੁਕਨ ਕੋ, ਭੇਜਯੋ ਨਾਦਰ ਸ਼ਾਹਿ॥੧੧॥

ਚੌਪਈ॥

ਜਬ ਨਾਦਰ ਸ਼ਾਹਿ ਪੁਜਯੋ ਲਹੌਰ। ਖਾਨ ਬਹਾਦਰ ਮਿਲ ਗਯੋ ਔਰ।
[2]ਤੀਨ ਕੋਟ ਸਿਰ ਰੁਪੱਯੋ ਚੁਕਾਈ। ਸਿੰਘਨ ਦਿਲੇ ਵਧਾਈ ਭਾਈ॥੧੨॥
ਔਰ ਜਗਤ ਮੈਂ ਪਰ ਗਯੋ ਸ਼ੋਰ। ਲਾਗੇ ਸਿੰਘ ਕਰਨ ਫਿਰ ਦੌਰ।
ਕਾਬਲ ਤੇ ਜੋ ਆਵੈ ਸਾਥ। ਤਿਸੈ ਸਿੰਘ ਮਿਲ ਮਾਰੈਂ ਹਾਥ॥੧੩॥

ਦੋਹਰਾ॥

ਤਬੈ ਖਾਲਸੇ ਦਾਉ ਲਗੋ, [3]ਖੋਸਹਿੰ ਖਾਹਿੰ ਸਰਬੱਤ।
ਕਾਬਲ ਔ ਕੰਧਾਰ ਕੋ ਲਹੌਰ ਦਿੱਲੀ ਅਲਬੱਤ[4]॥੧੪॥

ਚੌਪਈ॥

ਜੋ ਦਿੱਲੀਓਂ ਵਲ ਤੁਰੈ ਕੰਧਾਰ। ਮਿਲ ਸਿੰਘਨ ਤਿਸ ਲੇਵੈਂ ਮਾਰ।
ਗੁਜ਼ਰ ਖਾਲਸੇ ਆਛੀ ਕਰੀ। ਜਿਤਨੀ ਕਰੀ ਸੁ ਆਛੀ ਸਰੀ॥੧੫॥
ਨਗਦੀ ਘੋੜਾ ਆਛੋ ਮਾਲ। ਲੂਟ ਲੇਹਿੰ ਸਿੰਘ ਗੁਰੂ ਕੇ ਲਾਲ।
ਸਿੰਘ ਕਹੈਂ : 'ਹਮ ਖਾਤਰ ਆਯੋ। ਤੁਰਕਨ ਸੋਂ ਲਰ[5] ਤੁਰਕ ਖਪਾਯੋ[6]'॥੧੬॥
ਹੋਨ ਨਾਸ਼ ਦੁਇ ਧਿਰ ਕੋ ਆਯੋ। ਹੋਨ ਖਾਲਸੇ [7]ਬਾਧੋ ਬਨਾਯੋ।
ਜਿਮ ਕੰਟਨ[8] ਤੇ ਕੰਟੇ ਨਿਕਾਰੈਂ[9]। [10]ਸੋ ਕੰਟਾ ਫਿਰ ਦੀਜਤ ਡਾਰੈ॥੧੭॥
ਕਹੈਂ ਸਿੰਘ : 'ਅਬ ਸਮੋਂ ਸੁ ਆਯਾ। ਥੋ ਸਤਿਗੁਰ ਯੌਂ ਬਚਨ ਅਲਾਯਾ[11]।
'ਕਾਬਲ ਤੇ ਇਕ ਕੁੱਤਾ[12] ਮੰਗਾਊਂ। ਇਨ ਕਾ ਉਨ ਤੇ ਨਾਸ਼ ਕਰਾਊਂ॥੧੮॥
ਫਿਰ ਦੱਖਨ ਤੇ ਲਯਾਊਂ ਫੌਜ। ਲੜ ਕਰ ਇਕ ਉਨ ਮਿਟੈ ਜਯੋਂ ਖੋਜ।
ਫੇਰ ਖਾਲਸੋ ਭੂਰੋ[13] ਮੰਗਾਊਂ। [14]ਦੋਊ ਖਾਲਸੈ ਮੇਲ ਕਰਾਊਂ॥੧੯॥
ਦਿੱਲੀ ਲਹੌਰ ਕੇ ਤਖਤ ਪੁਟਾਊਂ। [15]ਸਾਤੋ ਧਾਰਨ ਧੂੜ ਮਿਲਾਊਂ।
ਬਾਈ ਸੂਬੇ ਦੇਊਂ ਤੋੜ। ਬਜੀਰ ਪਤਿਸ਼ਾਹਨ ਦੇਊਂ ਫੋੜ॥੨੦॥
ਤੁਰਕ ਨਗਾਰੋ ਬਜਨ ਹਟਾਊਂ। ਅਕਾਲ ਅਕਾਲ ਕੋ ਜਾਪ ਜਪਾਊਂ।
ਸੋਊ ਸਮੋਂ ਅਬ ਆਯੋ ਜਾਨੋ। ਲੂਟੋ ਖਾਹੋ ਜੋ ਮਨ ਮਾਨੋਂ'॥੨੧॥

---

*੧ ਨਾਦਰ ਸ਼ਾਹ। ੨ ਤਿੰਨ ਕਰੋੜ। ੩ ਖੋਹ-ਖਾਹ ਕੇ ਸਾਰਿਆਂ ਨੂੰ ਖਾਂਦੇ ਸਨ। ੪ ਅਲਬੱਤਾ, ਬੇਸ਼ੱਕ, ਨਿਰਸੰਦੇਹ। ੫ ਲੜ ਕੇ। ੬ ਮਾਰ ਦਿੱਤੇ। ੭ (ਖਾਲਸੇ ਦੇ) ਵਾਧੇ ਦੀ ਬਿਧ ਬਣਾਈ। ੮ ਕੰਡੇ ਤੋਂ। ੯ (ਕੰਡਾ) ਕੱਢਦੇ ਹਨ। ੧੦ ਉਸ ਕੰਡੇ (ਕੱਢਣ ਵਾਲੇ ਨੂੰ) ਫਿਰ ਸੁੱਟ ਦਿੰਦੇ ਹਨ। ੧੧ ਕਿਹਾ ਸੀ। ੧੨ ਨਾਦਰਸ਼ਾਹ ਵੱਲ ਸੰਕੇਤ ਹੈ। ੧੩ ਭੂਰਿਆਂ ਵਾਲੇ ਖਾਲਸੇ, ਖਾਲਸਾ ਦਲ। ੧੪ ਦੋਹਾਂ ਖਾਲਸਿਆਂ ਦਾ, ਤੱਤ ਖਾਲਸਾ ਤੇ ਬੰਦਈ ਖਾਲਸੇ ਦਾ (ii) ਬੁੱਢਾ ਦਲ ਤੇ ਤਰੁਨਾ ਦਲ ਦਾ। ੧੫ ਸੱਤਾਂ ਧਰਤੀਆਂ, ਸੱਤਾਂ ਤਬਕਾਂ (ਨੂੰ ਮਿੱਟੀ ਵਿਚ ਮਿਲਾ ਦਿਆਂਗਾ)।*

ਦੋਹਰਾ॥

ਸਿੰਘਨ ਮੈਂ ਨਿਬਾਬ ਜੁ ਕਪੂਰ ਸਿੰਘ ਜੀ ਨਾਮ।
ਸਭ ਸਿੰਘਨ ਸੋਂ ਤਿਨ ਕਹੀ, 'ਬਨੂੰ ਸਿੰਘਨ ਬਡ ਕਾਮ'॥੨੨॥
ਕਪੂਰ ਸਿੰਘ ਜਬ ਯੌਂ ਕਹੀ, ਸਿੰਘਨ ਸਭਨ ਸੁਨਾਇ।
'ਸੱਤਿ ਸੱਤਿ' ਸਭ ਕਹਿ ਉਠੇ, [੧]ਕੁੰਨਸ ਕਰ [੨]ਸਿਰ ਨਜਾਇ॥੨੩॥

ਚੌਪਈ॥

ਦਿੱਲੀ ਲੂਟ ਕਹਾਂ ਲੌ ਗਨੀਐ[੩]। ਪਦਮ[੪] ਰੁਪੱਯੇ ਲੈ ਗਯੋ ਸੁਨੀਐ।
ਤੁਹਫ਼ੇ ਥੇ ਜੋ ਹਿੰਦ ਮੈਂ ਸਾਰੇ। ਬਾਈਅਨ ਸੂਬਜਨ ਵਿਚ ਥੇ ਧਾਰੇ॥੨੪॥
[੫]ਤਖਤ ਤਊਸੀ [੬]ਨੌਂ ਕੋਟਾ ਜੋਊ। ਸੁਇਨਾ ਸੁਗੰਧੀ [੭]ਸੌ ਦੋਇ ਤੋਲੈ ਹੋਊ।
ਇਕ ਹੀਰਾ ਥਾ ਪੰਡਵਨ ਵਾਲੋ। ਦੁਯੋ ਕਹੈਂ ਕੋਊ ਬਡ ਥੋ ਲਾਲੋ॥੨੫॥
ਉਸ ਸੋਂ ਸ਼ਾਹੁ ਰੈਨ[੮] ਪੜ੍ਹੇ ਕੁਰਾਨ। ਹੈ ਚਰਚਾ ਯਹ ਮੱਧ ਜਹਾਨ।
ਸਾਹਿਨ ਕੂਰ ਕੋਊ ਮੱਛੀ ਕਹੈਂ। ਲਾਇ ਕਰਦ ਜਿਸ ਮਾਸ ਸੁ ਖਹੈਂ॥੨੬॥
ਮੋਤੀ ਆਂਡੇ ਮੁਰਗ ਸਮਾਨ। ਚੌਸਠ ਰੱਤੀ ਤੋਲ ਪਛਾਨ।
ਗੁਲਾਈ ਤਿਨ ਕੀ ਬਡੀ ਅਪਾਰ। ਕਹੀ ਕਵੀਸ਼ਰ ਬੁਧਿ ਅਨੁਸਾਰ॥੨੭॥

ਦੋਹਰਾ॥

ਤਾਨਸੈਨ ਪਤਿਸ਼ਾਹਿ ਦੇ ਤੋਹਫੇ ਲਏ ਥੇ ਦੋਇ।
[੯]ਐਨ ਚੈਨ ਕੀ ਮਾਲ ਇਕ, ਔ ਹੀਰਾ ਗੁਲਾਬੀ ਸੋਇ॥੨੮॥
ਉਸ ਹੀਰੇ ਕੀ ਖਾਤਰੇ, ਦਿੱਲੀ ਮੁਗਲ ਪਤਿਸ਼ਾਹਿ।
ਤੋੜੇ ਵੱਟ[੧੦] ਜੁਵਾਹਰੀ, ਦੁਇ ਚਾਵਲ ਘੱਟ ਕਰਾਇ॥੨੯॥
ਬਾਰਾਂ ਰੱਤੀ ਥੋ ਪਕੀ ਔ ਦੁਇ ਚਾਵਲ ਘਟ ਸੋਇ।
ਪਰੇ ਪ੍ਰਛਾਵੇਂ ਜਿਸ ਤਰਫ ਗੁਲਾਬੀ ਸੁ ਭਾ[੧੧] ਸੁ ਹੋਇ॥੩੦॥

ਚੌਪਈ॥

ਐਨ ਚੈਨ ਕੀ ਮਾਲਾ ਜੋਇ। ਅੱਖ ਛੁਹਾਇ ਦੁਖ ਦੇ ਖੋਇ।
ਸੋ ਨਾਦਰ ਤਰਕਸ ਲਟਕਾਈ। ਛਿਦ੍ਰ[੧੨] ਚਾਰ ਕਰ [੧੩]ਪਤ ਗਵਾਈ॥੩੧॥
ਅੱਸੀ ਹੱਟ ਥੋ ਕਰੋੜੋ ਪੱਤੀ। ਨਾਦਰ [੧੪]ਛੱਡੀ ਨ ਲਖਨ ਵੱਤੀ।

---

*੧ ਕੋਰਨਸ਼ ਕਰ ਕੇ, ਸਲਾਮ ਕਰ ਕੇ। ੨ ਸਿਰ ਨਿਵਾ ਕੇ, ਅਦਬ ਨਾਲ ਸਿਰ ਝੁਕਾ ਕੇ। ੩ ਗਿਣੀਏ, ਸ਼ੁਮਾਰ ਕਰੀਏ। ੪ ਇਕ ਸੌ ਨੀਲ ਪ੍ਰਮਾਣ ਗਿਣਤੀ, ੧੦੦੦੦੦੦੦੦੦੦੦੦੦ ਕ੍ਰੋੜਾਂ ਅਰਬਾਂ। ੫ ਸ਼ਾਹ ਜਹਾਨ ਦਾ ਬਣਾਇਆ ਹੋਇਆ ਤਖ਼ਤ ਤਾਊਸ, ਮੋਰ ਦੀ ਸ਼ਕਲ ਦਾ ਤਖ਼ਤ ਜਿਸ ਦੀ ਲਾਗਤ ਸੱਤ ਕ੍ਰੋੜ ਦਸ ਲੱਖ ਰੁਪਏ ਸੀ। ਕਰਤਾ ਇਸ ਨੂੰ ਨੌਂ ਕ੍ਰੋੜ ਦਾ ਲਿਖਦਾ ਹੈ। ੬ ਨੌਂ ਕ੍ਰੋੜ ਦਾ (ਸੀ ਜੋ)। ੭ ਦੋ ਸੌ ਤੋਲੇ। ੮ ਰਾਤ (ਉਸ ਹੀਰੇ ਦੀ ਰੌਸ਼ਨੀ ਵਿਚ ਬਾਦਸ਼ਾਹ ਰਾਤ ਨੂੰ ਕੁਰਾਨ ਪੜ੍ਹਦਾ ਸੀ)। ੯ ਇਕ ਪ੍ਰਕਾਰ ਦੀ ਕੀਮਤੀ ਮਾਲਾ। ੧੦ ਵੱਟੇ। ੧੧ ਰੰਗ (ਗੁਲਾਬੀ ਭਾ {ਰੰਗ} ਮਾਰਦਾ ਸੀ)। ੧੨ ਮੋਰੀਆਂ। ੧੩ (ਉਸ ਹੀਰੇ ਦੀ) ਆਭਾ ਨਾਸ ਕਰ ਦਿੱਤੀ। ੧੪ (ਲਖਨ) ਵੇਖਣ ਜੋਗ ਨਾ ਛੱਡੇ, ਮਾਰ ਮੁਕਾ ਦਿੱਤੇ।*

[1]ਜੋਰਾ ਭੋਰਾ ਖੋਹ ਲੈ ਗਯੋ। [2]ਬੀਸ ਕੋਟ ਫਿਰ ਟਕਾ ਚੁਕਯੋ॥੩੨॥
ਤੀਨ ਕੋਟ ਤਿਨ ਮੈਂ [3]ਤੁਟ ਰਹਜੋ। ਸੋਊ ਆਇ ਅਹਮਦਸ਼ਾਹ ਲਯੋ।
ਪੰਜ ਸੂਬੇ ਲਏ ਹਿੰਦੋਂ ਕਟਾਇ। ਲਹੌਰ ਸੁ ਅਪਨੀ ਲਈ ਲਿਖਾਇ॥੩੩॥

ਦੋਹਰਾ॥

ਔਰ ਦਰਬ ਕੀ ਕਿਆ ਕਹੀਏ, ਬਾਈ ਸੂਬੇ ਪਤਿਸ਼ਾਹਿ।
ਤਿਨੋ ਇਕੱਠੀ ਥੀ ਕਰੀ, ਸੋ ਲੈ ਗਯੋ ਨਾਦਰ ਸ਼ਾਹਿ॥੩੪॥
ਜੋਊ ਮਾਰੇ ਜੰਗ ਮੈਂ, ਤਿਨ ਕੀ ਕੌਣ ਸ਼ੁਮਾਰ।
ਕੀਤੇ ਕਤਲ ਗਰੀਬ ਉਨ, ਮੱਧ ਦਿੱਲੀ ਸੱਤ੍ਰ ਹਜ਼ਾਰ॥੩੫॥

ਚੌਪਈ॥

ਇਮ ਕਰ ਤੁਰਕ ਤੁਰਕਨ ਦਏ ਗਾਲ। ਜੋ ਗਲਿਓ ਸੋ ਪਾਟਕ[4] ਨਾਲ।
ਔਰ ਬਾਤ ਉਸ ਸਾਰੀ ਕਹੂੰ। ਗ੍ਰੰਥ ਵਧਨ ਤੇ ਚਿਤ ਸੰਕਹੂੰ[5]॥੩੬॥

## ਖਾਲਸੇ ਦੀ ਫਰਯਾਦ ਸੱਚੀ ਦਰਗਾਹ ਪਹੁੰਚੀ

### ਨਾਦਰ ਤੇ ਖਾਨੂੰ ਦੇ ਸਵਾਲ ਜਵਾਬ

('ਸਿੰਘਨ ਕੀ ਫਰਿਆਦ ਜਬ ਪੁਜੀ ਸੱਚੀ ਦਰਗਾਹਿ...')

ਦੋਹਰਾ॥

ਸਿੰਘਨ ਕੀ ਫਰਿਆਦ ਜਬ ਪੁਜੀ ਸੱਚੀ ਦਰਗਾਹਿ।
ਆਫਤ ਉਠੀ ਕੁਰਾਸਾਨ[6] ਤੇ ਪਰੀ ਦਿੱਲੀ ਪਰ ਆਇ॥੧॥

ਦੋਹਰਾ॥

ਦਿੱਲੀ ਖੂਬ ਸੁ ਉਨ ਲੁਟੀ [7]ਡੇਰਾ ਬਰਸ ਕਰਾਇ।
ਦਰਬ ਪਦਮ ਕਈ ਲੈ ਗਯੋ ਫਿਰਿ ਪੂਛਜੋ ਖਾਨੂ[8] ਆਇ॥੨॥

ਚੌਪਈ॥

ਪੂਛਜੋ ਨਾਦਰ ਨੇ ਖਾਨੂ ਆਇ। 'ਹਮ ਕੋ ਲੁੱਟਨਦਾਰ[9] ਬਤਾਇ।
ਜਿਨ ਲੁਟ ਖਾਯੋ ਹਮਰੋ ਰਾਹੁ। ਮੁਲਕ ਉਸੈ ਕੀ [10]ਉਡਾ ਦਜੋਂ ਸ੍ਵਾਹਿ'॥੩॥
ਤਬ ਖਾਨੂੰ ਨੇ ਐਸ ਬਖਾਨੀ[11]। 'ਮੁਲਕ ਉਸੈ ਕੋ ਨਾਂਹਿ ਨਿਸ਼ਾਨੀ।
ਖੜੇ ਸੋਵੈਂ ਔ ਚਲਤੇ ਖਾਂਹਿ। ਨਹਿੰ ਬੈਠੈਂ ਵੈ ਕਿਤੇ ਗਿਰਾਇੰ[12]॥੪॥
[13]ਨੂਨ ਘਿਰਤ ਕੋ ਸ੍ਵਾਦ ਨ ਜਾਨੈਂ। ਹਮ ਦੁਖ ਦੇਵੈਂ ਵੈ ਸੁਖ ਮਾਨੈਂ।

*੧ ਭੋਰਾ ਭੋਰਾ ਜੋੜਿਆ ਹੋਇਆ ਧਨ। ੨ ਵੀਹ ਕ੍ਰੋੜ ਰੁਪਏ (ਲੈਣੇ ਠਹਿਰਾਏ)। ੩ ਘੱਟ ਰਹੇ। ੪ ਨ਼ਫਾਕ, ਫੁੱਟ ਕਰ ਕੇ। ੫ ਡਰਦਾ ਹਾਂ (ਦਿਲ ਵਿਚ)। ੬ ਖੁਰਾਸਾਨ ਤੋਂ, ਈਰਾਨ ਦਾ ਪੂਰਬੀ ਪ੍ਰਾਂਤ (ਵੇਖੋ : 'ਖੁਰਾਸਾਨ ਖਸਮਾਨਾ... ਆਸਾ ਮ: ੧, ਪੰਨਾ ੩੬੦) ੭ ਇਕ ਵਰ੍ਹਾ ਮੁਕਾਮ ਕੀਤਾ (ਨਾਦਰ ਲੱਗਭਗ ਇਕ ਵਰ੍ਹਾ ਦਿੱਲੀ ਟਿਕਿਆ ਰਿਹਾ)। ੮ ਖਾਨ ਬਹਾਦਰ ਜ਼ਕਰੀਆ ਖਾਂ, ਲਾਹੌਰ ਦਾ ਸੂਬਾ। ੯ ਲੁਟੇਰੇ, ਲੁੱਟਣ ਵਾਲੇ (ਸਿੰਘ)। ੧੦ ਧੂੜ ਉਡਾ ਦਿਆਂਗਾ, ਮਿੱਟੀ ਵਿਚ ਮਿਲਾ ਦਿਆਂਗਾ। ੧੧ ਕਹੀ, ਆਖੀ। ੧੨ ਪਿੰਡ, ਗ੍ਰਾਮ (ਸਿੰਘਾਂ ਦਾ ਚਰਿਤ੍ਰ ਪੇਸ਼ ਕਰ ਰਿਹਾ ਹੈ)। ੧੩ ਲੂਣ ਘਿਉ।*

ਹਾੜ ਨ ਦਿਨ ਭਰ ਪੀਵੈਂ ਪਾਨੀ। ਸਜਾਲੇ ਰਖੈਂ ਨ ਅਗਨਿ ਨਿਸ਼ਾਨੀ॥੫॥
ਨਹਿੰ ਖਾਵੈਂ ਵੈ ਪੀਸਜੋ ਨਾਜ[੧]। ਲੜੈਂ ਬਹੁਤ ਵੈ [੨]ਕਰ ਕੇ ਭਾਜ।
ਏਕ ਹੋਇ ਤਾਂ ਸੌ ਸੌ ਲਰੈਂ[੩]। ਮਰਨੇ ਤੇ ਵੈ ਮੂਲ ਨ ਡਰੈਂ॥੬॥

ਦੋਹਰਾ॥

ਰਹੈ ਚਾਉ ਉਨ ਮਰਨ ਕੋ, ਦੀਨ ਮਜ਼ਹਬ ਕੈ ਭਾਇ[੪]।
ਹਮ ਮਾਰਤ ਉਨ ਥਕ ਗਏ, ਉਇ ਘਟਤ ਨ [੫]ਕਿਤਹੂੰ ਦਾਇ'॥੭॥
ਫਿਰ ਨਾਦਰ ਖਾਨੂੰ ਪੁਛਜੋ, 'ਵਹਿ ਉੱਮਤ[੬] ਕਿਹ ਪੀਰ?
ਕੈ ਵਹਿ ਆਪੇ ਤੇ ਵਧੇ, ਤੌ ਵਹਿ ਹੋਹਿੰ ਤਗੀਰ[੭]'॥੮॥
ਤਬ ਖਾਨੂੰ ਨੇ ਸਭ ਕਹਜੋ, 'ਗੁਰ ਨਾਨਕ ਕੋ ਪ੍ਰਕਾਸ਼'।
ਕਰਾਮਾਤ ਭੀ ਬਹੁ ਕਹੀ, ਜਨਮ ਸੁ ਸਾਖੀ ਭਾਖ॥੯॥

ਚੌਪਈ॥

ਜਿਮ ਉਨ ਨਾਨਕ ਸੰਗਤ ਮਾਰੀ। ਜਿਮ ਜਿਮ ਇਨ ਸੋਂ ਕਰੀ ਖੁਆਰੀ।
ਜਿਮ ਜਿਮ ਲੀਨੀ [੮]ਕਰਾ ਸੁ ਮਾਤ। ਜਿਮ ਸਤਿਗੁਰ ਸੋ ਕੀਨੇ ਘਾਤ[੯]॥੧੦॥
ਪੁਛ ਪੁਛ ਨਾਦਰ ਸਭ ਸੁਨ ਲਯੋ। ਸਭੋ ਭੇਤ ਤਬ ਖਾਨੂੰ ਦਯੋ।
ਤੇਗ਼ ਬਹਾਦਰ ਜ਼ਿਮ ਸਿਰ ਦਯੋ। ਜਿਮ ਕਰ ਚਾਰ ਸ਼ਜ਼ਾਦੇ[੧੦] ਹਯੋ[੧੧]॥੧੧॥
ਤਬ ਨਾਦਰ ਸੁਨ ਸੀਸ ਹਿਲਾਯੋ। 'ਅਪਨੋ ਕੀਨੋ ਅਬ ਤੁਮ ਪਾਯੋ।
ਸੋ ਅਬ ਜੀਤੇ ਜਾਵੈਂ ਨਾਹੀਂ। ਜਿਨ ਕੈ ਸਾਹਿਬ ਆਪ ਪਨਾਹੀਂ[੧੨]'॥੧੨॥

ਦੋਹਰਾ॥

[੧੩]ਸੱਤ੍ਰਾਂ ਸੈਂ ਛਿਆਨਵੈਂ ਨਾਦਰ ਗਯੋ ਕੰਧਾਰ।
ਖਾਨ ਬਹਾਦਰ ਖਿਝ ਤਬੈ ਧਰੀ ਸਿੰਘਨ ਫਿਰ ਮਾਰ॥੧੩॥

ਚੌਪਈ॥

ਮਾਰਤ ਮਾਰਤ ਸੋ ਮਰ ਗਯੋ। ਤਿਨ ਕੋ ਕਰਨੋ ਜੋ ਕੁਛ ਰਹਜੋ।
ਜੋ ਸੁਨਿਓਂ ਸੋ ਦੇਊਂ ਆਖ। ਪੁਰਖ ਪੁਰਾਤਨ [੧੪]ਜਿਮ ਗਏ ਭਾਖ॥੧੪॥

## ਸਾਖੀ ਖਾਨੂੰ ਨਬਾਬ ਕੀ

('ਸਿਰ ਪਰ ਹੋਵੈਂ ਜਿਸ ਕੇ ਕੇਸ। ਰਹਣ ਨ ਦੇਨੋਂ ਅਪਣੇ ਦੇਸ')

ਦੋਹਰਾ॥

ਜਬ ਨਾਦਰ ਕਾਬਲ ਗਯੋ ਸੁਨੋ ਜੁ ਖਾਨੂ ਕੀਨ।

---

*੧ ਅਨਾਜ, ਅੰਨ। ੨ ਦੌੜ ਲਾ ਕੇ। ੩ ਲੜਦੇ ਹਨ। ੪ ਪਿਆਰ ਵਿਚ। ੫ ਕਿਸੇ ਤਰ੍ਹਾਂ ਵੀ। ੬ ਪੈਰੋਕਾਰ, ਅਨੁਯਾਈ। ੭ ਬਦਲ ਕੇ (ਕੀ ਕਿਸੇ ਦੂਜੇ ਧਰਮ 'ਚੋਂ ਆਏ ਹਨ)। ੮ ਕਰਾਮਾਤ। ੯ ਕਤਲ। ੧੦ ਚਾਰੇ ਸਾਹਿਬਜ਼ਾਦੇ। ੧੧ ਮਾਰੇ, ਹੱਤਿਆ ਕੀਤੀ (ਉਨ੍ਹਾਂ ਦੀ)। ੧੨ ਪਨਾਹ ਜਾਂ ਸ਼ਰਨ ਦੇਣ ਵਾਲਾ, ਰਖਿਆ ਕਰਨ ਵਾਲਾ ਰਖਿਅਕ। ੧੩ ਸੰਮਤ ੧੭੯੬ (੧੭੩੯ ਈ.)। ੧੪ ਕਹਿ ਗਏ ਹਨ ਜਿਵੇਂ।*

ਚਾਹਤੋ ਅਪਨੇ ਦੇਸ਼ ਮੈਂ, ਸਿੰਘਨ ਰਹਨ ਨ ਦੀਨ॥੧॥

ਚੌਪਈ॥

ਨਬਾਬ ਨਾਦਰ ਤੇ ਨਮੋਸ਼ੀ ਆਈ। ਤਜੋਂ ਤਜੋਂ ਲਾਗੋ ਕਰਨ ਬੁਰਾਈ।
ਟੋਲ ਟੋਲ ਸਿੰਘਨ ਕੋ ਮਾਰੇ। ਜੈਸੇ ਮਾਰੇ ਟੋਲ ਸ਼ਿਕਾਰੇ॥੨॥
ਜੋ ਸਿੰਘਨ ਕੋ ਆਨ ਬਤਾਵੈ। ਤੁਰਤ ਅਨਾਮ ਸੁ ਤਾਹਿੰ ਦਿਵਾਵੈ।
ਜੋ ਸਿੰਘਨ ਕੋ ਦਸੇ ਗ੍ਰਾਮ। ਤਾਂ ਕੋ ਦੇਵੈ ਬਹੁਤ ਅਨਾਮ॥੩॥
ਲਾਲਚ ਇਤ ਸਿੰਘਨ ਪਕੜਾਵੈਂ। ਲੁਕ ਲੁਕ ਸਿੰਘ ਸੁ ਜਾਨ ਬਚਾਵੈਂ।
ਔਰ ਮੁਲਕ ਪਹਿ [1]ਲਿੱਖ ਪਠਾਏ। ਪੰਜ ਰੁਪਏ ਸਿੰਘ ਦੱਸੇ ਸੁ ਪਾਏ॥੪॥
ਜਾ ਤੇ ਸਿੰਘਨ ਬਹੁਤ ਮਰਾਵੈਂ। ਮਾਰ ਸਿੰਘਨ ਸਿਰ ਆਪ ਪੁਚਾਵੈਂ।
ਇਕ ਇਕ ਦੁਇ ਦੁਇ ਹੁਇ ਲੁਕ ਜਾਵੈਂ। ਇਮ ਕਰ ਸਿੰਘਨ ਪਤਾ ਲਗਾਵੈਂ॥੫॥
ਰਾਤ ਤੁਰੈਂ ਦਿਨ ਰਹੈਂ ਲੁਕਾਇ। ਕਈਅਨ ਲੀਨੇ ਕੁੰਭਲ[2] ਬਨਾਇ।
ਕਈ ਰਹੈਂ ਘਰ ਤੀਜੇ ਥਾਇ। ਕਈ ਰਹੈਂ ਪਰਦੇਸਹਿ ਜਾਇ॥੬॥
ਕਈ ਸਿੰਘ ਰਹਿੰ ਝਾੜਨ ਮਾਂਹੀ। ਕਈ ਸਿੰਘ ਜਾ ਜੰਗਲ ਲੁਕਾਹੀਂ।
ਖੇਤੀ ਕਰੈਂ ਕਈ ਸਿਰ ਨੀਵੇਂ। ਕਿਤਨਕ [3]ਬਿਚ ਬੜ ਖੱਡਨ ਜੀਵੇਂ॥੭॥

ਦੋਹਰਾ॥

ਸਿੰਘ ਕੜਾਕੇ[4] ਸਜੋਂ ਰਹੈਂ, ਦੂਏ ਚੌਥੇ ਦਿਨ ਖਾਹਿੰ।
ਬਿਨਾ ਲੂਨ ਭਾਜੀ ਲਭੈ ਤੌ ਖਾਵੈਂ ਬਹੁਤ ਸਲਾਹਿ॥੮॥

ਚੌਪਈ॥

ਜਿਸੈ ਸਿੰਘ ਪੈ ਨੂਣ ਜੁ ਹੋਈ। ਤਿਸ ਕੋ ਆਖੈਂ ਸ੍ਵਾਦੀ ਸੋਈ।
ਲਭੈ ਸਾਗ ਖਾਹਿੰ ਕੱਚਾ ਪੱਕਾ। ਬ੍ਰਿੱਛਨ ਕੇ ਫਲ ਫੂਲ ਔ ਸੱਕਾ[5]॥੯॥
ਦੂਏ ਚੌਥੇ ਦਿਨ ਮਿਲੇ ਸੁ ਖਾਹਿੰ। ਤੌ ਭੀ ਟਿਕਨੇ ਮਿਲੈ ਸੁ ਨਾਹਿੰ।
ਸਿੰਘ ਸੁ ਹੋ ਗਏ ਅਤਿ ਤਬ ਥੋੜੇ। ਕਹੈਂ, 'ਦੂਰ ਜਾਵੈਂ ਲੈ ਘੋੜੇ'॥੧੦॥

ਦੋਹਰਾ॥

ਜਿਸ ਦਿਨ ਮਾਰਹਿੰ ਦੁਸ਼ਟ ਕੋ, ਤਿਸ ਦਿਨ ਤੌ ਰਜ ਖਾਹਿੰ।
ਨਹੀਂ ਮਿਲੈ ਤੌ ਮਸਤ ਰਹਿੰ, ਇਸ ਬਿਧ ਗੁਜਰ ਕਰਾਹਿੰ॥੧੧॥

ਚੌਪਈ॥

ਗੈਲੇਂ[6] ਫਿਰੈਂ ਦੇਖਨ ਹਲਕਾਰੇ। ਦੇਖ ਲਿਆਵੈਂ ਫੌਜ ਕੋ ਚਾੜ੍ਹੇ।
ਜਿਸੈ ਗ੍ਰਾਮ ਮੈਂ ਸਿੰਘ ਸੁ ਪਾਵਹਿੰ। ਭਾਈਬੰਦ[7] ਤਿਸ ਸਭੈ ਫੜਾਵਹਿੰ॥੧੨॥
ਲਿਖ ਨਿਬਾਬ ਤਬ ਐਸ ਫਿਰਾਵਾ। 'ਲੂਟ ਮਾਫ ਘਰ ਸਿੰਘ ਸੁ ਪਾਵਾ[8]।

---

*੧ (ਪਰਵਾਨੇ) ਲਿਖ ਭੇਜੇ। ੨ ਜੁਲਾਹੇ ਦੀ ਖੱਡੀ ਦਾ ਟੋਆ, ਟੋਏ, ਖੱਤੇ। ੩ ਖੱਡਾਂ ਵਿਚ ਵੜ ਕੇ। ੪ ਫ਼ਾਕਿਆਂ ਵਿਚ, ਬਿਨਾਂ ਭੋਜਨ ਦੇ, ਭੁੱਖੇ ਭਾਣੇ। ੫ ਸੱਕ, ਛਿੱਲ ਆਦਿ। ੬ ਪਿੱਛੇ (ਲੱਗੇ ਰਹਿੰਦੇ ਸੂਹੀਏ, ਹਰਕਾਰੇ)। ੭ ਸਾਕ ਸੰਬੰਧੀ। ੮ ਪੈਣ (ਜੋ ਸਿੰਘਾਂ ਦੇ ਘਰਾਂ ਨੂੰ ਲੁੱਟਣ ਪੈਣ, ਉਨ੍ਹਾਂ ਨੂੰ ਆਮ ਮੁਆਫ਼ੀ ਹੈ)।*

ਸਿਰ ਪਰ ਹੋਵੈਂ ਜਿਸ ਕੇ ਕੇਸ। ਰਹਣ ਨ ਦੇਨੋਂ ਅਪਣੇ ਦੇਸ॥੧੩॥
ਜੋ ਸਿੰਘਨ ਆਇ ਮੋਹਿ[੧] ਬਤਾਵੈ। ਆਇ ਅਨਾਮ ਸੋ ਮੈਂ ਤੇ ਪਾਵੈ।
ਜੋ ਸਿੰਘ ਕੋ ਕੋਊ ਉਤਾਰੇ ਕੇਸ। ਦੇਊਂ ਦੁਸ਼ਾਲੇ ਔ ਬਡ ਖੇਸ'॥੧੪॥

ਦੋਹਰਾ॥

*ਦੱਸਣ ਵਾਲੇ ਦਸ ਰੁਪਏ ਔ ਮਾਰਨ ਵਾਲ ਪਚਾਸ।
ਯਹ ਲਾਲਚ ਤੁਰਕਨ ਦਯੋ, ਤਬ ਬਹੁਤ ਸਿੰਘਨ ਭਯੋ ਨਾਸ਼॥੧੫॥
ਜੋਊ ਖੇਤੀ ਕਰਤ ਥੇ, ਸਿੰਘ ਸੁ [੨]ਪਿੰਡਨ ਮਾਂਹਿ।
ਤਾਹੂ ਕੋ ਭੀ ਮਾਰਿਓ ਕੇਸ ਦਿੱਸੇ ਸਿਰ ਜਾਹਿं॥੧੬॥

ਚੌਪਈ॥

ਐਸੋ ਹੁਕਮ ਨਿਬਾਬ ਲਿਖਾਯਾ। ਚਾਰੋਂ ਓਰ ਲਹੌਰ ਪਠਾਯਾ[੩]।
'ਖੇਤੀ ਵਣਜ ਕਰੇ ਜੋ ਕੋਈ। ਕੇਸਨ ਵਾਲਾ ਛਡੋ ਨ ਕੋਈ॥੧੭॥
ਸਿੰਘਨ ਖੂਨ ਮਾਫ ਹਮ ਕੀਨੇ। ਜਿਤ ਲੱਭੇ ਤਿਤ ਮਾਰਹੁ ਚੀਨੇ[੪]।
ਲੂਟ ਕੂਟ ਉਸ ਮਾਫ਼ ਹਮ ਕਰੀ। ਹਮਰੀ ਲਿਖਤ ਏ ਜਾਨੋਂ ਖਰੀ'॥੧੮॥

ਦੋਹਰਾ॥

ਜਦ ਨਬਾਬ ਲਾਲਚ ਕਹਜੋ, [੫]ਹਿੰਦੂ ਜਟਨ ਬੁਲਾਇ।
ਦੇਵੈਂ ਸਿੰਘਨ ਪਕੜ ਕੇ ਲਹੌਰ ਸੁ ਕਈ ਪੁਚਾਇ॥੧੯॥

ਚੌਪਈ॥

ਜੰਡਜਾਲੇ ਵਾਲੇ ਬਹੁਤ ਫੜਾਵੈਂ। ਹੁਤੇ ਗੁਰੂ ਇਕ ਸਿੱਖ ਕਹਾਵੈਂ।
[੬]ਹਰਭਗਤ ਨਿਰੰਜਨੀਓਂ ਸੋ ਕਹਾਵੈ। ਸੋ ਆਗੇ ਹੁਇ ਸਿੰਘਨ ਫੜਾਵੈ॥੨੦॥
[੭]ਹਮਰਾ ਪਿੰਡ ਦੁਇ ਬਾਰ ਲੁਟਾਯਾ। ਪਿਤਾ ਹਮਾਰਾ ਕਾਟ ਸੁਟਾਯਾ।
ਮਜੀਠੈ ਕੇ ਜੱਟ ਸੁ ਰਾਖੈਂ ਬੈਰ। ਹਮਾਰਾ ਦਾਦਾ[੮] ਫੜ ਦਯੋ ਲਹੌਰ॥੨੧॥

ਦੋਹਰਾ॥

ਦੀਨੋ [੯]ਚਰਖ ਚੜ੍ਹਾਇ ਤਿਨ, ਤਾਰੂ ਸਿੰਘ ਕੇ ਸਾਥ।
ਨਬਾਬ ਤਬੈ [੧੦]ਪੇਟ ਪੀੜਿਆ, ਤੜਫ਼ ਮੁਯਾ ਦਿਨ ਰਾਤ॥੨੨॥

ਚੌਪਈ॥

[੧੧]ਕਰਮਾਂ ਛੀਨਾਂ ਛੀਨੀਂ ਰਹੈ। ਬਿਦੋਸੇ ਸਿੰਘਨ ਮਾਰਤ ਵਹੈ।
ਰਾਜੇ ਸਾਂਹਸੀ ਕੇ ਸਿੰਘ ਬਹੁ ਮਾਰੇ। ਖਾਲਸੇ ਅੱਗੈ ਭਈ ਪੁਕਾਰੇ॥੨੩॥

---

*੧ ਮੈਨੂੰ (ਆ ਕੇ ਦੱਸੇ)। ੨ ਪਿੰਡਾਂ ਵਿਚ। ੩ ਭੇਜਿਆ। ੪ ਪਛਾਣ ਕੇ, ਟੋਲ-ਲੱਭ ਕੇ। ੫ ਹਿੰਦੂ ਜੱਟਾਂ ਨੂੰ (ਬਹੁਤੇ ਸਿੰਘ ਹਿੰਦੂਆਂ ਨੇ ਫੜਾਏ ਜਾਂ ਫਿਰ ਨਿਰੰਜਨੀਆਂ ਨੇ ਵੇਖੋ ਅੱਗੇ)। ੬ ਜੰਡਿਆਲੇ ਦਾ ਨਿਰੰਜਨੀਆਂ, ਜਿਸ ਨੇ ਸ. ਮਤਾਬ ਸਿੰਘ ਮੀਰਾਂ ਕੋਟੀਏ ਨੂੰ ਫੜਵਾਇਆ ਸੀ ਤੇ ਅਨੇਕ ਸਿੰਘਾਂ ਨੂੰ ਜਾਨੋਂ ਮਾਰ ਕੇ ਲਾਹੌਰ ਸੂਬੇ ਤੋਂ ਇਨਾਮ ਹਾਸਲ ਕੀਤੇ ਸਨ। ੭ ਲੇਖਕ (ਰਤਨ ਸਿੰਘ ਭੰਗੂ) ਦਾ ਪਿੰਡ ਮੀਰਾਂ ਕੋਟ। ੮ ਸਰਦਾਰ ਮਤਾਬ ਸਿੰਘ। ੯ ਚਰਖੜੀ 'ਤੇ ਚਾੜ੍ਹ ਦਿੱਤਾ। ੧੦ ਢਿੱਡ ਪੀੜ ਨਾਲ। ੧੧ ਛੀਨੇ ਪਿੰਡ (ਅੰਮ੍ਰਿਤਸਰ) ਦਾ ਕਰਮਾਂ ਜੱਟ।*
**ਸਿੱਖਾਂ ਦਾ ਮੁੱਲ ਇਵੇਂ ਪਾਇਆ ਗਿਆ ਤੇ ਉਨ੍ਹਾਂ ਨੂੰ ਮਾਰ-ਮੁਕਾਉਣ ਲਈ ਅਜਿਹੇ ਲਾਲਚ ਦਿੱਤੇ ਗਏ।*

ਦੁਸ਼ਟ ਬਹੁਤ ਥੋ ਰਾਮਾ ਰੰਧਾਵਾ। ਤਿਨ ਸੋ ਕਿਲ੍ਹਾ ਜਿਨ ਆਪ ਬਨਾਵਾ।
ਵਹਿ ਸਿੰਘਨ ਕੋ ਬਹੁਤ ਅਕਾਵੈ। ਆਪੇ ਪਕੜੇ ਆਪ ਮਰਾਵੈ॥੨੪॥
ਤਿਨਹ ਕਹਾਣੀ ਜਗਤ ਚਲਾਈ। 'ਰਾਮੇ ਦੇਸ ਨ ਜਾਈਓ ਭਾਈ।
ਹਮ ਰਾਮੇ ਦੇਸ ਨ ਜਾਵਹਿੰਗੇ। ਡੇਲਾ ਬਾਟਾ[੧] ਮਾਝੇ ਕੋ ਖਾਵਹਿੰਗੇ'॥੨੫॥
ਰਹਿ ਜੋਧਾ ਨਗਰੀ ਧਰਮ ਜੁ ਦਾਸ। ਕੀਨੋ ਚਹੈ ਸੋਊ ਸਿੰਘਨ ਨਾਸ।
[੨]ਮੱਸਾ ਰੰਘੜ ਰਹਜੋ ਮੰਡਿਆਲੇ। ਕਰੈ ਬਿਅਦਬੀ ਆਇ ਦੁਬਾਰਹਿ ਨਾਲੇ॥੨੬॥

ਦੋਹਰਾ॥

ਸਾਹਿਬ ਰਾਇ[੩] ਸੰਧੂ ਹੁਤੋ, ਬਸੈ ਨੁਸ਼ਹਿਰੇ ਗਾਇ[੪]।
ਫੜ ਫੜ ਸਿੰਘਨ ਵਹ ਕਟੈ, ਸਿਰ ਦੇ ਲਹੌਰ ਪੁਚਾਇ॥੨੭॥

ਚੌਪਈ॥

ਤਾਰੂ ਸਿੰਘ ਪਰ ਚੁਗਲੀ ਖਾਈ। ਤੁਰਕਨ ਕੀ ਉਨ ਫੌਜ ਮੰਗਾਈ।
ਆਇ ਤੁਰਕਨ ਸੋ ਲਇਓ ਗਹਾਇ[੫]। ਲਹੌਰ ਮੱਧ ਸੋ ਦੀਓ ਪੁਚਾਇ॥੨੮॥

## ਮਤਾਬ ਸਿੰਘ ਸੁੱਖਾ ਸਿੰਘ ਕੀ ਸਾਖੀ

('ਮੱਸੇ ਕੋ ਇਮ ਸੀਸ ਉਤਾਰਜੋ...')

ਦੋਹਰਾ॥

ਸੁਨੌਂ ਸੁ ਪੌਰਖ[੬] ਖਾਲਸੇ ਜਿਮ ਥੋੜਨ ਬਹੁਤੇ ਜੀਤ।
ਹਮਰੇ ਦਾਦੇ ਥੋ ਕੀਓ [੭]ਮਰਨ ਧਰਮ ਧਰ ਚੀਤ॥੧॥
ਨ੍ਵਾਬ ਸੁ ਖਾਨ ਬਹਾਦੁਰੋ, ਸਿੰਘਨ ਪਰ ਕੀਓ ਜ਼ੋਰ।
ਇਮ ਮੁਲਖੱਯਨ[੮] ਬੁਲਾਇ ਕੈ ਲਿਖਿਓ ਵਿਚ ਲਹੌਰ॥੨॥

ਚੌਪਈ॥

'ਜੋ ਸਿੰਘਨ ਕੌ ਕੋਊ ਲੁਕਾਵੈ। ਸੋ ਵਹਿ ਅਪਨੀ ਜਾਨ ਗਵਾਵੈ।
ਆਏ ਸਿੰਘ ਬਤਾਵੈ ਨਾਂਹੀ। ਵੈ ਭੀ ਅਪਨੀ ਜਿੰਦ ਗੁਵਾਹੀ॥੩॥
ਜੋ ਸਿੰਘਨ ਕੋ ਸਾਕ ਕਰੇਵੈ। ਮੁਸਲਮਾਨ ਸੋ ਹੋਵਨ ਲੇਵੈ।
ਜੋ ਸਿੰਘਨ ਕੌ ਦੇਵੈ ਨਾਜ[੯]। ਮੁਸਲਮਾਨ ਕਰੋਂ [੧੦]ਤਿਸ ਕਾਜ'॥੪॥

ਦੋਹਰਾ॥

ਐਸੀ ਐਸੀ ਘੂਰ ਕਰ, ਦੀਨੇ ਲੋਕ ਡਰਾਇ।

---

*੧ ਕਰੀਰ ਦੇ ਫੁੱਲ ਆਦਿ। ੨ ਮੱਸਾ ਰੰਘੜ ਪਿੰਡ ਮੰਡਿਆਲੇ ਦਾ ਵਸਨੀਕ ਜੋ ਅੰਮ੍ਰਿਤਸਰ ਪਰਗਣੇ ਦਾ ਹਾਕਿਮ ਸੀ, ਸ੍ਰੀ ਹਰਿਮੰਦਰ ਸਾਹਿਬ ਵਿਚ ਕੰਚਨੀ ਦਾ ਨਾਚ ਕਰਵਾਉਂਦਾ ਤੇ ਹੁੱਕਾ ਪੀਂਦਾ ਸੀ, ਸੰਮਤ ੧੭੯੭ (੧੭੪੦ ਈ.) ਵਿਚ ਸ. ਮਤਾਬ ਸਿੰਘ ਤੇ ਸੁੱਖਾ ਸਿੰਘ ਨੇ ਜਾ ਕੇ ਇਸ ਦਾ ਸਿਰ ਵੱਢਿਆ ਸੀ। ੩ ਨਿਰੰਜਨੀਆ ਮਹੰਤ। ੪ ਗ੍ਰਾਮ, ਪਿੰਡ। ੫ ਫੜ ਲਿਆ। ੬ ਬਹਾਦਰ, ਸੂਰਬੀਰ। ੭ ਧਰਮ ਪੁਰ ਮਰਨ ਦੀ ਨਿਯਤ ਧਾਰੀ ਸੀ। ੮ ਮੁਲਕ ਦੇ ਆਮ ਲੋਕਾਂ ਨੂੰ, ਪਰਜਾ ਨੂੰ। ੯ ਅਨਾਜ, ਅੰਨ ਦਾਣਾ। ੧੦ ਉਸ ਕਰਤੂਤ ਕਰ ਕੇ।*

ਕਈਅਨ ਕੌਂ ਸਿਰੋਪਾਉ ਦੈ, ਦੀਨੇ ਵਿਚੋਂ ਪੜਾਇ[੧]॥੫॥

ਚੌਪਈ॥

ਤਬ ਸਿੰਘਨ ਕੋ ਲੋਕ ਬਤਾਵੈਂ। ਕਈਅਕ ਅਪਨੇ ਹੱਥ ਫੜਾਵੈਂ।
ਕਈਕੁ ਦੇਵੈਂ ਆਪੇ ਮਾਰ। ਸਿੰਘਨ ਕੋ ਭਯੋ ਐਸ ਹਵਾਰ[੨]॥੬॥
ਸਿੰਘਨ ਮਾਰ ਦਿਖਾਵੈਂ ਤੁਰਕ। ਅਨਾਮ ਸੁ ਪਾਵੈਂ ਬਹੁਤੋ ਮੁਰਕ[੩]।
ਸਿੰਘ ਮੁਲਖੱਯਨ [੪]ਪਰ ਗਯੋ ਬੈਰ। ਸਿੰਘ ਭੀ ਤਾਂ ਸੋਂ ਕਰੈਂ ਨ ਖ਼ੈਰ॥੭॥
ਲਰਤ ਮਰਤ ਕਹੂੰ ਲੁਕ ਛਪ ਰਹੈਂ। ਦੁਸ਼ਟ ਤਹੀਂ ਤੁਰਤ ਤੁਰਕਨ ਕਹੈਂ।
ਤਹਿਂ ਸੁਣ ਤੁਰਕ ਤੁਰਤ ਚੜ੍ਹ ਆਵੈਂ। [੫]ਤਾਸ ਗ੍ਰਾਮ ਕੀ ਧੂਰ ਉਡਾਵੈਂ॥੮॥
ਗ੍ਰਾਮ ਛੋਡ ਜੁ ਉਜਾੜਨ ਰਹੈਂ। ਗਿਰਦੇ ਗ੍ਰਾਮ ਉਜਾੜਨ ਚਹੈਂ।
ਤਬ ਸਿੰਘਨ ਕੋ ਭਯੋ ਤਰਾਸ[੬]। ਸਿੰਘਨ ਵਤਨੋਂ ਛੋਡਯੋ ਵਾਸ[੭]॥੯॥
ਕੋਊ ਜੰਗਲ ਦੱਖਨ ਰੁੱਕੇ। ਕੋਊ ਪੂਰਬ ਪਹਾੜਨ ਲੁੱਕੇ।
ਰਹੇ ਦੇਸ਼ ਮਹਿਂ ਸੋ ਅਤਿ ਦੁਖੀ। ਬਾਜ ਦੇਸ਼ ਜਯੋਂ ਬਟੇਰਨ ਉਖੀ[੮]॥੧੦॥

ਦੋਹਰਾ॥

[੯]ਪਰ ਪਿਤਾ ਹਮਾਰੋ [੧੦]ਨਿਕਰ ਕੈ, ਜੈ ਨਗਰ ਪਹੁੰਚਯੋ ਜਾਇ।
ਰਾਜੇ ਸੋਂ ਮੁਲਾਕਾਤ ਕਰ, ਲਈ ਚਾਕਰੀ ਲਾਇ॥੧੧॥

ਚੌਪਈ॥

ਸੋ ਸੁਨ ਔਰ ਸਿੰਘ ਤਹਿਂ ਆਏ। ਮਤਾਬ ਸਿੰਘ ਤਿਹ ਬਚਨ ਅਲਾਏ।
'ਦੇਹ ਵਤਨ ਹਮ ਬਾਤ ਸੁਨਾਏ। ਕਹਿਂ ਕਹਿਂ ਤੁਰਕਨ ਡੇਰੇ ਲਾਏ?'॥੧੨॥
ਸਿੰਘ ਕਹਯੋ : 'ਕਛੁ ਪੂਛ ਨ ਬਾਤ। ਜਿਮ ਤੁਰਕਨ ਨੇ ਕੀਨੋ ਘਾਤ।
ਮੁਖੋਂ ਕਹੌਂ ਮੁਖ [੧੧]ਫਟਤਾ ਜਾਵੈ। ਕੰਨੋਂ ਸੁਨੋਂ ਤੋ ਕੰਨ ਦੁਖਾਵੈ॥੧੩॥
ਬਾਤ ਚੀਰਤੀ ਛਾਤੀ ਜਾਵੈ। ਨਾ ਕਹੀਏ ਮਨ ਮੋਂ ਨ ਸਮਾਵੈ।
ਸਰਪ ਚਕੂੰਧਰ ਕੀ ਭਈ ਬਾਤ। ਉਗਲਤ ਬਨੇ ਨ ਬਨੈ ਜਿਮ ਖਾਤ॥੧੪॥

ਦੋਹਰਾ॥

ਕੀਓ ਉਪੱਦ੍ਰਵ[੧੨] ਤੁਰਕ ਬਡ, ਅੰਮ੍ਰਿਤਸਰ ਗੁਰਦ੍ਵਾਰ।
ਹਰਿਮੰਦਰ ਮੈਂ ਕੰਚਨੀ[੧੩], ਰਖੇ ਤੁਰਕਨ ਕੋ ਸਰਦਾਰ॥੧੫॥
ਮੰਡਿਆਲੀ ਕੋ ਰੰਘੜੋ, ਮੱਸਾ ਤਾਂ ਕੋ ਨਾਮ।
ਕਰੇ ਬਿਅਦਬੀ ਹਰਿਮੰਦਰ, ਪਾਪੀ ਬਡੋ ਹਰਾਮ'॥੧੬॥

ਚੌਪਈ॥

ਮਤਾਬ ਸਿੰਘ ਸੁਨ ਗੁੱਸਾ ਖਾਯਾ। ਜਨੁ ਕਰ ਬਿਛੂ ਡੰਗ ਲਗਾਯਾ।

---

*੧ ਪਾੜ ਦਿੱਤੇ, ਫੁੱਟ ਪਵਾ ਦਿੱਤੀ। ੨ ਹਵਾਲ, ਹਾਲ। ੩ ਮੁਲਕ, ਜਗੀਰ। ੪ ਪੈ ਗਿਆ। ੫ ਉਸ ਪਿੰਡ ਦੀ। ੬ ਡਰ, ਖ਼ਤਰਾ। ੭ ਵਾਸਾ, ਰਹਿਣਾ। ੮ ਔਖਾ। ੯ ਪੜ ਪਿਤਾ, ਦਾਦਾ, ਸ. ਮਤਾਬ ਸਿੰਘ। ੧੦ ਨਿਕਲ ਕੇ। ੧੧ ਪਾਟਦਾ ਹੈ (ਜੇ ਕਹਾਂ ਤਾਂ ਮੂੰਹ ਫਟਦਾ ਹੈ)। ੧੨ ਅਤਿਆਚਾਰ, ਜ਼ੁਲਮ। ੧੩ ਨਾਚੀ।*

ਕਹਜੋ ਸਿੰਘ, 'ਊਹਾਂ ਸਿੰਘ ਕੋ ਨਾਹੀਂ? ਸੀਸ ਨ ਤਾਂ ਕੋ ਤੋੜਜੋ ਤਾਂਹੀ?॥੧੭॥
ਕਜਾ ਸਿੰਘਨ ਤੇ ਸਤ[੧] ਗਯੋ ਦੂਰ। ਕਜਾ ਸਿੰਘਨ ਪੁਰਖਾਰਥ[੨] ਭਯੋ ਕੂਰ[੩]'?
ਤਬ ਉਸ ਸਿੰਘ [੪]ਬਚਨ ਪਲਟਾਯੋ। 'ਕਜਾ ਤੈਂ ਨਠ ਨਹਿਂ ਪੌਰਖ[੫] ਗਵਾਯੋ'॥੧੮॥
ਤੁਮ ਮਰਨੇ ਤੇ ਨਠ ਨਹਿਂ ਆਏ? ਉਨ ਕੋ ਦੇਤ ਉਲਾਂਭਾ ਕਾਹੇ?
ਤੁਮ ਭਜਿ ਤੁਰਕਨ ਪ੍ਰਾਨ ਬਚਏ। ਤੁਮਰੇ ਜੈਸੇ ਸਭ ਉਇ ਭਏ॥੧੯॥
ਮਰਨੋ ਡਰਿ ਕੈ ਸਭ ਨਠ ਗਏ। ਊਹਾਂ ਸਿੰਘ ਕੋ ਦ੍ਰਿਸ਼ਟਿ ਨ ਪਏ।
ਊਹਾਂ ਸਿੰਘ ਕੋ ਸੁਨੀਯਤ ਨਾਹੀਂ। ਕਰਤ ਮਸਖਰੀ ਸਿੰਘਨ ਤਾਈਂ॥੨੦॥
ਨਵਾਬ ਪੰਥ ਸਭ ਦੀਓ ਗਵਾਈ। ਸਿੰਘ ਸੁਨੀਅਤ ਕਹੂੰ ਜਗ ਮੈਂ ਨਾਹੀਂ।
ਜੇ ਸਿੰਘ ਨਿਤ ਉਠ ਜੰਗ ਮਚਾਹੀਂ। ਨਾਮ ਖਾਲਸਾ ਸਿੰਘ ਜਪਾਹੀਂ॥੨੧॥
ਜੇ ਸਿੰਘ ਨਿਤ ਉਠ ਸ਼ਬਦ ਉਚਾਰੈਂ। ਲੂਟ ਕੂਟ ਨਿਤ ਤੁਰਕਨ ਮਾਰੈਂ।
ਜਪ ਤਪ ਸੰਜਮ ਨੇਮ ਕਰਾਵੈਂ। ਅਕਾਲ ਅਕਾਲ ਕਹਿ ਸੀਸ ਚੜ੍ਹਾਵੈਂ।
ਅਬ ਹੈਂ [੬]ਤੁਮ ਹੀ ਸੇ ਊਹਾਂ ਸਿੰਘ। ਗਏ ਨੱਠ ਕਰ [੭]ਲੰਬੀ ਡਿੰਘ॥੨੨॥

ਦੋਹਰਾ॥

ਯਹ ਸੁਨ ਸਿੰਘ ਜੀ [੮]ਚਿਪ ਲਗੀ, ਜਨੁ ਕਰ ਬਿਛੂ ਡਾਂਕ।
ਤਨ ਮਨ ਅਚਬੀ[੯] ਬਹੁ ਲਗੀ, ਚਿਤ ਧਾਰਜੋ ਮਰਨ ਨਿਸਾਂਕ[੧੦]॥੨੩॥

ਸੋਰਠਾ॥

ਮਾੜੀ ਕੰਬੋਵਾਲ ਸੁੱਖਾ ਸਿੰਘ ਤ੍ਰਿਖਾਣ ਥੋ।
ਮਤਾਬ ਸਿੰਘ ਕੇ ਨਾਲ, ਆਯੋ ਦੂਜੋ ਸਿਦਕ ਕਰ॥੨੪॥

ਚੌਪਈ॥

ਉਠ ਕਰ ਸਿੰਘ ਜੀ ਫਤੇ ਬੁਲਾਈ। ਚਰਨ ਛੋਹੇ ਸਿੰਘ ਆਗਜਾ ਪਾਈ।
'ਹਮ ਮਾਰੈਂ ਜਾਇ ਤੁਰਕਨ ਤਾਈਂ। ਚਰਨ ਛੂਹੋਂ ਮੈਂ ਖਾਲਸੇ ਆਈ॥੨੫॥
ਜੇ ਕਰ ਸੀਸ ਲਗੇ ਗੁਰ ਅਰਥ। ਧੰਨ ਜਨਮ ਧੰਨ ਮਰਣ ਸਮਰਥ।
ਤੁਰਕਨ [੧੧]ਲਰਨੈ ਮਰਨੋਂ ਡਰੇ। ਧ੍ਰਿਕ ਤਿਸ ਜਨਨੀ[੧੨] ਧ੍ਰਿਕ ਪਿਤ ਕਰੇ॥੨੬॥

ਦੋਹਰਾ॥

ਮਰਨੇ ਤੇ ਕਜਾ ਡਰਪਨਾ ਲੇ ਪਾਹੁਲ ਖੰਡੇਧਾਰ।
ਜਬ ਹਾਥ ਸਿਧੌਰਾ[੧੩] ਲੈ ਤੁਰੇ ਮਰਨੋਂ ਡਰੇ ਨ ਨਾਰ'॥੨੭॥

---

*੧ ਸੱਤਾ, ਬਲ, ਸ਼ਕਤੀ। ੨ ਪੁਰਸ਼ਾਰਥ, ਉੱਦਮ, ਜਤਨ। ੩ ਕੂੜ, ਝੂਠਾ। ੪ ਪਲਟਵਾਂ ਜਵਾਬ ਦਿੱਤਾ। ੫ ਮਰਦਊਪੁਨਾ, ਮਰਦਾਨਗੀ। ੬ ਤੇਰੇ ਜੇਹੇ ਹੀ (ਉਥੇ ਸਿੰਘ ਰਹਿ ਗਏ ਹਨ?)। ੭ ਲੰਮੀਆਂ ਛਾਲਾਂ ਮਾਰ ਕੇ। ੮ ਖਾਰ ਖਾਧੀ। ੯ ਪਰੇਸ਼ਾਨੀ। ੧੦ ਨਿਝੱਕ ਹੋ ਕੇ, ਨਿਡਰ ਹੋ ਕੇ। ੧੧ ਲੜਨ ਮਰਨ ਤੋਂ। ੧੨ ਮਾਤਾ। ੧੩ ਸਿਧਉਰਾ-ਸੰਧੂਰ, ਸਤੀ ਆਪਣੇ ਪਤੀ ਦੀ ਲੋਥ ਨਾਲ ਸੜ-ਮਰਨ ਲਈ ਇਕ ਥਾਲੀ ਵਿਚ ਸ੍ਰੀ ਫਲ, ਸੰਧੂਰ, ਫੁੱਲ, ਸੁਪਾਰੀ ਅਤੇ ਚਾਉਲ ਆਦਿ ਰੱਖ ਕੇ ਘਰੋਂ ਜਾਂਦੀ ਤੇ ਪਤੀ ਦੇ ਮੱਥੇ 'ਤੇ ਸੰਧੂਰ ਦਾ ਟਿੱਕਾ (ਤਿਲਕ) ਲਾ ਕੇ, ਬਾਕੀ ਸਮੱਗਰੀ ਦੇਵਤੇ ਦੀ ਮੂਰਤੀ ਨੂੰ ਚੜ੍ਹਾ ਕੇ, ਚਿਤਾ ਦੀ ਪਰਕਰਮਾ ਕਰ ਕੇ, ਕੁਟੰਬ ਦੇ ਲੋਕਾਂ 'ਤੇ ਸੰਧੂਰ ਛਿੜਕਦੀ ਸੀ ਤੇ ਚਿਤਾ ਵਿਚ ਸੜ ਮਰਦੀ ਸੀ।' {ਵੇਖੋ : 'ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ'- ਸਲੋਕ ਕਬੀਰ, ਪੰਨਾ ੧੩੬੮}।*

ਚੌਪਈ॥

ਕ੍ਰਮ ਕ੍ਰਮ ਕਰ ਸਿੰਘ ਵਤਨੀ ਆਏ। ਅੰਮ੍ਰਿਤਸਰ ਢਿਗ ਫਿਰਨ ਨ ਪਾਏ।
'ਕਰੀ ਸੋਚ ਕਛੁ ਜਤਨ ਕਮਈਏ। ਟਕੇ ਭਰਨ ਕੋ ਰੂਪ ਬਨਈਏ'॥੨੮॥

ਦੋਹਰਾ॥

ਸਿੰਘ ਕਹੈਂ: 'ਹਮ ਜਿਮ ਪੁਜੈਂ ਕੁਈ ਸਤਿਗੁਰ! ਬਾਤ ਬਨਾਉ।
ਜਾਇ ਮੱਸੇ ਕੋ ਸਿਰ ਕਟੈਂ, ਨਹਿੰ ਰਸਤੇ ਹੁਇ ਅਟਕਾਉ'॥੨੯॥

ਚੌਪਈ॥

ਸੋਊ ਸਤਿਗੁਰ ਬਿਧੀ ਬਨਾਈ। ਸਿਖਰ ਦੁਪਹਿਰੀ ਮੈਂ ਬਣਿ ਆਈ।
ਵਗੀ ਪਵਨ ਬਹੁ ਘੱਟਾ ਉਡਾਨਾ। ਇਮ ਕਰ ਲੀਨੋ ਮੁੱਖ ਛਿਪਾਨਾ॥੩੦॥

ਦੋਹਰਾ॥

[1]ਸਿਖਰ ਦੁਪਹਿਰੀ ਭਾਦਵੇ, ਸੂਰਜ ਅਤਿ ਤਪਤਾਇ।
ਕਦ ਬਰਸੈ ਕਦ ਉੱਜੜੈ, ਬਿਧ ਐਸੀ ਲਈ ਤਕਾਇ॥੩੧॥

ਚੌਪਈ॥

ਧੁਪ ਲਗੀ ਫੌਜ ਛਾਵੇਂ ਗਈ। ਕਿਛ ਬਰਖਾ ਕਰ ਡੇਰਨ ਵਈ।
ਮੱਸੇ ਸਾਰੰਗ ਰਾਗ ਗਵਾਯਾ। ਬਿਚੈ ਮਲਾਰਹਿ ਰਾਗ ਅਲਾਯਾ॥੩੨॥

ਦੋਹਰਾ॥

ਕੋ ਸੁੱਤੋ ਕੋ ਜਾਗਤੋ, ਕਿਨ੍ਹੈ [2]ਨ ਲਖਿਓ ਭੇਦ।
ਦ੍ਰਵਾਜੇ ਦੂਸ਼ਨੀ ਜਾ ਢੁਕੇ, ਉਤਰੇ ਤਹਿੰ ਬਿਨ ਖੇਦ[3]॥੩੩॥

ਚੌਪਈ॥

ਦੋਈ ਵਲ ਦੁਇ ਘੋੜੇ ਲਾਏ। ਦੋਵੈਂ ਬਰਛੇ ਤਹਾਂ ਛਪਾਏ।
ਬਲਗਨ[4] ਮਹਿੰ ਤਲਵਾਰ ਲੁਕੋਈ। ਜਿਮ ਕਰ ਨਾਂਹੀ ਟੋਕੇ ਕੋਈ॥੩੪॥
ਕੋ ਜਾਨੈ ਕੋ ਅਏ ਸਿਪਾਹੀ। ਮਾਲ ਲਿਆਏ ਕਰ ਉਗਰਾਹੀ।
[5]ਕਿਛ ਬਾਜੈ ਕਿਛ ਗਾਜੈ ਪਰੇ। ਔਰ ਦੇਖਹਿੰ ਬਹੁ ਨਟਨੀਂ[6] ਖਰੇ[7]॥੩੫॥
ਸਿੰਘਨ ਕੋ ਤਹਿੰ ਲਗ ਗਯੋ ਦਾਵ। ਸਿੰਘਨ [8]ਸ਼ਿਤਾਬੀ ਚੱਕਜੋ ਪਾਵ।
ਸਤਿਗੁਰ ਅਪਨੋ ਕਾਜ ਸੁਵਾਰੇ। ਉਇ [9]ਕਰ ਦੀਨੇ ਦਿਸ਼ਟ ਅੰਧਾਰੇ॥੩੬॥

ਦੋਹਰਾ॥

ਦੋਊ ਸਿੰਘ ਤਹਿੰ ਜਾ ਪੁਜੇ, ਜਹਿੰ ਬਾਜੈ ਮਿਰਦੰਗ[10]।

*੧ ਭਾਦਰੋਂ ਮਹੀਨੇ ਦੀ ਇਕ ਸਿਖਰ ਦੁਪਹਿਰੇ। ੨ ਨਾ ਸਮਝਿਆ ਰਾਜ਼। ੩ ਹਾਨੀ, ਨੁਕਸਾਨ। ੪ ਬਗਲਾਂ, ਕੱਛਾਂ ਵਿਚ। ੫ ਬਾਜਿਆਂ-ਗਾਜਿਆਂ ਵਿਚ ਪਏ ਸਨ, ਰਾਗ-ਰੰਗ ਵਿਚ ਮਸਤ ਸਨ। ੬ ਨਾਚੀ, ਵੇਸਵਾ। ੭ ਖਲੋਤੇ (ਵੇਖ ਰਹੇ ਸਨ)। ੮ ਪੈਰ (ਚੁੱਕੇ) ਤੇਜ਼ ਕਦਮੀਂ ਹੋਏ। ੯ ਅੱਖਾਂ ਤੋਂ ਅੰਨ੍ਹੇ ਕਰ ਦਿੱਤੇ, ਦਿਸਦਾ ਕੁਝ ਨਾ। ੧੦ ਢੋਲਕ ਵਰਗਾ ਇਕ ਸਾਜ਼।*

ਕੱਢ ਸਿਰੋਹੀ[੧] ਸਿਰ ਦਈ, ਮੱਸੇ ਕੇ ਨਿਰਸੰਕ[੨]॥੩੭॥

ਚੌਪਈ॥

ਮੱਸੇ ਕੋ ਇਮ ਸੀਸ ਉਤਾਰਯੋ। ਜਨੁ ਕਰ ਬੇਲੋਂ ਕਦੂਆ ਟਾਰਯੋ[੩]।
ਹੁਤੇ ਜੁ ਜ਼ੇਵਰ ਤਾ ਕੇ ਦਵਾਰੇ[੪]। ਦੂਜੇ ਸਿੰਘ ਸੋ ਲਯੋ ਉਤਾਰੇ॥੩੮॥
ਤੌ ਲੌ ਸ਼ੋਰ ਭਯੋ ਅਤਿ ਭਾਰੀ। ਫਿਰ ਘੋੜਨ ਚੜ੍ਹ ਕਰੀ ਸਵਾਰੀ।
ਛੇੜ ਸੁ ਘੋੜੇ ਰਲ ਗਏ ਝੱਲ। ਇਸ ਬਿਧਿ ਭਈ ਮੱਸੇ ਕੀ ਗੱਲ॥੩੯॥
ਕਿਤਿਕ ਦੇਰ ਕਰ ਰੌਲਾ ਭਯੋ। ਸਿਖਰ ਦੁਪਹਿਰੀ ਸੁਨਤ ਕਿਛੁ ਦਯੋ।
ਥੀ ਪਹਿਲੋਂ ਕਿਨ ਕਾਠੀ ਨ ਪਾਈ। ਉਨ ਮਨ ਚਿੰਤਾ ਥੀ ਨਹੀਂ ਕਾਈ॥੪੦॥
ਰਹਿਤ ਹੁਤੀ ਤਿਹ ਬਹੁਤੀ ਫੌਜ। ਰਹੇ ਬਹੁਤ ਗਾਫ਼ਲ ਕਰ ਮੌਜ।
ਅਲਸਾਨੇ[੫] ਦੋਪਹਿਰੇ ਮਾਂਹਿ। ਨੀਂਦ ਦਬਾਏ ਫਿਰੈਂ ਤਹਾਂਹਿ॥੪੧॥

ਦੋਹਰਾ॥

ਕਾਠੀ ਪਾਇ ਹਥਜਾਰ ਲੈ, ਤੌ ਲੈ ਸਿੰਘ ਗਏ ਦੂਰ।
ਮਾਰਯੋ ਸੁਨ ਫੁਜਦਾਰ ਕੋ, ਹਾਰੇ ਦੁਖੀ ਵਿਸੂਰ[੬]॥੪੨॥

ਚੌਪਈ॥

ਜੈ ਜੈਕਾਰ ਸਿੱਖਨ ਮਨ ਭਯੋ। ਦੁਸ਼ਟਨ ਮਨ ਬਹੁ ਦੁਖ ਸੰਤਯੋ।
ਮੱਸੇ ਕੋ ਜੁ ਹੁਤੋ ਪਰਵਾਰ। ਲਹੌਰ ਜਾਇ ਤਿਨ ਕਰੀ ਪੁਕਾਰ॥੪੩॥
'ਹਮਰੇ ਖੂਨੀ ਪਕੜ ਮੰਗਾਵੋ। ਟੂਕ ਟੂਕ ਕਰ ਤਿਨ ਕੋ ਕਟਵਾਵੋ।
ਨਾਤਰ[੭] ਹਮ ਜਾਵੈਂਗੇ ਦਿੱਲੀ। ਕਰੀ ਨਵਾਬੀ ਤੁਮ ਨੈ ਢਿੱਲੀ'॥੪੪॥
ਜਬ ਨਬਾਬ ਨੇ ਯੌ ਸੁਨ ਪਾਯੋ। 'ਸਿੰਘਨ ਮੱਸਾ ਮਾਰ ਗੁਵਾਯੋ।
ਪਰੇ ਗਿਰਝ ਜਿਮ ਸਿੰਘ ਅਸਮਾਨੋਂ। ਆਵਤ ਜਾਵਤ ਕਿਨੈਂ ਨ ਜਾਨੋਂ॥੪੫॥
ਕਿਨੈਂ ਨ ਜਾਨੇ ਵਹਿ ਕਹਿੰ.ਰਹੇਂ। ਕਿਨੈ ਨ ਜਾਨਯੋ ਵੈ ਕਹਿੰ ਗਏ।'
ਐਸੀ ਸੁਨ ਨਵਾਬ ਧਰਹਰੀ[੮]। ਮਛਲੀ ਜਲ ਬਿਨ ਜਿਮ ਤਰਫਰੀ[੯]॥੪੬॥
ਕਹੇ, 'ਮੰਗਾਵੋ ਪਰਜਾ ਸਾਰੀ। ਗਏ ਜੁ ਹਮਰੇ ਲਿਖ ਦਰਬਾਰੀ।
ਜਾ ਕਰ ਹਮ ਤੇ ਖਾਹਿੰ ਜਗੀਰ। ਅਬ ਉਨ ਕੋ ਕਰ [੧੦]ਦੇਹੁ ਤਗੀਰ'॥੪੭॥
ਨਿਰੰਜਨੀਆਂ ਹਰਭਗਤ ਬੁਲਾਇਆ। ਕਰਮਾਂ ਛੀਨਾਂ ਸਾਥੇ ਆਇਆ।
ਰਾਮਾ ਰੰਧਾਵਾ ਸੱਦ ਮੰਗਾਯਾ। ਜੋਧ ਨਗਰੀਏ ਨੂੰ ਫੁਰਮਾਯਾ॥੪੮॥
ਬਿਨ ਬੁਲਾਏ ਮਜੀਠੀਏ ਆਏ। ਸੋ ਇਨ ਸਿੰਘਨ ਬਹੁਤ ਅਕਾਏ।

---

*੧ ਸਿਰੋਹੀ (ਰਾਜਸਥਾਨ) ਨਗਰ ਦੀ ਬਣੀ ਹੋਈ ਤਲਵਾਰ, ਜੋ ਬਹੁਤ ਕਾਟ ਕਰਦੀ ਹੈ। ਇਹ ਦੋ ਫੌਲਾਦੀ ਅਥਵਾ ਸਕੇਲੇ ਦੇ ਦੋ ਪਤ੍ਰਿਆਂ ਵਿਚਕਾਰ ਕੱਚਾ ਲੋਹਾ ਦੇ ਕੇ ਘੜੀ ਜਾਂਦੀ ਹੈ {ਵੇਖੋ: ਸਾਂਗ ਸਰੋਹੀ ਸੈਫ ਅਸਿ... ਸ਼ਨਾਮਾ, ਪੰਨਾ ੭੧੭}। ੨ ਨਿਧੜਕ ਹੋ ਕੇ। ੩ ਲਾਹਿਆ। ੪ ਦੁਆਲੇ, ਉਦਾਲੇ (ਉਸ ਦੇ ਸਰੀਰ ਉਤੇ)। ੫ ਸੁਸਤ ਪਏ ਸਨ। ੬ ਝੂਰ-ਝੂਰ ਕੇ। ੭ ਨਹੀਂ ਤਾਂ। ੮ ਧੁੜਧੁੜੀ (ਕੰਬਣੀ) ਛਿੜ ਗਈ। ੯ ਤੜਫਦੀ ਹੈ। ੧੦ ਬਦਲ ਦਿਆਂਗਾ, ਅੱਡ ਕਰ ਦਿਆਂਗਾ।*

ਕਹਿੰ ਲੌ ਸਭ ਹੀ ਲੋਕ ਲਿਖਈਏ। ਅਪਨੇ ਗਿਰਦੇ ਸੋਊ ਗਿਨਈਏ॥੪੯॥

ਦੋਹਰਾ॥

ਕਹਜੋ ਸੁ ਸਭਨ ਬੁਲਾਇ ਕੈ: 'ਪੈਦਾ ਉਸੈ ਕਰੇਹੁ।
ਮੱਸਾ ਮਾਰਜੋ ਜਿਨ ਸਿੰਘਨ ਆਨ ਸੁ ਹਮ ਕੋ ਦੇਹੁ॥੫੦॥

ਚੌਪਈ॥

ਨਹੀਂ ਤੋ ਤੁਮ ਕੋ ਸਾਥ ਮਿਲਾਵੈਂ। ਤੁਮਰੀ ਭੀ ਹਮ ਜਾਨ ਗੁਵਾਵੈਂ।
ਸਿੰਘਨ ਕੋ ਜੁੰਮਾ ਤੁਮ ਕੀਆ। ਤੁਮ ਕਹੋ- 'ਸਿੰਘ ਹਮ ਰਹਿਨ ਨ ਦੀਆ॥੫੧॥
ਜਹਾਂ ਰਹੈਂ ਸਿੰਘ ਹਮੈ ਬਤਾਵੋ। ਤਿਸ ਜਾਗਾ ਕੀ ਮਿਟੀ ਪੁਟਾਵੋਂ।
ਰਹੈਂ ਸਿੰਘ ਜਾ [1]ਨਗਰੀ ਮਾਂਹੀ। ਕਰੋਂ ਕਤਲ ਕਛੁ ਢੀਲ ਨ ਕਾਹੀ॥੫੨॥

ਦੋਹਰਾ॥

ਜੋਊ ਬਤਾਵੈ ਸਿੰਘ ਕੋ, [2]ਨਾਮ ਧਾਮ ਔ ਗ੍ਰਾਮ।
ਦੇਵੈ ਤਿਸੈ ਫੜਾਇ ਜੋ, ਪਾਵੈ ਘਨੋ ਇਨਾਮ'॥੫੩॥

ਚੌਪਈ॥

ਹਰਿਭਗਤ ਨਿਰੰਜਨੀ ਐਸੇ ਕਹਜੋ। 'ਮਤਾਬ ਸਿੰਘ ਇਕ ਭੰਗੂ ਭਯੋ।
ਮੀਰਾਂ ਕੋਟ ਦੱਸਿਓ ਗ੍ਰਾਮ। ਅੰਮ੍ਰਿਤਸਰ ਤੈ ਤ੍ਰੈ ਕੋਹ ਠਾਮ[3]॥੫੪॥
ਮੀਰ ਸੁਕੰਬਰ ਅਲੀ ਜਗੀਰ। ਸਾਹ ਦਈ ਕਰ ਅਪਨੋ ਪੀਰ।'
ਨਵਾਬ ਸੁ ਸੱਯਦ ਲਯੋ ਬੁਲਾਇ। ਸਾਥੈ ਦੀਨੋਂ ਉਸੈ ਚੜ੍ਹਾਇ॥੫੫॥
'ਤੁਮਰੋ ਪਿੰਡ ਕਰ ਕਤਲ ਨ ਕਰੋਂ। ਸਿੰਘ ਰਾਖਨ ਤੇ ਤੁਮ ਨਹਿੰ ਡਰੋ'॥੫੬॥

ਦੋਹਰਾ॥

ਫੌਜ ਜਾਇ ਪਿੰਡ ਘੇਰਿਓ, ਸੱਯਦ ਕਛੁ ਨ ਬਸਾਇ[4]।
ਨੱਥਾ ਖਹਿਰਾ ਪੈਂਚ ਥੋ, ਲੀਨੋ ਸੋਊ ਫੜਾਇ॥੫੭॥

ਚੌਪਈ॥

ਨੂਰਦੀਨ ਥੋ ਫੌਜ ਸਰਦਾਰ। ਤਿਸ ਨੈ ਐਸੋ ਕੀਓ ਉਚਾਰ।
'ਤੁਮਰੀ ਜਾਨ ਛੂਟਤੀ ਨਾਂਹੀ। ਬਿਨ ਮਤਾਬ ਸਿੰਘ ਲਜਾਇ ਯਹਾਂ ਹੀ॥੫੮॥
ਮਤਾਬ ਸਿੰਘ ਕੋ ਕੀਜੈ ਹਾਜ਼ਰ। ਬਚੈ ਨ ਸੋ, ਜੋ ਰਖੈ ਲੁਕਾ ਜਰ'।
ਤਬ ਨੱਥੇ ਨੇ ਉਸ ਕੋ ਕਹੀ। 'ਮਤਾਬ ਸਿੰਘ ਅਬ ਹਾਜ਼ਰ ਨਹੀਂ॥੫੯॥
ਜਾਨ ਹਮਾਰੀ ਹਾਜ਼ਰ ਆਹੀ। ਹਮ ਕੋ ਮਾਰੋ ਰਾਖੋ ਚਾਹੀ।
ਨੂਰਦੀਨ ਨੇ ਫਿਰ ਯੌਂ ਕਹਜੋ। 'ਲਜਾਇ ਪੁਤ੍ਰ ਤਿਸ ਚਹੈਂ ਤੂੰ ਜੀਓ'॥੬੦॥
ਤਬ ਨੱਥੇ ਤਕਰਾਰ ਸੁ ਕੀਓ। 'ਲਜਾਊਂ ਟੋਲ ਜੁ [5]ਰਾਖੋ ਜੀਓ'।

*੧ ਜਿਸ (ਨਗਰ ਵਿਚ ਵੀ)। ੨ ਇਨਾਮ ਤੇ ਜਾਗੀਰ। ੩ ਥਾਂ, ਜਗ੍ਹਾ। ੪ ਵੱਸ (ਨਹੀਂ ਸੀ ਚਲਦਾ)। ੫ ਜਾਨ ਰੱਖੋ (ii) ਤਸੱਲੀ ਰੱਖੋ।*

ਉਨ ਭਾਖਜੋ, 'ਵਹ ਜੀਵਤ ਨਾਂਹੀ। ਬਚੈ ਉਲਾਦ ਨ ਸਿੰਘ ਖੂਨੀ ਕਾਹੀ'॥੬੧॥
ਬਾਲਕ ਪੈ ਨੱਥਾ ਤਬ ਗਯੋ। ਦੇਖ ਬਾਲਕੇ ਸੀਸ ਹਿਲਯੋ।
'ਮੈਂ ਜੋ ਬਾਲਕ ਦੇਊਂ ਫੜਾਇ। ਬਾਲਕ ਤੁਰਤ [1]ਦੇਹਿੰਗੇ ਘਾਇ॥੬੨॥

ਦੋਹਰਾ॥

ਫੜਾਇ ਮਰਾਵਾਂ ਬਾਲ ਕੋ, ਬਿਚ ਪੰਚਾਂ ਮਿਲੈ ਨ ਥਾਂਉਂ।
ਮਾਂਗੈ ਸਿੰਘ[2] ਨਿਜ ਪੁਤ੍ਰ ਕੋ, ਦਰਗਹਿ ਕਲੰਕ ਲਗਾਉਂ'॥੬੩॥

ਚੌਪਈ॥

ਤਬ ਨੱਥੇ ਨੇ ਐਸ ਉਚਾਰਾ। 'ਬਾਲਕ ਕੇ ਸੰਗ ਮਰਨਾ ਧਾਰਾ।
ਰਹੈ ਉਲਾਦ ਜਗਤ ਮੈਂ ਮੇਰੀ। ਸੋਭਾ ਪਾਊਂ ਜਗਤ ਭਲੇਰੀ[3]'॥੬੪॥

ਦੋਹਰਾ॥

ਤਬ ਨੱਥੇ [4]ਕੰਧੇ ਧਰਜੋ ਪੀਛੋ ਕੰਧ ਟਪਾਇ।
ਪੰਜ ਪੁਰਖ ਤਿਸ ਸੰਗ ਚਲੇ, ਪਏ ਕਮੋਵੀ[5] ਰਾਹਿ॥੬੫॥
ਸਕਾ ਪੁੱਤ੍ਰ ਅਰੁ ਭਾਨਜਾ, ਚੂਹੜਾ ਸੰਗ ਦਰਵਾਨ।
[6]ਸਿਖਰ ਦੁਪਹਿਰੀ ਟੀਟ ਮੈਂ, ਲੰਘ ਗਏ ਇਕ ਮਦਾਨ॥੬੬॥

ਚੌਪਈ॥

ਹਰਭਗਤ ਨਿਰੰਜਨੀ ਏ ਸੁਨ ਪਾਈ। 'ਨੱਥਾ ਗਯੋ ਸੁ ਕੰਧ ਟਪਾਈ'।
ਤੁਰਤ ਦੌੜ ਉਨ ਚੁਗਲੀ ਖਾਈ। ਗਯੋ ਨੱਠ ਆਯੋ ਜਿਹ ਤਾਈਂ॥੬੭॥
ਸੋ ਨਠ ਗਏ ਨ ਰਹਿਗੁ ਹਮਾਰੀ। ਚੜ੍ਹੋ ਤੁਰਤ ਤਿਸ ਲਈਏ ਮਾਰੀ'।
ਸੁਨਤ ਫੌਜ ਤੁਰਤਹ ਚੜ੍ਹ ਪਈ। ਪਹਿਲੇ ਜਾਇ ਸੁ [7]ਪੈੜੇ ਲਈ॥੬੮॥

ਦੋਹਰਾ॥

ਤਬ ਨੱਥੇ ਨੇ ਪੁਨ ਕਹਜੋ, ਲੋਕਨ ਕੋ ਸਮਝਾਇ।
'ਤੁਮ ਰਾਇ ਸਿੰਘ ਕੋ ਲੈ ਨਠੋ, ਮੈਂ ਰਾਖੋਂ ਫੌਜ ਅਟਕਾਇ'॥੬੯॥

ਚੌਪਈ॥

ਨੱਥੇ ਕਹਜੋ 'ਸੁਤ[8]! ਤੁਮ ਨਠ ਜਾਵੋ। ਇਸ ਬਾਲਕ ਕੋ ਕੰਧੇ ਚੜ੍ਹਾਵੋ।
ਜੇ ਤੁਮ ਬਾਲਕ ਅਬ ਤਜ ਜਾਵੋ। ਤੌ ਅਤਿ ਨਿੰਦਜਾ ਜਗ ਮੇਂ ਪਾਵੋ॥੭੦॥
ਜਾਂ ਕੀ ਖਾਤਰ ਨਠ ਕਰ ਮਰੇ। ਅੰਤ ਕਾਲ, ਤਿਸ ਤਜਗੇ ਖਰੇ[9]।
ਮੈਂ ਈਹਾਂ ਰੋਕ ਫੌਜ ਸੁ ਲਰੋਂ[10]। ਤੁਮ ਕਿਤ ਜਾਇ ਗਾਉਂ ਮੈਂ ਵਰੋਂ[11]॥੭੧॥

---

*੧ ਮਾਰ ਦੇਣਗੇ। ੨ ਮਤਾਬ ਸਿੰਘ (ਆ ਕੇ ਆਪਣਾ ਪੁੱਤਰ ਮੰਗੇਗਾ), ਸ. ਮਤਾਬ ਸਿੰਘ ਜੈਪੁਰ ਜਾਣ ਤੋਂ ਪਹਿਲਾਂ ਆਪਣੇ ਬਾਲਕ ਪੁੱਤਰ ਨੂੰ ਨੱਥੇ ਕੋਲ ਛੱਡ ਗਿਆ ਸੀ। ੩ ਚੰਗੀ। ੪ ਮੋਢੇ 'ਤੇ ਰੱਖ ਲਿਆ। ੫ ਮਾੜੀਕੇ ਕੰਬੋ ਪਿੰਡ। ੬ ਤਪਦੇ ਸਿਖਰ ਦੁਪਹਿਰੇ। ੭ ਪੈੜ ਕੱਢ ਲਈ, ਪਤਾ ਕਰ ਲਿਆ (ii) ਪਹਿਲੇ ਪੜਾ 'ਤੇ ਹੀ, ਨੇੜੇ ਹੀ। ੮ ਹੇ ਪੁੱਤਰ। ੯ ਬਿਲਕੁਲ, ਅਸਲੋਂ ਹੀ (ii) ਖੜੇ ਖਲੋਤੇ। ੧੦ ਲੜਦਾ ਹਾਂ। ੧੧ ਵੜੋ (ਕਿਸੇ ਪਿੰਡ ਵਿਚ ਜਾ ਵੜੋ)।*

ਇਸ ਬਾਲਕ ਕੋ ਦਿਹੋ ਲੁਕੋਇ। ਪਾਛੈ ਤੁਮ ਸਿਰ ਹੋਇ ਸੁ ਹੋਇ।
ਇਸ ਕਾ ਪਿਤਾ ਸੌਂਪ ਹਮ ਗਯੋ। ਤਿਸ ਖਾਤਰ ਹਮ ਮਰਨੋਂ ਭਯੋ'॥੭੨॥

ਦੋਹਰਾ॥

ਤਿਸ ਕੇ ਪੁੱਤਰ ਤਬ ਕਹਜੋ, 'ਹਮ ਨਠ ਬਚੈਂ ਸੁ ਨਾਹਿਂ।
ਮੌਤ ਆਈ ਹਮ ਸੀਸ ਪੈ, ਕਿਮ ਕਰ ਲੁਕੈਂ ਛਿਪਾਹਿਂ'॥੭੩॥

ਚੌਪਈ॥

ਤਬ ਲਗ ਫੌਜ ਲਏ ਵੋਹ ਘੇਰ। ਮਾਰੀ ਬੰਦੂਕਨ ਕਰੀ ਨ ਬੇਰ[1]।
ਤਬ ਤੇ ਜੱਟ ਮੁੜੇ ਕਰ ਹੂਰ[2]। ਕਰੇ ਮੁਗ਼ਲ ਤਬ ਢਿਗ ਤੇ ਦੂਰ॥੭੪॥

ਦੋਹਰਾ॥

ਤਬ ਮੁਗਲਨ ਨੇ ਯੌਂ ਕਹਜੋ, ਰੰਘੜਨ ਕੋ ਸੁ ਬੁਲਾਇ।
'ਲੇਵੋ ਬਦਲੋ ਅਬ ਤੁਮੀ, ਮੱਸੇ ਕੇ ਜੁ ਭਰਾਇ'॥੭੫॥

ਚੌਪਈ॥

ਤਬ ਫਿਰ ਰੰਘੜਨ ਹੱਲਾ ਕੀਆ। ਦੂਰ ਦੂਰ ਕਰ ਫੇਰਾ ਦੀਆ।
ਜੱਟਨ ਕੀ ਕਿਛ ਲਗੇ ਨ ਵਾਹ। ਨਹਿਂ ਹਥਜਾਰ ਬਡ ਜੱਟਨ ਪਾਹ[3]॥੭੬॥
ਇਕ ਪਹਿ ਬਰਛੀ ਇਕ ਪਹਿ ਸੇਲ[4]। ਦੇਵੈਂ ਰੰਘੜਨ ਛਾਤੀ ਪੇਲ[5]।
ਹਾਥ ਚੂਹੜੇ ਕੇ ਡੰਡਾ ਭਾਰੀ। ਮੱਸੇ ਭਾਈ ਸਿਰ ਲਾਯੋ ਕਾਰੀ[6]॥੭੭॥
ਹੱਥ ਤਲਵਾਰ ਬਰਵਾਲੇ[7] ਰਹੀ। ਮਰਦਨ ਘੋੜਨ ਲਾਈ ਕਹੀਂ।
ਭਾਜ ਰੰਘੜ ਜਾ ਮੁਗਲਨ ਕਹੈਂ। 'ਹਮ ਤੇ ਜੱਟ ਮਰਨ ਤੇ ਰਹੈਂ॥੭੮॥
ਏਕੋ ਨੱਥਾ ਤੀਰਨ ਮਾਰੇ। ਜਿਸ ਤਨ ਲੱਗੇ ਤਿਸ ਹੁਇ ਪਾਰੇ।'
ਮੁਗਲ ਕਹੈਂ: 'ਤੁਮ ਮੱਸੇ ਭਾਈ। ਲੇਵੋ ਵੈਰ ਆਪ ਤੁਮ ਜਾਈ॥੭੯॥
ਕਜਾ ਤੁਮ [8]ਹਮ ਸੇ ਨਹੀਂ ਸਿਪਾਹੀ? ਕਿਮ ਤੁਮ ਹਮਰੀ ਓਟ ਤਕਾਈ?
ਹਰਭਗਤ ਨਿਰੰਜਨੀਏਂ ਪੈ ਜਾਹੋ। ਜੱਟ ਰੰਘੜ ਦੁਇ ਵੱਲ ਤੇ ਪਾਹੋ[9]'॥੮੦॥
ਸੁਨ ਹਰਭਗਤ ਸੁ ਐਸੀ ਕਹੀ। 'ਹਮ ਤੇ ਭੀ ਜੱਟ ਮਰਤੇ ਨਹੀਂ।
ਮਾਰੇ ਨੱਥਾ ਜਿਸ ਤਨ ਕਾਨੀ[10]। ਮਾਂਗੇ ਨਹਿਂ ਵੈ ਮੁਖ ਤੇ ਪਾਨੀ॥੮੧॥
ਹਥਜਾਰ ਫੇਟਨ ਸੋਂ ਸੋ ਨਹਿਂ ਮਰੇ। [11]ਮਾਰੇ ਗੋਲਿਨ ਛੱਰਰੇ ਭਰੇ।
ਓਹ ਕਮਾਨੀ[12] ਬਡੋ ਕਹਾਵੈ। ਤੀਰ ਰਾਮਤੀਰਥ ਪਾਰ ਪੁਚਾਵੈ॥੮੨॥

ਦੋਹਰਾ॥

ਹਰਭਗਤ ਕਹੀ ਸੋਈ ਕਰੀ, ਮੁਗਲਨ ਕਹੀ[13] ਚੁਫੇਰ।

*੧ ਦੇਰ, ਢਿੱਲ। ੨ ਹੱਲਾ ਕਰ ਕੇ। ੩ ਕੋਲ। ੪ ਸੇਲ੍ਹਾ। ੫ ਧੱਕ ਦੇਣ, ਖੋਭ ਦੇਣ। ੬ ਮੁਹਲਕ, ਜਾਨ-ਲੇਵਾ। ੭ ਦਰਬਾਨ। ੮ ਸਾਡੇ ਜੇਹੇ, ਸਾਡੇ ਵਰਗੇ (ਸਿਪਾਹੀ ਨਹੀਂ ਹੋ)। ੯ ਪਵੋ, ਹਮਲਾ ਕਰੋ। ੧੦ ਤੀਰ। ੧੧ ਛੱਰਿਆਂ ਨਾਲ ਭਰੇ ਗੋਲੇ ਵੀ ਚਲਾਏ। ੧੨ ਤੀਰ ਕਮਾਨ ਚਲਾਉਣ ਵਾਲਾ, ਤੀਰੰਦਾਜ਼। ੧੩ ਕਹੀ ਕਰਨਾ=ਅਗਲੀ ਫੌਜ ਦਾ ਵਧਣਾ, ਚੜ੍ਹਾਈ ਕਰਨਾ।*

ਦੋਇ ਚੁਫੇਰੋ ਪਾਸਣਾ[1] ਲਏ ਚੁਤਰਫੋਂ ਘੇਰ॥੮੩॥
ਨੱਥੇ ਮਨ ਮੈਂ ਜਾਨਜੋ, 'ਅਬ ਮਰਨੇ ਸ਼ੱਕ ਨ ਕਾਇ।
ਮਾਰਨ ਆਏ ਮਾਰੀਏ ਕਜਾ ਰਾਣਾ ਕਜਾ ਰਾਇ'॥੮੪॥

ਚੌਪਈ॥

ਨੱਥੇ ਤੀਰ ਜਾਂਹਿ ਤਨ ਲਾਯਾ। ਸੋ ਲਗ [2]ਦੂਸਰ ਓਰ ਸਿਧਾਯਾ।
ਤਬ ਫਿਰ ਹੋਣਹਾਰ ਯੌਂ ਭਈ। ਉਤਰ ਕਮਾਨ ਉਸ ਚਿੱਲਿਓਂ ਗਈ॥੮੫॥
ਕਮਾਨ ਜ਼ਿਮੀਂ ਸੋ ਨੱਥੇ ਮਾਰੀ। ਫਿਰ ਕੱਢ ਹਥ ਸ਼ਮਸ਼ੇਰ ਸੁ ਧਾਰੀ।
ਜਿਸ ਤਨ ਲਾਵੈ ਕਰ ਕੇ ਦੌੜ। [3]ਗਿਰੇ ਤੁਰਕ ਤਿਸ ਹੋਵੈ ਚੌੜ॥੮੬॥

ਦੋਹਰਾ॥

ਓਇ ਬੰਦੂਕਨ ਸੋਂ ਹਨੈਂ[4], ਦੇਹਿਂ ਦੂਰ ਤੇ ਦਾਗ਼[5]।
ਇਨ ਪੈ ਫੇਟੇਂ[6] ਹਥਜਾਰ ਥੇ, ਪਹੁੰਚੇ ਨ ਤਿਹ ਤਨ ਲਾਗ॥੮੭॥
ਮਾਰ ਬੰਦੂਕਨ ਤੇ ਲਏ, ਘੋੜਨ ਦਏ ਮਿਧਾਇ।
ਨੱਥੇ ਭਾਣਜਾ ਇਕ ਬਚਜੋ, ਔਰ ਬਚਜੋ ਸਿੰਘ ਰਾਇ[7]॥੮੮॥

ਚੌਪਈ॥

ਅਬ ਹਮ ਬਾਤ ਪਿਤਾ ਕੀ ਆਈ। ਜਿਮ ਕਰ ਤਿਸ ਕੀ ਜਾਨ ਬਚਾਈ।
ਜਬ ਨੱਥੇ ਪਰ ਘੇਰਾ ਪਰਜੋ। ਮਾਰ ਬੰਦੂਕਨ ਰੌਲਾ ਕਰਜੋ॥੮੯॥
ਬਾਲਕ ਨਠ ਨਠ ਚਰਨਨ ਵਰੇ[8]। ਤਿਨ ਪਰ ਸ਼ਸਤਰ ਝਾਰ[9] ਸੁ ਝਰੇ।
ਵੈ ਨਠ ਆਗੇ ਪੀਛੈ ਹੋ ਰੈਂ। ਤਿਨ ਸੰਗ ਪੁਜੈ ਨ ਬਾਲਕ ਦੌਰੇ[10]॥੯੦॥
ਗਿਰਜੋ ਬਾਲ ਤਿਨ ਪਗ ਕੋ ਝਾਗ। ਨਹਿਂ ਪਹੁੰਚੈ ਤਿਸ ਦੌੜ ਸੁ ਲਾਗ।
ਵਾਜ ਬੰਦੂਕਨ ਤੇ ਸੋ ਡਰੈ। ਝਾੜਨ ਝੁੰਡ ਵਿਚ ਕੰਟਨ[11] ਵੜੈ॥੯੧॥

ਦੋਹਰਾ॥

ਬਾਲਕ ਪੈਰਨ ਸੋਂ ਫੜੇਂ, ਘੋੜੇ ਉਪਰ ਚੜ੍ਹਾਇ।
ਗਿਰੇ ਉਠੇ ਨੱਠੈ ਲੁਕੇ ਬਚਤੋ ਦਿਸੈ ਨ ਕਾਇ॥੯੨॥

ਚੌਪਈ॥

ਤਬ ਬਾਲਕ ਕੋ ਭਈ ਖੁਆਰੀ। ਬਾਲਕ ਲਾਗੇ ਜਾਨ ਪਿਆਰੀ।
ਜਬ ਘੋੜਨ ਕੀ ਫੇਟਨ ਗੇਰਾ। ਗਰਦਨ ਪਰ ਮਾਰੀ ਸ਼ਮਸ਼ੇਰਾ॥੯੩॥
ਗਰਦਨ ਕਟ ਕੇ ਘੰਡੀ ਰਹਾਈ। ਗਲ ਪਰ ਦੂਜੀ ਫੇਰ ਚਲਾਈ।
ਕਟ ਗਈ ਹੰਸਲੀ ਮੋਢੇ ਤਾਈਂ। ਤੀਜੀ ਸਿਰ ਪਰ ਫੇਰ ਲਗਾਈ॥੯੪॥

---

*੧ ਪਾਸਿਆਂ ਤੋਂ। ੨ ਦੂਜੇ ਪਾਸੇ, ਪਾਰ ਕਰ ਗਿਆ। ੩ ਧਰਤ 'ਤੇ ਚੁਫਾਲ ਡਿੱਗ ਪਵੇ। ੪ ਮਾਰਦੇ। ੫ ਨਿਸ਼ਾਨਾ ਬੰਨ੍ਹਦੇ, ਬੰਦੂਕ ਚਲਾ ਦਿੰਦੇ। ੬ ਮਾਰਨ ਵਾਲੇ। ੭ ਰਾਇ ਸਿੰਘ- ਕਰਤਾ ਰਤਨ ਸਿੰਘ ਭੰਗੂ ਦਾ ਪਿਤਾ। ੮ ਵੜਦਾ (ਪੈਰਾਂ ਵਿਚ)। ੯ ਝਾੜਦੇ (ਸ਼ਸਤ੍ਰ ਚਲਾਉਂਦੇ)। ੧੦ ਦੌੜ ਕੇ। ੧੧ ਕੰਡਿਆਂ ਵਿਚ।*

ਕਾਟ ਮੋਢੇ ਤੇ ਜਿਮੀਂ ਧਸਾਈ। ਇਮ ਕਰ ਸ਼ਾਹ ਰਗ ਭਈ ਬਚਾਈ।
ਉਨ ਜਾਨਜੋਂ ਬਾਲਕ ਮਰ ਗਯੋ। ਧੂੜ ਲਪੇਟਜੋ [1]ਧਰਨੀ ਪਯੋ*॥੯੫॥

ਦੋਹਰਾ॥

ਮਾਰਕੂਟ ਕੇ ਸੋ ਗਏ ਜੀਵਤ ਜਾਨਜੋਂ ਨਾਹਿਂ।
ਇਕ ਸਾਗ ਕੰਬੋਇਨ[2] ਬੇਚ ਕੈ, ਤਿਹ ਥਾਂ ਪਹੁੰਚੀ ਆਇ॥੯੬॥

ਚੌਪਈ॥

ਮਾਲਣ ਬਾਲਕ ਜੀਵਤ ਜਾਨਜੋਂ। ਮੱਧ ਟੋਕਰੀ ਧਰ ਘਰ ਆਨਜੋਂ।
ਪਿਤਾ ਹਮਾਰੇ ਕਾ ਥਾ ਭਾਈ। ਸੁਣ ਰੁੜਯਾਲੇ† ਮੈਂ ਲੇ ਆਈ॥੯੭॥
ਜ਼ਖ਼ਮ ਸਿਵਾਏ ਮੋਚੀ ਆਨ। ਇਸ ਬਿਧਿ ਹਮ ਪਿਤ ਬਚੇ ਪਰਾਨ।
ਐਸੀ ਬਿਧ ਸਾਖੀ ਯਹ ਭਈ। ਗੁਰ ਕਿਰਪਾ ਤੇ ਪੂਰਨ ਕਈ॥੯੮॥

## ਸਾਖੀ ਬੋਤਾ ਸਿੰਘ ਸ਼ਹੀਦ ਕੀ

('ਆਨਾ ਲਾਯਾ ਗੱਡੇ ਨੂੰ ਪੈਸਾ ਲਾਯਾ ਖੋਤਾ'...)

ਦੋਹਰਾ॥

ਸਾਖੀ ਬੋਤਾ ਸਿੰਘ ਕੀ, ਸੁਨੀ ਰਤਨ ਸਿੰਘ ਕਾਨ[3]।
ਸਿੰਘਨ ਕੀ ਨਿੰਦਜਾ ਸੁਨਤ, ਜਿਨ ਕੀਨੋ ਸੀਸ ਕੁਰਬਾਨ॥੧॥

ਚੌਪਈ॥

ਜਤੀ ਸਤੀ ਥੋ ਪ੍ਰਣ ਕੋ ਪੂਰੋ। ਗੁਰ ਕੋ ਸੇਵਕ ਦਿਲ ਕੋ ਸੂਰੋ[4]।
ਬੋਤਾ ਸਿੰਘ [5]ਤਾਸ ਕੋ ਨਾਮ। ਮਾਝੇ ਮੈਂ ਥੋ ਤਾਂ ਕੋ ਗ੍ਰਾਮ॥੨॥
ਜਬੈ ਦੀਏ ਥੇ ਸਿੰਘ ਵਹੁ ਮਾਰ। ਦਿਸੇ ਨ ਸੁਨੀਏਂ ਮਹੀਨੇ ਚਾਰ।
ਕਹੈਂ, 'ਸਿੰਘ ਸਭ ਮਰ ਗਲ ਗਏ। ਤੁਰਕਨ ਸਿੰਘ ਖਪਾਇ[6] ਸੁ ਦਏ॥੩॥
ਦੰਗਾ ਕਰਤ ਨ ਕਹੂੰ ਅਖਾਰਾ[7]। ਇਮ ਕਰ ਕਹਿਂ 'ਸਭ ਖਾਲਸਾ ਮਾਰਾ।'
ਬੋਤਾ ਸਿੰਘ ਕਹੂੰ ਵਖ ਰਹਜੋ। ਕਿਨੈ ਫਿਰਤ ਤਿਹ ਦੇਖ ਸੁ ਲਯੋ॥੪॥
ਦੇਖਤ ਸੋਊ ਅਚੰਭੇ ਭਯੋ। 'ਕਹਾਂ ਸਿੰਘ ਯਹ ਜੀਵਤ ਰਹਜੋ'।
ਐਸੇ [8]ਦੇਖਨ ਵਾਰਨ ਕਹਜੋ। 'ਹੋਵਗ ਭੇਖੀ ਕੋਊ ਯਹ ਰਹਜੋ॥੫॥

ਦੋਹਰਾ॥

ਸਿੰਘ ਨ ਦੀਸਤ ਹੈਂ ਕਹੂੰ, ਤੁਰਕਨ ਦਏ ਖਪਾਇ'।
ਦੂਜੇ ਕਹਜੋ, 'ਕੋਈ ਹੋਗ ਯਹ [9]ਕਾਇਰ ਕੂਰ ਲੁਕਾਇ॥੬॥

---

*੧ ਧਰਤੀ ਉੱਤੇ ਡਿੱਗ ਪਿਆ। ੨ ਸਾਗ ਵੇਚਣ ਵਾਲੀ ਕੰਬੋਇਣੀ, ਮਾਲਣ। ੩ ਕੰਨਾਂ ਨਾਲ। ੪ ਸੂਰਮਾ, ਬਹਾਦਰ। ੫ ਤਿਸ ਦਾ, ਉਸ ਦਾ। ੬ ਮਾਰ-ਮੁਕਾਅ ਦਿੱਤੇ। ੭ ਅਖਾੜਾ, ਮੁੱਠ-ਭੇੜ। ੮ ਦੇਖਣ ਵਾਲਿਆਂ ਨੇ। ੯ ਡਰਪੋਕ ਤੇ ਝੂਠਾ। *ਪਾਠਾਂਤਰ:- 'ਮਰਨੇ ਤੇ ਬਾਲਕ ਰਹਿ ਗਯੋ। ਕੋਇ ਨ ਤਬ ਹੀ ਜਾਨਤ ਭਯੋ।'*
*†ਪਾਠਾਂਤਰ:- ਰੁ ਅਟਾਲੇ।*

ਚੌਪਈ॥

ਖਾਲਸੋ ਸੋਊ, ਜੁ ਨਿਤ ਜੰਗ ਕਰੈ। ਖਾਲਸੋ ਸੋਊ, ਨ ਮਰਨ ਤੇ ਡਰੈ।
ਖਾਲਸੋ ਸੋਊ, ਜੁ ਦੰਗਾ ਮਚਾਵੈ। ਖਾਲਸਾ ਸੋਊ, ਜੋ ਸੀਸ ਲਗਾਵੈ'॥੭॥

ਦੋਹਰਾ॥

ਬੋਤਾ ਸਿੰਘ ਨੇ ਯੌਂ ਸੁਨੀ, ਰਹਜੋ ਤਹਾਂ ਹੀ ਖਲੋਇ।
'ਜਨੁ ਬਿੱਛੂ ਕੋ ਡੰਕ[੧] ਲਗਜੋ, ਲਗੀ ਬੋਲੀ ਸਿੰਘ ਸੋਇ'॥੮॥

ਚੌਪਈ॥

ਸਿੰਘ ਚਿੱਤ ਯਹ ਨਿਸਚੈ ਧਾਰੀ। 'ਸੀਸ ਲਗੇ ਬਿਨ ਗਲ ਨਹਿਂ ਕਾਰੀ[੨]।
ਸੀਸ ਲਗਾਏ ਚਰਚਾ ਹੋਇ। ਜਗ ਯੌ ਜਾਨੈ ਖਾਲਸੋ ਸੋਇ॥੯॥
ਅਬ ਈਹਾਂ ਕਿਛ ਦੰਗਾ ਮਚਾਈਏ। ਤੁਰਕਨ ਸਿਰ ਦੈ, ਝੂਠੇ ਕਰਾਈਏ।
ਫਿਰ ਖਾਲਸੇ ਕੀ ਚਰਚਾ ਹੋਇ। ਪਤਿਸ਼ਾਹੀ ਦਾਵਾ ਚਾਹੇ ਜੋਇ'॥੧੦॥

ਦੋਹਰਾ॥

ਰਾਹਿ ਸਰਾਂਇ ਡੇਰਾ ਦੀਓ ਚਹੁੰ ਤਰਫ਼ੋਂ ਲੀਓ ਬਨਾਇ।
[੩]ਲੜਕਨ ਜੈਸੀ ਖੇਲ ਜਜੋਂ, ਗੜ੍ਹਾ[੪] ਧਰਾਯੋ ਨਾਇ॥੧੧॥

ਚੌਪਈ॥

ਬੈਠ ਸਿੰਘ ਤਹਿਂ ਜਗਾਤ[੫] ਲਗਾਈ। ਦੂਜੋ ਸਿੰਘ ਰੰਘੜੇਟੋ ਭਯੋ ਆਈ।
ਦੋਊਅਨ ਰੌਲਾ ਦੀਓ ਮਚਾਇ। ਖਬਰ ਲਹੌਰ ਜਿਮ ਪੁੱਜੇ ਜਾਇ॥੧੨॥

ਦੋਹਰਾ॥

ਔਰ ਚਿਠੀ ਥੀ ਤਿਨ ਲਿਖੀ, ਜੋ ਸੁਨ ਨਵਾਬ ਜਲ ਜਾਇ।
ਚੜ੍ਹੈ ਫੌਜ ਜਿਮ ਤੁਰਤ ਹੀ, ਕਛੂ ਨ ਦੇਰ ਲਗਾਇ॥੧੩॥

ਚੌਪਈ॥

'ਚਿੱਠੀ ਲਿਖੈ ਯੌਂ ਸਿੰਘ ਬੋਤਾ। ਹਥ ਹੈ ਸੋਟਾ, ਵਿਚ ਰਾਹ ਖੜੋਤਾ।
ਆਨਾ ਲਾਯਾ ਗੱਡੇ ਨੂੰ ਪੈਸਾ ਲਾਯਾ ਖੋਤਾ।
ਆਖ ਭਾਬੀ ਖਾਨੋਂ[੬] ਨੂੰ ਯੌਂ ਆਖੈ ਸਿੰਘ ਬੋਤਾ'॥੧੪॥

ਦੋਹਰਾ॥

ਖਾਨ ਬਹਾਦਰ ਨਵਾਬ ਕੀ ਖਾਨੋਂ ਬਡੀ ਸੁ ਭੈਣ।
ਫਰਜ਼ੁੱਲਾ ਖਾਂ ਕੀ ਇਸਤਰੀ, ਖਾਲਸੇ ਬਡ ਦੁਖ ਦੈਣ॥੧੫॥

ਚੌਪਈ॥

ਖਾਨੋਂ ਸੁਨ ਦਈ ਫੌਜ ਚੜ੍ਹਾਇ। ਸੋ ਸਿੰਘਨ ਢਿਗ[੭] ਪਹੁੰਚੀ ਆਇ।

---

*੧ ਡੰਗ (ਲੱਗਾ)। ੨ ਅਸਰ ਵਾਲੀ। ੩ ਲੜਕਿਆਂ ਵਾਲੀ, ਮੁੰਡਿਆਂ ਵਰਗੀ। ੪ ਕਿਲ੍ਹਾ (ਨਾਮ ਧਰ ਦਿੱਤਾ)। ੫ ਜ਼ਕਾਤ, ਮਸੂਲ। ੬ ਖਾਨ ਬਹਾਦਰ ਜ਼ਕਰੀਆ ਖਾਂ ਸੂਬਾ ਲਾਹੌਰ ਦੀ ਵੱਡੀ ਭੈਣ, ਜੋ ਫਰਜ਼ੁੱਲਾ ਖਾਂ ਨਾਲ ਵਿਆਹੀ ਹੋਈ ਸੀ। ੭ ਨੇੜੇ।*

ਖੜੋ ਸਿੰਘ ਇਕ ਥੋ ਤਿਹ ਥਾਇ। ਦੂਜੋ ਚਲਤੋ ਥੋ [1]ਰਮਣੇ ਦਾਇ॥੧੬॥
ਦੇਖ ਫੌਜ ਮੁੜ ਆਯੋ ਸੋਇ। ਲਲਕਾਰੋ ਦੀਨ ਗੁਰ ਫਤੇ ਬੁਲੋਇ।
ਇਮ ਦੋਊ ਸਿੰਘ ਭਏ ਤਿਆਰ। ਹੱਥ ਇਕ ਸੋਟਾ ਗਲ ਤਲਵਾਰ॥੧੭॥
ਦੂਜੇ ਹਥ ਨੇਜਾ [2]ਇਕ ਫਲਾ। ਕਿਲੇ ਬਾਹਰ ਸਿੰਘ ਨਿੱਕਲ ਖਲਾ।
ਤਬ ਤੁਰਕਨ ਯੌਂ ਬਚਨ ਪੁਕਾਰੇ। 'ਲਰ[3] ਨ ਮਰੋ ਸਿੰਘ ਚਲੋ ਹਮ ਨਾਰੇ[4]॥੧੮॥
ਤੈਨੂੰ ਲੈ ਸੰਗ ਨਵਾਬ ਮਿਲਾਊਂ। ਜਾਂ-ਬਖ਼ਸ਼ੀ[5] ਕਰ ਤੁਝੈਂ ਛਡਾਊਂ'।
ਸਿੰਘ ਕਹੀ, 'ਹਮ ਕਬ ਜਾਨ ਬਚਾਵੈਂ। ਹਮ ਤੋ ਮਰਨਾ ਆਪ ਤਕਾਵੈਂ'॥੧੯॥

ਦੋਹਰਾ॥

ਹਮ ਸੋਂ ਲਰਨਾ ਝਬ ਕਰੋ, ਘੋੜੇ ਤੇ ਉਤਰਾਇ।
ਤੁਮ ਹੱਥਜਾਰ ਸੁ ਹਥ ਰਖੋ, ਹਮ ਸੋਟੇ ਲਾਵੈਂ ਧਾਇ॥੨੦॥

ਚੌਪਈ॥

ਦੇਖੋ ਸੋਟੇ ਸੋਂ ਕਜਾ ਹਮ ਤੇ ਸਰੇ। ਕਜਾ ਕਜਾ ਹਿੰਮਤ ਹਮ ਤੁਮ ਕਰੇਂ'।
ਫਿਰ ਤੁਰਕ ਕਹੈ, 'ਚਲ ਹਮਰੇ ਸਾਥ। ਹਮ ਤੁਮੈਂ ਕਰਾਵੈਂ ਕਚਹਿਰੀ ਬਾਤ'॥੨੧॥
ਸਿੰਘ ਕਹੈਂ, 'ਹਮ ਤੁਮ ਕਜਾ ਗੱਲ। ਕਰੈਂ ਕਚਹਿਰੀ ਅਗੈ ਸੁ ਚੱਲ।
ਹਮ ਤੁਮ ਸੋਂ ਅਬ ਸ਼ਸਤ੍ਰਨ ਮੇਲ। ਸੋਟੇ ਢੀਮ ਮਿਲਾਵੈਂ ਸੇਲ[6]॥੨੨॥

ਦੋਹਰਾ॥

ਹਮ ਆਵਤ ਹੈਂ ਪਾਸ ਤੁਮ, [7]ਕਹਜੋ ਨ ਖਬਰ ਹਮ ਕੀਨ।'
ਦੌੜ ਕਰੀ ਤਿਨ ਸ਼ੇਰ ਜਿਉਂ ਖੜੋ ਤਹਾਂ ਜਾ ਲੀਨ॥੨੩॥

ਚੌਪਈ॥

ਦੌੜ ਸਿੰਘਨ ਤਬ ਸ਼ਸਤ੍ਰ ਚਲਾਏ। ਹਥ ਸਿੰਘਨ ਕੇ ਤੁਰਕ ਨ ਆਏ।
ਸੋਟੇ ਢੀਮ ਤਬ ਸਿੰਘਨ ਚਲਾਈ। ਤੁਰਕ ਸੁ ਘੋੜੇ ਗਏ ਹਿਲਾਈ॥੨੪॥
ਤੁਰਕ ਜਿੰਦ ਕੋ ਚਹੈਂ ਬਚਾਈ। ਸਿੰਘਨ ਚਿੰਤਾ ਜਿੰਦ ਨ ਕਾਈ।
ਜਿਧਰੋਂ ਸ਼ਸਤਰ ਤੁਰਕਨ ਆਵੈਂ। ਸਿੰਘ ਸੁ ਦੌੜ [8]ਉਤਹਿ ਵਲ ਧਾਵੈਂ॥੨੫॥
ਪਹੁੰਚ ਸੁ ਤੁਰਕਨ ਸ਼ਸਤ੍ਰ ਲਗਾਵੈਂ। ਅਪਨੋ ਨਾਂਹ ਸਰੀਰ ਬਚਾਵੈਂ।
ਤੁਰਕਨ ਤੇ ਨਿਜ ਸਰੀਰ ਚਿਰਾਵੈਂ। ਲਗੈ ਸ਼ਸਤ੍ਰ ਤਨ ਖੁਸ਼ੀਆਂ ਆਵੈਂ॥੨੬॥
ਸੌਂਚੀ ਖੇਲ ਖੇਲੈਂ ਜਨੁ[9] ਸਿੰਘ। ਭਰੈਂ ਛੋਟੀ ਕਤ ਲੰਬੀ ਡਿੰਘ[10]।
ਤੁਰਕ ਭੀ ਹੱਲਾ ਕਰ ਕਰ ਮਾਰੈਂ। ਮਾਰ ਘੋੜਨ ਚਹਿ [11]ਫੇਟਨ ਡਾਰੈਂ॥੨੭॥

---

*੧ ਫਿਰਨ ਤੁਰਨ, ਸੁਚੇਤੇ ਜਾਣਾ, ਮੈਦਾਨ ਜਾਣਾ। ੨ ਇਕ ਫਲ ਵਾਲਾ, ਇਕ ਮੁਖੀ ਵਾਲਾ। ੩ ਲੜੋ ਮਰੋ ਨਾ। ੪ ਨਾਲ, ਸਾਥ। ੫ ਤੇਰੀ ਜਾਨ ਬਖ਼ਸ਼ਵਾ ਦੇਵਾਂਗਾ। ੬ ਸੇਲ੍ਹੇ, ਬਰਛੇ, ਭਾਲੇ। ੭ ਫਿਰ ਨਾ ਕਹਿਣਾ, 'ਅਸਾਂ ਤੈਨੂੰ ਖ਼ਬਰ ਨਹੀਂ ਸੀ ਕੀਤੀ'। ੮ ਉਸੇ ਪਾਸੇ। ੯ ਜਾਣੋ। ੧੦ ਕਦਮ। ੧੧ ਫੈਂਟਾ ਚਾੜ੍ਹਦੇ (ਘੋੜਿਆਂ ਨੂੰ ਤੇਜ਼ ਕਰਨ ਲਈ)।*

ਦੋਹਰਾ॥

ਸਿੰਘ ਉਠੈਂ ਕਬ ਗਿਰ ਪੜੈਂ, ਕਬ ਫਿਰ ਜਾਹਿੰ ਖਲੋਇ।
ਤੁਰਕਨ ਕੇ ਹਥ ਸ਼ਸਤ੍ਰ [੧]ਲਖ, ਸਿੰਘ ਖਾਲੀ ਡਰੈਂ ਨ ਤੋਇ[੨]॥੨੮॥

ਚੌਪਈ॥

ਸਿੰਘ ਕਰੈਂ ਨਹਿ ਜਾਨ ਪਿਆਰੀ। ਡਰੈ ਨ ਤੁਰਕ ਬਿਨ ਸ਼ਸਤ੍ਰ ਬਿਚਾਰੀ।
ਦੋਨੋਂ ਕੇ ਦਿਲ ਬਢਯੋ ਹੁਲਾਸ[੩]। ਲਖ ਖਾਲੀ ਉਨ ਮਰਨ ਪਿਆਸ॥੨੯॥

ਦੋਹਰਾ॥

*ਚਾਮ ਮਾਸ ਸ਼ਸਤਰ ਲਗੈ ਤੌ ਸਿੰਘ ਮਾਨੈ ਨਾਂਹਿ।
ਹਾਡ ਲਗੈ ਤਬ ਬਲ ਘਟੈ ਤਬ ਸਿੰਘ ਕਛੁ ਕੁ ਥਕਾਹਿੰ॥੩੦॥

ਚੌਪਈ॥

ਤੀਰ ਲਗੈ ਸਿੰਘ [੪]ਪੱਟ ਸਿਟਾਵੈਂ। ਤੁਰਕਨ ਕੋ ਸੋ ਅੱਖੀਂ ਦਿਖਾਵੈਂ।
ਸਿੰਘ ਕਹੈਂ, 'ਧ੍ਰਿਗ ਤੁਮਰੇ ਤੀਰ। ਹਮਰੋ ਚੀਰ ਨ ਸਕੈਂ ਸਰੀਰ'॥੩੧॥
ਤਬ ਲਾਗੇ ਤਲਵਾਰ ਚਲਾਨ। ਸਿੰਘ ਸੋਟੇ ਸੋਂ ਰੋਕੈਂ ਤਾਨ।
ਦੋਊਅਨ ਸਿੰਘਨ ਲਈ ਪਿਠ ਜੋੜ। ਸੋਟਨ ਸੋਂ ਦਏ ਘੋੜੇ ਮੋੜ॥੩੨॥

ਦੋਹਰਾ॥

ਘੋੜੇ ਛਡ ਪਜਾਦੇ ਭਏ, ਡਾਹੈਂ ਆਗੈ ਢਾਲ।
ਸੋਟਨ ਸੋਂ ਉਨ ਢਾਲ ਕੋ, ਕੀਨੋ ਬੁਰੋ ਹਵਾਲ॥੩੩॥

ਚੌਪਈ॥

ਤੌ ਤੁਰਕਨ ਨੈ ਮਾਨੀ ਆਨ। ਸਿੰਘਨ ਪਰ ਨਾ ਪਾਵੈਂ ਤਾਨ[੫]।
ਤੌ ਤੁਰਕਨ ਬੰਦੂਕ ਸੰਭਾਰੀਂ[੬]। ਲਾਵੈਂ ਸਿੰਘਨ ਗੋਲੀ ਭਾਰੀ॥੩੪॥
ਜਹਾਂ ਲਗੈ ਹੱਡ ਦੇਵੈ ਤੋੜ। ਸੋਟੇ ਲਾਵੈਂ ਹਥ ਦੈਂ ਫੋੜ।
ਸਿੰਘਨ ਸੋਟੇ ਹਥ ਖੱਬੇ ਫੜੇ। ਮਾਰ ਬੰਦੂਕਨ ਲੰਗੜੇ ਕਰੇ॥੩੫॥
ਜਬ ਸਿੰਘਨ ਕੀ ਟੰਗ ਦਈ ਤੋੜ। ਕਹੈਂ ਸਿੰਘਨ 'ਅਬ ਮਿਲੋ ਹਥ ਜੋੜ।
ਤੁਮਰੀ ਅਬ ਹਮ ਬਖ਼ਸ਼ੀ ਜਾਨ। ਰਖੈਂ ਤੁਮੈਂ ਕਰ ਮੁਸਲਮਾਨ'॥੩੬॥

ਦੋਹਰਾ॥

ਸਿੰਘ ਉਠੇ ਇਕ ਟੰਗ ਸਿਉਂ, ਇਕ ਟੰਗਨ ਕੀ ਤੋਰ।
ਖਾਯੈ[੭] ਵਤ ਕਰਲਾਂ[੮] ਕਰੈਂ, ਮਾਰ ਸੋਟਨ ਸਿਰ ਦਯੋ ਫੋਰ[੯]॥੩੭॥

---

*੧ ਵੇਖ ਕੇ ਵੀ। ੨ ਤਾਂ ਵੀ। ੩ ਖੁਸ਼ੀ। ੪ ਪੁੱਟ ਸੁਟਦੇ। ੫ ਬਲ, ਕਾਬੂ (ਨਹੀਂ ਪਾ ਸਕਦੇ)। ੬ ਸੰਭਾਲ ਲਈ। ੭ (ਫ਼ਾ) ਖ਼ਾਯਕ, ਪਤੰਗਾ, ਟਿੱਡਾ। ੮ ਤਮਾਸ਼ਾ, ਨ੍ਰਿਤ, ਨਾਚ (ਪਤੰਗੇ ਵਾਂਗ ਨੱਚਦੇ)। ੯ ਫੋੜ, ਭੰਨ (ਦਿੱਤਾ)।*

**ਸਿੰਘਾਂ ਦੀ ਸਖ਼ਤ ਜਾਨ-ਮਾਰੀ ਤੇ ਜੰਗ ਨੂੰ ਖੇਡ ਸਮਝਣ ਦਾ ਸੁੰਦਰ ਦ੍ਰਿਸ਼ ਚਿਤ੍ਰਿਆ ਹੈ।*

ਚੌਪਈ॥

ਤੌ ਊਹਾਂ ਸਿੰਘ ਜਾ ਡਿਗ ਪਏ। ਗੋਡਨ ਕੂੰਨ[੧] [੨]ਉਤੈ ਵਲ ਗਏ।
ਸਿੰਘਨ ਉਨ ਤੈ ਮੁੜੀ ਨ ਆਂਖ। ਐਸੇ ਗਏ ਬਡੇ ਹਮ ਆਖ॥੩੮॥

ਦੋਹਰਾ॥

ਅਖਾਂ ਤਾਂ ਸੋਈ ਮੋੜੇ, ਜਿਸ ਚਿਤ ਕਿਛ ਸੰਕਾਇ।
ਜਿਨ ਜੀਵਨ ਆਸਾ ਤਜੀ, ਨਹਿੰ ਵਹਿ ਆਂਖ ਚੁਰਾਇ॥੩੯॥
ਸਨਮੁਖ ਸੂਰੇ ਭਿੜਤ ਹੈਂ, ਆਂਖਨ ਆਂਖ ਮਿਲਾਇ।
ਲਾਲੀ ਮੁਖ [੩]ਭੁਜ ਫਰਕ ਹੈਂ, ਮੁਖ ਤਲਵਾਰਾਂ ਖਾਇੰ॥੪੦॥

ਚੌਪਈ॥

[੪]ਟੂਕ ਟੂਕ ਸੋ ਤੁਰਕਨ ਕਰੇ। ਮਤ ਸਿੰਘ ਫੇਰ ਨ ਹੋਵੈਂ ਖਰੇ[੫]।
ਇਸ ਬਿਧ ਸਿੰਘਨ ਸ਼ਹੀਦੀ ਪਾਈ। ਧੰਨ ਮਾਤਾ ਧੰਨ ਪਿਤਾ ਉਸ ਭਾਈ॥੪੧॥
ਜਾਇ ਰਲੇ ਵੈ ਸ਼ਹੀਦਨ ਡੇਰੇ। ਪੀਰ ਪਿਕੰਬਰ[੬] ਫੜ ਜਿਨ ਘੇਰੇ।
ਸ਼ਹੀਦੀ ਬਡੀ ਬੋਤਾ ਸਿੰਘ ਲਈ। ਰਤਨ ਸਿੰਘ ਸੁਨ ਸੋਈ ਕਹੀ॥੪੨॥

## ਭਾਈ ਸੁਖਾ ਸਿੰਘ ਜੀ ਦੀ ਬਹਾਦਰੀ ਕੀ ਸਾਖੀ

(ਸੁੱਖਾ ਸਿੰਘ ਕੀ ਇਮ ਚਰਚਾ ਭਈ। ਸੂਰਨ ਕੋ ਸਿਰਮੌਰ ਗਿਨਈ।)

ਦੋਹਰਾ॥

ਅਬ ਸਾਖੀ ਸੁੱਖਾ ਸਿੰਘ ਕੀ ਸੁਨੀਏ ਮਨ ਚਿਤ ਲਾਇ।
ਕੰਬੋ ਕੀ ਮਾੜੀ ਭਯੋ ਜਾਤ ਤ੍ਰਖਾਣ ਕਹਾਇ॥੧॥

ਚੌਪਈ॥

ਬਰਸ ਬਾਰਾਂ ਕੋ ਜਬ ਵਹ ਭਯੋ। ਮਾਤਾ ਪਿਤਾ ਬਿਵਾਹ[੭] ਸੁ ਦਯੋ।
ਚਾਉ ਉਪਜਯੋ ਉਸ ਚਿਤ ਮੈਂ ਆਇ। ਲਈ ਪਾਹੁਲ ਅੰਮ੍ਰਿਤਸਰ ਜਾਇ॥੨॥
ਜਹਿੰ ਸਿਖ ਸੰਗਤ ਇਕਠੀ ਹੋਇ। ਜਿਮ ਤਿਮ ਕਰ ਕੇ ਪਹੁੰਚੈ ਸੋਇ।
ਜੇ ਕੋ ਸਿੰਘ ਉਸ ਕੇ ਘਰ ਆਵੈ। ਸੋ ਉਸ ਕੀ ਵਹਿ ਟਹਿਲ ਕਮਾਵੈ॥੩॥
ਸੋ ਸ਼ੁਹਰਤ ਚੁਗਲਨ ਪੈ ਗਈ। ਫੌਜ ਚੜ੍ਹਾਇ ਚੁਗਲਨ ਸੰਗ ਲਈ।
ਉਸ ਦਿਨ ਹੁਤੋ ਨ ਵਹਿ ਘਰ ਸਿੱਖ। ਇਮ ਕਰ ਉਨ ਕੋ ਪਰਯੋ [੮]ਨ ਦਿੱਖ॥੪॥
ਫੌਜ ਮੁੜੀ ਜਬ ਉਤ ਤੇ ਗਈ। ਵਹੀ ਖਬਰ ਉਸ ਪਿਤ ਮਾਤਾ ਭਈ।
ਇਸੀ ਖੌਫ਼ ਤੇ ਸਿੰਘ ਘਰ ਨਾ ਆਵੈ। ਮਾਤ ਪਿਤਾ ਉਸ ਬਡ ਲਏ ਹਾਵੇ॥੫॥

*੧ ਕੂਹਣੀਆਂ, ਅਰਕਾਂ। ੨ ਉਸੇ ਪਾਸੇ। ੩ ਬਾਹਾਂ (ਡੌਲੇ) ਫਰਕਦੇ ਹਨ। ੪ ਟੁੱਕ-ਟੁੱਕ ਕੇ, ਟੋਟੇ-ਟੋਟੇ ਕਰ ਕੇ। ੫ ਖੜੇ (ਮਤਾਂ ਕਿਧਰੇ ਫੇਰ ਖਲੋ ਜਾਣ)। ੬ ਪੈਗੰਬਰ। ੭ ਉਸ ਨੂੰ ਵਿਆਹ ਦਿੱਤਾ। ੮ ਨਾ ਦਿਸਿਆ।*

ਦੋਹਰਾ॥

ਮਾਤ ਪਿਤਾ ਉਸ ਇਮ ਕਹੈਂ, 'ਹਮ ਸਿੰਘਨ ਸਿਉਂ ਕਜਾ ਕਾਮ।
ਹਮ ਹੈਂ ਜਾਤ ਕਮੀਨਨੀ, ਪਤਿਸ਼ਾਹੀ ਸੋਂ ਕਜਾ ਕਾਮ?॥੬॥

ਚੌਪਈ॥

ਸਿੰਘ ਹੋਇ ਲੈਣ ਚਹੈਂ ਪਤਿਸ਼ਾਹੀ। ਹਮ ਕਮੀਨਨ ਘਰ ਸੋ ਕਦ ਆਈ।
ਪਤਿਸ਼ਾਹੀ ਦਾਵੋ ਜੱਟ ਕਮਾਹਿਂ। ਆਪੇ ਬੀਜੈਂ ਆਪੇ ਖਾਹਿਂ॥੭॥
ਹਮ ਤੋ ਆਹਿਂ ਕਮੀਨੀ ਜਾਤ। ਹਮ ਮਿਲੈ ਮਜੂਰੀ ਆਛੀ ਬਾਤ'।
ਯਹਿ ਚਿਤ ਧਰ ਸਿੰਘ ਰਾਤ ਘਰ ਲਜਾਏ। ਉਸ ਸੋਂ ਚਾਹਤ ਦਗ਼ਾ ਕਮਾਏ॥੮॥
ਭੰਗ ਸ਼ਰਾਬ ਮਿਲਾਇ ਪਿਲਾਈ। ਉਸ ਕੋ ਗੁਧੋ[1] ਲੀਯੋ ਕਰਾਈ।
ਸੁੱਧ ਬੁੱਧ ਸਭ ਉਸ ਭੁਲ ਗਈ। ਸੀਸ ਮੁੰਡਾਯੋ ਸਦ ਕੇ ਨਈ[2]॥੯॥
ਗਯੋ ਅਮਲ ਉਸ ਹੋਤੀ ਪ੍ਰਾਤ[3]। ਫੇਰਜੋ ਉਨ ਨਿਜ ਸਿਰ ਪਰ ਹਾਥ।
ਮਾਤ ਪਿਤਾ ਕੋ ਜਾਨਜੋਂ ਪਾਪ। ਉਨ ਚਿਤ ਧਾਰਜੋ ਕਰਨੋਂ ਖਾਪ[4]॥੧੦॥

ਦੋਹਰਾ॥

ਫਿਰ ਸਿੰਘ ਮਨਹਿ ਬਿਚਾਰਿਓ, 'ਇਨ ਮਾਰਨ ਬਡ ਪਾਪ'।
ਦੌੜ [5]ਕੂਪ ਮੈਂ ਜਾ ਪੜਾ ਮਰਨ ਧਾਰ ਚਿਤ ਆਪ॥੧੧॥

ਚੌਪਈ॥

ਤਬ ਲੋਕਨ ਨੇ ਲੱਜ ਫਰਾਹੀਂ[6]। ਚਹੈ ਮਰਜੋ ਵਹਿ ਫੜਜੋ ਸੁ ਨਾਂਹੀ।
ਉਲਟ ਪਲਟ ਹੁਇ ਡੂਬਜੋ ਚਹੈ। ਨੀਰ ਨ ਡੋਬੈ ਊਪਰ ਬਹੈ॥੧੨॥
ਤਬ ਉਸ ਭਾਈ [7]ਖੂਹ ਮਧ ਬੜਾ। ਫੜੀ ਲਜ ਪੁਨ[8] ਵਹਿ ਭੀ ਫੜਾ।
[9]ਤੌਂ ਲੌਂ ਏਕ ਸਿੰਘ ਤਹਿਂ ਆਈ। ਉਨੈ ਆਖ ਕਰ ਇਮ ਸਮਝਾਈ॥੧੩॥
'ਮਰਨੋਂ ਹੈ ਮਰ ਤੁਰਕਨ [10]ਸਿਰ ਚਰ। ਔਰ ਮੌਤ ਕਜੋਂ ਮਰੈਂ ਬਜਰਥ[11] ਕਰ।
ਜਿਨ ਤੁਰਕਨ ਗੁਰ ਸਾਡੇ ਅਕਾਏ। ਹਿੰਦੁਨ ਕੋ ਚਹਿਂ ਤੁਰਕ ਬਨਾਏ॥੧੪॥
ਹੈ ਤੁਰਕਨ ਲਰ ਮਰਨੋ ਭਲੋ। ਨਿਕਲ ਕੂਏ ਸੋਂ ਸਿੰਘਨ ਰਲੋ।
ਮਾਰ ਤੁਰਕਨ ਕੋ ਹੋਵੋ ਸ਼ਹੀਦ। ਹਮਰੀ ਤੁਮ ਕੋ ਯਹੀ ਤਕੀਦ'[12]॥੧੫॥

ਦੋਹਰਾ॥

ਤਬ ਸੁੱਖਾ ਸਿੰਘ ਮੰਨ ਲਈ, ਨਿਕਸਜੋ[13] ਇਮ ਚਿਤ ਧਾਰ।
'ਇਨੈਂ ਸਿੰਘ ਸਾਚੀ ਕਹੀ, ਅਬ ਮਰੀਏ ਤੁਰਕਨ ਮਾਰ'॥੧੬॥

---

*੧ ਬੇਹੋਸ਼ (ਕਰ ਦਿੱਤਾ)। ੨ ਨਾਈ (ਬੁਲਾ ਕੇ ਉਸ ਦਾ ਸਿਰ ਮੁੰਡਾ ਦਿੱਤਾ)। ੩ ਪ੍ਰਾਤਾਕਾਲ, ਸਵੇਰ (ਹੋਣ ਪੁਰ)। ੪ ਨਾਸ ਕਰਨਾ (ਮਾਂ ਪਿਉ ਨੂੰ ਮਾਰ ਮੁਕਾਉਣ ਦੀ ਸੋਚੀ)। ੫ ਖੂਹ ਵਿਚ (ਜਾ ਡਿੱਗਾ)। ੬ ਫੜਾਈ। ੭ ਖੂਹ ਵਿਚ ਵੜਿਆ। ੮ ਫੇਰ। ੯ ਤਦ ਤਕ। ੧੦ ਸਿਰ ਚੜ੍ਹ ਕੇ। ੧੧ ਵਿਅਰਥ, ਅੰਵਾਈਂ। ੧੨ ਤਾਕੀਦ,ਪੱਕੀ ਸਲਾਹ। ੧੩ ਨਿਕਲ ਆਇਆ।*

ਚੌਪਈ॥

ਔਰ ਚਿੱਤ ਉਸ ਦਿੜਤਾ ਆਈ। 'ਮਰੈਂ ਨਹੀਂ ਬਿਨ ਮੌਤੈ ਆਈ।
ਖੂਹ ਪੜੇ ਭੀ ਮਰੇ ਹਮ ਨਾਹਿੰ। ਰਹੇ ਮਰਨ ਕੋ ਬਹੁ ਚਿਤ ਚਾਹਿ'॥੧੭॥
ਤਬ ਸੁੱਖਾ ਸਿੰਘ ਯੌਂ ਮਨ ਧਾਰਯੋ। 'ਨਹਿੰ ਤੁਰਕਨ ਕੋ ਮਿਟੋ ਲਲਕਾਰਯੋ।
ਇਕ ਸ਼ਸਤ੍ਰ ਜਾਊਂਗੋ ਲਾਇ। ਤੌ ਫਿਰ ਜਾਊਂ ਦਾਉ ਬਚਾਇ॥੧੮॥

ਦੋਹਰਾ॥

ਉਸੈ ਪਿੰਡ ਕੇ ਪੈਂਚ ਪੈ ਘੋੜੀ ਥੀ ਇਕ ਚੰਗ।
ਪਾਣੀ ਪਿਲਾਵਨ ਭੇਤ ਸੋ, ਲੈ ਜਾਇ ਰਲਯੋ ਨਿਸੰਗ॥੧੯॥

ਚੌਪਈ॥

ਜਾ ਕਰ ਪੰਥ ਖਾਲਸੇ ਰਲਿਓ। ਪੁਛ ਡੇਰੇ ਸ਼ਜਾਮ ਸਿੰਘ ਕੇ ਵੜਿਓ।
ਪਾਹੁਲ ਸ਼ਜਾਮ ਸਿੰਘ ਤੇ ਲਈ। ਪੁਤ੍ਰਨ ਜਿਮ ਉਸ ਪ੍ਰੀਤ ਉਪਜਈ॥੨੦॥
ਤੌ ਸੁੱਖੇ ਸਿੰਘ ਯੌਂ ਦਿਲ ਆਈ। ਘੋੜੀ ਕੋ ਮੁਲ ਦਈਏ ਘਲਾਈ।
ਯੌਂ ਸਿੰਘ ਤੁਰਯੋ ਲਹੌਰੈ ਰਾਹਿ। ਲਯੋ ਭੇਖ ਤਿਨ ਜੱਟ ਬਨਾਇ॥੨੧॥
ਕੇਸ ਸੀਸ ਤਬ ਥੇ ਉਸ ਥੋੜੇ। ਜਾਇ ਵੜਯੋ ਇਮ ਮੱਧਜ ਲਹੌਰੇ।
ਸੋ ਜਾ ਵੜਯੋ [1]ਸ੍ਰਾਫੀ ਬਜਾਰ। ਫਿਰਤ ਮੁਹਰਨ ਧਰ ਕੰਧੈ ਭਾਰ॥੨੨॥
ਇਕ ਥੈਲੀ ਸਿੰਘ ਦ੍ਰਿਸ਼ਟੈ ਆਈ। ਫੜ ਕੰਧਯੋਂ ਸਿੰਘ [2]ਲਰ ਮੈਂ ਪਾਈ।
ਛੇੜ ਘੋੜੀ ਦਰਵਾਜਯੋਂ ਲੰਘ। ਕਰੀ ਨ ਤਿਨ ਕਛੁ ਮਰਨੋਂ ਸੰਗ[3]॥੨੩॥

ਦੋਹਰਾ॥

ਘੜੀ ਦੁਇਕ ਦਿਨ ਰਹਤ ਥੋ, ਸਿੰਘ [4]ਭਯੋ ਪੌਣ ਕੇ ਭੇਸ।
ਗਯੋ ਗਯੋ ਕਹਤੇ ਰਹੇ, ਸਿੰਘ ਮੁਖ ਕੀਓ ਨਿਜ ਦੇਸ॥੨੪॥

ਚੌਪਈ॥

ਰੌਲਾ ਗੌਲਾ ਜਬ ਤਹਿੰ ਪਰਾ। ਤਬ ਲੌ ਸਿੰਘ ਮਧ ਝਾੜੀਂ ਰਲਾ।
ਤੁਰਕ ਫੌਜ ਕਿਤ ਮਗਰੋਂ ਦੌਰੀ[5]। ਸੋ ਲੰਘ ਗਯੋ [6]ਤਰਫ ਕਿਤ ਔਰੀ॥੨੫॥
ਜਾਇ ਰਲਯੋ ਸਿੰਘਨ ਦਲ ਮਾਹੀਂ। ਮੁੱਲ ਘੋੜੀ ਕੋ ਦੈ ਤੁਰਤਾਹੀ।
ਤੀਨਕ ਸੈ ਦਯੋ ਰੁਪੱਯੋ ਲਾਇ। ਲਈ ਚੌਧਰੀ ਸੋਂ ਬਾਤ ਬਨਾਇ॥੨੬॥
ਔਰ ਸਿੰਘਨ ਕੇ ਲੰਗਰ ਪਾਈ। ਘਲੀ ਨ ਘਰ ਜਹਿੰ ਥੇ ਪਿਤ ਮਾਈ।
ਇਸੀ ਭਾਂਤ ਸਿੰਘ ਨਿਤ ਤਹਿੰ ਦੌੜੈਂ। ਲੁੱਟ ਸੁ ਲਜਾਵੈਂ ਮਾਲ ਚੁਫੇਰੇ॥੨੭॥
ਬਹੁਤ ਸਿੰਘ ਚਿਤ ਭਯੋ ਉਛਾਹਿ[7]। ਉਸ ਮਾਰ ਹਟਾਵੈਂ [8]ਜੋ ਗੈਲੇ ਪਾਹਿ।
ਸਭ ਸ਼ਸਤ੍ਰਨ ਕੀ ਵਿੱਦਯਾ ਜਾਣੈ। ਹਾਥ ਪਾਇ ਉਸ ਬਹੁਤ ਸਤਾਣੈ[9]॥੨੮॥...

*੧ ਬਾਜ਼ਾਰ ਸਰਾਫ਼ਾ, ਜੌਹਰੀਆਂ ਦੀ ਮੰਡੀ। ੨ ਲੜ ਬੰਨ੍ਹ ਲਈ। ੩ ਡਰ। ੪ ਹਵਾ ਵਾਂਗ (ਉੱਡ ਨਸ ਗਿਆ)। ੫ ਦੌੜੀ। ੬ ਕਿਸੇ ਹੋਰ ਪਾਸੇ। ੭ ਉਤਸ਼ਾਹ, ਚਾਉ। ੮ ਜੋ ਪਿੱਛੇ ਪੈਂਦਾ। ੯ ਤ੍ਰਾਣ ਵਾਲੇ, ਸ਼ਕਤੀਸ਼ਾਲੀ।*

ਚੜ੍ਹ ਘੋੜੀ ਤੇ ਜੋ ਲੁੱਟ ਲਜਾਵੈ। ਤੁਰਤ ਖਾਲਸੇ ਲੰਗਰ ਪਾਵੈ॥੨੯॥

ਦੋਹਰਾ॥

ਜਹਾਂ ਜੁੱਧ ਤੁਰਕਨ ਪਰੈ, ਪਰੈ ਸ਼ੇਰ ਜਿਮ ਜਾਇ।
ਇਕ ਦੋ ਸ਼ਸਤਰ ਲਾਇ ਕੈ, ਰਲੈ ਖਾਲਸੇ ਆਇ॥੩੦॥

ਚੌਪਈ॥

ਰਾਮਜੰਗ[1] ਸਿੰਘ ਖੂਬ ਚਲਾਵੈ। ਤੀਰ ਮਾਰ ਮਾਰ ਘੋੜੇ ਗਿਰਾਵੈ।
ਨੇਜਾ, ਸੇਲਾ, ਬਰਛੀ, ਤੇਗ਼। ਮਾਰ ਉਡਾਵੈ ਪ੍ਰਾਣਨ ਬੇਗ[2]॥੩੧॥
ਸੁੱਖਾ ਸਿੰਘ ਕੀ ਇਮ ਚਰਚਾ ਭਈ। ਸੂਰਨ ਕੋ ਸਿਰਮੌਰ[3] ਗਿਨਈ।
ਜੰਗ ਜੁੜੇ ਜਹਿਂ ਫਤੇ ਲਿਆਵੈ। ਦੀਵਾਨ ਖਾਲਸੇ ਮੈਂ ਆਦਰ ਪਾਵੈ॥੩੨॥
ਲਗੇ ਦੀਵਾਨ ਤਿਹਿਂ ਪੱਖਾ ਫੇਰੈ। ਅੰਗੀਠਨ ਕੋ ਸਮਧਾ[4] ਲਜਾ ਗੇਰੈ।
ਪਜਾਸਨ ਖਾਤਰ ਮਸ਼ਕ ਉਠਾਵੈ। ਭੁਖਿਆਂ ਖਾਤਰ ਰਿਜਕ ਲਿਆਵੈ॥੩੩॥
ਥੱਕੇ ਸਿੰਘ ਕੀ ਚਾਪੀ[5] ਕਰੈ। ਅਸ਼ਨਾਨ ਕਰਾਵੈ ਬਹੁ ਜਲ ਭਰੈ।
ਕੱਛ ਨਿਚੋੜੈ ਚਰਨ ਧੁਵਾਇ। ਫੜ ਗੜਵੇ ਸਿੰਘ ਦਾਤਨ ਕਰਾਇ॥੩੪॥

ਦੋਹਰਾ॥

ਸਬਦ ਪੜ੍ਹੈ ਫੜ ਸਾਜ ਕੋ ਬਾਣੀ ਮੁਖੋਂ ਉਚਾਰ।
ਕਮਰਕੱਸਾ ਨਿਸ ਦਿਨ ਰਖੇ, ਲੜਨ ਘੁਲਨ ਕੋ ਤਜਾਰ॥੩੫॥

ਚੌਪਈ॥

ਔਰ ਟਹਿਲ ਬਹੁ ਸਿੰਘਨ ਕਰੇ। ਦੰਗਜੋਂ ਫੰਗਜੋਂ ਵੈ ਨਹਿਂ ਡਰੇ।
ਮਾਤਾ ਪਿਤਾ ਤਿਸ ਆਵੈਂ ਧਾਇ। ਸਿੰਘਨ ਤੇ ਬਹੁ ਤਾਹਿਂ ਅਖਾਇ॥੩੬॥

ਦੋਹਰਾ॥

ਮਾਤ ਪਿਤਾ ਤਿਸ ਆਇ ਕੈ ਸਿੰਘਨ ਤੇ ਸੁ ਕਹਾਇ।
ਲੈ ਗਏ ਅਪਨੇ ਘਰ ਬਿਖੈ[6], ਮੁਕਲਾਵਾ ਕਰਵਾਇ॥੩੭॥

ਚੌਪਈ॥

[7]ਅਬੇਰ ਸਵੇਰ ਸੁ ਘਰ ਮੈਂ ਜਾਵੈ। ਤੁਰਕਨ ਡਰ ਫਿਰ ਦਲ ਮੌਂ ਆਵੈ।
ਸਮੌਂ ਪਾਇ ਉਸ ਬੇਟੀ ਭਈ। ਆਪ ਮੁਈ ਕੈ ਨਾਰ ਮਾਰ ਦਈ॥੩੮॥
ਯਹ ਚਰਚਾ ਖਾਲਸੇ ਮੈਂ ਆਈ। [8]ਬਰਤਨ ਛੂਹਨ ਤੈ ਦਯੋ ਹਟਾਈ।
ਕਹੈ ਖਾਲਸਾ, 'ਕੰਨਜਾ ਮਾਰੀ। ਰੀਤਿ ਖਾਲਸੇ ਕੀ ਹੈ ਬਿਗਾਰੀ[9]'॥੩੯॥
ਪੰਥ ਖਾਲਸਾ ਮੁਖ ਨ ਲਗਾਵੈ। 'ਕੁੜੀ ਮਾਰ' ਕਹਿ ਦੂਰ ਬਿਠਾਵੈ।

---

*੧ ਛੋਟੀ ਬੰਦੂਕ, ਕਰਾਬੀਨ। ੨ ਵੇਗ, ਜ਼ੋਰ, ਤੇਜ਼ੀ (ਜ਼ੋਰ ਨਾਲ ਮਾਰ ਮੁਕਾਉਂਦੇ)। ੩ ਸ਼੍ਰੋਮਣੀ। ੪ ਲੱਕੜਾਂ, ਬਾਲਣ। ੫ ਨੱਪਣਾ ਘੁੱਟਣਾ, ਮੁੱਠੀਆਂ ਭਰਨੀਆਂ। ੬ ਵਿਖੇ, ਵਿਚ। ੭ ਅੰਨ੍ਹੇਰੇ ਸਵੇਰੇ। ੮ ਛੇਕ ਦਿੱਤਾ (ਕੁੜੀ-ਮਾਰ ਨੂੰ ਰਲਾਇਆ ਜਾਂ ਉਸ ਨਾਲ ਵਰਤਿਆ ਨਹੀਂ ਜਾਂਦਾ)। ੯ ਵਿਗਾੜੀ।*

ਬਖਸ਼ੈ ਨ ਖਾਲਸਾ ਬਿਨੈ ਕਰ ਰਹਯੋ। ਖਾਇ ਅੰਦੇਸੋ[੧] ਸਿੰਘ ਕੋ ਗਯੋ॥੪੦॥
ਜਿਤੀ ਚੜ੍ਹੀ ਥੀ ਸਿੰਘ ਕੀ ਬਾਤ। ਤਿਤੀ ਉਸੈ ਭਈ ਨੀਚੀ ਜਾਤ।
ਮਨ ਅਪਨੇ ਮਹਿਂ ਚਿੰਤਾ ਕਰੇ। ਬਕੇ ਨ ਬੋਲੈ ਚੁਪ ਕਰ ਰਹੇ॥੪੧॥

## ਸਾਖੀ ਹੋਰ ਸੁਖਾ ਸਿੰਘ ਕੀ

('ਸਤਿਗੁਰ ਰਖੀ ਖਾਲਸੇ ਲਾਜ...')

ਦੋਹਰਾ॥

ਅਹਿਮਦ ਸ਼ਾਹ ਲਾਹੌਰ ਮਲ, ਪੜਯੋ ਦਿਲੀ ਕੇ ਰਾਹਿ।
ਲਹੌਰ ਹਿਫ਼ਾਜ਼ਤ ਕਰਨ ਕੋ, ਫੌਜ ਛੋਡ ਗਯੋ ਵਾਹਿ[੨]॥੧॥
ਨਿਕਸੀ ਫੌਜ ਲਹੌਰ ਤੇ, ਅਤਿ ਬਡ ਮਰਦ ਗਿਣਾਇ।
'ਕਹਾਂ ਸਿੱਖ ਕਹਿਤੇ ਫਿਰੈਂ, 'ਹਮ ਕੋ ਦੇਹੁ ਦਿਖਾਇ'॥੨॥

ਚੌਪਈ॥

ਘੋੜੇ ਬਡੇ ਔ ਬਡੇ ਜੁਆਨ। ਸਾਥ ਸ਼ਾਹ ਜੋ [੩]ਖ਼ਾਨਾਖਾਨ।
ਟੋਪ ਸੀਸ, ਸੰਜੋ ਗਲ ਪਾਈ। ਤੇੜ ਸੁੱਥਨ ਬੀ ਲੋਹੇ ਪਾਈ॥੩॥
ਪੈਰੀਂ ਨਲੈਨਾਂ[੪] ਦਸਤੀ[੫] ਦਸਤਾਨੇ। ਘੋੜਨ ਪਰ ਬਡ ਬਰਗਸਤਾਨੇ[੬]।
ਐਸੇ ਬਹੁ ਗਿਲਜੇ[੭] ਚੜ੍ਹ ਧਾਏ। ਸੰਗ ਕਸੂਰੀ ਪਠਾਣ ਲਿਆਏ॥੪॥

ਸੋਰਠਾ॥

ਬੁੱਢੇ ਕੋਟ ਗਿਰਾਇ, ਹੁਤੇ ਸੁ ਸਿੰਘਨ ਘਰ ਘਣੇ।
ਹਲਕਾਰਨ [੮]ਸਿਲ ਕਰਾਇ, ਲੀਯੋ ਮਾਰ ਅਰ ਬੰਦ ਕਰ॥੫॥

ਚੌਪਈ॥

ਸਿੰਘ ਰਹਤ ਥੇ ਦਰਯਾ ਕਿਨਾਰੇ। ਗਿਲਜਨ ਲਖ ਸਿੰਘ ਹੋ ਗਏ ਪਾਰੇ[੯]।
ਤਬ ਗਿਲਜਨ ਕੋ ਗਰਬਾ[੧੦] ਆਇਆ। ਲਿਖ ਸਿੰਘਨ ਕੀ ਓਰ[੧੧] ਪਠਾਇਆ[੧੨]॥੬॥
ਇਮ ਲਿਖ ਭੇਜਯੋ ਸਿੰਘਨ ਪਾਸ। 'ਹਮ ਹੈਂ ਭਾਈ ਸ਼ਾਹ ਕੇ ਖਾਸ।
ਤੁਮ ਅਖਵਾਵਤ ਸਿੰਘ ਸਿਪਾਹੀ। ਹਮ ਦੇਖਨ ਤੁਮ ਆਏ ਲੜਾਈ॥੭॥

---

*੧ ਅੰਦੇਸ਼ਾ, ਫਿਕਰ। ੨ ਓਥੇ (ii) ਉਹ। ੩ ਖ਼ਾਨਾਂ ਦੇ ਖ਼ਾਨ, ਵੱਡੇ ਖ਼ਾਨ। ੪ (ਅ) ਨਾਅਲੈਨ ('ਨਾਅਲ ਦਾ ਦ੍ਵਿ ਵਚਨ) ਪੈਰਾਂ ਦੀ ਲੋਹੇ ਦੀ ਜੁੱਤੀ। ੫ ਹੱਥਾਂ ਵਿਚ। ੬ (ਫ਼ਾ) ਬਰਗੁਸਤਾਨ ਅਥਵਾ ਬਰਗੁਸਤਵਾਨ, ਘੋੜੇ ਦਾ ਪਾਖਰ; ਘੋੜੇ ਦਾ ਕਵਚ ਜੋ ਜੰਗ ਵਿਚ ਪਹਿਰਾਇਆ ਜਾਂਦਾ ਹੈ। ੭ ਗਿਲਜ਼ਈ, ਪਠਾਣਾਂ ਦੀ ਇਕ ਜ਼ਾਤ (ਪਸ਼ਤੋ-' ਗ਼ਲੋਜ਼ੀ')। ੮ ਮੁਖ਼ਬਰੀ ਕੀਤੀ। ੯ ਦਰਿਆ ਦੇ ਉਸ ਪਾਰ ਚਲੇ ਗਏ। ੧੦ ਹੰਕਾਰ ਹੋਇਆ। ੧੧ ਵੱਲ। ੧੨ ਭੇਜਿਆ।*

ਦੋਹਰਾ॥

ਗਰਦ ਦੇਖ ਤੁਮ ਭਜ ਗਏ, ਭਏ ਦਰਜਾਵੋਂ ਪਾਰ।
ਝੂਠ ਕਹਾਯੋ ਸਿੰਘ ਤੁਮ ਗੀਦੀ[1] ਗੁਲਾਮ ਗਵਾਰ॥੮॥
ਅਕੈ ਤੋ ਹਮ ਸੋਂ ਖੜ ਤੁਸੀਂ, ਆਇ ਕਰੋ ਦੁਇ ਹਾਥ।
ਦੁਇ ਦੁਇ ਆਵੋ ਸਿੰਘ ਤੁਮ, ਇਕ ਇਕ ਦੁਰਾਨੀ[2] ਸਾਥ'॥੯॥
ਸਿੰਘਨ ਲਾਇ ਦੀਵਾਨ ਤਬ, ਲਈ ਲਿਖਤ ਸਭ ਵਾਚ[3]।
ਉੱਤਰ ਉਨ ਕੋ ਲਿਖ ਪਠਜੋ[4], 'ਹਮ ਤੁਮ ਲਰਨ[5] ਇਮ ਸਾਚ॥੧੦॥

ਚੌਪਈ॥

ਦਸ ਦੁਰਾਨੀ ਤੁਮ ਇਤ ਤੇ ਆਯੋ। ਹਾਥ ਬੰਦੂਕ ਤੁਮ ਬਡੀ ਫੜਾਯੋ।
ਇਤ ਤੇ ਆਵੈਂ ਪੰਜ ਭੁਜੰਗੇ। ਢਾਲ ਤਲਵਾਰਨ ਫੜ ਰਾਮਜੰਗੇ'॥੧੧॥
ਫਿਰ ਗਿਲਜਨ ਇਮ ਆਖ ਘਲਾਈ। 'ਹਮ ਫੜ ਲੜੈਂ ਨ ਬੰਦੂਕ ਲੜਾਈ।
ਛੁਰੀ, ਕਟਾਰੀ, ਸ਼ਮਸ਼ੇਰ ਫੜ ਆਵੈਂ। ਤੀਰ ਬੰਦੂਕ ਹਮ ਨਹਿਂ ਲੇ ਆਵੈਂ॥੧੨॥
ਤੇਗ ਕਟਾਰੀ ਛੁਰੀ ਤੁਮ ਫੜੋ। ਬੰਦੂਕ ਕਮਾਨ ਆਵੋ ਘਰ ਧਰੋ।'
ਆਗੇ ਖਾਲਸੇ ਲਿਖੇ ਕਰਾਰ। 'ਹਮ ਤੋ ਲੜੈਂ ਬੰਦੂਕ ਸੰਭਾਰ[6]॥੧੩॥
ਸ੍ਰੀ ਸਤਿਗੁਰ ਨੇ ਹਮੈ ਫੁਰਮਾਯਾ। ਦੁਸ਼ਟ ਮਾਰਨ ਰਾਮਜੰਗੋ ਫੜਾਯਾ'।
ਇਤ ਉਤ ਤੇ ਯੌ ਕਰੇ ਕਰਾਰ। ਕੋਈ ਨ ਮਾਨੈ ਦੁਬਿਧਾ[7] ਧਾਰ॥੧੪॥

ਦੋਹਰਾ॥

ਗਿਲਜੇ ਜ਼ੋਰ ਸੰਜੋਇ ਕੇ[8] ਓਹਲੈ ਲੜੈਂ ਬਿਚਾਰ।
ਡਰੈਂ 'ਰਾਮਜੰਗੇ ਖਾਲਸੇ, ਜੁਤ[9] ਸੰਜੋਇ ਨ ਦੇਵੈਂ ਮਾਰ'॥੧੫॥
ਪ੍ਰਾਤ ਹੋਤ ਇਕ ਆ ਖੜੋ, ਹਲਕਾਰੋ ਦੀਓ ਘਲਾਇ।
'ਜੇ ਤੁਮ ਮੈਂ ਕੋਊ ਮਰਦ ਹੈ, ਤੌ ਲੜੈ ਇਕੇਲੋ ਆਇ॥੧੬॥

ਚੌਪਈ॥

ਛੁਰੀ ਕਟਾਰੀ ਤੇਗਨ ਸਾਥ। ਆਨ ਕਰੈ ਹਮ ਸੋਂ ਦੋਊ ਹਾਥ।
ਨਹੀਂ ਲਰੋ[10] ਤੌ ਗੀਦੀ ਅਖਵਾਵੋ। ਨਾਮ ਸਿੰਘ ਤੁਮ ਕੂੜ ਸਦਾਵੋ'॥੧੭॥
ਲੈ ਲੈ ਨਾਮ ਸਿੰਘ ਧਧਕਾਰੈ। ਕਹੈ : 'ਲਿਖੋ ਤੁਮ ਹਮ ਜੰਗ ਹਾਰੈ'।
ਗੁਰੂਅਨ ਕੀ ਸੁ ਸੁਗੰਦੈਂ ਦਏ। ਹਮ ਸੋਂ ਹਾਥ ਜੁ ਆਨ [11]ਨ ਕਏ॥੧੮॥
ਜੋ ਲਰ ਮਰਨ ਕੋ ਮੁਹਰੇ ਜਾਵੈ। ਮਾਤ ਪਿਤਾ ਤਿਸ ਧੰਨ ਕਹਾਵੈ।
ਜੋ ਕੋਊ ਲਰਨੋਂ ਲੁਕ ਛਪ ਰਹੈ। ਮਾਤ ਪਿਤਾ ਤਿਸ [12]ਲੱਜਤ ਰਹੈ॥੧੯॥

---

*੧ ਕਾਇਰ, ਬੁਜ਼ਦਿਲ। ੨ ਅਹਿਮਦਸ਼ਾਹ ਦੇ ਸਿਪਾਹੀ। ੩ ਪੜ੍ਹ ਲਈ। ੪ (ਲਿਖ) ਭੇਜਿਆ। ੫ ਲੜਨਾ। ੬ ਸੰਭਾਲ ਕੇ। ੭ ਦੋਚਿਤੀ ਵਿਚ। ੮ ਜ਼ੱਰਾ ਬਕਤਰ, ਲੋਹ-ਪੁਸ਼ਾਕ। ੯ ਨਾਲ। ੧੦ (ਜੇਕਰ ਨਾ) ਲੜੋ। ੧੧ ਨਹੀਂ ਕਰਦੇ (ਸਾਡੇ ਨਾਲ ਦੋ-ਦੋ ਹੱਥ ਕਿਉਂ ਨਹੀਂ ਕਰਦੇ, ਲੜਦੇ ਕਿਉਂ ਨਹੀਂ)। ੧੨ ਸ਼ਰਮਸਾਰ ਹੋਣਗੇ।*

ਧਰਮ ਜੁੱਧ ਜਿਮ ਅਗੇ ਕਮਾਵਤ। ਉਹੀ ਤੌਰ ਤੁਮ ਕਯੋਂ ਨਹਿੰ ਆਵਤ?
ਧ੍ਰਿਗ ਪੰਥ ਔ ਧ੍ਰਿਗ ਸਿੰਘ ਨਾਮ।' ਆਖ ਫਿਰਯੋ ਨਿਜ ਫੌਜ ਤਮਾਮ॥੨੦॥

ਦੋਹਰਾ॥

ਕੋਊ ਸਿੰਘ [1]ਨਿਕਸਯੋ ਨਹੀਂ, ਤੌ ਚੜਤ ਸਿੰਘ ਭਯੋ ਰੋਸ।
ਤਜ ਬੰਦੂਕ ਆਗੇ ਤੁਰਯੋ, ਗਹਿ ਖੰਡੋ ਹਥ ਮੋ ਸੁ[2]॥੨੧॥

ਚੌਪਈ॥

ਤਬ ਸੁਖਾ ਸਿੰਘ ਬਾਤ ਬਿਚਾਰੀ। 'ਯਹ ਬਾਲਕ ਕਬ ਮਾਰੈ ਕੰਧਾਰੀ[3]।
ਉਸ ਕੀ ਦੇਹ [4]ਲੋਹ ਸੋਂ ਮੜ੍ਹੀ। ਉਸ ਕੀ ਸਕੈ ਨ ਇਹ ਕਟ [5]ਕੜੀ॥੨੨॥
ਉਹ ਖਾ ਜਾਵੈ ਦੁੰਬਾ ਸਾਰਾ। ਹਮ ਸਿੰਘਨ ਸਾਗ ਪਾਤ ਗੁਜਾਰਾ।'
ਛੋੜ ਘੋੜਾ ਉਨ ਚੜ੍ਹ ਸਿੰਘ ਗਹਯੋ[6]। 'ਯਹ ਗਿਲਜੋ ਤੈਂ ਕਬ ਮਾਰ ਲਯੋ?'॥੨੩॥
ਤੁਮ ਤੇ ਚੌਗਨ ਤਾਂਹਿ ਸਰੀਰ। ਕਬ ਤੁਧ ਤੇਗ਼ ਸਕੈ ਉਸ ਚੀਰ।
ਮਣ ਪੰਜ ਸਤ ਉਨ ਨੇ ਲੋਹ ਚਾਯੋ[7]। ਸਹਤ ਘੋੜੇ ਉਸ ਫੁਲਾਦ ਮੜ੍ਹਾਯੋ॥੨੪॥
ਬੋਝ ਚਕੈ ਉਹ ਮਨ ਬੀਸ ਤੀਸ। ਦੌੜ ਥਕੈ ਨਹਿੰ ਸੌ ਕੋਹ ਲੀਸ[8]।
ਇਸੇ ਜ਼ੋਰ ਵਹ ਲੜੈ ਤਲਵਾਰੀ। ਤੈਂ ਬਾਲਕ ਨਹਿੰ ਬਾਤ ਬਿਚਾਰੀ'॥੨੫॥

ਦੋਹਰਾ॥

ਸੁਨਤ ਚੜ੍ਹਤ ਸਿੰਘ ਤਿਹ ਕਹੀ, 'ਅਹੈ ਸਤਜ ਯਹ ਬਾਤ।
ਪਰ ਸਹਯੋ ਅਸਾਂ ਤੇ ਜਾਤ ਨਹਿੰ, ਸਨਮੁਖ ਤੁਰਕ ਗਰਬਾਤ[9]॥੨੬॥

ਚੌਪਈ॥

ਖੋਟੇ ਬਚਨ ਵਹਿ ਮੁਖੋਂ ਉਚਾਰੇ। ਹਮ ਜੀਵਤ ਵਹਿ ਪੰਥ ਧਧਕਾਰੇ।
ਪੰਥ ਨਿੰਦਜਾ ਹਮ ਸੁਨੈਂ ਕਿਮ ਕਾਨ। [10]ਇਮ ਕਰ ਮੈਂ ਲਰ ਤਜੋਂ ਪਰਾਨ॥੨੭॥

ਦੋਹਰਾ॥

ਮਾਰਨ ਮਰਨ ਹਥ ਸਤਿਗੁਰੂ, ਹਮ ਹੱਥ ਉੱਦਮ ਆਹਿ।
ਦੇਖ ਸਕੈਂ ਨਹ ਦੁਸ਼ਟ ਇਮ, ਪਰੈਂ[11] ਇਸੈ ਪਰ ਧਾਇ॥੨੮॥
ਜੈਸੇ ਤਨਕ[12] ਸੁ ਹਰਿ ਭਜਨ, [13]ਗਾਰੇ ਘਨੋ ਸੁ ਪਾਪ।
ਤੈਸੇ ਮਾਰੋਂ ਪਠਾਣ ਯਹ, ਸਤਿਗੁਰ ਕੇ ਪਰਤਾਪ'॥੨੯॥

ਚੌਪਈ॥

ਕਹਯੋ ਸੁਖਾ ਸਿੰਘ, 'ਧੰਨ ਤੂੰ ਬਾਲ! ਤੂੰ ਖੜੋ ਦੇਖ ਅਬ ਸਾਡੀ ਚਾਲ।'

*੧ ਨਾ ਨਿਕਲਿਆ। ੨ ਉਹ (ਹੱਥ ਵਿਚ ਖੰਡਾ ਫੜ ਕੇ)। ੩ ਕੰਧਾਰ ਕਾਬਲ ਦੇ ਪਠਾਣ ਸਿਪਾਹੀ ਨੂੰ। ੪ ਲੋਹੇ ਨਾਲ, ਸੰਜੋਏ ਵਿਚ। ੫ ਜੰਜੀਰੀ ਦੀ ਘੁੰਢੀ। ੬ ਫੜ ਲਿਆ। ੭ ਚੁਕਿਆ ਹੋਇਆ ਹੈ। ੮ ਤੀਕ, ਤੱਕ। ੯ ਹੰਕਾਰ, ਸ਼ੇਖ਼ੀ। ੧੦ ਇਉਂ ਮੈਂ ਲੜ ਕੇ ਪ੍ਰਾਣ ਤਿਆਗਾਂਗਾ। ੧੧ ਪੈਂਦੇ ਹਨ (ਧਾਵਾ ਕਰ ਕੇ)। ੧੨ ਥੋੜ੍ਹੇ ਜੇਹੇ। ੧੩ ਗਾਲ (ਦਿੰਦਾ ਹੈ ਬਹੁਤ ਸਾਰੇ ਪਾਪਾਂ ਨੂੰ)।*

ਸੁੱਖਾ ਸਿੰਘ ਭੀ ਸੰਜੋਇ ਮੰਗਾਯੋ। ਦਸਤ[1] ਦਸਤਾਨੇ ਸਿਰ ਟੋਪ ਟਿਕਾਯੋ॥੩੦॥
ਪਾਖਰ[2] ਮੰਗਾਇ ਘੋੜੇ ਪੈ ਡਾਰੀ। ਲੀਨੀ ਥੀ ਗਿਲਜਨ[3] ਕੋ ਮਾਰੀ।
ਚੜ੍ਹਤ ਸਿੰਘ ਤਿਸ ਅੰਗ ਪਹਿਰਾਯੋ। ਘੋੜਾ ਸਿੰਘ ਕੋ ਖੂਬ ਸਜਾਯੋ॥੩੧॥
ਲਈ ਸਿਰੋਹੀ[4] ਦੁਇ ਕਰ ਨਮਸਕਾਰ। ਗਾਤ੍ਰੇ ਪਾਈ ਢਾਲ ਸੰਭਾਲ।
ਪੰਜ ਸਿੰਘਨ ਤੇ ਅਰਦਾਸ ਕਰਾਈ। 'ਹੋਇ ਭਗੌਤੀ[5] ਸਿੰਘਨ ਸਹਾਈ'॥੩੨॥
ਨਮਸਕਾਰ ਕਰ ਆਸਨ ਬਹਜੋ। ਸਗਨ ਬਾਂਛਜੋਂ[6] ਤਬ ਦਹਣੋ[7] ਭਯੋ।
ਦੇਖ ਸਿੰਘ ਕੋ ਦਿਲ ਭਯੋ ਹੁਸ਼ਜਾਰ। ਜਨੁ ਆਗੇ ਗਿਲਜੋ ਭਯੋ ਮਾਰ॥੩੩॥

ਦੋਹਰਾ॥

ਜਬ ਸਿੰਘ ਘੋੜਾ ਤੋਰਿਆ, ਔਰ ਸਗੁਨ ਭਯੋ ਚੰਗ।
ਬਿੱਚ ਬਰੇਤੀ ਜਾ ਖੜੋ ਅਧ ਦਰਿਯਾਵੈ ਲੰਘ॥੩੪॥

ਚੌਪਈ॥

ਸੁੱਖਾ ਸਿੰਘ ਚੜ੍ਹਤ ਸਿੰਘ ਸਮਝਾਯੋ। ਔਰ ਪੰਥ ਭੀ ਪੀਛੇ ਹਟਾਯੋ।
'ਤੁਮ ਕੋ ਹੈ ਸਤਿਗੁਰ ਕੀ ਆਨ[8]। ਮੈਂ ਜੀਵਤ ਨਹੀਂ ਛਡੌਂ ਪਠਾਣ'॥੩੫॥
ਸੁੱਖਾ ਸਿੰਘ ਪਠਾਣ ਲਲਕਾਰੋ। 'ਅਬ ਮੁੜਨਾ ਕਿਮ ਬਨੈ ਤੁਮਾਰੋ।
ਪੰਥ ਨਿੰਦਾ ਕੈ [9]ਜਾਣੋ ਕਹਾਂ। ਗੋਰ[10] ਤੁਮਾਰੀ ਹੋਗੀ ਯਹਾਂ॥੩੬॥
ਹਮ ਮਾਰੈਂਗੇ ਤੁਮ ਕੋ ਐਸੇ। [11]ਸਾਚ ਕਾਟ ਹੈ ਝੂਠੇ ਜੈਸੇ।
ਤੂੰ ਆਯੋ ਮਨ ਕਰ ਹੰਕਾਰ। ਹਮ ਕੋ ਸਮਝਜੋ ਸਸਾ[12] ਸ਼ਿਕਾਰ॥੩੭॥
ਦੇਖ ਸਸੇ ਤੇ ਹੋਤ ਹੈ ਸ਼ੇਰ। ਭੂਲ ਫਸਜੋਂ ਤੂੰ ਆਇ ਇਤ ਫੇਰ'।
ਐਸੇ ਆਖ ਸਿੰਘ ਭਯੋ ਖੜਾ। ਉਤ ਤੈ ਆਇ ਗਿਲਜੋ ਭੀ ਅੜਾ॥੩੮॥

ਦੋਹਰਾ॥

ਦੋਨੋਂ ਬਾਤਾਂ ਖੜ ਕਰੈਂ, ਜਨੁ ਬਡ ਕਰਤ ਪਿਆਰ।
ਦੋਊ ਤੇਗਾਂ ਹਥ ਧਰੈਂ, ਕਹੈਂ 'ਮਾਰ' 'ਤੂੰ ਮਾਰ'॥੩੯॥

ਚੌਪਈ॥

ਦੋਊ ਲਾਗੇ ਬਾਤਾਂ ਕਰਨ। ਦੋਊ ਆਪਸ ਮੈਂ ਲਾਗੇ ਅਰਨ[13]।
ਸਿੰਘ ਕਹਜੋ, 'ਤੂੰ ਪਠਾਣ ਸੰਭਾਲ। ਅਕੈ[14] ਲਜਾਵ ਕੋਈ ਦੂਜੋ ਨਾਲ'॥੪੦॥
ਪਠਾਣ ਕਹਜੋ, 'ਮੈਂ ਇਕੱਲੋ ਸ਼ੇਰ। ਬਕਰੀ ਜਜੋਂ[15] ਤੁਝ [16]ਲੈਹੋਂ ਗੇਰ।'

*੧ ਹੱਥ ਵਿਚ। ੨ ਲੋਹੇ ਦਾ ਝੁੱਲ। ੩ ਗਿਲਜੱਚੀ; ਪਠਾਣਾਂ ਦੀ ਇਕ ਜ਼ਾਤ; ਕਾਬਲੀ ਸਿਪਾਹੀ। ੪ ਸਿਰੋਹੀ ਨਗਰ (ਰਾਜਸਥਾਨ) ਵਿਚ ਬਣੀ ਹੋਈ ਤਿੱਖੀ ਕਾਟਵੀਂ ਤਲਵਾਰ। ੫ ਪਰਮਾਤਮਾ, ਅਕਾਲ ਪੁਰਖ। ੬ ਚਾਹਿਆ। ੭ ਸੱਜੇ (ਪਾਸੇ ਹੋ ਗਿਆ)। ੮ ਕਸਮ, ਸੌਂਹ। ੯ ਕਿੱਥੇ ਜਾਵੇਂਗਾ? ੧੦ ਕਬਰ। ੧੧ ਸੱਚ ਜਿਵੇਂ ਝੂਠ ਨੂੰ ਕੱਟ ਦਿੰਦਾ ਹੈ। ੧੨ ਸੇਹਾ, ਖਰਗੋਸ਼। ੧੩ ਅੜਨ ਲੱਗੇ, ਜੁੱਧ ਕਰਨ ਲੱਗੇ। ੧੪ ਜਾਂ ਤੇ, ਨਹੀਂ ਤੇ। ੧੫ ਵਾਂਗ। ੧੬ ਸੁੱਟ ਲਵਾਂਗਾ।*

ਦੋਨਨ ਕੀਤੇ ਸਨਮੁਖ ਘੋੜੇ। ਦੋਊਅਨ ਤੇਗਨ ਸੋਂ ਹਥ ਜੋੜੇ॥੪੧॥
ਉਸੇ ਕਹੈ, 'ਕਰ ਪ੍ਰਿਥਮ ਤੂੰ ਵਾਰ'। ਜੈਸ ਭਾਈ ਦੋ ਕਰਤ ਪਿਆਰ।'
ਦੋਊ ਜਾਨੈਂ ਸ਼ਸਤ੍ਰ ਚਲਾਵਨ। ਦੋਊ ਜਾਨੈਂ [੧]ਘਾਤ ਬਚਾਵਨ॥੪੨॥
ਹੁਇ ਸਨਮੁਖ ਵਾਰ ਦੋਊਅਨ ਕੀਓ। ਢਾਲਨ ਊਪਰ ਦੋਊਅਨ ਲੀਓ।
ਜਨੁ ਵਦਾਣ[੨] ਅਹਿਰਣ[੩] ਪਰ ਮਾਰੈਂ। ਇਮ ਢਾਲਣ ਪਰ ਤੇਗਾਂ ਝਾਰੈਂ[੪]॥੪੩॥

ਦੋਹਰਾ॥

ਦੋਊ ਵਾਰ ਠਾਂਢੇ[੫] ਕਰੈਂ ਗਿਰੀ ਢਾਲ ਹ੍ਵੈ ਟੂਕ[੬]।
ਕਾਟਨ ਡਹੇ ਸੰਜੋਇ ਜੁਗ[੭], ਮਾਰੈਂ ਚੋਟ ਅਚੂਕ॥੪੪॥

ਚੌਪਈ॥

ਤੇਗਨ ਸੋਂ ਪਟ[੮] ਕੈ ਕਟ ਗਏ। ਛੁਰਾ ਛੁਰੀ ਸਭ ਤਬ ਗਿਰ ਪਏ।
ਦੋਊਅਨ ਤੇਗਨ ਮੁਖ ਤੁਟ ਗਏ। ਲਰਤ ਭਿਰਤ[੯] ਆਪਸ ਮੈਂ ਖਹੇ॥੪੫॥
ਘੋੜਨ ਮੈਂ ਨਹਿੰ ਤਾਕਤ ਰਹੀ। ਜ਼ਖਮਨ[੧੦] ਤੇ ਰਤ ਸਭ ਚੁਇ ਗਈ।
ਘੋੜਨ ਸੋਂ ਘੋੜੇ [੧੧]ਢੁਕ ਪਏ। ਮੋਢਨ ਸੋਂ ਮੋਢੇ ਅੜ ਗਏ॥੪੬॥

ਦੋਹਰਾ॥

ਜੱਫਮ ਜੱਫੀ ਹੋ ਰਹੇ, ਗਿਰੇ ਭੂਮ ਮਧ ਝੂਮ।
ਭਏ ਫੱਟ ਗਿਰ ਸੱਟ ਲਗੀ [੧੨]ਪਰੇ ਮੂਰਛਾ ਭੂਮ॥੪੭॥

ਚੌਪਈ॥

ਤਬ ਸਿੰਘ ਕੋ ਕਛੁ ਸੋਝੀ ਆਈ। ਗਿਚੀ ਤਬ ਉਸ ਸਿੰਘ ਉਠਾਈ।
ਚਕ ਸੰਜੋਇ ਦਈ ਪੇਟ ਧਸਾਇ। ਦਿਲ ਅਰ ਰੁਕੜੇ[੧੩] [੧੪]ਗਈ ਵਹਿ ਖਾਇ॥੪੮॥
ਠੋਸ ਦਈ ਉਸ ਕੇ ਮਧ ਪੇਟ। [੧੫]ਆਂਤ ਓਝਰੀ ਕਢੀ ਸਮੇਟ।
ਸਤਿਗੁਰ ਰਖੀ ਖਾਲਸੇ ਲਾਜ। ਫਤੇ ਬੁਲਾਈ ਉਠ ਸਿੰਘ ਗਾਜ॥੪੯॥

ਦੋਹਰਾ॥

ਇਤੇ ਮੁਗ਼ਲ ਸੋ ਬਧ[੧੬] ਭਯੋ, ਹੁਤੋ ਜੁ ਅਤਿ ਗਰਬਾਤ।
ਰਤਨ ਸਿੰਘ ਨੇ ਤਿਮ ਲਿਖੀ, ਜਿਮ ਸੁਨੀ ਸਿੰਘਨ ਤੇ ਬਾਤ॥੫੦॥

ਚੌਪਈ॥

ਫਤੇ ਬੁਲਾਇ ਸਿੰਘ ਪੀਛੇ ਮੁੜਿਓ। ਦੌੜ ਸਿੰਘ ਵਲ ਖਾਲਸੋ ਤੁਰਿਓ।

---

*੧ ਵਾਰ ਬਚਾਉਣਾ। ੨ ਵੱਡਾ ਹਥੌੜਾ। ੩ ਲੁਹਾਰ ਦਾ ਲੋਹੇ ਦਾ ਪਿੰਡ, ਜਿਸ ਉੱਪਰ ਗਰਮ ਲੋਹਾ ਰੱਖ ਕੇ ਕੁੱਟਿਆ ਜਾਂਦਾ ਹੈ। ੪ ਝਾੜਦੇ, ਤਲਵਾਰਾਂ ਦੇ ਵਾਰ ਕਰਦੇ। ੫ ਖਲੋਤੇ-ਖਲੋਤੇ (ਵਾਰ ਕਰਦੇ)। ੬ ਟੁਕੜੇ-ਟੁਕੜੇ; ਟੋਟੇ-ਟੋਟੇ (ਹੋ ਜਾਂਦੀਆਂ)। ੭ ਦੋਵੇਂ। ੮ ਸੰਜੋਏ, ਕਵਚ (ਕਿੰਨੇ ਹੀ ਕੱਟੇ ਗਏ)। ੯ ਲੜਦੇ-ਭਿੜਦੇ। ੧੦ ਜ਼ਖ਼ਮਾਂ ਨਾਲ। ੧੧ ਨੇੜੇ ਹੋ ਗਏ, ਜੁੜ ਗਏ। ੧੨ ਬੇਹੋਸ਼ ਹੋ ਕੇ ਧਰਤਿ 'ਪੁਰ ਡਿੱਗ ਪਏ। ੧੩ ਪਸਲੀਆਂ, ਗੁਰਦੇ। ੧੪ ਉਹ ਖਾ ਗਈ। ੧੫ ਆਂਦਰਾਂ ਤੇ ਮਿਹਦਾ। ੧੬ ਘਾਤ।*

ਉਤ ਤੈ ਗਿਲਜਨ ਹੱਲੋ ਕੀਓ। ਇਤ ਤੈ ਸਿੰਘਨ [੧]ਮੋਹਰੋ ਲੀਓ॥੫੧॥
ਚੜ੍ਹਤ ਸਿੰਘ ਘੋੜਾ ਅਗੇ ਚਲਾਇ। ਬਾਂਹਿ ਗਹੀ[੨] ਲਯੋ ਗੈਲ[੩] ਚੜ੍ਹਾਇ।
ਸਿੰਘ ਜੀ ਕੋ ਲੈ ਅਏ ਉਰਾਰ। ਗਿਲਜੇ ਹਟਾਏ ਉਸ ਹੀ ਪਾਰ॥੫੨॥

ਦੋਹਰਾ॥

ਚੜ੍ਹਤ ਸਿੰਘ ਸੁਖਾ ਸਿੰਘ ਕੀ ਬਾਢੀ[੪] ਅਤਿਸ਼ੈ[੫] ਪ੍ਰੀਤ।
[੬]ਦੇਹੀ ਜਾਪਤ ਦੁਇ ਦੋਇਨ, [੭]ਰਹਜੋ ਏਕ ਹ੍ਵੈ ਚੀਤ॥੫੩॥

ਚੌਪਈ॥

ਸਰਦਾਰ ਸਭੀ ਚਲ ਡੇਰੇ ਆਏ। ਇਕ ਇਕ ਘੋੜਾ ਸਭੀ ਲਿਆਏ।
ਦੈ ਦੈ ਘੋੜੇ ਧੰਨ ਧੰਨ ਕਹਜੋ। ਸਿੰਘ ਚਹੈ ਦੋਖ[੮] ਕੰਨਜਾ ਬਖਸ਼ਯੋ॥੫੪॥

ਦੋਹਰਾ॥

ਠਾਂਢ ਭਯੋ [੯]ਕਰ ਜੋਰ ਕਰਿ, ਸਰਬ ਪੰਥ ਕੇ ਪਾਸ।
ਲਯੋ ਖਾਲਸੋ ਮੇਲ ਗਲ, ਕਰ ਦਈ ਖੁਸ਼ੀ ਅਰਦਾਸ॥੫੫॥

ਚੌਪਈ॥

ਘੋੜੇ ਮੋੜ ਸਭੈ ਉਨ ਦਏ। ਸ਼ਜਾਮ ਸਿੰਘ ਕੇ ਉਨ ਰਖ ਲਏ।
ਸ਼ਜਾਮ ਸਿੰਘ ਕੋ ਬੇਟੋ ਕਹਾਵੈ। ਕਹਾਂ ਕਮੀ ਉਸ ਘੋੜਨ ਆਵੈ॥੫੬॥

ਦੋਹਰਾ॥

ਸਾਖੀ ਸੁੱਖਾ ਸਿੰਘ ਕੀ ਸੁਨੀ ਸੁ ਦਈ ਲਿਖਾਇ।
ਰਤਨ ਸਿੰਘ ਔਰ ਕਹੈਗੋ, ਸੋਈ ਸੁਨੋਂ ਚਿਤ ਲਾਇ॥੫੭॥

## ਸਾਖੀ ਸੁਖਾ ਸਿੰਘ ਕੀ ਹੋਰ ਤੁਰੀ

('...ਸਤਿਗੁਰ ਪੈਜ ਰਖੇ ਤੁਵ ਭਾਈ')

ਦੋਹਰਾ॥

ਫਿਰ ਵਿਚ ਵਿਚ ਸਿੰਘ ਹਥ ਘਤੈਂ, ਮਾਰੈਂ ਦੁਸ਼ਟਨ ਧਾਇ।
ਆਗੇ ਪਾਛੇ ਹੋ ਲੜੈਂ ਨਹਿੰ ਮੁਗਲ ਪਠਾਣਨ ਕਛੂ ਬਸਾਇ[੧੦]॥੧॥

ਚੌਪਈ॥

ਮਾਰੀ ਤਬ ਨੂਰਦੀਨ[੧੧] ਸਰਾਂਇ। ਸੰਘਰਕੋਟ[੧੨] ਤਬ ਲੂਟਜੋ ਧਾਇ।

---

*੧ ਅੱਗੇ ਲਾ ਲਏ। ੨ ਫੜ ਲਈ। ੩ ਪਿੱਛੇ। ੪ ਵਧ ਗਈ। ੫ ਹੱਦੋਂ ਵੱਧ, ਬਹੁਤ ਜ਼ਿਆਦਾ। ੬ ਦੋਵਾਂ ਦੀਆਂ ਦੇਹਾਂ (ਸਰੀਰ) ਭਾਵੇਂ ਦੋ ਦਿਸਦੀਆਂ। ੭ ਦਿਲੋਂ ਇਕੋ ਸਨ। ੮ ਦੋਸ਼ (ਲੜਕੀ ਮਾਰਨ ਦਾ)। ੯ ਹੱਥ ਜੋੜ ਕੇ। ੧੦ ਵੱਸ (ਕੁਝ ਨਾ ਚਲਦਾ)। ੧੧ ਅਮੀਰੁੱਦੀਨ ਦੇ ਪਿਤਾ ਨੂਰ ਦੀਨ ਦਾ ਵਸਾਇਆ ਪਿੰਡ, ਜੋ ਤਰਨ ਤਾਰਨ ਤੋਂ ਤਿੰਨ ਮੀਲ 'ਤੇ ਸੀ। ੧੨ ਤਰਨ ਤਾਰਨ ਨੇੜੇ ਇਕ ਹੋਰ ਪਿੰਡ।*

ਕਤਲ ਕੀਯੋ ਤਬ ਗਾਉਂ ਮਜੀਠਾ। ਲੀਨੋ ਬੈਰ ਸੁ ਚੜ੍ਹ ਸਿੰਘ ਡੀਠਾ॥੨॥
ਫਿਰ ਚੜ੍ਹ ਸਿੰਘ ਕਹਿ, 'ਮਾਰੀਏ ਛੀਨੇ। ਕਰਮ ਧਰਮ ਸਿੰਘ ਬੈਰ ਚਹੈ ਲੀਨੇ।'
ਸਿੰਘਨ ਘੇਰਾ ਗ੍ਰਾਮਹਿ ਪਾਯਾ। ਗ੍ਰਾਮ ਲੜਨ ਤਬ ਬਾਹਰ ਆਯਾ॥੩॥
ਸਿੰਘਨ ਲੀਏ ਸੁ ਬਾਹਰੈ[੧] ਮਾਰ। ਸਾਥ ਬੜੇ ਸਿੰਘ ਤਿਨ ਕੇ ਨਾਰ[੨]।
ਲੂਟ ਕਰੀ ਔ ਕਟੇ ਬਹੁਤੇਰੇ। ਪਾਏ ਸਿੰਘਨ ਕਰਮੇ ਗੜ੍ਹ ਘੇਰੇ॥੪॥

ਦੋਹਰਾ॥

ਤਬ ਕਰਮੇ ਨੇ ਜਾਨਿਓਂ ਸਿੰਘ ਅਬ ਛਾਡਤ ਨਾਂਹਿ।
ਤੇਰਾਂ ਬਹੂ ਤਿਸ ਆਪਣੀ, ਆਪੇ [੩]ਦਈ ਕਟਾਇ॥੫॥

ਚੌਪਈ॥

ਕਈ ਦਿਨਨ ਮੈਂ ਗੜ੍ਹੀ ਸੁ ਮਾਰੀ। ਫਿਰ ਆਕੀ[੪] ਉਨ ਕਰੀ ਅਟਾਰੀ।
ਮੁਕ ਗਯੋ ਤਹਿਂ ਸਿੱਕਾ ਅਰ ਦਾਰੂ। ਲਗਯੋ ਢੀਮ ਸੋਂ ਸਿੰਘਨ ਮਾਰੂ॥੬॥
ਤਬ ਸਿੰਘ ਚੜ੍ਹੇ ਅਟਾਰੀ ਉੱਚੀ। ਢੀਮਨ ਸੋਂ ਭਰ ਕੀਨੀ ਨੀਚੀ।
ਤਬ ਸਿੰਘਨ ਚੜ੍ਹ ਮਲੀ ਅਟਾਰੀ। ਹੇਠ ਵੜਯੋ ਕਰਮਾਂ ਹੰਕਾਰੀ॥੭॥
ਫਿਰ ਸਿੰਘਨ ਵਹਿ ਛਤ [੫]ਸੋ ਢਾਈ। ਗੋਲੀ ਛੱਤਨ[੬] ਚੀਰ ਲੰਘਾਈ।
ਤਬ ਉਨ ਜਾਨੀ ਬਚੌਂ ਸੁ ਨਾਹੀਂ। ਅਪਨੋ ਕੀਨੀ ਪਾਇ ਪਛੁਤਾਹੀ॥੮॥
ਜਾਣਯੋਂ ਯਿਹ ਅਬ ਛਡਤੇ ਨਾਹੀਂ। ਖੋਟੇ ਕਰਮ ਕੀਏ ਥੇ ਤਾਹੀਂ।
ਤਬ ਸਿੰਘਨ ਸੋਂ ਕਹੀ ਉਨ ਬਾਤ। 'ਹਮ ਸੰਗ [੭]ਕਰੋ ਅਕੱਲੋ ਹਾਥ॥੯॥
ਤਬ ਸੁਖਾ ਸਿੰਘ ਹੁਤੋ ਤਖਾਨ। ਮਾੜੀ ਵਾਲੋ ਪ੍ਰਗਟ ਜਹਾਨ।
ਜਿਨ ਥੇ ਕੀਨੇ ਕਈ ਅਖਾਰੇ[੮]। ਸੋ ਆਖੋਂਗੋ ਫੇਰ ਸੁਧਾਰੇ[੯]॥੧੦॥
ਉਨ ਕਹਯੋ 'ਕਰਮੇਂ ਆਉ [੧੦]ਮੁਹਿ ਪਾਹੀ। ਔਰ ਕਿਸੀ ਕਾ ਤੁਹਿ ਭੌ ਨਾਹੀਂ'।
ਕਹੈ ਸੁ 'ਲੜ ਤੂੰ ਹਾਥਨ ਨਾਲ। ਮੁੱਕਨ ਢੀਮਨ ਸੋਟਨ ਸਾਲ[੧੧]॥੧੧॥
ਤੀਰ ਬੰਦੂਕ ਹੋਰ ਭੌ ਨਾਹੀਂ। [੧੨]ਕਹਿ ਆਵਾਂ ਮੈਂ, ਕੈ ਤੂੰ ਆਹੀਂ'।
ਤਬ ਕਰਮੇਂ ਨੇ ਪਕੜੀ ਢਾਲ। ਅਯੋ ਸ਼ੇਰ ਜਿਉਂ ਕਰ ਕੇ ਛਾਲ॥੧੨॥
ਸੁੱਖਾ ਸਿੰਘ ਕਹਯੋ, 'ਵਾਰ ਅਬ ਤੇਰਾ। ਵਾਰ ਦੂਸਰਾ ਹੋਗਾ ਮੇਰਾ'।
ਤਬ ਕਰਮੇਂ ਨੇ ਬਰਛੀ ਮਾਰੀ। ਸੁੱਖਾ ਸਿੰਘ [੧੩]ਪਰ ਢਾਲ ਸੰਭਾਰੀ॥੧੩॥
ਫਿਰ ਸੁੱਖਾ ਸਿੰਘ ਤਲਵਾਰ ਚਲਾਈ। ਕਰਮਾ [੧੪]ਦੋ ਥਾ ਕੀਨੋਂ ਸਾਈ।

---

*੧ ਬਾਹਰ ਹੀ' (ii) ਬਹੁਤ ਸਾਰੇ। ੨ ਨਾਲ, ਸੰਗ। ੩ ਕੱਟ ਦਿਤੀਆਂ (ਆਪ ਹੀ ਮਾਰ ਦਿੱਤੀਆਂ)। ੪ ਬਾਗੀ, ਆਕੀ ਕਰਨਾ, ਸਰਕਸ਼ ਹੋ ਕੇ ਟਾਕਰਾ ਕਰਨਾ, ਮੋਰਚਾ ਬੰਨ੍ਹਣਾ। ੫ ਢਾਹ ਦਿੱਤੀ। ੬ ਛੱਤ ਵਿਚੋਂ। ੭ ਇਕੱਲੇ-ਇਕੱਲੇ ਟਾਕਰਾ ਕਰੋ। ੮ ਅਖਾੜੇ, ਜੁੱਧ ਕੀਤੇ ਸਨ। ੯ ਠੀਕ ਤਰ੍ਹਾਂ। ੧੦ ਮੇਰੇ ਪਾਸ। ੧੧ ਸਾਥ, ਸਮੇਤ। ੧੨ ਦੱਸ ਪਹਿਲਾਂ ਮੈਂ ਹਮਲਾ ਕਰਾਂ ਕਿ ਤੂੰ ਕਰਦਾ ਹੈਂ? ੧੩ ਢਾਲ ਉਤੇ ਸੰਭਾਲ ਲਈ। ੧੪ ਦੋ ਟੋਟੇ (ਕਰ ਦਿੱਤਾ)।*

ਇਸੀ ਭਾਂਤ ਸੋਂ ਕਰਮਾਂ ਮਾਰਾ। ਔਰ ਸੁੱਖਾ ਸਿੰਘ ਸੁਨੋ ਅਖਾਰਾ॥੧੪॥
ਤਬ ਤੁਰਕਨ ਪਾਯੋ ਥੋ ਜੋਰਾ। ਦੇਤ ਨ ਨ੍ਹਾਵਨ ਅੰਮ੍ਰਿਤਸਰ ਮੋਰਾ[੧]।
ਆਨ ਫੌਜ ਤੁਰਕਨ ਬਹੁ ਰਹੇ। ਮੇਲੋ ਕਰਨ ਖਾਲਸਾ ਚਹੇ॥੧੫॥

## ਸਾਖੀ ਸੁਖਾ ਸਿੰਘ ਜੀ ਕੀ ਬਹਾਦਰੀ ਕੀ ਹੋਰ ਤੁਰੀ

('ਨ੍ਹਾਵੋਂਗੋ ਮੈਂ ਦਿਨ ਬਿਖੈ ਸ੍ਰੀ ਸਤਿਗੁਰ ਕੇ ਜ਼ੋਰ')

ਦੋਹਰਾ॥

ਮਨੀ ਸਿੰਘ ਜਬ ਤੇ ਫੜਜੋ ਫਿਰ ਸਿੰਘ [੨]ਢੁਕਨ ਨ ਪਾਹਿੰ।
ਰਾਤੀਂ ਸਿੰਘ ਮੱਜਨ[੩] ਕਰੈਂ,ਹਨੇਰ ਸਵੇਰੇ ਜਾਇ॥੧॥
ਤੌ ਕਾਜੀ ਨੇ ਫਿਰ ਕਹਜੋ, 'ਯਹ ਅੰਮ੍ਰਤਸਰ ਪਰਤਾਪ।
ਥੱਕੇ ਮਾਰ ਬਹੁ ਜਤਨ ਸੋਂ, ਹੋਤ ਨ ਸਿੰਘਨ ਖਾਪ[੪]'॥੨॥

ਚੌਪਈ॥

ਤੌ ਮੁਗਲਨ ਨੇ ਚੌਕੀ ਬਹਾਲੀ। *ਰਾਤੀਂ ਬਹਣ ਕਹੈਂ ਰਖਵਾਲੀ।
ਤੌ ਤੁਰਕ ਨੇ ਬੁਰਜ ਬਣਾਏ। ਚਾਰੋਂ ਓਰ ਬੰਦੂਕਚੀ ਬਹਾਏ॥੩॥
ਜਹਿੰ ਅੰਮ੍ਰਿਤ[੫] ਹਿਲ ਖੜਕੋ ਹੋਈ। ਮਾਰੈਂ ਸ਼ਲਕ[੬] ਬੰਦੂਕਨ ਸੋਈ।
ਤੌ ਸਿੰਘ ਹੌਲੀ ਹੌਲੀ ਨ੍ਹਾਈਂ। ਤੁਰਕਨ ਅੱਖੀਂ ਘੱਟਾ ਪਾਈਂ॥੪॥
ਤੌ ਫਿਰ ਕਾਜ਼ੀ ਗੁੱਸਾ ਖਾਯਾ। ਡੇਰਾ ਬਹੁ ਫੌਜਨ ਕਾ ਕਰਾਯਾ।
ਤਬ ਫੁਜਦਾਰ ਉਨ ਕੀਨੋ ਗ਼ਰਬ। ਲਿਖ ਭੇਜਜੋ ਜਹਿੰ [੭]ਖਾਲਸਾ ਸਰਬ॥੫॥

ਦੋਹਰਾ॥

'ਤੁਮ ਸਿੰਘ ਕਹਾਵੋ [੮]ਸੂਰ ਬਡ, ਔ ਕਹਾਵੋ ਗੁਰੂ ਕੇ ਲਾਲ।
ਤੌ ਜਾਣੋਂ ਮੈਂ ਸੂਰਮੇਂ, ਆਇ ਨ੍ਹਾਵੋ ਅੰਮ੍ਰਿਤਸਰ ਚਾਲ'॥੬॥

ਚੌਪਈ॥

ਸੁਨਤ ਖਾਲਸੋ ਸਭ ਚੁਪ ਰਹਜੋ। ਇਸ ਕੋ ਉੱਤਰ ਕਿਨੈ ਨ ਕਹਜੋ।
ਤਬ ਸੁੱਖਾ ਸਿੰਘ ਬੋਲ ਸੁਣਾਯਾ। 'ਹੋਹੁ ਤਕੜੇ ਅਬ ਖਾਲਸੋ ਆਯਾ'॥੭॥
ਸੋਊ ਜਾਇ ਜਸੂਸੀ ਕਹੀ। ਤਬ ਤੁਰਕਨ ਕੋ ਚਿੰਤਾ ਪਈ।
ਊਚੇ ਟਾਂਗੂ[੯] ਦੀਏ ਚੜ੍ਹਾਇ। ਮਤ ਈਹਾਂ ਸਿੰਘ ਪੜੈਂਗੇ ਆਇ॥੮॥

*੧ ਵਿਚ। ੨ ਨੇੜੇ ਨਾ ਆ ਸਕੇ। ੩ ਇਸ਼ਨਾਨ। ੪ ਨਾਸ਼। ੫ ਅੰਮ੍ਰਿਤ ਸਰੋਵਰ ਵਿਚ। ੬ ਗੋਲੀਆਂ ਦੀ ਬੁਛਾੜ। ੭ ਸਰਬਤ ਖਾਲਸਾ ਨੂੰ, ਪੰਥ ਨੂੰ। ੮ ਸੂਰਮੇ ਵੱਡੇ, ਭਾਰੀ ਜੋਧੇ। ੯ ਬ੍ਰਿਛ 'ਤੇ ਜਾਂ ਉੱਚੇ ਥਾਂ ਬਿਠਾਇਆ ਸੂਹੀਆ, ਜੋ ਆਉਂਦੇ ਦੁਸ਼ਮਣ ਨੂੰ ਦੂਰੋਂ ਵੇਖ ਕੇ ਖ਼ਬਰ ਕਰਦਾ ਸੀ। *ਪਾਠਾਂਤਰ- 'ਰਾਤ ਦੌੜ ਤਿਨ ਮਾਰਨ ਅਕਾਲੀ'।*

ਬਹੁਤ ਕਹੈਂ : 'ਈਹਾਂ ਆਵੈ ਕੌਣ? ਈਹਾਂ ਆਵਣ ਕਜਾ [1]ਆਵਾ ਗੌਣ?
ਈਹਾਂ ਰਾਤ ਕੋ ਢੁਕਨ ਨ ਪਾਵੈਂ। ਪੰਛੀ ਨੀਰ ਦਿਨ ਪੀਣ ਨ ਪਾਵੈਂ'॥੯॥

ਦੋਹਰਾ॥

ਆਗੇ ਤੇ ਉਨ ਦਸ ਗੁਣੀ, ਕਰੀ ਤਕੜਾਈ ਤਿੱਤ[2]।
ਸੁਣੋਂ ਸੁ ਆਵਨ ਸਿੰਘ ਕੋ ਆਯੋ ਥੋ [3]ਢਬ ਜਿੱਤ॥੧੦॥
ਸੁੱਖਾ ਸਿੰਘ ਤਬ ਯੌਂ ਕਹਜੋ, 'ਰਾਤ ਨ੍ਹਾਊਂ ਤਬ ਚੋਰ।
ਨ੍ਹਾਵੋਂਗੋ ਮੈਂ ਦਿਨ ਬਿਖੈ[4], ਸ੍ਰੀ ਸਤਿਗੁਰ ਕੇ ਜ਼ੋਰ'॥੧੧॥

ਚੌਪਈ॥

ਤਬੈ ਖਾਲਸੇ ਭਲੀ ਮਨਾਈ। 'ਸਤਿਗੁਰ ਪੈਜ ਰਖੇ ਤੁਵ[5] ਭਾਈ।
ਯਹ ਹੈ ਸਿਰੋਂ ਪਰੇ ਕੀ ਬਾਤ। ਕੌਣ ਸਕੈ ਕਰ ਤੁਮਰੋ ਸਾਥ?'॥੧੨॥

ਦੋਹਰਾ॥

ਤੁਰਕਨ ਜਿਉਂ ਮੁੰਡਾਸਾ[6] ਬੰਧਿਓ, ਲਈ ਸੁ ਹਾਥ ਕਮਾਨ।
ਸਵਾ ਪਹਿਰ ਦਿਨ ਜਬ ਰਹਜੋ, ਲਹੌਰ ਰਾਹੁ ਲੀਓ ਆਨ॥੧੩॥

ਚੌਪਈ॥

ਸਰਾਂ ਰਸਤੇ ਢਿਗ ਆਯੋ ਤਲਾਇ। ਜਲ ਪੀਵਨ ਕੋ ਕਰਜੋ ਬਲਾਇ[7]।
ਆਗੇ ਕਰ ਕੇ ਅੰਮ੍ਰਿਤ ਪਿਲਾਯਾ। ਉਤਰ ਘੋੜੇ ਤੇ ਚੁੱਭਾ ਲਾਯਾ॥੧੪॥
ਸਿਰੋਂ ਮੁੰਡਾਸਾ ਦੂਰ ਸੁ ਕੀਨਾ। ਤਬ ਤੁਰਕਨ ਨੇ [8]ਅਚੰਭਾ ਚੀਨਾ।
ਘੋੜੇ ਸੌਂ ਇਨ ਕੀਆ ਸ਼ਨਾਨ। ਹੈ ਹਿੰਦੂ ਨਹਿੰ ਮੁਸਲਮਾਨ॥੧੫॥
[9]ਤੌ ਲੌ ਸਿੰਘ 'ਅਕਾਲ' ਉਚਾਰਾ। ਪਗੜੇ ਸਣੇਂ ਸੁ ਚੁੱਭਾ ਮਾਰਾ।
ਸਿੰਘ ਨਿਕਲ ਫਿਰ ਬਾਹਰ ਆਯਾ। ਤੁਰਕਨ ਕੋ ਲਲਕਾਰ ਸੁਨਾਯਾ॥੧੬॥
'ਆਵੈ ਕੋ ਸਨਮੁਖ ਹਮ ਪਾਹੀ। ਨਹੀਂ ਤੋ ਭਜੋ ਛਡ ਹਮਰੋ ਰਾਹੀ'।
ਕਾਢ ਤੇਗ ਜਬ ਸਿੰਘ ਚਮਕਾਈ। ਕੋ ਨ ਠਹਰਜੋ ਸਭ [10]ਗਏ ਧਾਈ॥੧੭॥

ਦੋਹਰਾ॥

ਐਧਰ ਓਧਰ ਹੋ ਗਏ ਛਾਡ ਦਯੋ ਉਨ ਰਾਹਿ।
ਤੀਰ ਸੁ ਗੋਲੀ ਤਿਨ ਘਨੀ, ਪਾਛੇ ਦਈ ਚਲਾਇ॥੧੮॥

ਚੌਪਈ॥

ਤੀਰ ਗੋਲੀ ਕੋਊ ਨਾਹਨ ਲਾਗੀ। ਸਿੰਘ ਕੋ ਘੋੜਾ ਲਾਂਘਜੋ ਆਗੀ।
ਪੀਛੇ ਲਗੇ ਤੇਊ ਸਕੇ ਨ ਮੇਲ। ਇਸ ਬਿਧ ਸਿੰਘ ਜੀ ਖੇਡੀ ਖੇਲ॥੧੯॥

*੧ ਆਉਣਾ ਜਾਣਾ (ਕਿਥੇ ਸੰਭਵ ਹੈ?) ੨ ਉਥੇ । ੩ ਜਿਹੜੀ ਵਿਧੀ ਨਾਲ, ਜਿਸ ਤਰ੍ਹਾਂ। ੪ ਵੇਲੇ, ਦਿਨੇ ਦਿਨੇ। ੫ ਤੇਰੀ। ੬ ਸਿਰ 'ਤੇ ਲਪੇਟਿਆ ਕੱਪੜ, ਪੱਗੜ। ੭ ਵਲਾਉ, ਢੰਗ, ਤਦਬੀਰ। ੮ ਹੈਰਾਨ ਰਹਿ ਗਏ। ੯ ਤਦ ਤਾਈਂ। ੧੦ ਨੱਠ ਗਏ।*

# ਸਾਖੀ ਮਤਾਬ ਕੇ ਕੋਟ ਕੀ

('...ਅਗੇ ਮਰੈ ਪਤਿਸ਼ਾਹੀ ਪਾਵੈ')

ਕੁੰਡਲੀਆ॥

ਘੱਲ ਸਿਪਾਹੀ ਸਦ ਲਈ, ਰਈਅਤ ਸਭੀ ਨਿਬਾਬ।
ਰਤਨ ਸਿੰਘ ਤੇ ਸੋ ਸੁਨੋਂ, ਜੋ ਉਨ ਦੀਓ ਅਵਾਜ਼।
ਜੋ ਉਨ ਦੀਓ ਅਵਾਜ਼, ਸੋਊ ਸਭ ਲਿਖਯੋ ਨ ਜਾਵੈ।
ਆਪ ਥਕਯੋ ਦੈ ਦੁੱਖ ਔਰ ਸਭ ਲੋਕ ਸਿਖਾਵੈ।
ਬਹਾਵਲ[1] ਲੁਟੀ ਪੰਜਾਬ ਕਸ਼ਮੀਰ ਸੋ ਪਰਬਤ ਵੱਲ।
[2]'ਕੇਸਨ ਵਾਲਨ ਨਹਿਂ ਛਡਯੋ', ਨਬਾਬ ਲਿਖਯੋ ਦੀਓ ਘੱਲ॥੧॥

ਚੌਪਈ॥

ਨਵਾਬ ਲਿਖਤ ਸਭਹਨ ਮੰਨ ਲਈ। ਸਿੰਘਨ ਰਹਨ [3]ਖਰਾਬੀ ਭਈ।
ਤਬ ਸਿੰਘ ਊਹਾਂ ਤੇ ਨਠ ਆਏ। ਕਹੂੰ ਜਗਾ ਨਹਿਂ ਰਹਿਣੇ ਪਾਏ॥੨॥

ਦੋਹਰਾ॥

ਰਹਯੋ ਕਛੂ ਦਰਿਯਾਉ ਤੇ ਬਚ ਮਤਾਬ ਕੋ ਕੋਟ।
ਤਿਹ ਥਾਂ ਸਿੰਘ ਕਛੁ ਆ ਛਿਪੇ ਦਰਿਯਾ ਬੇਲੇ ਓਟ॥੩॥

ਚੌਪਈ॥

ਗਏ ਹਲਕਾਰੇ ਦੇਖ ਤਿਥਾਊਂ। ਕਹੇ ਫੌਜਦਾਰ 'ਕੁਝ ਸ਼ਿਕਾਰ ਦਿਖਾਊਂ।
ਭੂਖੇ ਨਾਂਗੇ ਸ਼ਸਤਰ ਹੀਨੇ। ਭਾਜਤ ਥਕਤ ਭਏ [4]ਬਲ ਖੀਨੇ॥੪॥
ਤੁਰਤ ਜਾਇ ਤਿਨ ਪਕੜ ਸੁ ਲਯੋ। ਫੜ ਕਰ ਤਿਨੈਂ ਲਹੌਰ ਪੁਚਯੋ।
ਬਹੁਤ ਇਨਾਮ ਨਿਬਾਬਹਿ ਪਾਵੋ। ਚੜੋ ਅਬੈ ਕਛੁ ਦੇਰ ਨ ਲਾਵੋ'॥੫॥
ਯੌਂ ਸੁਨ ਉਨ ਤੇ [5]ਜਮਾਂ-ਸੁ-ਦਾਰ। ਤੁਰਤ ਫੁਰਤ ਹੋ ਗਯੋ ਤਿਆਰ।
ਜਨੁ ਫੜ ਲੇਵੌਂ ਸਸਾ[6] ਸ਼ਿਕਾਰ। [7]ਜਾ ਪੁੰਨੋ ਊਹਾਂ ਕਰਤ ਬਿਚਾਰ॥੬॥

ਦੋਹਰਾ॥

ਸਿੰਘਨ ਥੋੜੇ ਦੇਖ ਕੈ, ਮਨ ਮੈਂ ਕਰੈ ਗੁਮਾਨ।
'ਇਨ੍ਹੈਂ ਕੰਗਾਲਨ ਕੇ ਉਤੈ, ਹਮ ਬਡ ਕੀਓ ਸਮਾਨ[8]'॥੭॥

---

*੧ ਬਹਾਵਲਪੁਰ ਰਿਆਸਤ। ੨ ਕੇਸਾਂ ਵਾਲਿਆਂ ਨੂੰ; ਸਿੱਖਾਂ ਨੂੰ। ੩ ਔਖੀ ਹੋਈ। ੪ ਬਲ-ਹੀਨ, ਕਮਜ਼ੋਰ। ੫ ਜਮਾਂਦਰ। ੬ ਸੇਹਾ। ੭ ਜਾ ਪੁੱਜਾ, ਪਹੁੰਚ ਗਿਆ। ੮ ਸਾਜੋ ਸਮਾਨ, ਤਿਆਰੀ।*

ਚੌਪਈ॥

ਜਮਾਂਦਾਰ ਤਬ ਯੌਂ ਫੁਰਮਾਏ। 'ਇਨ ਮਹਿੰ ਜਾਣੋਂ ਨਹਿੰ ਕੋ ਪਾਏ।
ਚਾਰ ਤਰਫ਼ ਤੁਮ ਹੁਇ ਇਕ ਬਾਰੇ। ਕੀਜੋ ਚਾਰੋਂ ਤਰਫੈਂ ਮਾਰੇ॥੮॥

ਦੋਹਰਾ॥

ਤਰਫ ਜਿਸੈ ਕੀ ਕੋ ਭਜੈ, ਮੈਂ ਤਾਂ ਕੋ ਦੇਊਂ ਨ ਛਾਡ।
ਬਡੋ ਤਕਸੀਰੀ[1] ਕਰ ਤਿਸੇ, ਮਾਰੋਂਗਾ ਤਿਸ ਗਾਡ[2]'॥੯॥

ਚੌਪਈ॥

ਚਾਰੋਂ ਤਰਫ ਸੁਨਤ ਫੌਜ ਦੌੜੇ। ਉਨ ਭੀ ਦੇਖੇ ਸਿੰਘ ਅਤਿ ਥੋੜੇ।
ਕੋਊ ਸਿੰਘ ਥੇ ਸੂਤੇ ਪਯੋ। ਕੋਊ ਸਿੰਘ ਥੇ ਰਮਣੇ[3] ਗਯੋ॥੧੦॥
ਕੋਊ ਸਿੰਘ ਗਯੋ ਘਾਸ ਲਿਆਵਣ। ਲਕੜੀ ਲਜਾਵਣ ਗੋਹੇ ਚੁਗਾਵਣ।
ਕਛੂ ਥੇ ਭੂਖੇ ਟੇਢੇ[4] ਪੜੇ। ਪੀਵੈਂ ਭੰਗ ਤਬ ਹੁਇ ਹੈਂ ਖੜੇ॥੧੧॥

ਦੋਹਰਾ॥

ਦੇਖ ਸਿੰਘ ਨੰਗੇ ਭੂਖੇ ਤੁਰਕ ਭਏ ਸੁਪ੍ਰਸੰਨ।
ਚਾਰ ਤਰਫ ਤੇ ਯੌਂ ਪਰੇ[5], ਜਨੁ ਕਰ ਢੁੱਕੇ ਜੰਨ[6]॥੧੨॥

ਚੌਪਈ॥

ਪਹਿਲੇ ਚੋਟ ਬੰਦੂਕਨ ਕਰੀ। ਤਿਹ ਪਾਛੈ ਮਾਰ ਤੀਰਨ ਧਰੀ।
ਫੇਰ ਨੇਜੇ ਔ ਲੈ ਸ਼ਮਸ਼ੇਰ। ਮਾਰੇ ਸਿੰਘ ਤਿਨ ਪਹਿਲੀ ਬੇਰ[7]॥੧੩॥
ਸਿੰਘਨ ਕੀ ਗਈ ਅਕਲ ਭੁਲਾਈ। ਤੁਰਕ ਪੜੇ ਬਹੁ ਜਮ ਕੀ ਨਜਾਈਂ।
ਜਨੁਕ ਅਕਾਸ਼ੋਂ ਬਿਜਲੀ ਪਰੀ। ਤੌ ਭੀ ਸਿੰਘਨ ਤੇ [8]ਭਲ ਸਰੀ॥੧੪॥

ਦੋਹਰਾ॥

ਜੋ ਤੁਰਕਨ ਪਹਿਲੇ ਲਭੇ, ਤੇ ਸਿੰਘ ਤੋ ਦੀਏ ਮਾਰ।
ਜੋਊ ਲੜੇ ਤਿਤ ਹੀ ਅੜੇ, ਡਰੇ ਨ ਮਰਨੋਂ ਮਾਰ॥੧੫॥

ਚੌਪਈ॥

ਏਕ ਸਿੰਘ ਜਿਹ ਥਾਂ ਖੜ ਜਾਵੈ। ਸਭ ਤੁਰਕਨ ਸੋਊ ਤਹਾਂ ਖੜਾਵੈ।
ਮੱਦਤ[9] ਤਕੈ ਨ ਔਰਹਿ ਸੋਊ। ਤਾਂ ਕੇ ਮੂਹਰੈ ਟਿਕੈ ਨ ਕੋਊ॥੧੬॥
ਬਾਹਰ ਸਿੰਘ ਜੋ ਤੁਰਕਨ* ਘੇਰੈ। ਫਿਰੇ ਸ਼ੇਰ ਜਿਮ ਫੜ ਸ਼ਮਸ਼ੇਰੈ।
ਦੇਖ ਸਿੰਘ ਤਿਸ ਮੱਦਤ ਕਰੈਂ। ਉਨ੍ਹੈਂ ਛੁਡਾਵੈਂ ਆਪ ਸੁ ਮਰੈਂ॥੧੭॥

*੧ ਕਸੂਰਵਾਰ, ਦੋਸ਼ੀ (ਠਹਿਰਾ ਕੇ)। ੨ ਧਰਤੀ ਵਿਚ ਗੱਡ ਕੇ (ਮਾਰ ਦਿਆਂਗਾ)। ੩ ਬਾਹਰ ਅੰਦਰ, ਜੰਗਲ, ਸੁਚੇਤੇ। ੪ ਲਮਲੇਟ (ਹੋਏ ਪਏ ਸਨ)। ੫ ਪੈ ਗਏ, ਧਾਵਾ ਕਰ ਦਿੱਤਾ। ੬ ਜੰਞ (ਜਿਵੇਂ ਜੰਞ ਆ ਢੁੱਕੀ ਸੀ)। ੭ ਬਾਰ, ਵਾਰ। ੮ ਚੰਗੀ ਹੋ ਸਕੀ। ੯ ਮੱਦਦ, ਸਹਾਇਤਾ। * ਜਿਹੜੇ ਸਿੰਘ ਤੁਰਕਾਂ ਦੇ ਘੇਰੇ ਤੋਂ ਬਾਹਰ ਸਨ (ਪਿੰਡੋਂ ਬਾਹਰ ਗਏ ਹੋਏ ਸਨ)।*

ਸੋ ਭੀ ਅਏ ਛੁਡਾਵਨ ਪਾਸ। ਸਿੰਘ ਪੜੈਂ ਤਬ ਕਰ ਅਰਦਾਸ।
ਪੀਛੈ ਫਿਰੈ ਜੁ ਗੀਦੀ[੧] ਕਹਾਵੈ। ਅਗੇ ਮਰੈ ਪਤਿਸ਼ਾਹੀ ਪਾਵੈ॥੧੮॥

ਦੋਹਰਾ॥

ਜੋ ਜੰਗਲ ਮੈਂ ਥੇ ਗਏ, ਤਿਨ ਸੁਨੇ ਬੰਦੂਕ ਅਵਾਜ਼।
ਆਵਤ ਭਏ ਸੁ [੨]ਸੰਕ ਤਜਿ, ਕਰ ਮਨ [੩]ਮਰਨੋਂ ਸਾਜ॥੧੯॥

ਚੌਪਈ॥

[੪]ਲਰਤ ਭਿਰਤ ਪਰ ਗਈ ਜੋ ਰਾਤ। ਜਨੁ ਸਿੰਘਨ ਕੋ ਭਈ ਪਰਭਾਤ।
ਉਇ ਥਕ ਗਏ ਲਰਨ ਅਰ ਮਰਨੋ। ਬਾਲਕ ਖਾਲਸੋ ਜਨੁ ਭਯੋ ਤਰਨੋ[੫]॥੨੦॥

ਦੋਹਰਾ॥

ਆਇ ਦੇਖਯੋ ਇਕ ਸਿੰਘ ਨੇ, ਇਕਲੋ [੬]ਫੌਜ-ਸੁ-ਦਾਰ।
ਦਈ ਖੈਂਚ ਸ਼ਮਸ਼ੇਰ ਸਿਰ [੭]ਮੁੰਡੀ ਦਈ ਉਤਾਰ॥੨੧॥
ਮਾਰਨ ਆਯੋ ਸੋ ਮਰਯੋ, ਪਖ ਸਿੰਘਨ ਗੁਰ ਕੀਨ।
ਭੱਜੇ ਤੁਰਕ ਕਿਛ ਲੁਕ ਗਏ, ਮਿਲ ਸਿੰਘਨ ਲਏ ਛੀਨ॥੨੨॥

ਚੌਪਈ॥

ਸਿੰਘਨ ਕੇ ਤਬ ਸ਼ਾਦੀ[੮] ਭਈ। ਬੈਠੇ ਸਿੰਘ ਆਪ ਦੌਲਤ ਅਈ।
ਮਰੇ ਸਿੰਘ ਜੁ ਦਰਜਾਉ ਰੁੜ੍ਹਾਏ। ਪ੍ਰਾਤ[੯] ਹੋਤ ਲੌ ਦੁਗਣੇ ਆਏ॥੨੩॥
ਹੁਤੋ ਖਾਲਸੋ ਸੁੰਮੋਵਾਣੀ[੧੦]।ਭਈ ਖਾਲਸੇ ਅਖੈ[੧੧] ਕਹਾਣੀ।
ਏਕ ਮਰੈ ਤੌ ਦਸ ਔਰ ਆਵੈਂ। ਰਹੈਂ ਦੁਖੀ ਤੌ ਸੁਖੀ ਬਤਾਵੈਂ॥੨੪॥
ਸੋ ਗੱਠੇ[੧੨] ਕੋ ਰੁੱਪਾ[੧੩] ਭਾਖੈਂ। ਠੂਠਨ[੧੪] ਕੋ ਸੁਨਹਿਰੋ[੧੫] ਆਖੈਂ।
ਭੁੱਖੇ ਰਹੈਂ ਮਸਤ ਲੰਗਰ ਕਹੈਂ। [੧੬]ਖੂਹ ਖਾਤਨ ਮੱਧ ਬੇਲਨ ਰਹੈਂ॥੨੫॥

## ਸਾਖੀ ਸ੍ਰੀ ਖਾਲਸੇ ਕੇ ਬਿਵਹਾਰ ਕੀ

('ਰਾਤ ਪੜੇ ਸਿੰਘ ਹੋਵਹਿੰ ਸ਼ੇਰ...')

ਚੌਪਈ॥

ਇਸੀ ਭਾਂਤ ਸਿੰਘ ਦੁਖ ਕੋ ਸਹੈਂ। ਦੁਖੀ ਸਿੰਘ ਇਮ ਦੇਸਹਿ ਰਹੈਂ।

---

*੧ ਕਾਇਰ, ਇਲ੍ਹ ਵਰਗਾ ਬੇਅਣਖਾ। ੨ ਡਰ ਛੱਡ ਕੇ, ਨਿੱਡਰ ਹੋ ਕੇ। ੩ ਮਰਨਾ ਧਾਰ ਕੇ। ੪ ਲੜਦਿਆਂ, ਭਿੜਦਿਆਂ। ੫ ਜਵਾਨ। ੬ ਫੌਜਦਾਰ। ੭ ਧੌਣ ਲਾਹ ਦਿੱਤੀ। ੮ ਖੁਸ਼ੀ। ੯ ਪ੍ਰਾਤਾਕਾਲ, ਸਵੇਰ-ਸਾਰ। ੧੦ ਸੁੰਮਣਵਾਨੀ, ਸੋਮੇ ਦੇ ਜਲ ਵਾਂਗ, ਅਖੰਡ ਪ੍ਰਵਾਹ ਵਾਲੇ। ੧੧ ਨਾ ਮਿਟਣ ਵਾਲੀ, ਅਮਰ। ੧੨ ਗੰਢਾ। ੧੩ ਚਾਂਦੀ। ੧੪ ਮਿੱਟੀ ਦੇ ਪਿਆਲੇ। ੧੫ ਸੋਨੇ ਦਾ (ਬਾਟਾ)। ੧੬ ਖੂਹ ਖਾਤਿਆਂ ਵਿਚ, ਟੋਇਆਂ, ਖੱਡਾਂ, ਜੰਗਲਾਂ ਵਿਚ।*

ਕਦੇ ਕਦੇ ਇਕੱਠੇ ਹੋਇ ਦੌੜੈਂ। ਲੁਟੈਂ ਮੁਦੱਯਨ[੧] ਸਿਰ ਭੀ ਤੋੜੈਂ॥੧॥
ਰਾਤ ਪੜੇ ਸਿੰਘ ਹੋਵਹਿਂ ਸ਼ੇਰ। ਦਿਨੈ ਲੁਕੇ ਰਹਿਂ ਝਾੜੀਂ ਸ਼ੇਰ।
ਬਹੁਤਨ ਕੋ ਡਰ ਸਿੰਘ ਨ ਗਨੈਂ। ਪਰੈਂ ਰਾਤ ਕੋ ਥੋੜੈ ਜਨੈਂ॥੨॥

ਦੋਹਰਾ॥

ਤੁਰਕ ਜਹਾਂ ਡੇਰਾ ਕਰੈਂ ਤੱਕ ਰਾਤ ਸਿੰਘ ਪਹੁੰਚਾਹਿਂ।
ਚੋਰੀ ਚੋਰੀ ਭੱਜ ਨੱਠ ਤਿਨ ਹੀ ਕੋ ਲੁਟ ਖਾਹਿਂ॥੩॥

## ਸਾਖੀ ਸ਼ੇਰ ਬਘਿਆੜ ਖੱਡਨ ਕੀ

('ਇਸੀ ਭਾਂਤ ਰਹਤ ਥੇ ਬਘਜਾੜਨ ਖੱਡ ਮਾਂਹਿ')

ਦੋਹਰਾ॥

ਸਾਖ ਸੁਨੋ ਉਨ ਸਿੰਘਨ ਕੀ, ਜੋ ਘੇਰੇ ਖੱਡ ਮਾਂਹਿ।
ਭੂਮ ਮਾਂਹਿ ਆਕੀ ਭਏ, ਸੁਨੋਂ ਉਨ੍ਹਾਂ ਕੇ ਨਾਇ[੨]॥੧॥

ਚੌਪਈ॥

ਮੀਰਾਂਕੋਟ ਜੁ ਸਾਡੇ ਗ੍ਰਾਮ। ਭਯੋ ਸਿੰਘ ਲੱਧਾ ਸਿੰਘ ਨਾਮ।
ਭੰਗੂ ਗੋਤ ਅਸਾਡੋ ਤਾਯੋ। ਪ੍ਰਦੇਸ ਜਾਇ ਉਨ ਬਡ ਦੁਖ ਪਾਯੋ॥੨॥
ਮਾਂਗਜੋ ਮਿਲੈ ਨ ਉਧਾਰ ਕੋਊ ਦੇਇ। ਆਖੈਂ ਚੋਰ ਪਿੰਡ ਰਹਿਨ ਨ ਦੇਇ।
ਜੌ ਉਜਾੜਨ ਕੈ ਸਿੰਘ ਰਹਿਂ ਬੀਚ। ਕਹੈਂ ਧਾੜਵੀ ਲੋਕ ਉਨ ਨੀਚ॥੩॥
ਮਾਰਨ ਦੌੜੈਂ ਔ ਫੜ ਲੇਹਿਂ। ਭੂਖੇ ਰਾਖੈਂ ਕਛੁ ਖਾਣ ਨ ਦੇਹਿਂ।
ਇਸ ਦੁਖ ਤੇ ਦੇਸ਼ ਔਰ ਚਲ ਜਾਵੈਂ। ਕਈਅਕੁ ਮੁੜ ਨਿਜ ਵਤਨੈ ਆਵੈਂ॥੪॥
ਪ੍ਰਦੇਸ ਦੁੱਖ ਤੇ ਵਤਨੈਂ ਆਵੈਂ। ਈਹਾਂ ਲੁਕ ਛਪ ਕੁਛ ਦਿਨ ਲਖਾਵੈਂ[੩]।
ਹੁਤੀ ਖੱਡ ਬਘਿਆੜਨ ਕੇਰੀ[੪]। ਪੱਟ ਬਣਾਇ ਉਨ ਕਰੀ ਬਡੇਰੀ[੫]॥੫॥

ਦੋਹਰਾ॥

ਰਾਤ ਹੋਤ ਨਿਕਸੈਂ ਤਊ ਦਿਨ ਚੜ੍ਹ ਰਹੈਂ ਛਿਪਾਇ।
ਸਿੰਘਨ ਲੀਨੋ ਕਰਿ ਤਿਮੈ, ਜਿਮੈਂ ਉਲੂਕ ਸੁਭਾਇ॥੬॥

ਚੌਪਈ॥

ਰਾਤਿ ਪੜਤ ਸਿੰਘ ਘਰ ਕੋ ਜਾਨ। ਘਰ ਤੇ ਮਿਲੈ ਸੁ ਰਲਮਿਲ ਖਾਨ।
ਉਨ ਸਿੰਘ ਪਾਸ ਕੋਊ ਔਰ ਸਿੰਘ ਆਵੈ। ਉਸੈ ਖੁਲਾਇ ਕੈ ਤੌ ਆਪ ਖਾਵੈਂ॥੭॥
ਜਿਸੇ ਸਿੱਖ ਪੈ ਕਮ ਹੋਇ ਚੂਨ[੬]। ਉਸੈ ਖੁਲਾਵੈਂ ਆਪ ਰਹਿਂ ਊਨ[੭]।

*੧ ਦਾਅਵੇਦਾਰਾਂ ਨੂੰ। ੨ ਨਾਮ। ੩ ਲੰਘਾਉਂਦੇ। ੪ ਵਾਲੀ, ਦੀ। ੫ ਵੱਡੀ (ਬਣਾ ਲਈ ਪੁੱਟ-ਪੁੱਟ ਕੇ)। ੬ ਆਟਾ। ੭ ਊਣੇ, ਅੱਧ-ਭੁੱਖੇ।*

ਜੋਊ ਜੋਊ ਸਿੰਘ ਉਦਮੀ ਹੋਇ। ਦਸ ਪੰਜ ਰਲ ਕੈ ਦੌੜੈਂ ਸੋਇ॥੮॥
ਸਾਗ ਅੰਨ ਪਟ ਲਜਾਵੈਂ ਸੋਇ। ਚੋਰੀ ਛਿਪੀ ਪੈ ਉਨ ਗੁਜਰ ਹੋਇ।
ਕੈ ਬਖਤਾਵਰ[1] ਜਿਸ ਹੁਇ ਪਿਤ ਮਾਤ। ਸੋਈ ਜਾਇ ਘਰਿ ਖਾਵੈ ਰਾਤ॥੯॥

ਦੋਹਰਾ॥

ਇਸੀ ਭਾਂਤ ਸਿੰਘ ਰਹਤ ਥੇ, ਬਘਜਾੜਨ ਖੱਡ ਮਾਂਹਿ।
ਜਸੂਸਨ ਨੇ ਤੇਊ ਲਖੇ[2] ਜਾ ਕਹਜੋ ਸੁ ਤੁਰਕਨ ਪਾਹਿ॥੧੦॥

ਚੌਪਈ॥

ਸੁਨਤ ਫੌਜ ਤੁਰਕਨ ਚੜ੍ਹ ਆਈ। ਏਕ ਓਰ[3] [4]ਢੁਕ ਬਹੀ ਛਿਪਾਈ।
ਸਿੰਘ ਬੜਤ ਉਨ ਲਖ ਜੇ ਲੀਨ। ਤਹਿੰ ਉਸ ਵਖਤ ਸਿੰਘ ਥੇ ਤੀਨ॥੧੧॥
ਲੱਧਾ ਸਿੰਘ ਜੋ ਭੰਗੂ ਸੁਨਾਯੋ। ਰਾਮ ਸਿੰਘ ਲੰਬੇ ਹੇਹਰ ਗਾਯੋ[5]।
ਸੁਲੱਖਣ ਸਿੰਘ ਗਿੱਲ ਥੋ ਆਹਿ। ਲੀਨੇ ਤੁਰਕਨ ਵੜਤ ਦ੍ਰਸਾਇ॥੧੨॥
ਕਰ ਕੈ ਉਠਾਵਨ ਤੁਰਕ ਤੁਰਤ ਪਏ। ਵੜਤ ਪਤਾਲ ਸਿੰਘ ਆਕੀ ਭਏ।
ਫੜ ਤਲਵਾਰ ਔਰ ਬੁਗਦੇ[6] ਬਹੇ। ਲੜਨ ਘੁਲਨ ਕੋ ਤਜਾਰ ਸੁ ਭਏ॥੧੩॥
ਇਕ ਦੋ ਦਿਨ ਕੋ ਅਨਾਜ ਥੋ ਮਾਂਹਿ। ਨੀਰ ਪਤਾਲ ਕੋ ਥੋ ਉਨ ਪਾਹਿ।
ਤੁਰਕਨ ਕੇ ਸੋ ਹਾਥ ਨ ਆਏ। ਤਬ ਤੁਰਕਨ ਯੌਂ ਮਤੇ ਮਤਾਏ॥੧੪॥

ਦੋਹਰਾ॥

'ਮਾਰੋ ਬੰਦੂਕਨ ਸ਼ਲਕ[7] ਬਹੁ, ਬਡ ਹੁਇ ਜਾਇ ਧੂਆਂਧਾਰ।
ਧੂਏਂ* ਨਾਲ ਜਬ ਬਿਹੋਸ਼ ਹੋਹਿੰ, ਲੇਹੁ ਕਾਢ ਕਰ ਮਾਰ'॥੧੫॥

ਚੌਪਈ॥

ਸਭ ਬੰਦੂਕ ਮਧ ਖੱਡਨ ਜੋਰੀ। ਬਹੁਤ ਬ੍ਰਸਾਈ ਅੰਦਰ ਗੋਰੀ[8]।
ਧੂੰਓਂਧਾਰ ਤਹਿ ਭਯੋ ਘਨੇਰੋ। ਹੀਓ ਹੁਟਜੋ[9] ਯੌ ਭਯੋ ਅੰਧੇਰੋ॥੧੬॥
ਤਬ ਉਨ ਸਿੰਘਨ ਬਡ ਦੁਖ ਲਹਜੋ। ਧੂੰਆਂ ਰੋਕਨ ਜਤਨ ਉਨ ਕਯੋ।
ਹੁਤੇ ਲੀੜੇ ਜੋ ਉਨ ਕੇ ਪਾਹਿ। ਦੈ ਖੱਡਨ ਮੁਖ ਰੋਕਜੋ ਵਾਹਿ॥੧੭॥
ਫਿਰ ਤੁਰਕਨ ਕੇ ਯੌਂ ਚਿਤ ਆਈ। 'ਫੜ ਲੋਕਨ ਖੱਡ ਲੱਯੇ ਪੁਟਾਈ'।
ਕਰ ਸਲਾਹਿ ਇਮ ਫੌਜ ਚੜ੍ਹ ਧਾਈ। ਅਏ ਲੋਕ ਕਰ ਕਹੀ ਫੜਾਈ॥੧੮॥
ਆਇ ਲੋਕਨ ਇਮ ਕਰ ਚਤੁਰਾਈ। †ਕਸੀਆਂ[10] ਦੈ ਪੁੱਟਣ ਦਏ ਲਾਈ।

*੧ ਰੱਜੇ-ਪੁੱਜੇ। ੨ ਵੇਖੇ। ੩ ਪਾਸੇ। ੪ ਛੁਪ ਕੇ ਬੈਠ ਗਈ। ੫ ਗ੍ਰਾਮ ਦਾ। ੬ (ਫ਼ਾ) ਬੁਗ਼ਦਾ, ਛੁਰੇ, ਟੋਕੇ, ਖ਼ਮਦਾਰ ਪੇਸ਼ਕਬਜ਼ (ਵੇਖੋ : 'ਭਨ ਖੰਜਰ ਬੁਗਦਾ ਨਾਇ'-ਸ਼ਨਾਮਾ)। ੭ ਗੋਲੀਆਂ ਦੀ ਬੁਛਾੜ। ੮ ਗੋਲੀਆਂ। ੯ ਥੱਕ ਗਏ। ੧੦ ਕਹੀਆਂ। *ਪਾਠਾਂਤਰ:- ਕਮਲੇ ਬਾਜੈ ਕਰ ਉਨ੍ਹੈ ਲੇਹੁ ਕੱਢ ਫਿਰ ਮਾਰ। † ਪਾਠਾਂਤਰ:- ਕਸੀਆਂ ਦੀਨੇ ਬਹੁ ਚੋਖ ਉੜਾਈ।*

ਜਬ ਪੁੱਟੈਂ ਤਬ ਉੱਖੜ ਜਾਹਿਂ। ਨਾਲੇ ਲਤ ਮੁੱਕੀ ਜਟ ਭੀ ਖਾਂਹਿ॥੧੯॥

ਦੋਹਰਾ॥

ਕਹੀ ਠੁਕਾਵਨ ਖਾਤਰੇ, ਸੱਦਣ ਗਏ ਤ੍ਰਖਾਣ।
[1]ਤੌ ਲੌ ਰਾਤ ਸੁ ਢੁਕ ਪਈ, ਫੌਜ ਚਹਿ ਡੇਰੇ ਜਾਣ॥੨੦॥

ਚੌਪਈ॥

ਤਬ ਤੁਰਕਨ ਮਤ ਔਰੈ ਕਈ। ਖੱਡ ਭਰ ਈਂਧਨ[2] ਅੱਗ ਲਾਇ ਦਈ।
ਅਗਨਿ ਪਹੁੰਚ ਦਏ ਕਪੜੇ ਸਾੜੀ। ਇਮ ਸਿੰਘਨ ਕੋ ਭਈ ਖਵਾਰੀ॥੨੧॥
ਫਿਰ ਸਿੰਘਨ ਕੀਓ ਜਤਨ ਸੁ ਔਰ। ਗਿੱਲੀ ਮਿੱਟੀ ਸੋਂ ਮੂੰਦੀ ਠੌਰ[3]।
ਇਸ ਬਿਧਿ ਜਾਨ ਉਨ੍ਹੈਂ ਬਚ ਰਹੀ। ਤੌ ਲੌ ਆਨ ਰਾਤ ਭੀ ਭਈ॥੨੨॥
ਲੋਕਨ ਉਨ੍ਹੈ ਦਯੋ ਡਰਵਾਇ। 'ਰਾਤ ਪਰੈ ਮਾਰੈਂ ਸਿੰਘ ਆਇ'।
ਇਤ ਡਰ ਛਾਡ ਉਨ੍ਹੈਂ ਉਇ ਗਏ। ਲੋਕ ਚੁਫੇਰਜੋਂ ਆਵਤ ਭਏ॥੨੩॥
ਬੁਝਾਇ ਆਗ ਤੇ ਲਏ ਨਿਕਾਰ[4]। ਐਸ ਬਿਤੀ[5] ਉਨ ਸਿੰਘਨ ਨਾਰ[6]।
ਜਿਨ ਸਿਰ ਬੀਤੀ ਤਿਨ ਸੋਂ ਹਮ ਸੁਨੀ। ਰਤਨ ਸਿੰਘ ਸੋ ਲਿਖ ਦਈ ਗੁਨੀ॥੨੪॥

ਦੋਹਰਾ॥

ਐਸੋ ਐਸੋ ਦੁਖ ਸਹੇ, ਤੌ [7]ਛਡੇ ਸੁ ਦਾਈਏ ਨਾਂਹਿ।
ਖੱਤ੍ਰੀ ਤ੍ਰਖਾਣ ਕਲਾਲ ਜੱਟ, ਮਿਲੀ ਪਤਿਸ਼ਾਹੀ ਤਾਂਹਿ[8]॥੨੫॥

## ਸਾਖੀ ਸੁਬੇਗ ਸਿੰਘ ਜੰਬਰ ਕੀ

('ਸੁਬੇਗ ਸਿੰਘ ਗੁਰ ਪਤਿ ਰਖ ਲਈ'...)

ਦੋਹਰਾ॥

ਸੁਬੇਗ ਸਿੰਘ ਜੰਬਰ[9] ਭਯੋ, ਸਿਖੀ ਮਧ ਮਜ਼ਬੂਤ।
ਵਹਿ ਭੀ ਸਤਿਗੁਰ ਸਿਖ ਹੁਤੋ, ਜਿਸ ਕੋ ਥੋ ਵਹ ਪੂਤ॥੧॥

ਚੌਪਈ॥

ਬਾਲ ਅਵਸਥਾ [10]ਸੁਤ ਫਾਰਸੀ ਪੜ੍ਹਾਯੋ। ਫਿਰ ਮੱਧ ਕਚਹਿਰੀ ਉਸੈ ਬਹਾਯੋ।
ਵੈ ਹੁਤੋ ਮੁਲਕ ਕੋ ਕਰਤ ਅਜਾਰਾ[11]। ਰਹਿਤੇ ਥੇ ਲਾਹੌਰ ਮਝਾਰਾ[12]॥੨॥
ਤੁਰਕ ਉਸੈ ਖਾਲਸੇ ਵਲ ਤੋਰੈਂ। ਖਾਲਸਾ ਭੀ ਤਿਸ ਕੋ [13]ਭਲ ਲੋਰੈਂ।

*੧ ਤਦ ਤਕ। ੨ ਬਾਲਣ, ਜਲਾਣ ਦੀ ਲੱਕੜ ਆਦਿ। ੩ ਜਗ੍ਹਾ, ਥਾਂ। ੪ ਨਿਕਾਲ; ਕੱਢ (ਲਏ ਬਾਹਰ)। ੫ ਬੀਤੀ। ੬ ਨਾਲ। ੭ ਦਾਅਵੇ (ਪਾਤਿਸ਼ਾਹੀ ਦੇ) ਨਾ ਛੱਡੇ। ੮ ਤਾਂ ਹੀ। ੯ ਇਕ ਜੱਟ ਗੋਤ; (ii) ਜ਼ਿਲ੍ਹਾ ਲਾਹੌਰ ਦਾ ਇਕ ਪਿੰਡ, ਜੋ ਛਾਂਗਾ ਮਾਂਗਾ ਤੋਂ ਪੰਜ ਮੀਲ ਦੂਰੀ 'ਤੇ ਹੈ। ੧੦ ਪੁੱਤਰ (ਸੁਬੇਗ ਸਿੰਘ) ਨੂੰ ਉਸ ਦੇ ਪਿਤਾ ਨੇ ਫਾਰਸੀ ਪੜ੍ਹਾਈ। ੧੧ ਠੇਕਾ। ੧੨ ਵਿਚ। ੧੩ ਭਲਾ ਚਾਹੁੰਦੇ।*

ਕੋਈ ਤੁਰਕਨ ਪਰੈ ਜ਼ਰੂਰੀ ਕਾਮ। ਤੌ ਉਸ ਭੇਜੈਂ ਕਰ ਕਰ ਸਲਾਮ॥੩॥
ਬਹੁਤ ਬਾਰ ਸਿੰਘਨ ਪੈ ਆਯੋ। ਸੋ ਸਿੰਘਨ ਕੰਮ [1]ਨਹਿਂ ਚਹਿ ਗ੍ਵਾਯੋ।
ਕਿਤ ਘੂਰਨ ਕਿਤ ਮਤਲਬ ਗ੍ਰੀਬੀ। ਕਿਤ ਬਲ ਕਰ ਕਿਤ ਛਲ ਕਰ ਲੀਬੀ[2]॥੪॥
ਸੋ ਸਭ ਦਏ ਖਾਲਸੇ ਭੇਤ। ਹੁਤੋ ਪੰਥ ਸੋਂ ਅਤਿ ਬਡ ਹੇਤ।
ਪੰਥ ਖਾਤਰ ਤਨ ਮਨ ਧਨ ਲਾਵੈ। ਨਹਿਂ ਪੁਤ੍ਰ ਪੋਤ੍ਰੇ ਕੋ ਹੇਤ ਰਖਾਵੈ॥੫॥

ਦੋਹਰਾ॥

ਸੁਬੇਗ ਸਿੰਘ ਜੰਬਰ ਹੁਤੋ, ਜਪੀ ਤਪੀ ਹਠ ਧਾਰ।
ਜੈਸੀ ਕੀਨੀ ਤੁਰਕ ਨੇ, ਸੋ ਅਬ ਸੁਨਹੁ ਬਿਚਾਰ॥੬॥

ਚੌਪਈ॥

ਸੁਬੇਗ ਸਿੰਘ ਫੜ ਜੰਬਰੋਂ ਮੰਗਾਯਾ। ਤਿਸ ਕਾ ਬੇਟਾ ਸਾਥ ਫੜਾਯਾ।
ਕਹਯੋ ਨ੍ਵਾਬ 'ਤੁਮ ਆਵੋ ਦੀਨ। ਲੇਵੋ ਦਾਮ ਔ ਕਾਮ ਜ਼ਮੀਨ॥੭॥
ਨਹੀਂ ਤੌ ਮਰਨੋਂ ਕਰ ਮਨਜ਼ੂਰ। ਚੜ੍ਹੋ ਚਰਖ[3] ਗਿਰ ਹੋਵੋ ਚੂਰ'।
ਸੁਬੇਗ ਸਿੰਘ ਤਬ ਕੁਰਨਸ਼[4] ਕਰੀ। ਧੰਨ ਚਰਖੜੀ ਧੰਨ ਯਹ ਘਰੀ[5]॥੮॥
*ਚਾੜ੍ਹ ਚਰਖੜੀ ਹਮੈ ਗਿਰਾਵੋ। ਸੋ ਅਬ ਹਮ ਕੋ ਢੀਲ ਨ ਲਾਵੋ।
ਹਮ ਤੋ ਗੁਰ ਕੇ ਸਿੱਖ ਸਦਾਵੈਂ। ਗੁਰ ਕੇ ਹੇਤ ਪ੍ਰਾਣ ਭਲ ਜਾਵੈਂ॥੯॥
ਧੰਨ ਨਵਾਬ ਧੰਨ ਤਵ ਦੀਨ। ਆਦਲ ਹੈਂ ਤੂੰ ਬਡੋ ਪ੍ਰਬੀਨ।
ਮਰਨੋਂ ਡਰ ਹਮ ਦੀਨ ਮੋਂ ਕਰੋ। ਹੋਇ ਦੀਨ ਮੈਂ ਫਿਰ ਨਹਿਂ ਮਰੋਂ?॥੧੦॥
ਜੌ ਫਿਰ ਭੀ ਸਿਰ ਮਰਨੋ ਰਹੈ। ਐਸ ਜੀਵਨ ਕਿਉਂ ਧ੍ਰਮ[6] ਤਜ ਬਹੈਂ?
ਮਰਨੋਂ ਡਰ ਹਮ ਆਵੈਂ ਦੀਨ। ਜੇ ਹੁਇ ਮਰਨੋਂ ਨਾਂਹਿ †ਕਭੀਨ[7]॥੧੧॥
ਜੈਸੇ ਤੁਮੈ ਦੀਨ ਹੈ ਪਜਾਰਾ। ਤੈਸੇ ਹੀ ਹੈ ਧਰਮ ਹਮਾਰਾ।
ਚਾੜ੍ਹ ਚਰਖੜੀ ਅਬੈ[8] ਮਰਾਵੋ। ਮਾਰੋ ਅਬੈ ਨ ਦੇਰ ਲਗਾਵੋ॥੧੨॥
ਮੁਸਲਮਾਨ ਹਮ ਹੋਵਹਿਂ ਨਾਹੀਂ। ਧਰਮ ਆਪਨੋ ਸਾਥ ਨਿਬਾਹੀਂ।'
ਤਬ ਨਵਾਬ ਨੇ ਹੁਕਮ ਸੁ ਕੀਨਾ। ਚਾੜ੍ਹ ਚਰਖੜੀ ਸਿੰਘ ਸੁ ਦੀਨਾ॥੧੩॥
ਊਚੇ ਚਾੜ੍ਹ ਫਿਰ ਬਹੁਤ ਘੁਮਾਯਾ। ਵਾਹਿਗੁਰੂ ਤਿਨ ਨਾਹਿਂ ਭੁਲਾਯਾ।
ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ। '‡ਅਕਾਲ ਅਕਾਲ' ਕਰ ਊਚ ਪੁਕਾਰੇ॥੧੪॥
ਸੁਨ ਨਵਾਬ ਮਨ ਮੈਂ ਬਹੁ ਕੋਪੈ[9]। [10]ਔਰ ਘੁਮਾਇ ਕਰਾਵੋ ਚੋਪੈ।

---

*੧ ਗਵਾਉਣਾ (ਖ਼ਰਾਬ ਕਰਨਾ) ਨਹੀਂ ਸੀ ਚਾਹੁੰਦਾ। ੨ ਲੈ ਲਈ। ੩ ਚਰਖੜੀ। ੪ ਸਲਾਮ, ਨਮਸਕਾਰ (ਵਾਹਿਗੁਰੂ ਅੱਗੇ)। ੫ ਘੜੀ, ਸਮਾਂ। ੬ ਧਰਮ। ੭ ਕਦੀ ਵੀ। ੮ ਹੁਣੇ, ਇਸੇ ਵੇਲੇ। ੯ ਕ੍ਰੋਧਤ ਹੋਵੇ, ਗੁੱਸਾ ਖਾਏ। ੧੦ ਚਰਖੜੀ ਹੋਰ ਘੁਮਾ ਕੇ ਚੁੱਪ ਕਰਵਾ ਦਿਓ। *ਪਾਠਾਂਤਰ:- ਕਰੋ ਸ਼ਤਾਬੀ ਡੇਰ ਨ ਕੀਜੈ। ਐਸੋ ਸਮੋ ਫੇਰ ਕਤ ਬੀਜੈ। †ਕਭੀਨ= ਕਦੀ ਵੀ। ‡ਸਿੰਘ ਦਾ ਜੰਗੀ ਤੇ ਸ਼ਹੀਦੀ ਨਾਅਰਾ 'ਅਕਾਲ ਅਕਾਲ' ਹੀ ਸੀ।*

ਤਿਮ ਤਿਮ ਸਿੰਘ ਸੁ ਔਰ ਉਚਾਰੈ। ਸਤਿਗੁਰ ਨਾਮ ਨ ਮਨੋਂ ਬਿਸਾਰੈ॥੧੫॥

ਦੋਹਰਾ॥

ਤਬ ਨਵਾਬ ਐਸੇ ਕਹਜੋ, 'ਯਾ ਕੋ ਲੇਹੁ ਉਤਾਰ।
ਯਾ ਕੇ ਬੇਟੇ ਕੋ ਟੰਗਜੋ, ਯਾਹੂ ਕੋ ਜੁ ਦਿਖਾਰ[੧]'॥੧੬॥

ਚੌਪਈ॥

ਤਬ ਚੰਡਾਲਨ[੨] ਵੈਸੇ ਕੀਨਾ। ਬਾਂਧ ਟਾਂਗ ਉਲਟੋ ਕਰ ਦੀਨਾ।
ਚਾੜ੍ਹ ਚਰਖੜੀ ਬਹੁਤ ਘੁਮਾਯਾ। ਸੁਬੇਗ ਸਿੰਘ ਕੋ ਨੈਨ[੩] ਦਿਖਾਯਾ॥੧੭॥
ਸੁਬੇਗ ਸਿੰਘ ਤਬ ਐਸੇ ਕਹੈ। 'ਧੰਨ ਧੰਨ ਪੁਤ੍ਰ! ਧੰਨ ਦਿਨ ਯਹੈ।
ਸੋ ਧੰਨ ਪੁਰਖ ਜੁ ਧਰਮ ਨਿਬਾਹੈ। ਧੰਨ ਪੁਰਖ ਜੋ ਗੁਰ ਪਗ[੪] ਚਾਹੈ'॥੧੮॥
ਤਿਸੈ ਉਤਾਰ ਨਵਾਬ ਬੁਲਾਯਾ। ਦੇ ਕੈ ਦੁਖ ਫਿਰ [੫]ਬਾਤਨ ਲਾਯਾ।
'ਤੂੰ ਹੈਂ ਬਾਲਕ ਬੁਧਿ ਤੈਂ ਨਾਹੀ! ਕਰ ਕੈ ਹਠ ਕਿਉਂ ਉਮਰ ਗਵਾਹੀਂ॥੧੯॥
ਪਿਤਾ ਤੇਰੇ ਨੇ ਸਭ ਲਖ[੬] ਲਯਾ। ਤੁਮਰੋ ਦਿਨ ਅਬ ਦੇਖਣ ਭਯਾ।
ਅਧ ਖਾਧੋ ਅਧ ਪੀਤੋ ਜੈਹੈਂ। ਧਰਮ ਰਖਜੋ ਤੁਧ ਕਦ ਕੰਮ ਐਹੈ?॥੨੦॥

ਦੋਹਰਾ॥

ਮੁਸਲਮਾਨ ਹ੍ਵੈ ਲੇਹੁ ਤੂੰ ਬਹੁਤੀ ਅਬੈ ਜਗੀਰ।
ਜਬ ਲਗ ਰਹਿਹੈ ਤਖਤ ਜਗ, ਕਰੈ ਨ ਕੋਇ ਤਗੀਰ[੭]'॥੨੧॥

ਚੌਪਈ॥

ਨਵਾਬ ਕਹੀ, 'ਸੁਨ ਸਿੱਖ ਸੁਬੇਗ! ਬਚਾਓ ਪੁਤ੍ਰ ਕੋ ਚਲਤੀ ਤੇਗ।
ਰੱਖ ਪੁਤ੍ਰ ਕੋ ਜੜ੍ਹ ਤੁਝ ਰਹੈ। ਤੂੰ ਕਹੁ, ਮੁਖ ਤੇ ਕਲਮਾ ਕਹੈ॥੨੨॥
ਕਰੋਂ ਕਤਲ ਤੁਝ ਮਾਰੋਂ ਗ੍ਰਾਮ। ਸਿਖਾਇ ਪੁਤ੍ਰ ਕਰ ਦੀਨ ਦਰਾਮ[੮]।
ਯਾ ਪੀਛੇ ਮੈਂ ਰਾਖੋਂ ਤੋਹਿ। ਤੂੰ ਭੀ ਪੁਤ੍ਰ ਸੋਂ ਕਰ ਕਛੁ ਮੋਹਿ॥੨੩॥
ਪੁੱਤਰ ਤੇ ਹੀ ਰਹਿਹੈ ਬੰਸ। ਬਿਨਾਂ ਪੁਤ੍ਰ ਹ੍ਵੈ ਹੈਂ ਨਿਰਬੰਸ[੯]'।
ਸੁਬੇਗ ਸਿੰਘ ਸੁਨ ਐਸੀ ਕਹੀ। 'ਸੱਚ ਨਵਾਬ ਤੈਂ ਜੇਤੀ ਕਹੀ॥੨੪॥
ਹਮ ਨੇ ਤੁਮਰਾ ਨੂਣ ਸੁ ਖਾਯਾ। ਬਣੇ ਨ ਖੋਟਾ ਤੁਮੈਂ ਅਲਾਯਾ[੧੦]।
ਹਮ ਸੁਤ ਅਪਨੇ ਦਯੋ ਉਪਦੇਸ਼। ਰਾਖਨ ਸਾਚੇ ਗੁਰ ਨਿਜ ਭੇਸ॥੨੫॥
ਕਹਾਂ ਜ਼ਿੰਦਗੀ ਕੀ ਪਰਤੀਤ। ਯਾ ਸਿਰ ਮਰਨੋਂ ਬਹੁਤੀ ਰੀਤ।

---

*੧ ਵਿਖਾ ਕੇ (ਇਸ ਨੂੰ ਸਾਮ੍ਹਣੇ ਵਿਖਾ ਕੇ)। ੨ ਚੰਡਾਲਾਂ ਨੇ, ਜੱਲਾਦਾਂ (ਕਸਾਈਆਂ) ਨੇ। ੩ ਅੱਖੀਂ (ਵਿਖਾ ਦਿੱਤਾ)। ੪ ਪੈਰ, ਚਰਨ (ਧੰਨ ਹਨ ਉਹ ਪੁਰਸ਼, ਜੋ ਗੁਰੂ-ਚਰਨਾਂ ਦੀ ਲਾਲਸਾ ਕਰਦੇ ਹਨ)। ੫ ਬਾਤਾਂ (ਗੱਲਾਂ) ਵਿਚ ਲਾ ਲਿਆ। ੬ ਵੇਖ। ੭ ਬਦਲੀ (ਤੇਰੀ ਇਹ ਜਗੀਰ ਕੋਈ ਬਦਲੇ ਜਾਂ ਖੋਹੇਗਾ ਨਹੀਂ)। ੮ (ਫ਼ਾ) ਦਰ ਆਮਦਨ, ਅੰਦਰ ਆਉਣਾ, ਪ੍ਰਵੇਸ਼ ਕਰਨਾ। ਭਾਵ ਦੀਨ ਵਿਚ ਕਰ ਦੇ। ੯ ਕੁਲ ਰਹਿਤ (ਤੇਰੀ ਵੰਸ਼ ਜਾਂਦੀ ਰਹੇਗੀ)। ੧੦ ਬੋਲਿਆ, ਕਿਹਾ।*

*ਰਹੈ ਧਰਮ ਤਨ ਅਬ ਹੀ ਜਾਇ। ਕਬ ਲਗ ਜੀਵੈ ਧਰਮ ਗਵਾਇ॥੨੬॥
ਕਿਤ ਜੀਵਨ ਸੋਂ ਧਰਮ ਗਵਾਈਏ। ਮਰਨੋਂ ਸਾਚ ਕਿਤੈ ਨਠ ਜਾਈਏ।
[1]ਸਿੱਖਨ ਕਾਜ ਸੁ ਗੁਰੂ ਹਮਾਰੇ। ਸੀਸ ਦੀਓ ਨਿਜ [2]ਸਨ ਪਰਵਾਰੇ॥੨੭॥
ਚਾਰੇ ਪੁਤਰ ਜਾਨ ਕੁਹਾਏ। ਸੋ ਚੰਡੀ ਕੀ ਭੇਟ ਕਰਾਏ।
ਹਮ ਕਾਰਨ ਗੁਰ [3]ਕੁਲਹਿ ਗਵਾਈ। ਹਮ ਕੁਲ ਰਾਖੈਂ ਕੌਣ ਬਡਾਈ?'॥੨੮॥
ਐਸੇ ਔਰ ਬਾਤ ਬਹੁ ਭਈ। ਨਵਾਬ ਚਿੱਤ ਤਬ ਐਸੇ ਅਈ।
'ਯਹ ਪੁੱਤਰ ਸਮਝਾਵੈ ਐਸੇ। ਸੋ ਦ੍ਰਿੜ੍ਹ ਹੋਵੈ ਮੁੜੈ ਨ ਜੈਸੇ॥੨੯॥
ਯਾਂ ਤੇ ਜੁਦੋ ਸੁ ਬੇਟਾ ਕਰੋਂ। ਡਰਾਇ ਮਾਰ ਵਿਚ ਦੀਨੇ ਭਰੋਂ।
ਦੁਖੀ ਹੋਤ ਜਬ ਬਹੁਤ ਸਰੀਰ। ਭੂਲ ਜਾਤ ਹੈ ਗੁਰ ਵਾ ਪੀਰ॥੩੦॥
ਦੇਵੋਂ ਦੁਖ ਵਹ ਬਹੁਤ ਸਰੀਰ। ਜੋ ਮਾਂਗੈ ਸੋ ਦੇਹੁਂ ਜਗੀਰ'।
ਤਬ ਤਿਸ ਦੇਣ ਲਗੇ ਬਹੁ ਦੁੱਖ। ਟਾਂਗੈ ਖੀਚੈਂ ਕੂਟੈਂ ਮੁੱਖ॥੩੧॥
ਏਕ ਟੰਗ ਫੜ ਤਿਸੈ ਘੁਮਾਵੈਂ। ਬਾਂਹ ਖੈਂਚ ਫਿਰ ਪੀਛੇ ਗਿਰਾਵੈਂ।
ਕੋਈ ਦੰਤਨ[4] ਨਖਨ[5] ਚੁਭਾਵੈ। ਉਲਟੋ ਸੁਲਟੋ ਕਰੈਂ ਸੰਤਾਵੈਂ[6]॥੩੨॥
ਖੇਚੈਂ ਕਾਨ ਨਾਕ ਦੁਖ ਦੇਹਿਂ। ਕਹੈਂ, 'ਦੰਤ ਯਿਹ, ਤੋੜ ਸੁ ਲੇਹਿਂ'।
ਕੋਊ ਕਹੈ, 'ਯਹ ਹੈ ਮਾਚੱਲ[7]। ਉਤਾਰ ਲੇਹੁ ਅਬ ਯਾਂ ਕੀ ਖੱਲ'॥੩੩॥
ਐਸੇ ਦੁੱਖ ਕਹਾਂ ਲੌਂ ਗਨੀਏ। ਜਿਤਨੇ ਤਿਨ ਕੇ ਦਿੱਤੇ ਭਨੀਏ[8]।
ਕਹਿ ਨਵਾਬ ਫਿਰ 'ਚੂਖੜੀ ਚੜ੍ਹਾਵੋ। ਡਾਰ ਯਾਹਿ ਕੀ ਜਾਨ ਗਵਾਵੋਂ'॥੩੪॥

ਦੋਹਰਾ॥

ਦੇਤ ਦੁੱਖ ਸੋ ਥੱਕ ਗਯੋ, ਰਹਯੋ ਨ ਔਰ ਉਪਾਇ।
ਤਬ ਬਾਲਕ ਭੀ ਚੁਪ ਭਯੋ, [9]ਗਸ਼ੀ ਪਰੀ ਤਿਸ ਆਇ॥੩੫॥

ਚੌਪਈ॥

ਤਬ ਚੰਡਾਲ ਯੌ ਆਨ ਪੁਕਾਰਾ। 'ਅਬ ਭਯੋ ਬਾਲਕ [10]ਮਰਨੇ ਵਾਰਾ'।
ਸੁਬੇਗ ਸਿੰਘ ਸੁਨ ਹੋਯੋ ਰਾਜੀ। 'ਸਤਿਗੁਰ ਰਾਖੀ ਹਮਰੀ ਲਾਜੀ[11]॥੩੬॥
ਧੰਨ ਪੁਤ੍ਰ ਤਵ ਧੰਨ ਹੈ ਜਨਨੀ। [12]ਰਹਯੋ ਧਰਮ ਅਬ †ਹਮਰੋ ਬਨੀ।
ਸੁਬੇਗ ਸਿੰਘ ਕੋ ਸੋ ਚਿਤ ਆਯੋ। ਕਿਸੇ ਬਾਪ ਨੇ ਪੁਤ੍ਰ ਚਿਰਾਯੋ॥੩੭॥
ਤਬ ਨਵਾਬ ਨੇ ਨੀਰ ਮੰਗਾਯੋ। ਕੁਛ ਛਿੜਕਯੋ ਕਿਛ ਮੁਖ ਤਿਸ ਪਾਯੋ।

---

*੧ ਸਿੱਖਾਂ ਦੇ ਕਾਰਜ ਲਈ। ੨ ਸਮੇਤ ਪਰਿਵਾਰ ਦੇ। ੩ ਕੁਲ (ਵੰਸ਼) ਗਵਾ ਲਈ, ਸਾਰਾ ਵੰਸ਼ ਕੁਰਬਾਨ ਕਰ ਦਿੱਤਾ। ੪ ਦੰਦ। ੫ ਨਾਖੁਨ, ਨਹੁੰ। ੬ ਦੁੱਖ ਦੇਣ ਲੱਗੇ। ੭ ਮਚਲਾ, ਘੇਸਲਾ। ੮ ਕਹੀਏ। ੯ ਗਸ਼ੀ ਪੈ ਗਈ। ੧੦ ਮਰਨ ਵਾਲਾ। ੧੧ ਲਾਜ, ਪਤ। ੧੨ ਸਾਡਾ ਧਰਮ ਬਣਿਆ ਰਹਿ ਗਿਆ। *ਪਾਠਾਂਤਰ:- ਜਿਸ ਬਿਧ ਸਰੀਰ ਕੋ ਹੋਵੈ ਅੰਤ। ਸੋਈ ਬਿਧਿ ਆਇ ਬਨਤ ਹੈ ਮਤੰਤ। † ਪਾਠਾਂਤਰ:- 'ਹਮਰੀ ਕਰਨੀ'।*

ਤਬ ਕੁਛ ਜੀਵ[੧] ਦੇਹ ਮੈ ਆਇਆ। ਦੇ ਕੈ ਦਿਲਾਸਾ ਤਬੈ ਬੁਲਾਇਆ॥੩੮॥
'ਅਬ ਤੁਮ ਜਨਮ ਭਯੋ ਹੈ ਨਯੋ। ਨਹੀਂ ਦੋਸ਼ ਤੁਧ ਦੀਨ ਬਚਯੋ'।
ਮੁਸਲਮਾਨ ਹਿੰਦੂ ਜੇ ਭਏ। ਨਵਾਬ ਮੰਗਾਇ ਖੜੇ [੨]ਢਿਗ ਕਏ॥੩੯॥
ਤਿਨ ਬਾਲਕ ਕੋ ਬਾਤਨ ਲਾਯਾ। ਮੁਸਲਮਾਨ ਤਿਨ ਹੋਣ ਕਹਾਯਾ।
ਕੁਛ ਸੁਧ ਕਛੁ ਬੇਸੁਧ ਕੇ ਹੋਤੇ। ਕਹਿਓ ਮੁੱਖ ਤੇ ਜਾਵਤ ਗੋਤੇ[੩]॥੪੦॥
ਤਬ ਨਵਾਬ ਨੈ ਭਲੀ ਮਨਾਈ। 'ਆਵਾਂ ਦੀਨ' ਯੌਂ ਲੀਓ ਕਹਾਈ।
'ਭ੍ਰਮਾਇ ਲਯੋ ਬਹੁ ਦੁਖ ਦਿਖਾਈ'। ਸੁਬੇਗ ਸਿੰਘ ਨੇ ਯੌਂ ਸੁਨ ਪਾਈ॥੪੧॥

ਦੋਹਰਾ॥

ਸੁਬੇਗ ਸਿੰਘ ਅਚਰਜ ਭਯੋ, ਬਹੁ ਦੁਖ ਪਾਯੋ ਚਿੱਤ।
ਨਵਾਬ ਬੁਲਾਇ ਦਿਖਾਲਿਓ, ਦੀਨ ਆਵੈ ਤੁਝ ਪੁੱਤ॥੪੨॥

ਚੌਪਈ॥

ਸੁਬੇਗ ਸਿੰਘ ਕਹਯੋ, 'ਸੁਤ! ਕੀ ਭਯੋ?।' ਬਾਲ ਕਹੈ, 'ਦੁਖ ਸਹਯੋ ਨ ਗਯੋ'।
ਸੁਬੇਗ ਸਿੰਘ ਸੁਨ ਹ੍ਵੈ ਗਯੋ ਚੁੱਪ। 'ਯਹ ਕਯਾ ਭਯੋ' ਰਹਯੋ ਸਿੰਘ ਰੁੱਪ[੪]॥੪੩॥
ਫੇਰ ਸਿੰਘ ਕੇ ਯਹ ਜੀਅ ਆਈ। 'ਦੇਖੋਂ ਅਬ ਮੈਂ ਪਾਸ ਬੁਲਾਈ।
ਦੇਖੋਂ, ਕੈਸੇ ਕਲਮਾ[੫] ਕਹੈ। ਗੁਰੂ ਨਾਮ ਕਿਮ ਭੁਲੱਯਾ ਚਹੈ'॥੪੪॥
ਨ੍ਵਾਬਹਿ ਤੇ ਲਯੋ ਪਾਸ ਬੁਲਾਈ। ਸੁਬੇਗ ਸਿੰਘ ਨੇ ਤਿਹ ਸਮਝਾਈ।
'ਸਤਿਗੁਰ ਨਾਮ ਕਯੋਂ ਦਯੋ ਭੁਲਾਈ?। ਤੈ ਪਰ ਕਿਨ ਤਲਵਾਰ ਚਲਾਈ?'॥੪੫॥

ਦੋਹਰਾ॥

ਦੇਖਯੋ ਮਸਤਕ ਧਯਾਨ ਧਰ, [੬]ਹੋਨ ਲਿਖਯੋ ਮੁਸਲਮਾਨ।
ਸੁਬੇਗ ਸਿੰਘ ਸਿਰ ਫੇਰਿਓ, ਲਗਯੋ ਸੁ ਪੱਛੋਤਾਨ॥੪੬॥

ਚੌਪਈ॥

ਸੁਬੇਗ ਸਿੰਘ ਲਯੋ ਮਸਤਕ ਦੇਖ। ਮੁਸਲਮਾਨ ਹੋਨ ਲਿੱਖਯੋ ਲੇਖ।
ਤਬ ਤਿਨ [੭]ਪਨਹੀ ਪਗੋਂ ਉਤਾਰੀ। ਚਰਨ ਛੁਹਾਇ ਦਯੋ ਇਕ ਬਾਰੀ॥੪੭॥
'ਅਕਾਲ ਅਕਾਲ' ਕਹਿ ਬਚਨ ਉਚਾਰਾ। ਮੇਟਯੋ ਖਾਲਸੇ ਲੇਖ ਬਿਕਾਰਾ[੮]।
ਸਤਿਨਾਮ ਕਹਿ ਕਰਤਾ ਪੁਰਖ। ਮਿਟ ਗਏ ਹਰਫ਼ ਜੁ ਹੋਣੇ ਤੁਰਕ॥੪੮॥
ਭਯੋ ਖਾਲਸੋ ਤਿਸ ਕੇ ਮਾਥ। ਹੈ ਜਗ ਮੈਂ ਯਹ ਬਾਤ ਬਿਖਯਾਤ[੯]।

---

*੧ ਜਾਨ (ਕੁਝ ਜਾਨ ਵਿਚ ਜਾਨ ਪਈ)। ੨ ਨੇੜੇ ਕੀਤੇ। ੩ ਗੋਤੇ ਖਾਂਦੇ, ਬੇਹੋਸ਼ ਹੁੰਦੇ। ੪ ਘਬਰਾ ਗਿਆ, ਵਿਆਕੁਲ ਹੋ ਗਿਆ। ੫ ਮੁਸਲਮਾਨਾਂ ਦਾ ਮੁੱਖ ਮੰਤ੍ਰ ('ਲਾ ਇਲਾਹ ਇੱਲ ਲਾਹੁਾ ਮੁਹੰਮਦੱ ਰਸੂਲੱਲਾਹ'। ੬ ਮੱਥੇ 'ਤੇ ਮੁਸਲਮਾਨ ਹੋਣਾ ਲਿਖਿਆ ਸੀ (ਤਕਦੀਰ ਵਿਚ ਮੁਸਲਮਾਨ ਹੋਣਾ ਸੀ)। ੭ ਜੁੱਤੀ, ਪੈਰੋਂ ਲਾਹੀ। ੮ ਬੇਕਾਰ, ਨਿਕੰਮਾ। ੯ ਪ੍ਰਗਟ (ਇਹ ਗੱਲ ਸਾਰੇ ਜਗ ਜ਼ਾਹਿਰ ਹੈ)।*

ਸੰਤ ਚਹੈ ਤੋ ਮੇਟੈ ਲੇਖ। ਸੰਤ [1]ਰੇਖ ਮੈ ਮਾਰੈ ਮੇਖ॥੪੯॥

ਦੋਹਰਾ॥

ਤਬ ਨਵਾਬ ਨੇ ਦੇਖਿਓ, ਐਸੋ ਕਰਤ ਖਿਆਲ।
ਯਹ ਕਜਾ ਕੀਓ ਸੁਬੇਗ ਸਿੰਘ, ਪਗ ਲਾਇ ਮਸਤਕ ਨਾਲ॥੫੦॥

ਚੌਪਈ॥

ਸੁਬੇਗ ਸਿੰਘ ਤਬ ਐਸ ਉਚਾਰੇ। 'ਮੇਟਜੋ ਲੇਖ ਜੁ ਲਿਖਾ ਲਿਲਾਰੇ'[2]।
ਨਵਾਬ ਕਹੀ, 'ਯਹ ਝੂਠੀ ਗੱਲ'। ਸਿੰਘ ਕਹੀ, 'ਪੁਛ ਲੜਕੇ ਚੱਲ'॥੫੧॥
ਤਬ ਨਵਾਬ ਉਠ ਲੜਕਾ ਟੋਹਾ। ਲੜਕੇ ਕੋ ਕਛੁ ਲਗੇ ਨ ਮੋਹਾ।
'ਹੋਹਿ ਲੜਕੇ ਤੂੰ ਮੁਸਲਮਾਨ! ਕਲਮਾ ਪੜ੍ਹੋ [3]ਤੌਂ ਛੋਡੈਂ ਪ੍ਰਾਨ'॥੫੨॥
ਤਬ ਲੜਕੇ ਨੇ ਬਚਨ ਉਚਾਰਾ। 'ਅਪਨਾ ਕਲਮਾ ਹਮੈਂ ਪਿਆਰਾ।
'ਸਤਿਨਾਮ' ਜੋ ਗੁਰ ਤੇ ਲੀਆ। 'ਵਾਹਿਗੁਰੂ' ਗੁਰ ਕਲਮਾ ਦੀਆ'॥੫੩॥
ਤਬ ਨਵਾਬ ਮਨ ਆਯੋ ਰੋਸ। 'ਮਾਰੋ ਲੜਕੇ ਕੋ ਕਰ ਜੋਸ਼'।
ਆਗੇ ਤੇ ਚੌਗੁਨ ਦੁਖ ਦੀਆ। ਲੜਕੇ ਕੇ ਚਿਤ ਸੁਖ ਸੋ ਥੀਆ॥੫੪॥
ਜਿਮ ਪ੍ਰਹਲਾਦ[4] ਨ ਮਾਨਜੋਂ ਦੁੱਖ। ਤੈਸੇ ਬਾਲਕ ਲਾਗੇ ਸੁੱਖ।
ਜਜੋਂ ਜਜੋਂ ਬਾਲਕੇ ਚੋਟਾਂ ਲਾਵੈਂ। ਤਿਮ ਤਿਮ ਲੜਕੇ ਸੁਖ ਸੋ ਭਾਵੈ॥੫੫॥
ਮਾਰਤ ਮਾਰਤ ਵੈ ਥਕ ਗਏ। ਜਤਨ ਤਿਨ੍ਹਾਂ ਕੇ ਸਭ ਮੁਕ ਗਏ।
ਤਬ ਨਿਬਾਬ ਕੇ ਯਹਿ ਚਿਤ ਆਈ। 'ਜਾਦੂ ਕੀ ਇਨ ਜੁਗਤਿ ਲਗਾਈ'॥੫੬॥
ਕਾਜ਼ੀ ਮੁੱਲਾਂ ਲਏ ਮੰਗਾਈ। 'ਯਾਂ ਕੋ ਜਾਦੂ ਦੇਹੁ ਹਟਾਈ।
ਕਲਾਮ[5] ਇਲਮ ਕੁਛ ਲਾਵੋ ਤਾਣ। ਜਾਂ ਤੇ ਹੋਵਹਿ ਮੁੱਸਲਮਾਨ'॥੫੭॥

ਦੋਹਰਾ॥

ਜੇਤੇ ਇਲਮ ਕਲਾਮ ਕੇ ਕਰਤ ਗਏ ਸਭ ਹਾਰ।
ਕੁਛ ਨਹਿੰ ਲਾਗੇ ਖਾਲਸੇ, ਹੋਏ ਕਰਤ ਖੁਵਾਰ॥੫੮॥

ਚੌਪਈ॥

ਨਵਾਬ ਗਯੋ ਥਕ ਦੁਖ ਕੋ ਦੇਤ। ਪਾਯੋ ਨਾਹੀਂ ਤਿਨ ਗੁਰ ਭੇਤ।
ਤਬ ਨਵਾਬ ਨੇ ਦੋਊ ਮੰਗਾਏ। ਦੁਖ ਦੇਨੇ ਤੇ ਲੋਕ ਹਟਾਏ॥੫੯॥
ਬੰਦੀਖ਼ਾਨੇਂ ਦਏ ਪਹੁੰਚਾਇ। ਰਤਨ ਸਿੰਘ ਸੁਨ ਲਿਖਜੋ ਬਨਾਇ।
ਸੁਬੇਗ ਸਿੰਘ ਗੁਰ ਪਤਿ ਰਖ ਲਈ। ਸੁਬੇਗ ਸਿੰਘ ਯੌ ਸਾਖੀ ਭਈ॥੬੦॥

---

*੧ ਲੇਖ ਜਾਂ ਤਕਦੀਰ (ਭਾਗ) ਬਦਲ ਸਕਦੇ ਹਨ। ੨ ਮਸਤਕ ਉੱਤੇ, ਮੱਥੇ 'ਤੇ। ੩ ਤਾਂ ਤੇਰੀ ਜਿੰਦ-ਜਾਨ ਛੱਡਾਂਗੇ। ੪ ਹਿਰਨਜਕਸ਼ਿਪ (ਹਰਨਾਕਸ਼) ਦਾ ਪੁੱਤਰ ਅਤੇ ਬਲਿ ਦਾ ਪਿਤਾ; ਪ੍ਰਹਲਾਦ ਛੋਟੀ ਆਯੂ ਵਿਚ ਹੀ ਵਿਸ਼ਨੂੰ ਦਾ ਉਪਾਸ਼ਕ ਸੀ। ਪਿਤਾ ਨੇ ਗੁੱਸੇ ਹੋ ਕੇ ਉਸ ਦੇ ਮਾਰਨ ਦਾ ਹੁਕਮ ਦੇ ਦਿੱਤਾ। ਅਨੇਕਾਂ ਤਸੀਹੇ ਦਿੱਤੇ ਤੇ ਫਿਰ ਅੱਗ ਦੇ ਥੰਮ੍ਹੇ ਨਾਲ ਲਾਉਣਾ ਚਾਹਿਆ। ਵਿਸ਼ਨੂੰ ਨੇ ਨਰਸਿੰਘ ਅਵਤਾਰ ਧਾਰ ਕੇ ਹਿਰਨਜਕਸ਼ਿਪ ਨੂੰ ਨੌਹਾਂ ਨਾਲ ਚੀਰ ਦਿੱਤਾ। ੫ ਕੁਰਾਨ ਸ਼ਰੀਫ ਵਿਚੋਂ ਆਯਤਾਂ ਪੜ੍ਹ ਕੇ ਮੰਤ੍ਰ ਫੂਕਣ ਦੀ ਵਿਦਿਆ।*

ਦੋਹਰਾ॥

[1]ਅਠਾਰਾਂ ਸੌ ਦੁੜੋਤਰੇ ਸਾਲ ਸੁ ਬਿੱਕ੍ਰਮ ਰਾਇ।
ਸੁਬੇਗ ਸਿੰਘ ਸਾਖੀ ਭਈ, ਸੁਨੋਂ ਸੰਤ ਮਨ ਲਾਇ॥੬੧॥

ਚੌਪਈ॥

ਸਾਖੀ ਸੁਨੀ ਮੈਂ ਅਪਨੇ ਤਾਤ[2]। ਤੈਸੇ ਲਿਖੀ ਰਤਨ ਸਿੰਘ ਬਾਤ।
ਜੇਤੀ ਸੁਨੀ ਤੇਤੀ ਹਮ ਕਹੀ। ਆਗੈ ਔਰ ਸੁਨੋ [3]ਗਤਿ ਨਈ॥੬੨॥

## ਸਾਖੀ ਭਾਈ ਤਾਰੂ ਸਿੰਘ ਭੁਜੰਗੀ ਬਿਦੇਹੀ ਸ਼ਹੀਦ ਕੀ

('ਅਸੀਂ ਨ ਮਰਨੋ ਨੱਠਨ ਵਾਰੇ'...)

ਦੋਹਰਾ॥

ਸਾਖੀ ਤਾਰੂ ਸਿੰਘ ਕੀ ਸੁਨੋਂ ਸਿੰਘ ਮਨ ਲਾਇ।
ਜੋ ਖਾਨ ਬਹਾਦਰ ਲੈ ਤੁਰਜੋ, ਖੋਪਰੀ ਸਿਰੋਂ ਉਤਰਾਇ॥੧॥
ਸੋ ਮਾਝੈ ਮੈਂ [4]ਬਸਤ ਥੋ, ਭਲੇ ਸੁ [5]ਪੂਲੈ ਗਾਮ।
ਹਠੀ ਤਪੀ ਸਾਚੋ ਸਤੀ, ਨਿਹੰਗ ਤਾਰੂ ਸਿੰਘ ਨਾਮ॥੨॥

ਚੌਪਈ॥

ਨਵਾਬ ਮੌਤ ਜਬ ਨੇੜੇ ਆਈ। ਤਿਮ ਤਿਮ ਲਾਗੋ ਕਰਨ ਬੁਰਾਈ।
[6]ਸਾਲ ਅਠਾਰਾਂ ਸਈਏ ਦੋਇ। ਤਾਰੂ ਸਿੰਘ ਕੀਓ ਸਾਕੋ ਸੋਇ॥੩॥

ਦੋਹਰਾ॥

ਨ੍ਵਾਬ ਮੁਲਖੱਜਨ ਕੋ ਪੁਛਜੋ, 'ਸਿੰਘ ਰਿਜ਼ਕ ਕਹਾਂ ਤੇ ਖਾਹਿਂ।
ਨਹਿਂ ਉਗਰਾਹੀ, ਹਲ-ਵਾਹੀ, ਨਹਿਂ ਚਾਕਰੀ ਬਣਜ ਕਮਾਹਿਂ॥੪॥

ਚੌਪਈ॥

ਗੁਰਦ੍ਵਾਰੇ ਜੋ ਚੜ੍ਹਤ ਚੜ੍ਹਾਵੇ। ਸੋ ਭੀ ਮੈਂ ਨੇ ਦਏ ਹਟਾਵੇ।
ਨਹਿਂ ਗੁਰੂਅਨ ਕੋ ਦੇਇ ਨਿਆਜ਼[7]। ਹਟਾਇ ਦਈ ਮੈਂ ਸਿੰਘਨ ਕਾਜ॥੫॥
ਓਇ ਭੁੱਖੇ ਕਿਮ ਨਾਂਹਿ ਮਰਾਹੀਂ। ਦਾਨਾ ਪਾਨੀ ਜਿਨ ਲੱਭੈ ਨਾਹੀਂ।
ਫੌਜ ਟੋਲੇ[8] ਉਨ ਬੰਨ੍ਹ ਕੇ ਰਾਹੀਂ। ਖੋਜ ਟੋਲ ਕੈ ਮਾਰੈਂ ਤਾਹੀਂ॥੬॥
ਜਿਨ ਪਿੰਡਨ ਮੈਂ ਸਿੰਘ ਕੋ ਭਯੋ। ਸੋਈ ਪਿੰਡ ਉਜਾੜ ਮੈਂ ਦਯੋ।
ਛੋਡ ਗਏ ਵੈ ਅਪਣੇ ਦੇਸ਼। ਭੂਖੇ ਹੋਇ ਵਟਾਵੈਂ ਭੇਸ॥੭॥

*੧ ਸੰਮਤ ੧੮੦੨ ਬਿਕ੍ਰਮੀ (੧੭੪੫ ਈ.)। ੨ ਪਿਤਾ (ਤੋਂ)। ੩ ਨਵੀਂ ਸਥਿਤੀ। ੪ ਵਸਦੇ ਸਨ। ੫ ਪਿੰਡ ਪੂਲ੍ਹਾ, ਜ਼ਿਲ੍ਹਾ ਲਾਹੌਰ, ਤਹਿਸੀਲ ਕਸੂਰ। ੬ ਸੰਮਤ ੧੮੦੨ (੧੭੪੫ ਈ.)। ੭ ਭੇਟਾ। ੮ ਢੂੰਡਦੀ ਹੈ, ਲਭਦੀ ਫਿਰਦੀ ਹੈ।*

ਮੈਂ ਸਿੰਘਨ ਕੇ ਸਾਕ ਭੀ ਗਾਰੇ[੧]। ਖੱਡਨ[੨] ਮੈਂ ਤੇ ਟੋਲ ਕੱਢ ਮਾਰੇ।
ਮੁਗਲ ਬਾਜ ਹੈਂ ਸਿੰਘ ਬਟੇਰੇ। ਮਾਰੇ ਮੁਗਲਨ ਨੇ ਬਹੁ ਘੇਰੇ॥੮॥
ਰਿਜਕ ਬਿਨਾਂ ਕੋਈ ਜੀਵੈ ਨਾਹੀਂ। ਓਇ ਕਿਮ ਜੀਵੈਂ ਰਿਜ਼ਕ ਬਿਨਾਂਹੀ?
ਪੱਤ ਸਾਗ ਖਾਇ ਮਨੁਖ ਕਬ ਜੀਵੈ। ਜੋ ਜੀਵੈ, ਤੁਰਨ ਜੋਗ ਕਿਮ ਥੀਵੈ'॥੯॥

ਦੋਹਰਾ॥

ਇਕ ਦੁਸ਼ਟ ਤਬ ਬੋਲਿਓ, 'ਨਹਿੰ ਭੂਖੇ ਸਿੰਘ ਮਰਾਹਿੰ।
ਇਸੀ ਦੇਸ਼ ਮੈਂ ਸਿਖ ਰਹੈਂ, ਉਨ ਦੇ ਕੇ ਪੀਛੈ[੩] ਖਾਹਿੰ'॥੧੦॥

ਚੌਪਈ॥

[੪]ਹਰਭਗਤ ਨਿਰੰਜਨੀਏ ਯੌ ਭਾਖੀ। 'ਸੱਚ ਬਾਤ ਇਨ ਭਾਈ ਆਖੀ।
ਐਸੇ ਐਸੇ ਸਿੰਘ ਜਗ ਮਾਂਹੀ। ਸਿੰਘ ਛਕਾਇ ਪੀਐਂ ਨਿਜ ਖਾਂਹੀਂ॥੧੧॥
ਆਪ ਸਹੈਂ ਵੈ ਨੰਗ ਅਰ ਭੁੱਖ। ਦੇਖ ਸਕੈਂ ਨਹਿੰ ਸਿੰਘਨ ਦੁੱਖ।
ਆਪ ਗੁਜ਼ਾਰੈਂ ਅਗਨੀ ਨਾਲ। ਸਿੰਘਨ ਘਲੈਂ ਪੁਸ਼ਾਕ ਸਿਵਾਲ[੫]॥੧੨॥
ਕਈ [੬]ਪੀਸਨਾ ਪੀਸ ਕਮਾਵੈਂ। ਵੈ ਭੀ ਸਿੰਘਨ ਪਾਸ ਪੁਚਾਵੈਂ।
[੭]ਬਾਣ ਬੱਟ ਕਈ ਕਰੈਂ ਮਜੂਰੀ। ਭੇਜੈਂ ਸਿੰਘਨ ਪਾਸ ਜ਼ਰੂਰੀ॥੧੩॥
ਦੂਰ ਜਾਇ ਜੋ ਚਾਕਰੀ ਕਰਿਹੀਂ। ਆਇ ਸਿੰਘਨ ਕੇ ਆਗੈ ਧਰਿਹੀਂ।
ਸਿੰਘ ਜੋਊ ਪਰਦੇਸ਼ ਸਿਧਾਰੇ। ਭੇਜੈਂ ਸਿੰਘਨ ਓਇ ਗੁਰੂ ਪਜਾਰੇ'॥੧੪॥

ਦੋਹਰਾ॥

ਸੁਨ ਨਵਾਬ ਸਿਰ ਫੇਰਿ ਕਹਿ, 'ਕਠਨ ਪੰਥ ਭਯੋ ਯਾਹਿ।
ਹਮ ਤੇ ਮਾਰੇ ਮਰਤ ਕਬ, ਮਾਰੈ ਇਨੈਂ ਖੁਦਾਇ'॥੧੫॥
ਤਬ ਨਵਾਬ ਉਨ ਸੋਂ ਕਹਜੋ, 'ਸੋ ਹਮ ਦੇਹੁ ਦਿਖਾਇ।
ਜੋ ਸਿੰਘਨ ਕੋ ਭੇਜਤੇ, ਉਨ ਹਮ [੮]ਦੇਹਿੰ ਖਪਾਇ'॥੧੬॥

ਚੌਪਈ॥

ਹਰਭਗਤ ਨਿਰੰਜਨੀਏਂ ਯੌ ਫਿਰ ਕਹੀ। 'ਪੂਲ੍ਹੋ ਪਿੰਡ ਇਕ ਮਾਝੇ ਅਹੀ।
ਤਾਰੂ ਸਿੰਘ ਤਹਿੰ ਖੇਤੀ ਕਰੈ। ਸਾਥ ਪਿੰਡ ਵਹਿ ਹਾਲਾ[੯] ਭਰੈ॥੧੭॥
ਦੇਹ ਹਾਕਮ ਕਛੁ ਥੋੜਾ ਖਾਵੈ। ਬਚੈ ਸਿੰਘਨ ਕੇ ਪਾਸ ਪੁਚਾਵੈ।
ਹੈ ਉਸ ਕੇ ਇਕ ਭੈਣ ਅਰ ਮਾਈ। ਪੀਸ ਕੂਟ ਵੈ ਕਰੈਂ ਕਮਾਈ॥੧੮॥
ਆਪ ਖਾਇ ਵਹਿ ਰੂਖੀ ਮਿੱਸੀ। ਮੋਟਾ[੧੦] ਪਹਿਰ ਆਪ ਰਹਿ ਲਿੱਸੀ[੧੧]।

*੧ ਗਾਲ ਦਿੱਤੇ, ਨਾਸ਼ ਕਰ ਦਿੱਤੇ। ੨ ਖੱਡਾਂ ਖਾਤਿਆਂ ਵਿਚੋਂ। ੩ ਪਿੱਛੋਂ (ਸਿੰਘਾਂ ਨੂੰ ਦੇ ਕੇ ਫੇਰ ਪਿੱਛੋਂ ਹੀ ਖਾਂਦੇ ਹਨ)। ੪ ਹਰਭਗਤ ਨਿਰੰਜਨੀਆਂ, ਜੰਡਿਆਲੇ ਦਾ ਮਹੰਤ, ਜੋ ਨਵਾਬ ਦਾ ਮੁਖ਼ਬਰ ਤੇ ਸਿੰਘਾਂ ਦਾ ਜਾਨੀ ਵੈਰੀ ਸੀ। ੫ ਸਿਲਾ ਕੇ। ੬ ਚੱਕੀ ਪੀਹ ਕੇ। ੭ ਵਾਣ (ਮੁੰਜ) ਵੱਟ ਕੇ। ੮ ਮਾਰ ਦਿਆਂਗੇ। ੯ ਹਲ ਦਾ ਮਾਮਲਾ। ੧੦ ਮੋਟਾ, ਗਾੜ੍ਹਾ, ਖੱਦਰ ਆਦਿ ਕਪੜਾ। ੧੧ ਲਿੱਸੇ, ਕਮਜ਼ੋਰ।*

ਜੋਊ ਬਚੇ ਸੋ ਸਿੰਘਨ ਦੇਵੈ। ਉਇ ਬਿਨ ਸਿੰਘਨ ਔਰ ਨ ਸੇਵੈ[੧]॥੧੯॥
ਬਾਂਗ ਸਲਾਤ[੨] ਸੁਨ ਮੂੰਦੇ ਕਾਨ। ਰੋਟ ਸ਼ੀਰਨੀ ਪੀਰ ਨ ਖਾਨ।
ਸ਼ਬਦ ਚੌਂਕੀ ਗੁਰ ਅਪਨੇ ਕੀ ਕਰੇ। ਸੋ ਮਰਨੇ ਤੇ ਨੈਕ[੩] ਨ ਡਰੇ॥੨੦॥
ਗੰਗਾ ਜਮਨਾ ਨਿਕਟ ਨ ਜਾਵੈ। ਅਪਨੇ ਗੁਰ ਕੀ ਛਪੜੀ ਨ੍ਹਾਵੈ।
[੪]ਜਗਨਨਾਥ ਕੋ ਟੁੰਡਾ ਆਖੈ। ਰਾਮ ਕਿਸ਼ਨ ਕੋ ਜਾਪ ਨ ਭਾਖੈ[੫]॥੨੧॥

ਦੋਹਰਾ॥

ਰਾਤ ਤੁਰੇ ਦਿਨ ਬਹਿ ਰਹੈ, ਤੁਰਕਨ ਆਂਖ ਬਚਾਇ।
ਸਿਰ ਪਰ ਪੰਡ ਉਠਾਇ ਕੈ, ਸਿੰਘਨ ਪੈ ਪਹੁੰਚਾਇ॥੨੨॥

ਚੌਪਈ॥

ਔਰ ਦੂਸਰੋ ਮਤਾਬ ਸਿੰਘ ਨਾਮ। ਮੀਰਾਂ ਕੋਟ [੬]ਤਾਸ ਕੋ ਗ੍ਰਾਮ।
ਜਿਸ ਦਿਨ ਤੇ ਉਨ ਮਾਰਜੋ ਮੱਸਾ[੭]। ਛੋਡ ਪਿੰਡ ਰਹਿ ਝੱਲ ਮੈਂ ਨੱਸਾ॥੨੩॥
ਕਦੇ ਨੇੜੇ ਕਦੇ ਜਾਵੇ ਦੂਰ। ਲੂਟ ਕੂਟ ਦਏ ਸਿੰਘਨ ਜ਼ਰੂਰ।
ਬੀਸ ਪਚਾਸ ਰਹੈਂ ਉਸ ਸਾਥ। ਲੋਕਨ ਕੋ ਵਹਿ ਲਾਵੈ ਹਾਥ॥੨੪॥
ਕਿਸੈ ਮੰਗੈ ਕਿਸ ਲਏ ਡਰਾਇ। ਲੋਕਨ ਪਰ ਕਰ[੮] ਲਈ ਠਹਿਰਾਇ।
ਜੋ ਉਸ ਕੀ ਨਹਿੰ ਕਰ ਠਹਿਰਾਇ। ਦੇਵੈ ਉਸ ਖੂਹ ਅਗਨਿ ਲਗਾਇ'॥੨੫॥

ਦੋਹਰਾ॥

ਨਵਾਬ ਕਹਜੋ ਹਰਭਗਤ ਕੋ, 'ਮਤਾਬ ਸਿੰਘ ਤੂੰ ਲਜਾਉ।
ਹੈਂ ਉਸ ਕੇ ਸੰਗ ਸਿੱਖ ਬਹੁ, ਬਹੁਤ ਫੌਜ ਲੈ ਜਾਉ॥੨੬॥

ਚੌਪਈ॥

ਔ ਤਾਰੂ ਸਿੰਘ ਇਕੱਲਾ ਜੋਊ। ਅਹਿਦੀ[੯] ਜਾਇ ਲੈ ਆਵੈ ਸੋਊ।
ਬੀਸ ਕੁ ਤਿਸ ਸੰਗ ਪਜਾਦੇ ਦੇਉ। ਰਸਤਜੋਂ ਚੌਕਸ ਉਸ ਕਰ ਲੇਉ'॥੨੭॥
ਨਵਾਬ ਫਰਮਾਈ ਤਿਮ ਹੀ ਕਰੀ। ਤੁਰਤ ਦੋਨੋਂ ਪਰ ਫੌਜੈਂ ਚਰੀ[੧੦]।
ਅਹਿਦੀਅਨ ਜਾਇ ਤਾਰੂ ਸਿੰਘ ਫੜਜੋ। ਨਵਾਬ ਕਹਜੋ, [੧੧]ਤਿਨ ਤਕਰੋ ਕਰਜੋ॥੨੮॥

---

*੧ ਖਾਂਦੇ (ਨਹੀਂ, ਬਿਨਾਂ ਸਿੰਘਾਂ ਨੂੰ ਦਿਤੇ)। ੨ ਮੁਸਲਮਾਨੀ ਦੁਆ, ਨਮਾਜ਼, ਪ੍ਰਾਰਥਨਾ। ੩ ਰਤਾ ਵੀ, ਬਿਲਕੁਲ। ੪ ਵਿਸ਼ਨੂੰ ਅਥਵਾ ਕ੍ਰਿਸ਼ਨ ਜੀ ਦੀ ਇਕ ਖਾਸ ਮੂਰਤੀ ਦਾ ਨਾਮ ਜਗੰਨਾਥ ਹੈ; ਪੁਰੀ (ਕਟਕ-ਉੜੀਸਾ) ਵਿਖੇ ਇਸ ਦਾ ਮੰਦਰ ਹੈ, ਜਿਥੇ ਉਸ ਦੀ ਬਹੁਤ ਮਾਨਤਾ ਹੁੰਦੀ ਹੈ। ਵਿਸ਼ਵਕਰਮਾ ਨੇ ਇਸ ਦੀ ਮੂਰਤੀ ਬਣਾਉਣ ਲਗਿਆਂ ਅਧੂਰੀ ਛੱਡ ਦਿੱਤੀ ਤੇ ਹੱਥ ਪੈਰ ਬਣਨੋਂ ਰਹਿ ਗਏ; ਇਸੇ ਲਈ ਇਸ ਨੂੰ ਟੁੰਡਾ ਕਹਿੰਦੇ ਹਨ। ੫ ਕਹਿੰਦੇ ਹਨ। ੬ ਤਿਸ ਦਾ, ਉਸ ਦਾ। ੭ ਮੱਸਾ ਰੰਘੜ, ਅੰਮ੍ਰਿਤਸਰ ਦਾ ਹਾਕਮ, ਜਿਸ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਕੀਤੀ ਸੀ ਤੇ ਸ. ਮਤਾਬ ਸਿੰਘ ਸੁਖਾ ਸਿੰਘ ਹੱਥੋਂ ਮਾਰਿਆ ਗਿਆ ਸੀ। ੮ ਮਾਸੂਲ। ੯ ਮੁਗ਼ਲ ਸਿਪਾਹੀ, ਘੋੜਸਵਾਰ। ੧੦ ਚੜ੍ਹ ਪਈਆਂ। ੧੧ ਉਨ੍ਹਾਂ ਨੂੰ ਤਕੜਿਆਂ (ਸਾਵਧਾਨ) ਕੀਤਾ।*

ਡੇਰਾ ਮੋੜ ਭੜਾਣੇ[1] ਲਾਏ। ਲੋਕ ਦੇਖਨੇ ਸੁਨਿ ਕੈ ਆਏ।
ਅਹਿਦੀ ਲਾਗੇ ਬੁਰਾ ਸੁ ਮਾਨਨ। ਮਾਰੈਂ ਚਮਕੀ[2] ਲੋਕਨ ਤਾਨਨ[3]॥੨੯॥
ਅਹਿਦੀਅਨ ਕੋ ਕਛੁ ਦੈ ਕੈ ਦਾਮ। ਦਰਸ਼ਨ ਕਰਜੋ ਤਾਰੂ ਸਿੰਘ ਗ੍ਰਾਮ।
ਭੈਣ ਸਾਥ ਥੀ ਸੋ ਫੜੀ ਆਈ। ਸੋ [4]ਦੰਮ ਦੈ ਲੋਕਨ ਛਡਵਾਈ॥੩੦॥

ਦੋਹਰਾ॥

ਹੁਤੀ ਭੜਾਣੇ ਗੁਰਸਿਖੀ ਤਿਨ ਲਖ[5] ਆਯੋ ਰੋਹੁ।
'ਤਾਰੂ ਸਿੰਘ ਛੁਡਾਈਏ, ਹੋਣੀ ਹੋਇ ਸੁ ਹੋਇ'॥੩੧॥

ਚੌਪਈ॥

ਤਬ ਸਿੰਘਨ ਯੌ ਮਤਾ ਮਤਾਯਾ। ਤਾਰੂ ਸਿੰਘ ਕੋ ਆਨ ਸੁਨਾਇਆ।
'ਹਮ ਅਹਿਦੀਅਨ ਕੋ ਦੈ ਹੈਂ ਮਾਰ। ਕਰ ਜਾਵੈਂਗੇ ਪਿੰਡ ਉਜਾਰ[6]॥੩੨॥
ਸਿੱਖ ਛੁਡਾਵਨ ਹੈ ਬਡ ਧਰਮ। ਗਊ ਬ੍ਰਹਮਨ ਤੇ ਸੌ ਗੁਨੋਂ ਕਰਮ।'
ਇਮ ਕਰਨੇ ਕੋ ਤਯਾਰ ਹੋ ਆਏ। ਤਾਰੂ ਸਿੰਘ ਸੁਨ ਤੁਰਤ ਹਟਾਏ॥੩੩॥
'ਅਸੀਂ ਨ ਮਰਨੋਂ [7]ਨੱਠਨ ਵਾਰੇ। ਅਸੀਂ ਜੁ ਮਰਿ ਹੈਂ ਮੁਗਲ ਦਵਾਰੇ।
ਸਿੱਖਨ ਕਾਰਨ ਗੁਰ ਸਿਰ ਲਾਏ। ਪੁਤ ਪੋਤ੍ਰੇ ਪੁਨ[8] ਆਪ ਕੁਹਾਏ॥੩੪॥
ਪੰਥ ਬਧਾਵਨ ਖਾਤਰ ਤਾਈਂ। ਇਮ ਅਪਨੀ ਗੁਰ ਕੁਲੀ ਗਵਾਈ।
ਉਸ ਕੇ ਪੰਥੀ[9] ਹਮੈਂ ਸਦਾਏਂ। ਹਮ ਮਰਨੇ ਤੇ ਕਿਮ ਨਠ ਜਾਏਂ॥੩੫॥

ਦੋਹਰਾ॥

ਪੰਥ ਰਾਖਨ ਕੇ ਕਾਰਨੇ, ਏਤੇ ਕੀਏ ਉਪਾਇ।
ਦੁੱਖ ਸਹੇ ਨਿਜ ਸੁਤ ਦਏ, [10]ਸਿਰ ਤੁਰਕਨ ਦਏ ਲਾਇ॥੩੬॥

ਚੌਪਈ॥

ਜੋ ਸਤਿਗੁਰ ਥੀ ਮੁਖ ਤੇ ਕਹੀ। ਸੋ ਸਿਰ ਦੈ ਗੁਰ ਲਾਜ ਨਿਬਹੀ।
ਚੌਥੇ ਬਾਬਰ[11] ਲਏ ਕਹਾਇ। ਉਨ ਬਚਨਨ ਭਏ ਆਪ ਬਿਕਾਇ[12]॥੩੭॥
'ਜੋ ਹਿੰਦੂ ਪਤਿਸ਼ਾਹੀ ਚਹਿਹੈ ਕੋਈ। ਸੀਸ ਦੀਏ ਬਿਨ [13]ਫਿਰੈ ਨ ਸੋਈ'।
ਜਬ ਤੁਰਕ ਹਿੰਦੂ ਪਰ ਪਾਵੈਂ ਭਾਰ। ਲਾਯੋ ਉਨ ਸਿਰ ਸੀਸ ਉਤਾਰ॥੩੮॥
ਸ੍ਰੀ ਗੁਰ ਅੰਗਦ ਕੋ ਕਹਿ ਗਏ। ਅੰਗਦ ਜੀ ਅਮਰਦਾਸ ਸਮਝਏ।
ਅਮਰਦਾਸ ਰਾਮਦਾਸੈ ਕਹਜੋ। ਸ੍ਰੀ ਅਰਜਨ ਸਿਰ ਊਪਰ ਸਹਜੋ॥੩੯॥
ਹਰਿਗੋਬਿੰਦ ਔ ਸ੍ਰੀ ਹਰਿਰਾਇ। ਬਨੀ ਨ ਬਿਧ ਵਹਿ ਰਹੇ ਤਕਾਇ।
ਹਰੀਕ੍ਰਿਸ਼ਨ ਫੜੇ ਦਿੱਲੀ ਗਏ। ਤੁਰਕਨ ਬਦੀ ਲਗਾਵਤ ਭਏ॥੪੦॥

*੧ ਪਵਾਣਾ, ਜ਼ਿਲ੍ਹਾ ਲਾਹੌਰ ਥਾਣਾ ਬਰਕੀ ਦਾ ਇਕ ਪਿੰਡ। ੨ ਚਮੜੇ ਦਾ ਕੋਰੜਾ। ੩ ਤਾਣ ਕੇ, ਖਿੱਚ ਕੇ। ੪ ਦਮੜੇ (ਟਕੇ) ਦੇ ਕੇ। ੫ ਵੇਖ ਕੇ। ੬ ਉਜਾੜ (ਜਾਣਗੇ)। ੭ ਨੱਠਣ ਵਾਲੇ, ਭਗੌੜੇ। ੮ ਫੇਰ। ੯ ਪੰਥ 'ਤੇ ਚੱਲਣ ਵਾਲੇ ਅਨੁਯਾਈ, ਪੈਰੋਕਾਰ। ੧੦ ਤੁਰਕਾਂ ਦੇ ਸਿਰ ਆਪਣੇ ਸੀਸ ਲਾ ਦਿੱਤੇ। ੧੧ ਅਰਥਾਤ ਜਹਾਂਗੀਰ। ੧੨ ਵਿਕ ਗਏ। ੧੩ ਬਦਲੇਗੀ ਨਹੀਂ।*

ਦੋਹਰਾ॥

ਸ੍ਰੀ ਤੇਗ ਬਹਾਦਰ ਸਿਰ ਧਰੇ[੧], ਗੁਰ ਨਾਨਕ ਬਚਨ ਬਿਚਾਰ।
ਆਪ ਜਾਇ ਦਿੱਲੀ ਖਈ[੨], ਤੁਰਕਨ ਤੇ ਤਲਵਾਰ॥੪੧॥

ਚੌਪਈ॥

ਤਿਮ ਸਤਿਗੁਰ ਗੋਬਿੰਦ ਸਿੰਘ ਸੂਰੇ। ਬਚਨ ਕੀਏ ਗੁਰ ਨਾਨਕ ਪੂਰੇ।
ਸਣ ਪਰਵਾਰੇ ਦੇਹ ਲਵਾਈ। ਗੁਰ ਨਾਨਕ [੩]ਬਚ ਗਏ ਬਿਕਾਈ॥੪੨॥
ਪੁਤ੍ਰ ਚੰਡੀ ਕੀ ਭੇਟ ਚੜ੍ਹਾਏ। ਤੁਰਕਨ ਸਿਰ ਬੁਰਿਆਈ ਲਾਏ।
ਅਕੈ[੪] ਬੰਸ ਅਕੈ ਅੰਸ ਰਹਾਈ। ਏਕ ਮਜਾਨ ਛੁਰੀ ਦੋ ਨ ਸਮਾਈ॥੪੩॥
ਏਕ ਤਖਤ ਦੋ ਬਹੈਂ ਨ ਭੂਪ[੫]। ਕਲਜੁਗ ਭਵੈ ਨ ਦੋਇ ਅਨੂਪ।
ਤਬ ਸਿੱਖਨ ਯਹ ਬਾਤ ਪੁਛਈ। 'ਕਿਮ ਗੁਰ ਸੀਸ ਲਗਾਵਨ ਠਈ[੬]'॥੪੪॥

ਦੋਹਰਾ॥

ਤਾਰੂ ਸਿੰਘ ਉਤਰ ਦਯੋ, 'ਸਤਿਗੁਰ ਮੁਖੋਂ ਫੁਮਾਇ।
ਸੋ ਫੁਰਮਾਯੋ ਕਿਮ ਮਿਟੈ ਲਿਖਯੋ ਗਯੋ ਦਰਗਾਹਿ॥੪੫॥
ਸਿੱਖਨ ਕਾਰਨ ਸਤਿਗੁਰੂ, ਦੀਨੇ ਸੀਸ ਲਗਾਇ।
ਸੋ ਸਿਖ ਹਮ ਉਸ ਗੁਰੂ ਕੇ, ਕਿਮ ਰਾਖੈਂ ਸੀਸ ਬਚਾਇ'॥੪੬॥

ਚੌਪਈ॥

ਤਬ ਸੰਗਤ ਸੁਨ ਅਚਰਜ ਭਈ। 'ਕੌਨ ਵਖਤ ਗੁਰ ਗਏ ਬਿਕਈ।
ਕੌਨ ਓੜਕ[੭] ਗੁਰ ਨਾਨਕ ਆਈ। ਕਰ ਕਿਰਪਾ ਵਹ ਦੇਹੁ ਸੁਨਾਈ'॥੪੭॥
ਕਿਸੈ ਵਸਤੁ ਕੀ ਨਹਿੰ ਥੁੜ ਲੋੜ। ਤਜੀ ਪਤਿਸ਼ਾਹੀ ਉਨ੍ਹੈਂ ਕਰੋੜ।
ਰਿੱਧ ਸਿੱਧ ਸਭ ਹਾਜ਼ਰ ਰਹੈਂ। ਮੁਖ ਮੈਂ ਸਦਾ ਸੁਰੱਸਤੀ[੮] ਬਹੈ॥੪੮॥
ਅਕਾਲ ਪੁਰਖ ਆਪ ਕਰੇ ਸਹਾਇ। ਅੰਨ ਦੇਵ ਆਪ ਲੰਗਰ ਵ੍ਰਤਾਇ।
ਭਯੋ ਭੰਡਾਰੀ ਕੁਬੇਰ[੯] ਸੁ ਆਈ। *ਸੁਰਤਰੁ[੧੦] ਸੁਰਸਰਿ[੧੧] ਭੀ ਰਹੇ ਸਦਾਈ'॥੪੯॥
ਤਬ ਤਾਰੂ ਸਿੰਘ ਉੱਤਰ ਕਹੈ। 'ਅਪਨੀ ਗਤਿ ਗੁਰ ਆਪੇ ਲਹੈ।
ਨਹੀਂ ਅੰਤ ਕਿਛੁ ਪਾਯਾ ਜਾਇ। ਉਨ ਕੇ ਭੇਦ ਹੈਂ ਉਨ ਹੀ ਪਾਹਿ'॥੫੦॥

---

*੧ ਪ੍ਰਵਾਨ ਕਰ ਲਏ। ੨ ਖਾਧੀ। ੩ ਬਚਨਾਂ 'ਤੇ ਵਿਕ ਗਏ (ਬਚਨ ਪੂਰੇ ਕੀਤੇ)। ੪ ਜਾਂ ਤੇ। ੫ ਰਾਜੇ। ੬ ਠਾਣੀ। ੭ ਮੁਸ਼ਕਲ। ੮ ਪੁਰਾਣਾਂ ਅਨੁਸਾਰ ਬ੍ਰਹਮਾ ਦੀ ਇਸਤ੍ਰੀ; ਵਿਦਿਆ ਅਤੇ ਬਾਣੀ ਦੀ ਦੇਵੀ, ਇਸ ਦਾ ਰੂਪ ਇਸ ਪ੍ਰਕਾਰ ਦੱਸਿਆ ਹੈ- 'ਚਿੱਟਾ ਰੰਗ, ਅੰਗ ਸਜੀਲੇ, ਮਸਤਕ ਤੇ ਚੰਦ੍ਰਮਾ, ਹੱਥ ਵਿਚ ਵੀਣਾ, ਕਮਲ ਫੁੱਲ ਵਿਚ ਵਿਰਾਜਮਾਨ। ੯ ਦੇਵਤਿਆਂ ਦਾ ਖ਼ਜ਼ਾਨਚੀ, ਯਕਸ਼ ਤੇ ਕਿੰਨਰਾਂ ਦਾ ਰਾਜਾ; ਰਾਵਣ ਦਾ ਮਤੇਰ ਭਾਈ ਹੈ। ੧੦ ਦੇਵਤਿਆਂ ਦਾ ਬ੍ਰਿਛ; ਗ੍ਰੰਥਾਂ ਅਨੁਸਾਰ ਪੰਜ ਸੁਰਤਰ ਹਨ ਅਰਥਾਤ ਪਾਰਜਾਤ, ਸੰਤਾਨ, ਕਲਪਵ੍ਰਿਛ, ਹਰਿਚੰਦਨ ਤੇ ਮੰਦਾਰ; ਕਹਿੰਦੇ ਨੇ ਇਸ ਬ੍ਰਿਛ ਤੋਂ ਹਰ ਇਕ ਪਦਾਰਥ ਪ੍ਰਾਪਤ ਹੋ ਜਾਂਦਾ ਹੈ। ੧੧ ਦੇਵਤਿਆਂ ਦੀ ਨਦੀ, ਗੰਗਾ। *ਪਾਠਾਂਤਰ:- ਕਲਪ ਬ੍ਰਿਛ ਘਰ ਕਾਮਧੇਨ ਗਾਈ।*

# ਸਾਖੀ ਬਾਬਰ ਕੀ

(...'ਬਾਬਰ ਕੋ ਲੈ ਆਉ ਚੜ੍ਹਾਇ')

ਦੋਹਰਾ॥

ਜਿਮ ਭਸਮੰਤਰ[੧] ਕੋ ਸ਼ਿਵਹਿ[੨], ਮਨ ਚਿਤ ਕਰ ਬਰ ਦੀਨ।
ਤਿਮ ਸਤਿਗੁਰ ਬਰ ਬਾਬਰੈ, ਦਯੋ ਬੇਪਰਵਾਹੀ ਕੀਨ॥੧॥

ਚੌਪਈ॥

ਸੁਨੋ ਸੰਤ ਤੁਮ ਗੁਰੂ ਪਿਆਰੇ। ਮੁਖੋਂ ਆਖ ਗੁਰ ਦੁਖ ਸਹੇ ਭਾਰੇ।
ਬਚਨ ਕਢੇ ਮੁਖ [੩]ਪਰ ਗਏ ਪਾਰਨ। ਗੁਰ ਦੁਖ ਸਹੈ ਸਿੱਖਨ ਕੇ ਕਾਰਨ॥੨॥
ਜਬ ਸ੍ਰੀ ਨਾਨਕ ਲਯੋ ਔਤਾਰ। ਸਿੱਖ ਕੀਏ ਗੁਰ ਬਹੁਤ ਨਿਹਾਰ[੪]।
ਜਿਨ ਸੇਵਾ ਕਛੁ ਤੁੱਛਹਿ ਕਰੀ। ਬਹੁਤ ਲਾਭ ਉਨ ਪਾਯੋ ਘਰੀ॥੩॥
ਸੁੱਧ ਚਿੱਤ ਜਿਨ ਦਰਸ਼ਨ ਕੀਯੋ। ਉਸ ਨੇ ਬੀ ਫਲ ਬਾਂਛਤ[੫] ਲੀਯੋ।
ਘਰ ਬੈਠੇ ਜਿਨ ਮਨਹਿ ਧਿਆਯਾ। ਉਨ ਭੀ ਮਨ ਬਾਂਛਤ ਫਲ ਪਾਯਾ॥੪॥

ਦੋਹਰਾ॥

ਮਨ ਇੱਛੇ ਸਭ ਫਲ ਲਹੇ, ਜੋ ਕੋ ਚਿਤਵਤ ਆਇ।
ਸਤਿਗੁਰ ਕੇ ਪਰਤਾਪ ਤੇ, ਖਾਲੀ ਨਹਿੰ ਕੋ ਜਾਇ॥੫॥

ਚੌਪਈ॥

[੬]ਤਲਵੰਡੀ ਰਾਇ ਭੋਇ ਕੀ ਭਯੋ। ਤਹਾਂ ਜਨਮ ਗੁਰ ਨਾਨਕ ਲਯੋ।
ਹੋਤ ਬਾਲਕ ਉਨ ਦਰਸ ਕਰ ਲਯੋ। ਤਿਸ ਤੇ ਵਜ਼ੀਰ ਦਿੱਲੀ ਕੋ ਭਯੋ॥੬॥
ਉਨ ਭੀ ਥੇ ਕਛੁ ਸਤਿਗੁਰ ਜਾਣੇ। ਸੋ ਦਿੱਲੀ ਮੰਡੀ ਭੋਇ ਰਾਣੇ।
ਔ ਲੋਦੀ ਦੌਲਤ ਖਾਂ ਪਠਾਣ। ਫੌਜਦਾਰ ਥੋ ਪੁਰ ਸੁਲਤਾਨ[੭]॥੭॥
ਉਸ ਕੇ ਮੋਦੀ[੮] ਸਤਿਗੁਰ ਭਏ। ਕਲਾ ਧਾਰ ਉਸ ਨੇ [੯]ਲਖ ਲਏ।
ਤਿਸ ਕੇ ਘਰ ਥੀ ਦੋਇ ਪਠਾਣੀਂ। ਬਿਨਾ ਪੁਤ੍ਰ ਤੇ ਭਈ ਸਿਆਣੀ॥੮॥

ਦੋਹਰਾ॥

ਉਨ ਮਹਿਮਾ ਸਤਿਗੁਰ ਸੁਣੀ, ਆਈਂ ਦਰਸ ਹਜ਼ੂਰ।
ਦੁਇ ਦੁਇ ਪੁਤਰ ਉਨ ਮਿਲੇ, ਉਨ ਥੀ ਯਹੀ ਜ਼ਰੂਰ[੧੦]॥੯॥

---

*੧ ਭਸਮ-ਮੰਦਰ; ਮੜ੍ਹੀ (ii) ਭਸਮ ਹੋਏ, ਸਵਾਹ ਹੋ ਚੁੱਕੇ। ੨ ਸ਼ਿਵ (ਮਹੇਸ਼) ਪਾਰਵਤੀ ਦਾ ਪਤੀ। ੩ ਪਾਰ ਹੋ ਗਏ, ਪੂਰੇ ਹੋ ਗਏ। ੪ ਨਿਹਾਲ। ੫ ਇੱਛਾ ਅਨੁਸਾਰ। ੬ ਅੱਜ ਕਲ੍ਹ ਦਾ ਨਨਕਾਣਾ ਸਾਹਿਬ। ੭ ਸੁਲਤਾਨਪੁਰ ਲੋਦੀ। ੮ ਭੰਡਾਰੀ। ੯ ਵੇਖ ਲਏ। ੧੦ ਜ਼ਰੂਰਤ।*

ਚੌਪਈ॥

ਗ਼ਾਜ਼ੀ ਖਾਂ, ਗਜ ਮਸਤ ਸੁ ਖਾਨ। ਮੀਰ ਖਾਨ, ਖਾਨ ਜੌਲ ਪਠਾਨ।
ਭਏ ਪੱਠੇ ਵੈ ਚਾਰੋਂ ਭਾਈ। ਉਨ ਦਿਲੀ ਜਾਇ ਨਵਾਬੀ ਪਾਈ॥੧੦॥
ਹੁਤੀ ਪਤਸ਼ਾਹੀ ਲੋਦੀ ਪਠਾਣਾਂ। ਨਾਮ ਸਿਕੰਦਰ[੧] ਸ਼ਾਹ ਸੀ ਕਾਣਾ।
ਸੋਊ ਮੂਓ ਸੁਤ ਬੈਰਮ ਖਾਂ[੨] ਰਹਯੋ। ਦਿੱਲੀ ਤਖਤ ਉਤੇ ਸੋ ਬਹਯੋ॥੧੧॥
ਹੁਤੋ ਖੇਲਤੋ ਲੜਕਨ ਨਾਲ। ਸੂਬੇ ਕੀਨੇ ਸੋਈ ਬਾਲ।
ਸੋ ਬੰਦੁਬਸਤ ਨ ਉਨ ਤੇ ਭਏ। ਪਰ ਉਨ [੩]ਸੂਬਨ ਪਰ ਬਦੀ ਲਗਏ॥੧੨॥
ਸ਼ਾਹ ਬੈਰਮ ਤਬ ਭਯੋ ਹੰਕਾਰੇ। ਪੁਰਾਤਨ ਸੂਬੇ ਉਨ ਬਹੁ ਮਾਰੇ।
ਮੀਰ, ਜੌਲ ਦੁਇ ਕੰਧ ਚਿਣਾਏ। ਗਜਮਸਤ, ਗਾਜ਼ੀ ਦੁਇ ਤੇਗੀਂ ਘਾਏ[੪]॥੧੩॥

ਦੋਹਰਾ॥

ਯੌਂ ਲਖ ਭੋਏ ਮਤ ਦਈ, 'ਤੈਂ ਕਰੀ ਨ ਅੱਛੀ ਬਾਤ।
ਬਿਨਾ ਪੁਰਾਤਨ ਸੂਰਿਆਂ ਮੁਲਖ ਨ ਸਾਂਭਯੋ ਜਾਤ'॥੧੪॥

ਚੌਪਈ॥

ਅੱਛੀ ਕਹੀ ਉਨ ਬੁਰੀ ਮਨਾਈ। ਰਾਇ ਭੋਇ ਭੀ ਦਯੋ ਮਰਾਈ।
ਉਸ ਕੀ ਕਹਵਤ[੫] ਹੈ ਜਗ ਮਾਂਹ। ਹਕੀਮ ਕਹੀ ਦਰਵੇਸ਼ੀ ਆਹਿ॥੧੫॥

ਪੌੜੀ॥

ਮੀਏਂ ਭੋਏ ਮਾਰਿਓ ਖੁਲ੍ਹ ਗਈ ਬਹਾਰੀ।
ਬਹੈਂ ਨ ਬਾਕੀ* ਮਜਲਸੀ ਫੂੜੀ ਬਟਵਾਰੀਂ[੬]।
ਅਧਮਾਨੂ ਖਾਯੋ† ਪਾਤਸਾਹ ਭਯੋ ਤਰਣਾਪੇ[੭]।
ਮੀਏਂ ਭੋਏ ਮਾਰਿਓ ਬੰਦ ਬਹੇ ਸੁ‡ ਜਾਪੇ॥੧੬॥
ਮੀਏਂ ਭੋਏ ਮਾਰੀਏ ਸਭ ਡਰੀ ਕਚਹਿਰੀ।
ਜੀਵਣੁ ਆਸਾ ਸਭ ਮੁਕੀ ਸ਼ਾਹੁ ਮਾਨਜੋ§ ਕਹਿਰੀ।
ਕੋ ਨੱਠਯੋ ਕੋ ਲੁਕ ਰਹਯੋ ਕੋ ਆਕੀ ਹੋਈ।
ਕਿਛੁ ਮੂਏ ਕਿਛੁ ਹਟ ਬਹੇ, ਫੌਜ ਸਭ ਉਨ ਖੋਈ॥੧੭॥

---

*੧ ਲੋਦੀ ਵੰਸ਼ ਦਾ ਬਾਦਸ਼ਾਹ, ਜੋ ਬਹਲੋਲ ਖਾਨ ਲੋਦੀ ਦਾ ਪੁੱਤਰ ਸੀ; ਇਹ ੧੪੮੯ ਈ. ਵਿਚ ਦਿੱਲੀ ਦੇ ਤਖਤ 'ਪੁਰ ਬੈਠਾ, ਇਸ ਨੇ ਹਿੰਦੂਆਂ 'ਤੇ ਬਹੁਤ ਅੱਤਿਆਚਾਰ ਕੀਤੇ; ੧੫੧੭ ਈ. ਨੂੰ ਆਗਰੇ ਵਿਖੇ ਕਾਲਵਸਿ ਹੋਇਆ। ੨ ਇਬ੍ਰਾਹੀਮ ਲੋਦੀ, ਸਿਕੰਦਰ ਲੋਦੀ ਦਾ ਪੁੱਤਰ ਜੋ ੧੫੧੭ ਈ. ਵਿਚ ਹਿੰਦ ਦੇ ਤਖਤ 'ਤੇ ਬੈਠਾ ਅਤੇ ਪਾਣੀਪਤ ਦੀ ਲੜਾਈ ਵਿਚ ੧੫੨੬ ਈ. ਵਿਚ ਬਾਬਰ ਹੱਥੋਂ ਮਾਰਿਆ ਗਿਆ। ੩ ਸੂਬਿਆਂ ਉਤੇ। ੪ ਮਾਰ ਦਿਤੇ। ੫ ਕਹਾਵਤ। ੬ ਚੌਕੀਦਾਰ, ਮਾਸੂਲ ਉਗ੍ਰਾਹੁਣ ਵਾਲੇ। ੭ ਜਵਾਨ।*

**ਪਾਠਾਂਤਰ:- ਮਹਿਰੇ। † ਪਾਠਾਂਤਰ :- ਖਾਣੋ। ‡ ਪਾਠਾਂਤਰ: ਤੌਂ। § ਪਾਠਾਂਤਰ: ਜਾਣਜੋ।*

ਹਲਕਾਰੇ ਨੂੰ ਵੈ ਕਹਿ ਮੂਏ ਓਏ ਪੀਊ ਪਿਆਰੇ!
ਬੇਦੋਸੇ ਮਾਰੇ ਪੁਤ ਤੂੰ ਬ੍ਰਹਮ ਖਾਂ ਹੰਕਾਰੇ।
ਨੱਠ ਕਾਬਲ ਸੁਣ ਆਵੇ ਤੋਹਿ ਭੀ [1]ਦੇਗੁ ਮਾਰੇ।
ਤੈਥੋਂ ਸਰੇ ਤੂੰ ਨਾ ਟਲੀਂ ਜੇ ਅਸੀਂ ਪਿਆਰੇ॥੧੮॥
ਅਗੋਂ ਜਾਈ ਮਿਲ ਗੁਰੂ ਤਾਂ [2]ਹੋਊਗੁ ਕਾਰੇ।
ਜੇ ਜਾਵੈਂ ਗੁਰ ਬਚਨ ਲੈ ਨਹਿਂ ਹੋਵਗੁ ਹਾਰੇ[3]।
ਹੈ ਸਭ ਜਾਣੀ ਜਾਣ ਗੁਰ ਜਾ ਕਰੀਂ ਪੁਕਾਰੇ।
ਦਿੱਤੇ ਜੋ ਫ਼ਰਜ਼ੰਦ[4] ਤੈਂ, ਕਹੀਂ ਤੇ ਉਨ ਮਾਰੇ॥੧੯॥
ਯੌਂ ਸੁਨ ਦੌਲਤ ਨਠ ਤੁਰਜੋ ਵੈ ਛਡ ਲੁਧਿਆਨਾ।
ਰਾਹ ਪੁਛਜੋ ਇਮਨਾਬਾਦ[5] ਕੋ ਵਾਂਗੂ ਕਾਸਦ ਧਾਣਾ।
ਰਾਤ ਦਿਵਸ ਉਠ ਦੌੜਿਆ ਕਰ ਕਾਲਾ ਬਾਣਾ।
ਉਸੈ ਵਿਹਾਵੈ ਤੁਰਨ ਕੋ ਨਹਿ ਸੁੱਝੈ ਖਾਣਾ॥੨੦॥

ਦੋਹਰਾ॥

ਜਹਿਂ ਸ੍ਰੀ ਸਤਿਗੁਰ ਤਪ ਕਰਤ, ਊਪਰ ਬੈਠੇ ਰੋੜ।
ਤ੍ਰਾਹਿ ਤ੍ਰਾਹਿ ਕਹਿ ਕਰ ਗਿਰਜੋ, ਊਪਰ ਚਰਨਨ ਦੌੜ॥੨੧॥

ਚੌਪਈ॥

ਥੇ ਸਤਿਗੁਰ ਸਭ ਜਾਣੀ ਜਾਣ। ਉਸ ਕਾ ਰਖਣੇ ਖਾਤਰ ਮਾਣ।
ਸਤਿਗੁਰ ਬਾਤ ਸਭੋ ਸੁਨ ਲਈ। ਸਭੋ ਹਕੀਕਤ ਦੌਲਤ ਕਹੀ॥੨੨॥
ਸੋ ਸੁਨ ਸਤਿਗੁਰ ਚੁਪ ਹ੍ਵੈ ਰਹਜੋ। ਸ਼ਿਤਾਬੀ ਉੱਤਰ ਨਾਹਿਨ ਦਯੋ।
ਤਬ ਦੌਲਤ ਫਿਰ ਮਿੰਨਤ ਕਰੀ। ਸਿਰੋਂ ਲਾਹਿ ਪਗ ਚਰਨਨ ਧਰੀ॥੨੩॥
ਮੈਂ ਸ਼ਰਨੀ ਤਵ ਪਰਿਓ ਆਇ। ਭਾਵੈਂ ਮਾਰੋ ਭਾਵੈਂ ਜਿਵਾਇ।
ਬੈਰਨ[6] ਮਾਰੇ ਸਿਖ ਤੁਹਾਰੇ। ਤੁਮਰੇ ਆਗੇ ਹਮੈਂ ਪੁਕਾਰੇ॥੨੪॥
ਤੁਮ ਕੋ ਹੈ ਸਿੱਖਨ ਕੀ ਲਾਜ। [7]ਪਠਾਣ ਉਠਾਵੈਂ ਹਿੰਦੁਨ ਰਾਜ।
ਪਠਾਣ ਭਯੋ ਹੈ ਆਦਮ-ਖਾਣਾ। ਦੂਰ ਕਰੋ ਪਤਿਸ਼ਾਹੀ ਪਠਾਣਾ॥੨੫॥

ਦੋਹਰਾ॥

ਕਰੋ ਪਤਿਸ਼ਾਹੀ ਆਪ ਤੁਮ, ਕੈ ਪੁਤ ਅਪਨੇ ਦੇਹੁ।
ਬਡੀ ਪਤਿਸ਼ਾਹੀ ਹਿੰਦ ਕੀ, ਘਰ ਅਪਨੇ ਰਖ ਲੇਹੁ'॥੨੬॥

---

*੧ ਦੇਵੇਗਾ ਮਾਰ। ੨ ਕਾਰਜ ਰਾਸ ਹੋਵੇਗਾ। ੩ ਹਾਰ। ੪ ਪੁੱਤਰ। ੫ ਏਮਨਾਬਾਦ ਜ਼ਿਲ੍ਹਾ ਗੁਜਰਾਂਵਾਲਾ; ਪਹਿਲਾ ਨਾਮ 'ਸੈਦਪੁਰ' ਸੀ; ਇਥੇ ਗੁਰੂ ਨਾਨਕ ਸਾਹਿਬ ਭਾਈ ਲਾਲੋ ਪਾਸ ਪਧਾਰੇ ਸਨ ਤੇ ਰੋੜਾਂ ਦੀ ਵਿਛਾਈ ਕੀਤੀ ਸੀ; ਇਥੇ ਹੀ ਸੰਮਤ ੧੫੭੮ (੧੫੨੧ ਈ.) ਵਿਚ ਗੁਰੂ ਨਾਨਕ ਸਾਹਿਬ ਤੇ ਬਾਬਰ ਦੀ ਭੇਟ ਹੋਈ। ੬ ਵੈਰੀਆਂ ਨੇ। ੭ ਪਠਾਣਾਂ ਦਾ ਰਾਜ ਹਿੰਦੁਸਤਾਨ ਤੋਂ ਚੁੱਕ ਦਿਓ।*

ਸਤਿਗੁਰ ਕਹੀ: 'ਸੁਨ ਦੌਲਤਾ! ਪਤਿਸ਼ਾਹੀ ਅਸਾਂ ਨ ਲੋੜ।
ਕਜ਼ਾ ਪਤਿਸ਼ਾਹੀ ਹਿੰਦ ਕੀ, ਅਸਾਂ ਤਜੀ ਸੁ ਲਾਖ ਕਰੋੜ॥੨੭॥

ਚੌਪਈ॥

ਹਮ ਪਤਿਸ਼ਾਹੀ ਦੇਵਨ ਕਾਜ। ਭੇਜਜੋ ਕਲਜੁਗ ਆਪ ਮਹਾਰਾਜ।
ਅਸੀਂ ਜਾਣੇ ਬਹੁ ਯਾ ਮੈਂ ਦੁੱਖ। ਹਰਿ ਕੀ ਭਗਤਿ ਮਾਂਹਿ ਬਹੁ ਸੁੱਖ॥੨੮॥

ਪੌੜੀ॥

ਸੋ ਪਤਿਸ਼ਾਹੀ ਤੁਮ ਕਹੈਂ ਕਿਆ ਅਬ ਮੈਂ ਲੇਊਂ।
ਪਹਿਲੇ ਛੋਡੀ ਫਿਰ ਲਈ ਜਗ ਚਟਕ ਲਗੇਊਂ'।
ਯੌਂ ਸੁਨ ਆਸ ਦੌਲਤ ਮਿਟੀ 'ਗੁਰ ਲੇਹਿੰ ਨ ਖਾਸਾ'।
ਬਾਰੰਬਾਰਹ ਕਹਨ ਕੀ, ਤਜ ਦੀਨੀ ਆਸਾ॥੨੯॥

ਦੋਹਰਾ॥

ਤੌ ਦੌਲਤ ਖਾਂ ਯੌਂ ਕਹਜੋ, 'ਜੌ ਆਪ ਨ ਸ਼ਾਹੀ ਲੇਹੁ।
ਤੌ ਲੀਜੈ ਖੋਸ ਪਠਾਣ ਤੇ ਮੁਗਲਨ ਕੋ ਹੀ ਦੇਹੁ'॥੩੦॥

ਸੋਰਠਾ॥

'ਮੈਂ ਤੇ ਬਚਨ ਕਰਾਹਿ ਬਖਸ਼ਾਵੈਂ ਸ਼ਾਹੀ ਮੁਗਲ।
ਫੇਰ ਜੁ ਤੂੰ ਪਛੁਤਾਹਿੰ ਨਾਹ ਪਠਾਨਨ ਕੌ ਲਭੈ'॥੩੧॥

ਚੌਪਈ॥

ਤਬ ਦੌਲਤ ਯੌਂ ਹੀ ਮੰਨ ਲਯੋ। ਹਿੰਦੂ ਪਠਾਣਨ ਫੇਰ ਨ ਦਯੋ।
ਪਠਾਣਨ ਤੇ ਅਬ ਜਾਇ ਪਤਿਸ਼ਾਹੀ। ਭਾਵੈਂ ਫੇਰ ਸੁ ਆਵੈ ਨਾਹੀਂ॥੩੨॥
ਮੇਰੇ ਮਨ ਮੈਂ ਯਾ ਹੀ ਚਾਹ। ਮੋ ਸਿਖ ਜਾਣੋਂ [1]ਦੇਹੁ ਪੁਜਾਇ।
ਸਤਿਗੁਰ ਕਹਜੋ, 'ਯੌਂ ਹੀ ਹੋ ਜਾਇ। ਪਛੁਤਾਵੇਂਗਾ ਤੂੰ ਫਿਰ ਆਇ॥੩੩॥
ਸੋ ਤੂੰ ਤੁਰ ਚਲ ਕਾਬਲ ਰਾਹਿ। ਬਾਬਰ ਕੋ ਲੇ ਆਉ ਚੜ੍ਹਾਇ।
ਜੌ ਉਸ ਕੋ ਹੈ ਹਿੰਦ ਕੀ ਚਾਹਿ। ਅਸਾਂ ਨਾਲ ਬਾਤ ਕਰੇ ਸੁ ਆਇ॥੩੪॥
ਜੇ ਹਮ ਸੋਂ ਵਹ ਕਰੈ ਨ ਮੀਜਾ[2]। ਉਸ ਪਰ ਔਰ ਚੜ੍ਹਾਵੋਂ ਤੀਜਾ'।
ਯੌਂ ਸੁਨ ਦੌਲਤ ਬਹੁ ਖੁਸ਼ ਭਯੋ। [3]ਜੈਸੇ ਖੁਸ਼ੀ ਹੋਤ ਸੁਤ ਜਯੋ॥੩੫॥

ਦੋਹਰਾ॥

ਜਿਸ ਦਿਨ ਦੁਸ਼ਮਨ ਸਰ[4] ਹੋਵੈ ਅਰ ਪਰੈ ਦੁਕਾਲੈ[5] ਮੀਂਹ।
ਨਿਪੁਤ੍ਰੇ ਪੁਤ੍ਰ ਹੋਇ ਜਿਮ, ਤਿਮ ਦੌਲਤ ਚਿਤ ਸੀਤਲੀਹ[6]॥੩੬॥

*੧ ਪੂਰੀ ਕਰ ਦਿਓ। ੨ ਸਲਾਹ, ਗੱਲਬਾਤ। ੩ ਪੁੱਤਰ ਜੰਮਣ ਦੀ ਜਿਵੇਂ ਖੁਸ਼ੀ ਹੁੰਦੀ ਹੈ। ੪ ਫੜ੍ਹੇ। ੫ ਕਾਲ ਵਿਚ। ੬ ਠੰਢ ਪੈਂਦੀ ਹੈ ਚਿੱਤ ਵਿਚ; ਸੁਖ ਮਿਲਦਾ ਹੈ।*

ਚੌਪਈ॥

ਤਬ ਦੌਲਤ ਕਾਬਲ ਰਾਹ ਪਰਜੋ[1]। ਭੇਖ ਫਕੀਰੀ ਕਰ ਰਾਹੁ ਤੁਰਜੋ।
ਥੇ ਰਾਹੁ ਰੁਕਾਏ ਬ੍ਰਹਮੇਂ ਸ਼ਾਹਿ। ਦੌਲਤ[2] ਪੁਜੈ ਨ ਕਾਬਲ ਰਾਹਿ॥੩੭॥
ਛਡ ਵੈ ਰਾਹਿ ਅਵਰ ਰਾਹਿ ਪਰਜੋ। ਰਾਹੁ ਕੁਰਾਹੇ ਕਾਬਲ ਬਰਜੋ[3]।
ਊਹਾਂ ਭੇਸ ਪੁਨ ਅਪਨੋ ਕਰਜੋ। ਜਾਇ ਦੇਸ਼ ਬਾਬਰ ਕੇ ਵਰਜੋ[3]॥੩੮॥
ਤਿਹ ਬਾਬਰ ਸੋਂ ਮਿਲਨ ਨ ਹੋਈ। ਸਤਿਗੁਰ ਓਨ ਧਿਆਏ ਤੋਈ[4]।
ਤੁਰਤ ਬਾਬਰ ਸੋਂ ਮਿਲਨੋ ਭਯੋ। ਜਬ ਸਤਿਗੁਰ ਕੋ ਧਜਾਵਤ ਭਯੋ॥੩੯॥
ਹਿੰਦ ਹਵਾਲ ਉਨ ਸਭ ਸੁਨ ਲਯੋ। ਦੌਲਤ ਖਾਂ ਕੋ ਆਦਰ ਕਯੋ।
ਦੌਲਤ ਦਿੱਲੀ ਭੇਤ ਬਤਾਯੋ। ਫੌਜ ਜੋਰ ਕਰ ਗਿਣੋਂ ਸੁਨਾਯੋ॥੪੦॥
ਸੂਬੇ ਅਗਲੇ ਦਏ ਮੁਵਾਏ। ਨਏ ਬਾਲਕ ਦਏ ਸੂਬੇ ਠਹ੍ਰਾਏ।
ਉਨ ਤੇ ਬੰਦੋਬਸਤ ਨ ਹੋਇ। ਬਦੀ ਲਗਾਵਨ ਅਗਲਨ[5] ਸੋਇ॥੪੧॥

ਦੋਹਰਾ॥

ਦੀਨੈ ਉਨ ਵਡ ਮਾਰ ਸਭ ਸੂਬੇ ਔਰ ਬਜੀਰ।
ਬਾਲਕ ਮੂੜ੍ਹ ਗਵਾਰ ਜੇ ਜੇਤੇ ਕੀਏ ਅਮੀਰ॥੪੨॥

ਚੌਪਈ॥

ਜੋ ਕੋ ਬਚਿਓ ਹੈ ਅਬ ਤਾਈਂ। ਤਾਂ ਕੋ ਆਸਾ ਜੀਵਨ ਨਾਹੀਂ।
ਕਿਯੇ ਰਜਵਾਰੇ ਸਭ ਦਿਲਗੀਰ। ਮ੍ਰਹੱਟੇ ਦੱਖਣੀ ਕੀਏ ਤਗੀਰ[6]॥੪੩॥
ਉਸ ਪੈ ਥੋ ਇਕ ਭੋਵੋ ਪ੍ਰਧਾਨ। ਅਕਲਦਾਰ ਥੋ ਬਡੋ ਸੁਜਾਨ।
ਜਬ ਦੇਖੇ ਉਨ ਮਰੇ ਅਮੀਰ। ਹੋਤ ਕੰਮ ਉਨ ਲਖਜੋ ਤਗੀਰ॥੪੪॥
ਉਸੈ ਭਲੇ ਕੀ ਆਖੀ ਬਾਤ। ਬਡੇ ਕੰਮ ਨਹਿੰ ਛੋਟੇ ਕਰਾਤ।
ਮਾਰੇ ਬਡੇ ਚਹਿਯ ਨ ਸੂਰੇ। ਛੋਟੇਂ ਕਰੇਂ ਨ ਬਡੇ ਕੰਮ ਪੂਰੇ॥੪੫॥

ਸਾਖ ਸਤਿਸਯੇ ਕਾ :

ਦੋਹਰਾ॥

ਕੈਸੇ ਛੋਟੇ ਨਰਨ[7] ਤੈ ਸਰੇ ਬਡਨ ਕੋ ਕਾਮ।
ਮੜ੍ਹਜੋ ਦਮਾਮੋ ਜਾਤ ਕਬ ਸੌ ਚੂਹੇ ਕੇ ਚਾਮ॥੪੬॥

ਚੌਪਈ॥

ਯੌ ਸੁਨ ਭੋਯੋ ਮਾਰ ਗਵਾਏ। ਅਪਨੇ ਖੈਰਖਾਹੀ[8] ਉਨ ਘਾਏ।
ਬਿਨ ਤਕਸੀਰ ਉਨ ਮਾਰਜੋ ਭੋਆ[9]। ਹੈ ਹੈ ਕਾਰ ਜਗਤ ਬਹੁ ਹੋਆ॥੪੭॥

---

*੧ ਪੈ ਗਿਆ (ਕਾਬਲ ਦੇ ਰਾਹ)। ੨ ਦੌਲਤ ਖ਼ਾਨ। ੩ ਵੜਿਆ। ੪ ਤਾਂ, ਉਸ ਸਮੇਂ। ੫ ਅਗਲਿਆਂ (ਪਹਿਲਿਆਂ) 'ਤੇ। ੬ ਬਦਲ ਦਿੱਤੇ। ੭ ਨਰਾਂ (ਆਦਮੀਆਂ) ਤੋਂ। ੮ ਸ਼ੁਭ ਚਿੰਤਕ। ੯ ਰਾਇ ਭੋਇ।*

ਦੋਹਰਾ॥

ਤਬ ਦੌਲਤ ਕੀ ਬਾਤ ਸੁਨ, ਬਾਬਰ ਭਯੋ ਤਿਆਰ।
ਬਜੀਰ ਸੁ ਰੋਕਯੋ ਫਿਰ ਉਸੈ, ਕਰਿ ਕੈ ਯਹ ਬੀਚਾਰ॥੪੮॥

## ਸਾਖੀ ਸਤਿਗੁਰੂ ਕੇ ਪ੍ਰਸੰਗ ਕੀ

(ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ)

ਬੀਚਾਰ ਬਜ਼ੀਰ ਕੀ

ਚੌਪਈ॥

'ਹਿੰਦੁਸਤਾਨ ਹੈ ਪੀਰਨ ਪੂਰੋ। ਕਰੈਂ ਮੱਦਤ[1] ਵੈ ਸ਼ਾਹਿ ਜ਼ਰੂਰੋ।
ਸੋ ਹਮ ਤੈ ਕਬ ਜੀਤਯੋ ਜਾਇ। ਕਰੈਂ ਪੀਰ ਜਿਹ ਆਪ ਸਹਾਇ॥੧॥
ਹਿੰਦੂ ਪੀਰ ਇਕ ਹਿੰਦ ਮੈਂ ਭਯੋ। ਸਭ ਪੀਰਨ ਕੀ ਪੀਰੀ ਲੈ ਗਯੋ।
ਉਸ ਸੋਂ ਪੂਰੋ ਕੋਈ ਨ ਭਯੋ। ਜੋਊ ਅੜਿਓ ਸੋਊ ਹਰ ਗਯੋ॥੨॥
ਹਿੰਦੂ ਔਰ ਸੁ ਮੁਸਲਮਾਨ। ਉਨ ਦੋਨੋ ਲਏ [2]ਇਕ ਸੇ ਜਾਨ।
ਉਸ ਕੀ ਸੇਵਾ ਦੋਨੋਂ ਕਰੈਂ। ਲੇਨਿ ਮੁਰਾਦਾਂ ਦੋਨੋਂ ਖਰੇ[3]॥੩॥
ਕਰਾਮਾਤ ਮੈਂ ਹੈ ਬਡ ਪੂਰਾ। ਜਨੁ[4] ਖੁਦਾਇ ਦੇ ਰਹੈ ਹਜ਼ੂਰਾ।
ਹਮ ਨੇ ਉਸ ਕੀ ਬਾਤ ਪ੍ਰਤਾਈ। ਜੋ ਉਨ ਕਹੀ ਸੁ ਸਾਚੀ ਭਾਈ[5]॥੪॥

ਦੋਹਰਾ॥

ਜੇ ਚਾਹੋ ਤੁਮ ਹਿੰਦ ਲਈ, ਤੌ ਉਸ ਪ੍ਰਵਾਨਗੀ ਲੇਹੁ।
ਬਿਨ ਪ੍ਰਵਾਨਗੀ ਉਸੈ ਤੇ, ਆਗੇ ਪੈਰ ਨ ਦੇਹੁ'॥੫॥

ਚੌਪਈ॥

ਤਬ ਦੌਲਤ ਸੁਨ ਬੋਲਤ ਭਯੋ। 'ਹਮ ਨੇ ਵਹੈ ਪੀਰ ਕਰ ਲਯੋ।
ਉਸ ਪ੍ਰਵਾਨਗੀ ਤੇ ਹਮ ਆਏ। ਤੁਮ ਭੀ ਪ੍ਰਵਾਨਗੀ ਉਸ ਕੀ ਚਾਹੇ॥੬॥
ਹਮ ਆਏ ਉਸ ਬਚਨ ਕਰਾਇ। ਪਠਾਣਨ ਸ਼ਾਹੀ ਮੈਂ ਅਯੋ ਗੁਵਾਇ।
ਮੈਂ ਆਯੋ ਮੁਗਲਨ ਬਖਸ਼ਾਇ। [6]ਤਬ ਪਰਿਓ ਥੋ ਕਾਬਲ ਰਾਹਿ'॥੭॥
ਤੌ ਬਾਬਰ ਮੁਖ ਬਚਨ ਉਚਾਰੋ। 'ਉਹ ਕਜਾ ਸ਼ਾਹੀ ਦੇਵਨਵਾਰੋ[7]।
ਸ਼ਾਹੀ ਦੇਵੈ ਹਮਹਿ ਰਸੂਲ। ਦਰਗਹ ਜਾਂ ਕੀ ਬਖ਼ਸ਼ ਕਬੂਲ॥੮॥
ਰਸੂਲ ਹਮਾਰੋ ਸ਼ਰੀਕ ਖੁਦਾਇ। ਜੋ ਚਾਹੇ ਸੋ ਲਏ ਕਰਾਇ।

*੧ ਮੱਦਦ। ੨ ਇਕ ਸਮਾਨ ਸਮਝੇ ਹਨ। ੩ ਖੜੇ ਹੋਏ, ਖਲੋਤੇ ਹੋਏ। ੪ ਜਾਣੋ। ੫ ਭਈ, ਹੋਈ। ੬ ਤਾਂ, ਪਿਆ ਸਾਂ (ਕਾਬਲ ਦੇ ਰਾਹ)। ੭ ਦੇਣ ਵਾਲਾ।*

ਅਬ ਹਮ ਉਸ ਕੋ ਦੇਖੋਂ ਜਾਇ। ਕਛੁ ਮਨ ਹਮ ਵੈ ਦੇ ਪਤਿਆਇ'॥੯॥

ਦੋਹਰਾ॥

ਤਬ ਦੌਲਤ ਖਾਂ ਬੋਲਿਆ, 'ਵਹਿ ਹਿੰਦੂ ਦੋਸਤ ਖੁਦਾਇ।
ਚਲ ਕਰ ਕਰੋ ਦਿਦਾਰ ਤੁਮ, ਦੇਵੈ ਮਨ ਪਤਿਆਇ'॥੧੦॥

ਚੌਪਈ॥

ਤਬ ਬਾਬਰ ਫਿਰ ਕਹੀ ਉਲਟਾਇ[1]। 'ਜੋ ਨਹਿੰ ਹਿੰਦੂ ਮਨ ਪਤਿਆਇ।
ਤੌ ਉਸ ਕੋ ਹਮ ਦੇਹਿੰ ਸਜਾਇ। ਮੁਸਲਮਾਨ ਕਰ [2]ਦੇਊਂ ਗਡਾਇ॥੧੧॥
ਹੁਇ ਕਾਚੋ ਉਸ ਲਗੈ ਨ ਪਾਇ[3]। ਹਮ ਤੈ ਹਿੰਦੂ ਬਹੁ ਡਰਪਾਹਿੰ।
ਜਰੂਰ ਜਰੂਰ ਹੀ ਵਹਿ ਨਠ ਜਾਇ। ਉਪਰ ਪਹਾੜ ਜਾਊਂਗੁ ਲੁਕਾਇ॥੧੨॥
ਜੌ ਪੱਕੋ ਹੋਇ ਰਹੈ ਅਚੱਲ। ਜੌ ਕੱਚੋ ਹ੍ਵੈ ਜਾਊ ਚੱਲ।
ਲੇਹਿੰ ਦੇਖ ਹਮ ਪੱਕੋ ਕੱਚੋ। ਆਹਿ ਝੂਠ ਕੈ ਆਹਿ ਸੁ ਸੱਚੋ'॥੧੩॥

ਸੋਰਠਾ॥

ਆਗੇ ਦੌਲਤ ਲਾਇ, ਬਾਬਰ ਚੜ੍ਹ੍ਯੋ ਸੁ ਹਿੰਦ ਕੋ।
ਸਤਿਗੁਰ ਰਬਾਬ ਬਜਾਇ, ਮੁਖ ਤੈ ਸ਼ਬਦ ਉਚਾਰਿਓ॥੧੪॥

ਸ਼ਬਦ॥

**ਖੁਰਾਸਾਨ[4] ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥***

ਚੌਪਈ॥

ਅੱਗੇ ਦੌਲਤ ਖਾਨ ਬੁਲਾਯਾ। ਮੁਲਖ ਅਮਾਨੀ[5] ਰਖਤਾ ਆਯਾ।
ਪਠਾਣਨ ਕੋ ਇਕ ਮਾਰਜੋ ਗ੍ਰਾਮ। ਸੈਦਪੁਰੋ[6] ਥੋ ਤਿਸ ਕੋ ਨਾਮ॥੧੫॥
ਕਿਛ ਤਕਸੀਰ ਸਤਿਗੁਰ ਕੀ ਕਈ। ਤਬ ਉਨ ਕੀ ਗਤ ਵੈਸੀ ਭਈ।
ਦੌਲਤ ਖਾਂ ਤਬ ਬਾਬਰ ਬੁਲਾਯਾ। †ਹੁਕਮ ਤਾਸ ਕੋ ਯੌ ਫੁਰਮਾਯਾ॥੧੬॥
'ਪੰਜਾਬ ਮੁਲਖ ਨਾਨਕ ਕੋ ਆਯਾ। ਇਮਨਾਬਾਦ ਢਿਗ ਹੁਤੋ ਬਤਾਯਾ।
ਗਿਲਜਨ ਤੇ ਵਹ [7]ਮੰਨ ਕਰ ਡਰ। ਸੋ ਨਠ ਗਯੋ ਕਿ ਰਹਿਓ ਘਰ?॥੧੭॥
ਜੋ ਨਠ ਗਯੋ ਤੌ ਫੇਰ ਲਿਆਵੋ[8]। ਹਮ ਸੌਂ ਬਾਤਾਂ ਆਨ ਕਰਾਵੋ।
ਹਮ ਉਸ ਸੋਂ ਕਰੈਂ ਨ ਖੋਟੀ ਕੋਈ। ਦੇਊਂ ਜਗੀਰ ਜੋ ਚਾਹੈ ਓਈ'॥੧੮॥

*੧ ਜਵਾਬ ਵਿਚ, ਉੱਤਰ ਦਿੰਦਿਆਂ। ੨ ਧਰਤੀ ਵਿਚ ਗਡਵਾ ਦਿਆਂਗਾ, ਮਰਵਾ ਦਿਆਂਗਾ। ੩ ਪੈਰ (ਨਹੀਂ ਲੱਗਣਗੇ)। ੪ ਈਰਾਨ ਦਾ ਇਕ ਪ੍ਰਾਂਤ। ੫ ਅਮਾਨਤ ਵਿਚ। ੬ ਏਮਨਾਬਾਦ ਦਾ ਪਹਿਲਾ ਨਾਮ। ੭ ਡਰ ਮੰਨ ਕੇ, ਡਰਦਾ ਹੋਇਆ। ੮ ਮੋੜ (ਲਿਆਵੋ)।*

**ਆਸਾ ਮਹਲਾ ੧, ਪੰਨਾ ੩੬੦। †ਪਾਠਾਂਤਰ:- 'ਸੁਨਤ ਬਾਤ ਤਬ ਚਲ ਕਰ ਆਯਾ।*

ਸੋ ਮੂਰਖ ਉਨ ਲਖੀ ਨ ਬਾਤ। ਸਤਿਗੁਰ ਡਰ ਕਬ ਕਿਸ ਤੇ ਜਾਤ?
ਕਰਤਾ ਹਰਤਾ ਆਪੇ ਓਈ। ਉਸ ਕੇ ਡਰ ਤੇ ਜਗ ਸੁਖ ਹੋਈ॥੧੯॥

ਦੋਹਰਾ॥

ਜਹਿਂ ਸਤਿਗੁਰ ਥੇ ਤਪ[1] ਕਰਤ, ਊਪਰ [2]ਰੋੜੀ ਥਾਇ।
ਭੂਮ ਚਲੈ ਗਿਰਵਰ[3] ਚਲੈ, ਤਪ ਗੁਰ ਅਚਲ ਰਹਾਇ॥੨੦॥

ਚੌਪਈ॥

ਤਬ ਦੌਲਤ ਕੋ ਸ਼ਾਹਿ ਫੁਰਮਾਯਾ। ਤੁਰਤ ਦੌਲਤ, ਵਲ ਗੁਰੂ ਕੀ ਧਾਯਾ।
ਜਬ ਜਾਗਾ ਗੁਰ ਨਜ਼ਰ ਸੁ ਆਈ। ਉਤਰ ਘੋੜਿਓਂ ਪਗ[4] ਕਰੀ ਧਾਈ॥੨੧॥
ਦੂਰੋਂ ਕੁਰਨਸ[5] ਕਰਤਾ ਆਯਾ। ਚਰਨੀਂ ਮੱਥਾ ਗੁਰ ਕੀ ਲਾਯਾ।
[6]ਬਾਰ ਬਹੁਤ ਲੌ ਰਹਯੋ ਟਿਕਾਈ। ਸਤਿਗੁਰ ਕਹਯੋ, 'ਅਬ ਲੇਹੁ ਉਠਾਈ'॥੨੨॥
ਸਤਿਗੁਰ ਥੇ ਸਭ ਜਾਣੀ ਜਾਣ। ਪੁਛ ਦੌਲਤ ਗੁਰ ਰਾਖਯੋ ਮਾਣ।
ਬਾਬਰ ਕੋ ਸਭ ਜ਼ਿਕਰ ਸੁਣਾਯਾ। 'ਤੁਮ ਪੈ ਬਾਬਰ ਚਾਹਤ ਆਯਾ'॥੨੩॥
ਸਤਿਗੁਰ ਕਹਯੋ, 'ਹਮ ਊਹਾਂ ਜਾਵੈਂ। ਈਹਾਂ ਲੋਕ ਉਸ ਲਜਾਇ ਸਤਾਵੈਂ।
ਹਮ ਆਪੇ ਦੇਖੈਂ ਉਸ ਚੱਲ। ਬਾਬਰ ਚਹੈ ਜੁ ਕਰਨੀ ਗੱਲ'॥੨੪॥

ਦੋਹਰਾ॥

ਜਹਿਂ ਡੇਰਾ ਬਾਬਰ ਕੀਆ, ਸਤਿਗੁਰ ਪਹੁੰਚੇ ਜਾਇ।
ਮਰਦਾਨੇ ਕੋ ਗੁਰ ਕਹਯਾ: 'ਸੁਰ ਕਰ ਰਬਾਬ ਬਜਾਇ'॥੨੫॥

ਚੌਪਈ॥

ਜਬ ਮਰਦਾਨੇ ਰਬਾਬ ਬਜਾਯਾ। ਸੁਨ ਸੁਨ ਲਸਕਰ ਬਹੁ ਚਲ ਆਯਾ।
ਬਾਬਰ ਨੇ ਭੀ ਸੋ ਸੁਨ ਲਯੋ। 'ਨਾਨਕ ਹਮਰੇ ਲਸ਼ਕਰ ਅਯੋ'॥੨੬॥
ਤੌ ਲੌ ਜਾਇ ਦੌਲਤ ਨੇ ਕਹੀ। ਬਾਬਰ ਦਿਲ ਕਛੁ ਨਿਹਚੋ ਭਈ।
ਤਬ ਬਾਬਰ ਅਸਵਾਰੀ ਮੰਗਾਈ। ਚਾਹਤ ਸਤਿਗੁਰ ਪਾਸ ਸੁ ਆਈ॥੨੭॥
ਦੌਲਤ ਕੋ ਬਾਬਰ ਪੁਛ ਲਯੋ। [7]'ਭੇਟ ਪੀਰ ਕੀ ਚਹੀਯਤ ਦਯੋ?'
ਕਹੀ ਦੌਲਤ, 'ਵਹ ਲੈਣ ਨ ਜੋਗ। ਜਾਤ ਉਸੈ ਪੈ ਹੈਂ ਸਭ ਲੋਗ॥੨੮॥
ਮੀਰੀ ਪੀਰੀ ਸਭ ਉਸ ਪਾਹਿ। ਦੇਖੋਗੇ ਤੁਮ ਨੇੜੇ ਜਾਇ'।
ਤੌ ਫਿਰ ਆਪੇ ਬੋਲਯੋ ਸ਼ਾਹਿ। [8]'ਖਾਲੀ ਦਸਤ ਰੂਹ ਹੈ ਸ਼ਾਹਿ॥੨੯॥

ਦੋਹਰਾ॥

[8]ਰੀਤੇ ਹਾਥ ਨ ਜਾਈਏ ਭਿੱਛਕ[9], ਨ੍ਰਿਪ[10], ਗੁਰਦੇਵ।

---

*੧ ਤਪ, ਤਪੱਸਿਆ (ਕਰ ਰਹੇ ਸਨ)। ੨ ਰੋੜਾਂ ਦੀ ਵਿਛਾਈ। ੩ ਪਹਾੜ। ੪ ਪੈਰੀਂ। ੫ ਸਲਾਮ। ੬ ਬਹੁਤ ਵਾਰੀ ਚਰਨਾਂ 'ਤੇ ਮੱਥਾ ਟੇਕੀ ਰੱਖਿਆ। ੭ ਭੇਟਾ ਕੀ ਦੇਣੀ ਚਾਹੀਦੀ ਹੈ? ੮ ਖਾਲੀ-ਹੱਥ। ੯ ਭਿਖਾਰੀ। ੧੦ ਰਾਜਾ।*

ਉਨ ਕੈ ਆਗੇ ਬਿਨ ਧਰੇ ਵੈ ਫਿਰ ਅਗੋਂ ਨ ਦੇਵ'॥੩੦॥

ਚੌਪਈ॥

ਤਬ ਦੌਲਤ ਖਾਂ ਭੰਗ ਬਤਾਈ। 'ਸਤਿਗੁਰ ਆਗੇ ਧਰ ਤੁਮ ਜਾਈ'।
ਉਨ ਤਬ ਥੈਲੋ ਲੀਓ ਭਰਾਈ। ਉਤਰ ਘੋੜਿਓਂ ਭੇਟ ਚੜ੍ਹਾਈ॥੩੧॥
ਤਬ ਸਤਿਗੁਰ ਸ਼ਾਹਿ ਆਦਰ ਕਰਿਓ। 'ਤੁਮ ਹਮ ਪਰ ਗੁੱਸੋ ਕਿਓਂ ਕਰਿਓ?।
ਹਮ ਤੁਮਰੋ ਕੁਛ ਰੋਕਜੋ ਨਾਹੀਂ। ਇਕ ਰੋੜੀ ਪਰ ਬੈਠੇ ਹਾਂਹੀ॥੩੨॥
[1]ਜੋ ਤੂੰ ਚਲਤੋ ਚਿਤਵਤ ਆਯੋ। ਦੇਹੁ ਸਜਾ ਜੋ ਤੌ ਦਿਲ ਭਾਯੋ।
ਕੈ ਕੱਚੇ ਕੈ ਪੱਕੇ ਅਸੀਂ। ਤੂੰ ਕਰ ਲੈ ਜੋ ਤੋ ਜੀਅ ਬਸੀ॥੩੩॥
ਝੂਠ ਕਰੈਂ ਕੈ ਸਾਚ ਕਮਾਈ। ਨਜੀਕੈ ਦੇਖੋਂ ਤੈਂ ਕਹਜੋ ਜਾਈ।
ਸਾਚੌ ਹੋਇ ਤੁ ਕਰਿਹੋਂ ਪੀਰ। ਝੂਠੋ ਹੁਇ ਹਿੰਦੂ ਦਯੋਂ ਚੀਰ॥੩੪॥

ਦੋਹਰਾ॥

ਸਾਚ ਸੁ ਸਾਹਿਬ ਘਰ ਰਹੈ, ਔਰ ਸਾਚ ਦਿਖ ਨਾਂਹਿ।
ਗੁਰੂ ਪੀਰ ਪਤਿਸ਼ਾਹਿ ਸ਼ਾਹ, ਦੇਖੈ ਬਹੁ ਪਤਿਆਹਿ[2]॥੩੫॥
ਕਰਾਮਾਤ ਹਮ ਤੂੰ ਦਿਖੈਂ, ਸੋ ਹਮ ਦਿਖਾਵੈਂ ਨਾਂਹਿ।
ਕਰਾਮਾਤ ਮੈਂ ਕਹਿਰ ਹੈ, ਸੋ ਰੱਬੋਂ ਦੂਰ ਕਰਾਇ॥੩੬॥

ਚੌਪਈ॥

ਕਰਾਮਾਤ ਹੁਇ ਜਾਂ ਕੇ ਪਾਹੀ[3]। ਆਪੇ ਕਿਉਂ ਨ ਕਰੈ ਪਤਿਸ਼ਾਹੀ।
ਕਰਾਮਾਤ ਕਹੋ ਪਾਸ ਰਸੂਲ। ਖੁਦਾਇ ਮੰਨ ਜਿਸ ਕਰੈ ਕਬੂਲ॥੩੭॥
ਕਰਾਮਾਤ ਜੋ ਜਗਤ ਦਿਖਾਵੈ। ਜਗਤ ਲੋਕ ਤਿਸ ਬਹੁ ਸੰਤਾਵੈ[4]।
ਨਜੀਕ ਰਹੈ ਜੋ ਕੋਊ ਖੁਦਾਇ। ਕਰਾਮਾਤ ਤੇ ਦੂਰ ਪਰਾਇ[5]॥੩੮॥
ਕਰਾਮਾਤ ਤੁਮ ਦੇਖੀ ਚਹੋ। ਯਹ ਭੀ ਨਾਹੀਂ ਆਛੋ ਕਹੋ।
ਕਰਾਮਾਤ ਹੋਵੈ ਦੋਊ ਭਾਂਤ। ਕੈ ਮਿਹਰੋਂ ਕੈ ਕਹਿਰੋਂ ਹੋ ਜਾਤ॥੩੯॥
ਸੇਵਾ ਕਰੈ ਤੁ ਮਿਹਰ ਸੁ ਆਵੈ। ਜ਼ਿਦ ਤੇ ਚਾਹੈ ਕਹਿਰ ਸੁ ਪਾਵੈ।
ਮਿਹਰ ਕਹਿਰ ਦੋਊ ਕਰਾਮਾਤ। ਦੂਰ ਖੁਦਾ ਤੇ ਸੋ ਲੇ ਜਾਤ॥੪੦॥

ਦੋਹਰਾ॥

ਕਹਿਰ ਪਤਿਸ਼ਾਹਨ ਕਾਰ ਹੈ, [6]ਖੋਸ ਜੁ ਔਰਨ ਖਾਹਿਂ।
ਕਹਿਰ ਕਰੈ ਜੁ ਫਕੀਰ ਹੋਇ, ਦੂਰ ਖੁਦਾਇ ਤੇ ਪਾਹਿ'॥੪੧॥
ਤਬ ਬਾਬਰ ਨੇ ਸਮਝਿਆ, 'ਜੋ ਮੈਂ ਚਿਤਵਤ ਆਇ।
ਹੈ ਸਭ ਜਾਣੀ ਜਾਣ ਯਹ ਸਭ ਹਮ ਦਯੋ ਬਤਾਇ॥੪੨॥

---

*੧ ਕਾਬਲ (ਤੋਂ) ਚੱਲਣ ਸਮੇਂ, ਅਰਥਾਤ ਜੋ ਤੂੰ ਤੁਰਨ ਲੱਗਿਆਂ ਸੋਚ ਕੇ ਆਇਆ ਸੀ। ੨ ਅਜ਼ਮਾ ਕੇ। ੩ ਪਾਸ, ਕੋਲ। ੪ ਸਤਾਂਦੇ ਹਨ, ਤੰਗ ਕਰਦੇ ਹਨ। ੫ ਰਹੇ। ੬ ਖੋਹ ਕੇ ਜੋ ਦੂਜਿਆਂ ਤੋਂ ਖਾਂਦੇ ਹਨ।*

ਚੌਪਈ॥

ਦੇਖ ਦਿਦਾਰ ਕੋ ਨਿਸ਼ਚਾ ਆਯਾ। 'ਨਜੀਕ ਰਹੈ ਯਹ ਸੱਚ ਖੁਦਾਯਾ।
ਖੁਦਾਇ ਯਾਹਿ ਮੈਂ ਭੇਦ ਕਛੁ ਨਾਹੀਂ। ਅਬ ਮੈਂ ਇਸ ਤੇ ਮੰਗੋ ਪਤਿਸ਼ਾਹੀ॥੪੩॥
ਕਬੂਲ ਪਰੈ ਜੋ ਇਸੈ ਦੁਵਾਇ[1]। ਤੌ ਮੇਰੋ ਸਭ ਕੰਮ ਬਨ ਜਾਇ।
ਔ ਇਸੁ ਦੁਵਾਇ ਜਿ ਨਾਂਹਿ ਪੁਜਾਇ। ਤੌ ਹਮਰੋ ਕੁਛ ਪਲਜੋਂ ਨ ਜਾਇ॥੪੪॥
ਖੋਟੇ ਬਚਨ ਕਹਿ ਕਿਮ ਬਿਖ[2] ਬੋਵੈਂ। ਮੀਠੇ ਬਚ[3] ਕਹਿ ਕਿਮ ਨਹਿਂ ਜੋਵੈਂ[4]।'
ਤਬ ਬਾਬਰ ਆਇ [5]ਦੋ ਕਰ ਜੋਰੇ। [6]ਗਰਜ਼ ਅਪਨੀ ਮੁੱਖੋਂ ਮਿਠ ਬੋਰੇ॥੪੫॥
'ਆਯੋ ਮੈਂ ਤਵ[7] ਕਦਮਾ ਪਾਸ। ਪੂਰਨ ਕੀਜੈ ਹਮਰੀ ਆਸ।
ਮੈਂ ਸੁਨਿਓਂ ਤੁਮ ਹਿੰਦੂ ਬਡ ਪੀਰ। ਤੁਮ ਪੈ ਆਇਓ ਹੋਇ ਅਧੀਰ[8]॥੪੬॥

ਦੋਹਰਾ॥

ਜੋ ਸੁਨਿਓ ਸੋ ਦੇਖਿਓ ਤੂੰ ਪੀਰਨ ਸਿਰ ਪੀਰ।
ਤੁਮ ਦਿਦਾਰ ਕੇ ਪੇਖਨੇ[9], ਭਯੋ ਮੇਰੋ ਮਨ ਧੀਰ॥੪੭॥

ਚੌਪਈ॥

ਜੈਸੋ ਸੁਨਿਓ ਤੈਸੋ ਦੇਖਯੋ। ਪੀਰਨ ਸਿਰ ਤੂੰ ਪੀਰ ਪਰੇਖਯੋ।
ਜੋ ਜੋ ਬਾਤ ਦੌਲਤ ਖਾਂ ਕਹੀ। ਮੈਂ ਅਬ ਨੈਨਨ[10] ਦੇਖੀ ਵਹੀ॥੪੮॥
ਦੌਲਤ ਖਾਂ ਨੇ ਹਮੈਂ ਸੁਨਾਈ। ਪਠਾਣੋਂ ਗੁਰ ਸਿਖ ਦਏ ਮਰਾਈ।
ਸਤਿਗੁਰ ਕੋਪੀ[11] ਕਰੀ ਪਠਾਨਨ। ਹਿੰਦ ਪਤਿਸ਼ਾਹੀਓਂ ਦੂਰ ਕਰਾਨਨ॥੪੯॥
ਮੁਗ਼ਲਨ ਕੋ ਗੁਰ ਚਹਯੋ ਬੁਲਾਨਨ। ਆਪੇ ਸਭ ਤੁਮ ਜਾਣੀ ਜਾਨਨ।
ਮੈਂ ਆਯੋ ਹੋ ਤੁਸਾਂ ਬੁਲਾਇ। ਦੌਲਤ ਖਾਂ ਤੇ ਲੇਹੁ ਪੁਛਾਇ॥੫੦॥
ਨਾਮ ਤੁਮੈਂ ਕਹਿ ਮੋਹ ਚੜ੍ਹਾਯੋ। ਤੁਮੈਂ ਲਾਜ ਜੋ ਤੁਮੈਂ ਬੁਲਾਯੋ।
ਹਿੰਦ ਤਖਤ ਪਰ ਮੋਹਿ ਬਹਾਇ। ਬਾਈ ਸੂਬੇ ਨਾਲ ਦਿਵਾਇ॥੫੧॥

ਦੋਹਰਾ॥

ਮੈਂ ਆਯੋ ਯਹ ਮੁਰਾਦ ਕਰ, ਕਰੋਂ ਤੁਮੈਂ ਨਿਜ ਪੀਰ।
ਹਮੈਂ ਦਿਵਾਵੋ ਤਖਤ ਹਿੰਦ, ਸੂਬੇ ਤਾਬੇਗੀਰ[12]'॥੫੨॥

ਚੌਪਈ॥

ਤੌ ਬਾਬੇ ਬਾਬਰ ਸੋਂ ਕਹਯੋ। 'ਤੁਮ ਪਤਿਸ਼ਾਹੀ ਪਿਕੰਬਰੋਂ ਚਹੋ'।
ਬਾਬਰ ਕਹਯੋ, 'ਪਿਕੰਬਰ ਦੂਰ। ਮੈਂ ਨ ਸੱਕੋਂ ਪਹੁੰਚ ਹਜ਼ੂਰ॥੫੩॥

---

*੧ ਦੁਆ, ਪ੍ਰਾਰਥਨਾ। ੨ ਵਿਖ, ਜ਼ਹਿਰ। ੩ ਬਚਨ। ੪ ਜੋਵਣਾ= ਜੋਤਣਾ (ਕਿਉਂ ਨ ਜੋੜੀਏ)। ੫ ਦੋਵੇਂ ਹੱਥ ਜੋੜੇ। ੬ ਆਪਣੀ ਲੋੜ ਵਾਸਤੇ ਮਿੱਠਾ ਬੋਲਦਾ ਹੈ। ੭ ਤੁਹਾਡੇ। ੮ ਧੀਰਜ-ਰਹਿਤ, ਪਰੇਸ਼ਾਨ। ੯ ਵੇਖਣ ਨਾਲ। ੧੦ ਅੱਖਾਂ ਨਾਲ। ੧੧ ਰੋਸ, ਗੁੱਸਾ। ੧੨ ਅਧੀਨ, ੨੨ ਸੂਬੇ ਤਾਬੇਦਾਰ ਕਰ ਦਿਓ, ਅਧੀਨ ਕਰ ਦਿਓ।*

ਪਿਕੰਬਰ ਰਹੈ ਵਾਲੀ ਦਰਗਾਹ। ਸੱਤਿ ਅਸਮਾਨ ਕੇ ਊਪਰ ਵਾਹਿ।
ਹਮੈਂ ਊਹਾਂ ਕਿਮ ਪਹੁੰਚਯੋ ਜਾਇ। ਕੰਨੀਂ ਸੁਨੇ ਨ ਨਦਰਹਿ ਪਾਇ'॥੫੪॥
ਸਤਿਗੁਰ ਕਹਯੋ, 'ਤੁਮ ਸ਼ਾਹ ਸਦਾਵੋ। ਅਧੀ ਖ਼ੁਦਾਇ ਆਪ ਕਹਾਵੋ।
ਕਰਾਮਾਤ ਪੀਰ ਪੰਜ ਰਖਾਵੋ। ਪਾਸ ਪਿਕੰਬਰ ਕਿਮ ਨਹਿੰ ਜਾਵੋ?॥੫੫॥
ਪਿਕੰਬਰ ਢਿਗ ਮੈਂ ਦੇਹੁ ਪੁਚਾਈ। ਜਾ ਕਰਿ ਲੈ ਤਿਸ ਤੇ ਪਤਿਸ਼ਾਹੀ।
ਪਿਕੰਬਰ ਸਾਥ ਤੂੰ ਜਾਈਂ ਦ੍ਰਗਾਹਿ। ਓਹੀ ਦ੍ਰਗਾਹੋਂ ਦੇਊ ਲਿਖਾਇ'॥੫੬॥

ਦੋਹਰਾ॥

ਸੁਨ ਬਾਬਰ ਕੁਰਨਿਸ਼ ਕਰੀ, 'ਮੋ ਪਿਕੰਬਰ ਦਿਦਾਰ ਕਰਾਇ।
ਪਿਕੰਬਰ ਤੁਰਤ ਖ਼ੁਦਾਇ ਤੇ, ਦੈਗੋ ਹਿੰਦ ਲਖਾਇ[੧]'॥੫੭॥

ਚੌਪਈ॥

ਤਬਿ ਸਤਿਗੁਰ ਯੌਂ ਬਚਨ ਉਚਾਰੇ। ਆਸਾ[੨] ਅਸਾਡਾ ਲਿਜਾਵੇ ਦਰਗਹ ਦ੍ਵਾਰੇ।
ਸੋ ਆਸਾ ਉਸ ਦਯੋ ਫੜਾਇ। ਕਰ ਭੂਮ ਬਿਸਤਰੋ ਬਹੀ ਬਣਾਇ॥੫੮॥
ਧੂਪ ਦੀਪ ਕਰ ਮਸਤਕ ਧਰਜੋ। ਜਿਤ ਚਾਹੋ ਤਿਤ ਜਾਇੰ ਪਰਜੋ।
ਸੱਤਿਨਾਮ ਕੋ ਜਾਪ ਜਪਈਓ। ਜਹਿੰ ਚਾਹੋ ਤਿਤ ਹੀ ਥਾਂ ਜਈਓ॥੫੯॥
ਸਮੇਤ ਪਿਕੰਬਰ ਲੈ ਤੁਝ ਜਾਵੈ। ਜਾਵਤ ਦਰਗਹ ਨ ਕੋਊ ਅਟਕਾਵੈ।
ਜਹਾਂ ਪਿਕੰਬਰ ਇਕ ਬਾਰ ਗਯੋ। ਕੁੰਡੇ* ਹਿਲਤੇ ਥੇ ਫਿਰ ਅਯੋ॥੬੦॥
ਅਬ ਘੜੀਆਂ ਭਾਵੈਂ ਰਹੁ ਚਾਰ। ਬਚਨ ਪਿਕੰਬਰ ਕਰਜੋ ਕਈ ਬਾਰ।
ਚਾਰ ਘੜੀ ਲਗ ਰਹੁ ਦਰਗਾਹ। ਜੋ ਜੀਅ ਆਵੈ ਮਾਂਗੋ ਤਾਂਹਿ'॥੬੧॥

ਦੋਹਰਾ॥

ਕੁਰਨਿਸ਼ ਬਾਬਰ ਕਰ ਉਠਯੋ, ਬਡੋ ਅਚੰਭੋ ਜਾਨ।
ਸਤਿਗੁਰ ਆਖੀ ਸੋ ਕਰੀ, ਲੈ ਆਸੋ ਕੀਓ ਪਿਆਨ[੩]॥੬੨॥

ਚੌਪਈ॥

ਜਾਇ ਬਾਬਰ ਨੇ ਸੋਈ ਕਰੀ। ਲੈ ਆਸਾ ਉਡਿਓ ਉਸ ਹੀ ਘਰੀ[੪]।
ਲੇ ਪਹੁੰਚਯੋ ਸੱਤਵੇਂ ਆਕਾਸ਼। ਜਾ ਪਹੁੰਚਯੋ ਵਹਿ ਦਰਗਹ ਖਾਸ॥੬੩॥
ਦਰਗਹ ਰਹੇ ਕੁੰਡੇ ਅੜਾਏ। ਜੋ ਨਹਿੰ ਖੁਲ੍ਹੇ ਪਿਕੰਬਰ ਜਾਏ।

*੧ ਲਿਖਵਾ ਦੇਵੇਗਾ। ੨ ਸੋਟਾ, ਡੰਡਾ (ਹਜ਼ਰਤ ਮੂਸਾ ਪਾਸ ਇਕ ਸ਼ਕਤੀ ਦਾ ਇਕ ਡੰਡਾ (ਖੂੰਡਾ) ਸੀ, ਜੋ ਕਰਾਮਾਤੀ ਸੀ)। ੩ ਜਾਣ ਦੀ ਤਿਆਰੀ। ੪ ਘੜੀ, ਉਸੇ ਵੇਲੇ।*

** ਕਹਿੰਦੇ ਹਨ, ਜਦ ਹਜ਼ਰਤ ਮੁਹੰਮਦ ਸਾਹਿਬ ਸ਼ਬਿ-ਮਿਅਰਾਜ ਨੂੰ ਅਲ੍ਹਾ ਦੇ ਦਰਸ਼ਨ ਕਰਨ ਵਾਸਤੇ ਬਿਜਲੀ ਦੇ ਘੋੜੇ (ਬੁੱਰਾਕ) 'ਤੇ ਬੈਠ ਕੇ ਗਏ ਅਤੇ ਮਿਲ ਕੇ ਵਾਪਸ ਪਰਤੇ, ਤਾਂ ਉਨ੍ਹਾਂ ਦੇ ਦਰਵਾਜ਼ੇ ਦੀ ਕੁੰਡੀ ਹਾਲੀ ਹਿਲ ਰਹੀ ਸੀ; ਭਾਵ ਛਿਨ ਪਲ ਵਿਚ ਸਭ ਕੁਝ ਹੋ ਗਿਆ ਸੀ।*

ਸੱਤਿਨਾਮ ਜਬ ਬਾਬਰ ਪੁਕਾਰੇ। ਤੁਰਤ ਫੁਰਤ ਹੀ ਖੁਲ੍ਹੇ ਕਿਵਾਰੇ[੧]॥੬੪॥
ਤਹਾਂ ਨਾਨਕ ਕੋ ਝੰਡਾ ਝੂਲੈ। ਪੜ੍ਹੈਂ ਬਾਣੀਆਂ ਪੋਥੀਅਨ ਖੂਲੈ[੨]।
ਰਬਾਬ ਬਜਾਵੈਂ ਗਾਵੈਂ ਰਾਗ। ਭਗਤ ਭਜਨ ਕੋ ਰੰਗ ਰਹਜੋ ਲਾਗ॥੬੫॥

ਦੋਹਰਾ॥

ਤਿਹ ਜਾ ਬਾਬਰ ਦੇਖਿਓ, ਝੰਡਾ ਨਾਨਕ ਸ਼ਾਹਿ।
ਸਨਮੁਖ ਝੁਲੈ ਦੂਗਾਹ ਕੇ, ਵਿਚ ਸੱਚੋ ਸਾਹਿਬ ਯਾਹਿ॥੬੬॥
ਸੇਤ[੩] ਸੁ ਗੰਗਾ ਨੀਰ ਸਮ ਔ ਬਾਦਰ[੪] ਸਮ ਤਹਿੰ ਕਾਲ।
ਕੇਸਰੀ ਪਟ[੫] ਕੋ ਸੰਗ ਹਿਲੈ, ਬਿਜਲੀ ਜੈਸੇ ਖਜਾਲ॥੬੭॥

ਚੌਪਈ॥

ਸਤਿਗੁਰ ਕੀ ਧ੍ਰਮਸਾਲ ਦਿਖਾਈ। ਸੰਤ ਸਾਧ ਬਹੇ ਡੇਰਾ ਲਾਈ।
ਕਈ ਸ਼ਾਹਿ ਕਈ ਬੇਪਰਵਾਹਿ। ਰਿੱਧਿ ਸਿੱਧਿ ਸਭ ਹਾਜ਼ਰ ਵਾਹਿ॥੬੮॥

ਦੋਹਰਾ॥

[੬]ਕਲਪ ਮੰਦਾਰ ਔ ਹਰਚੰਦਨ, ਪਾਰਜਾਤ ਸੰਤਾਨ।
ਔਰ ਬ੍ਰਿਛ ਫੂਲੇ ਫਲੇ ਕਾਮਧੇਨ[੭] [੮]ਘਰ ਘਰਾਨ॥੬੯॥

ਚੌਪਈ॥

[੯]ਚਿੰਤਾਮਣਿ ਸੋਂ ਕੰਧ ਚਿਨਾਈ। ਸੂਰਨ[੧੦] ਸੁਗੰਧੀ ਸੰਗ ਲਿਪਾਈ।
ਬਡੂਰਜ[੧੧] ਕੇ ਊਹਾਂ ਥੰਭ ਥੰਭਾਏ। [੧੨]ਚੰਦਨ ਲਕਰੀ ਸਾਥ ਛਤਾਏ॥੭੦॥
ਮੂੰਗੇ[੧੩] ਕੇ ਊਹਾਂ ਲਗੇ ਕਪਾਟ[੧੪]। ਚਿਤ੍ਰਕਾਰੀ ਪਾਰਸ[੧੫] ਕੀ ਠਾਟ।
ਬਾਬਰ ਕੋ ਤਹਾਂ ਸੈਲ ਕਰਾਯੋ। ਫਿਰ ਬਾਬਰ ਕੋ ਮੋੜ ਲੈ ਆਯੋ॥੭੧॥
ਪਿਕੰਬਰ ਕੀ ਵਹਿ ਵੱਲ ਫਿਰਾਯੋ। ਦੇਤ ਬਾਂਗ ਤਿਹ ਮੁੱਲਾਂ ਦਿਖਾਯੋ।
ਪਿਕੰਬਰ ਝੰਡਾ ਉਸੈ ਦਿਖਾਯੋ। ਰੰਗਜੋ ਨੀਲ ਸੋਂ ਬਹੁ ਦਿਨ ਹਾਯੋ[੧੬]॥੭੨॥
ਤਹਾਂ ਪਿਕੰਬਰ ਹੁਤੀ ਮਸੀਤ। ਉਨ੍ਹੈਂ ਸਵਾਰੀ ਅਪਨੀ ਰੀਤ।
ਬਾਬਰ ਪਿਕੰਬਰ ਦੇਖਜੋ ਖੜੋ। ਕਬੀ ਉਠੈ ਕਬੀ [੧੭]ਲਾਂਬੋ ਪੜੋ॥੭੩॥

---

*੧ ਕਿਵਾੜ, ਭਿਤ, ਦਰਵਾਜ਼ੇ। ੨ ਖੋਲ੍ਹ ਕੇ। ੩ ਸਫੈਦ, ਚਿੱਟਾ (ਗੰਗਾ ਜਲ ਵਾਂਗ ਚਿੱਟਾ ਦੁੱਧ)। ੪ ਬੱਦਲ (ਵਾਂਗ ਕਾਲਾ)। ੫ ਬਸਤਰ। ੬ ਦੇਵਤਿਆਂ ਦੇ ਬ੍ਰਿਛ ਜੋ ਪੰਜ ਹਨ; ਪਾਰਜਾਤ, ਸੰਤਾਨ, ਕਲਪ ਬ੍ਰਿਛ, ਹਰਿਚੰਦਨ ਤੇ ਮੰਦਾਰ; ਇਨ੍ਹਾਂ ਤੋਂ ਮਨ-ਇੱਛਤ ਫਲ ਪ੍ਰਾਪਤ ਹੁੰਦੇ ਹਨ। ੭ ਸੁਰਗ ਦੀ ਇਕ ਗਊ, ਜੋ ਸਮੁੰਦ੍ਰ ਰਿੜਕਣ ਸਮੇਂ ਨਿਕਲੀ ਸੀ, ਇਸ ਤੋਂ ਮਨ ਚਿਤਵਤ ਪਦਾਰਥ ਪ੍ਰਾਪਤ ਹੋ ਸਕਦੇ ਹਨ। ੮ ਘਰ-ਘਰ, ਹਰ ਘਰ ਵਿਚ। ੯ ਇਕ ਮਣਿ (ਰਤਨ) ਜੋ ਮਨ-ਬਾਂਛਤ ਪਦਾਰਥ ਦੇਂਦੀ ਹੈ। ੧੦ ਸੋਨਾ। ੧੧ ਵੈਡੂਰਯ; ਬਿੱਲੀ ਦੀ ਅੱਖ ਜੇਹੀ ਮਣਿ; ਲਹਸੁਨਿਯਾ। ੧੨ ਚੰਦਨ ਦੀ ਲੱਕੜੀ। ੧੩ ਲਾਲ ਰੰਗ ਦਾ ਰਤਨ, ਜੋ ਸਮੁੰਦ੍ਰ ਵਿਚੋਂ ਨਿਕਲਦਾ। ੧੪ ਕਿਵਾੜ, ਦਰਵਾਜ਼ੇ, ਪਟ। ੧੫ ਇਕ ਕਲਪਤ ਪੱਥਰ, ਜਿਸ ਦੇ ਛੁਹਣ ਨਾਲ ਸੋਨਾ ਬਣ ਜਾਂਦਾ ਹੈ। ੧੬ ਸੀ (ਬਹੁਤ ਦਿਨਾਂ ਦਾ ਰੰਗਿਆ ਹੋਇਆ ਸੀ)। ੧੭ ਲੰਮਾ ਪੈ ਜਾਂਦਾ, ਲੇਟ ਜਾਂਦਾ।*

ਪੜ੍ਹੈ ਨਿਮਾਜ਼ ਤਹਿਂ ਆਪ ਰਸੂਲ। ਖਾਤਰ ਬੰਦਗੀ ਪੜ੍ਹਨ ਕਬੂਲ।
ਪੀਛੇ ਖੜੇ ਤਹਿ [੧]ਚਾਰੋਂ ਯਾਰ। ਤਿਨ ਕੇ ਪਾਛੇ ਪੀਰ ਹਜ਼ਾਰ॥੭੪॥
ਤਿਹ ਪਾਛੇ ਜਾ ਬਾਬਰ ਖੜਾਯਾ। [੨]ਆਸੇ ਮਾਜਰਾ ਪਿਕੰਬਰ ਸੁਣਾਯਾ।
ਪਿਕੰਬਰ ਲੀਨੋ ਬਾਬਰ ਬੁਲਾਇ। 'ਕਿਸ ਖ਼ਾਤਰ ਆਯੋ [੩]ਮੁਹਿ ਪਾਹਿ'॥੭੫॥
ਬਾਬਰ ਕਹੀ, 'ਮੈਂ ਚਹੋਂ ਪਤਿਸ਼ਾਹੀ। 'ਹਿੰਦ ਤਖਤ ਜੋ ਸੂਬੇ ਬਾਈ'।
ਤੁਰਤ ਪਿਕੰਬਰ ਦੀਯੋ ਜੁਬਾਬੇ। 'ਹਿੰਦ ਪਤਿਸ਼ਾਹੀ ਨਹੀਂ ਹਮ ਤਾਬੇ[੪]॥੭੬॥...
ਹਿੰਦ ਪਤਿਸ਼ਾਹੀ ਨਾਨਕ ਕੇਰੀ। ਕਰੀਂ ਨ ਆਸ ਫੇਰ ਤੂੰ ਮੇਰੀ॥੭੭॥

ਸੋਰਠਾ॥

ਨਾਨਕ ਦੇਇ ਨ ਦੇਇ, ਹਮ ਅਧੀਨ ਕਛੁ ਨਾਂਹਿ ਅਬ।
ਉਸ ਹੀ ਤੇ ਫਿਰ ਲੇਇ, ਜਿਸ ਬਿਧਿ ਰਿਝੈ ਰਿਝਾਇ ਕੈ॥੭੮॥

ਚੌਪਈ॥

ਜਿਸ ਕੇ ਆਸੇ ਸੰਗ ਤੂੰ ਆਯੋ। ਲੈ ਪਤਿਸ਼ਾਹੀ ਉਸੇ ਰਿਝਾਯੋ।
ਹਿੰਦ ਤਖਤ ਹਮ ਤਾਬੇ ਨਾਹੀ। ਕੁਰਾਸਾਨ[੫] ਹੈ ਹਮਰੇ ਪਾਹੀ॥੭੯॥
ਸੋ ਹਮ ਨੇ ਤਿਮਰਲੰਗੈ[੬] ਦਯੋ। ਉਸੈ ਉਲਾਦ ਹੋਇ ਸੋ ਕਯੋ।'
ਬਹੁ ਜਬਾਬ ਤਬ ਬਾਬਰ ਕਰੇ। ਰਸੂਲ ਓਤਨੇ ਮੋੜ ਸੁ ਧਰੇ॥੮੦॥
ਹੋਇ ਨਿਰਾਸਾ ਬਾਬਰ ਮੁੜਿਆ। ਸੋ ਆਸਾ ਲੈ ਡੇਰੇ ਬੜਿਆ[੭]।
ਬਾਬਰ ਆਸ ਦੂਰ ਤਬ ਭਈ। ਜਨੁ ਉਸ [੮]ਕਮਰ ਦੋ ਟੂਕ ਹੋ ਗਈ॥੮੧॥
ਪਰੀ ਗ਼ਸ਼ੀ ਤਿਸ ਡੇਰੇ ਆਇ। ਲਗੋ ਕਰਨ ਮਨ ਬਹੁ ਪਛੁਤਾਇ।
'ਬਜੀਰ ਕਹੀ ਥੀ ਆਛੀ ਬਾਤ। ਹਿੰਦੂ ਪੀਰ ਉਹਾਂ ਬਡੀ ਅਫ਼ਾਤ'॥੮੨॥

ਦੋਹਰਾ॥

ਪਾਛੈ ਮੁੜੈਂ ਤੋ ਚੋਟ ਲਗੈ ਆਗੈ ਤੁਰੋਂ ਤੋ ਹਾਰ।
ਗਹ[੯] ਚਕਚੂੰਧਰ ਸਰਪ ਜਜੋਂ ਐਸੇ ਭਯੋ ਬਿਚਾਰ॥੮੩॥

ਚੌਪਈ॥

ਥਰ ਥਰ ਕੰਪੈ ਬਾਬਰ ਦੇਹ। ਬਾਬਰ ਉਪਜਯੋ ਬਹੁ ਸੰਦੇਹ।
'ਊਹਾਂ ਪਿਕੰਬਰ ਦੀਓ ਜੁਬਾਬ। ਮੁਝ ਕਰ ਦੀਨੋਂ ਹਿੰਦੂ ਤਾਬ[੧੦]॥੮੪॥

---

*੧ ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਨਿਕਟਵਰਤੀ ਮਿੱਤਰ ਪਹਿਲੇ ਚਾਰ ਖ਼ਲੀਫ਼ੇ ਅਰਥਾਤ ਅਬੂਬਕਰ, ਉਮਰ, ਉਸਮਾਨ ਤੇ ਅਲੀ। ੨ ਡੰਡੇ ਦਾ ਸਾਰਾ ਹਾਲ। ੩ ਮੇਰੇ ਪਾਸ। ੪ ਅਧੀਨ। ੫ ਖੁਰਾਸਾਨ। ੬ ਤਿਮਰਲੰਗ; ਤੈਮੂਰ, ਮੁਗ਼ਲ ਵੰਸ਼ ਦਾ ਸਮਰਕੰਦ ਦਾ ਬਾਦਸ਼ਾਹ (ਜਨਮ ੧੩੩੬ ਈ.); ਉਸ ਨੇ ੧੩੯੮ ਈ. ਵਿਚ ਹਿੰਦ 'ਤੇ ਹਮਲਾ ਕਰਕੇ ਦਿੱਲੀ ਦਾ ਤਖਤ ਮਾਰ ਲਿਆ, ਸ਼ਹਿਰ ਵਿਚ ਲੁੱਟਮਾਰ ਕੀਤੀ, ਦੇਹਾਂਤ ੧੪੦੫ ਈ.। ੭ ਵੜਿਆ। ੮ ਲੱਕ ਦੋਹਰਾ ਹੋ ਗਿਆ, ਸਾਰੀ ਆਸ ਜਾਂਦੀ ਰਹੀ। ੯ ਫੜ ਕੇ। (ਜਿਵੇਂ ਸੱਪ ਦੇ ਮੂੰਹ ਕਿਰਲੀ ਆਈ ਹੋਵੇ)। ੧੦ ਤਾਬਿਆ, ਅਧੀਨ।*

ਅਬ ਮੈਂ ਆਸ ਔਰ ਕਿਸ ਕਰੋਂ। ਅਬ ਕਿਸ ਆਗੇ ਸਜਦੋ ਕਰੋਂ।
ਬੇੜਾ ਪੜਜੋ ਸਮੁੰਦਰ ਮਾਂਹਿ। ਦੀਓ ਪਿਕੰਬਰ ਅਗੇ ਧਕਾਇ॥੮੫॥
ਬਿਨ ਖੇਵਟ[1] ਬੇੜਾ ਕਿਮ ਪਾਰ। ਪਰੇ ਜਾਇ ਕਹੂੰ ਔਖੀ ਧਾਰ[2]।
ਐਸੀ ਐਸੀ ਸੋਚਾਂ ਕਰੈ। ਕਬ ਡੂਬੈ ਕਰ ਸੰਸਜੋਂ ਤਰੈ॥੮੬॥

ਦੋਹਰਾ॥

ਤਬ ਬਾਬਰ ਕੈ ਮਨ ਫੁਰੀ, ਧਰੀ ਬਹੁਰ ਮਨ ਧੀਰ।
'ਪਿਕੰਬਰ ਭੀ ਐਸੋ ਕਹਜੋ, ਸੁ ਹਿੰਦ ਨਾਨਕ ਬਸ ਪੀਰ'॥੮੭॥

ਚੌਪਈ॥

ਤਬ ਬਾਬਰ ਕੇ ਯੌ ਚਿਤ ਆਈ। 'ਪਰੋਂ ਚਰਨ ਅਬ ਨਾਨਕ ਜਾਈ।
ਸਭ ਪੀਰਨ ਸਿਰ ਨਾਨਕ ਪੀਰ। ਨਾਨਕ ਬਿਨ ਕੋ ਧਰਾਵੇ ਧੀਰ'॥੮੮॥
ਤਬ ਉਨ ਦੌਲਤ ਤੁਰਤ ਬੁਲਾਯਾ। 'ਤੈਨੇ ਮੁਝ ਈਹਾਂ ਆਨ ਫਸਾਯਾ।
ਘੁੰਮਣਵਾਣੀ[3] ਮੈਂ ਦਯੋ ਡਾਰ। ਕਹੁ ਸਤਿਗੁਰ ਕੋ ਲਾਵੈਂ ਪਾਰ'॥੮੯॥
ਲੈ ਦੌਲਤ ਤਬ ਤੁਰਿਓ ਸਾਥ। ਛੁਹੇ ਚਰਣ ਔ ਜੋੜੇ ਹਾਥ।
'ਮੈਂ ਹੋਂ ਤੁਝ ਦਾਸਨ ਕੋ ਦਾਸ। ਪੂਰਨ ਕਰੋ ਹਮਾਰੀ ਆਸ'॥੯੦॥

ਦੋਹਰਾ॥

ਊਹਾਂ ਜੋ ਬਾਬਰ ਦਿਖਜੋ ਕਹੀ ਸੋਈ ਤਿਹ ਆਨ।
ਸਤਿਗੁਰ ਹੱਸ ਕੇ ਚੁਪ ਰਹੇ ਓਇ ਸਭ ਜਾਣੀ ਜਾਣ॥੯੧॥

ਚੌਪਈ॥

ਫਿਰ ਬਾਬਰ ਯੌ ਬਚਨ ਸੁਨਾਯੋ। 'ਤੇਰੋ ਭੇਤ ਨ ਕਿਨਹੂੰ ਪਾਯੋ।
ਤੂੰ ਸ਼ਰੀਕ ਖੁਦਾਇ ਕੋ ਆਹੀ। ਤੂੰ ਖੁਦਾਇ ਕੋ ਜਾਯੋ[4] ਤਾਹੀਂ॥੯੨॥
ਤੈਥੋਂ ਜੁਦੋ ਨ ਆਪ ਖੁਦਾਇ। ਜੋ ਹੋਵੈ ਸੋ ਤੇਰੀ ਰਜਾਇ।
ਤੂੰ ਰਜਾਇ ਕੋ ਕਰਨੇਹਾਰ। ਤੇਰਾ ਅੰਤ ਨ ਪਾਰਾਵਾਰ॥੯੩॥
ਤੂੰ ਕਰਤਾ ਹੈਂ ਕਾਦਰ ਕਰੀਮ। ਖ਼ੁਦ ਖ਼ੁਦਾਇ ਹੈਂ ਤੁਹੀਂ ਰਹੀਮ।
ਤੂੰ ਹੀ ਪਿਕੰਬਰ [5]ਰਾਹੁ ਨੁਮਾਇ। ਤੇਰਾ ਸਿੱਰਰ[6] ਨ ਪਾਯੋ ਜਾਇ॥੯੪॥

ਦੋਹਰਾ॥

ਤੇਰੇ ਨਾਮ ਪਰ ਮੈਂ ਬਿਕਜੋ ਦੌਲਤ ਹਾਥ ਪਠਾਣ।
ਅਬ ਚਾਹੋ ਸੋ ਕੀਜੀਏ, ਅਪਨੀ ਲਾਜ ਪਛਾਣ'॥੯੫॥

*੧ ਮੱਲਾਹ। ੨ ਮੰਝਧਾਰ। ੩ ਘੁੰਮਣਘੇਰੀ। ੪ ਜੰਮਿਆ ਹੋਇਆ, ਪੁੱਤਰ। ੫ ਰਾਹ ਵਿਖਾਉਣ ਵਾਲਾ, ਪਥ-ਪਰਦਰਸ਼ਕ। ੬ (.ਫ਼ਾ) ਸਿੱਰੜ, ਰਾਜ਼, ਗੁਪਤ ਭੇਦ, ਰਹੱਸ।*

ਚੌਪਈ॥

ਯੌ ਸਤਿਗੁਰ ਸੁਣ ਭਯੋ ਦਿਆਲਾ। ਭੰਗ ਥੈਲੋ ਮੰਗ ਲਿਯੋ ਤਤਕਾਲਾ[੧]।
ਕਹਯੋ, 'ਲਯਾਉ ਮੁਠ ਪਾਇ ਦੈ ਝੋਲੀ'। ਬਾਬਰ ਤੁਰਤ ਵਹਿ ਥੈਲੀ ਖੋਲ੍ਹੀ॥੯੬॥
ਸਤਿ ਮੁੱਠੀਂ ਭਰ ਝੋਲੀ ਪਾਈ। ਪਿਛੋਂ ਝਾੜ ਉਨ ਥੈਲੀ ਮੁਧਾਈ[੨]।
'ਭੰਗ ਮੁੱਠੀਂ' ਸਤਿ ਦੀਨੀ ਡਾਰੀ। ਸਤਿ ਪਤਿਸ਼ਾਹੀ ਦੀਨੀ ਸਾਰੀ॥੯੭॥
ਝੜੀ ਡਿਠੀ ਕਛੁ ਔਰ ਭੀ ਤਈ। ਫਿਰ ਚਾਹੋਂ ਮੈਂ ਤੁਮ ਤੇ ਲਈ।
ਭੰਗ ਮੁਠੀ ਭਰ ਜੋ ਮੈਂ ਦਈ। ਸਮੋਂ ਪਾਇ ਲੇਵੋਂ ਸਭ ਤਈ'॥੯੮॥

ਦੋਹਰਾ॥

ਭੰਗ ਬਦਲੇ ਸਭ ਹਿੰਦ ਦਈ, ਯਹ ਬੇਪਰਵਾਹੀ ਕੀਨ।
ਜਿਮ ਭਸਮੰਤਰ[੩] ਦੇਇ ਬਰ, *ਦੱਖ[੪] ਸਿਰ ਸ਼ਿਵ ਨਿਜ ਲੀਨ॥੯੯॥

---

*੧ ਝੱਟ ਹੀ, ਉਸੇ ਵੇਲੇ। ੨ ਮੂਧੀ ਕਰ ਦਿੱਤੀ। ੩ ਭਸਮਾਸੁਰ ਜਾਂ ਭਸਮਾਂਗਦ, ਇਸ ਦਾ ਦੂਜਾ ਨਾਮ ਵ੍ਰਿਕ ਸੀ; ਇਹ ਸ਼ਿਵ ਜੀ ਦਾ ਭਗਤ ਸੀ। ਸ਼ਿਵ ਨੇ ਇਸ ਨੂੰ ਵਰ ਦਿੱਤਾ ਕਿ ਜਿਸ ਦੇ ਸਿਰ 'ਤੇ ਤੂੰ ਹੱਥ ਰੱਖ ਦੇਵੇਂਗਾ, ਉਹ ਭਸਮ ਹੋ ਜਾਵੇਗਾ। ਭਸਮਾਸੁਰ ਨੇ ਚਾਹਿਆ ਕਿ ਸ਼ਿਵ ਨੂੰ ਹੀ ਭਸਮ ਕਰ ਕੇ ਪਾਰਵਤੀ ਨੂੰ ਲੈ ਜਾਵੇ। ਸ਼ਿਵ ਨੱਠ ਗਿਆ, ਭਸਮਾਸੁਰ ਨੇ ਪਿੱਛਾ ਕੀਤਾ। ਕ੍ਰਿਸ਼ਨ ਜੀ ਨੇ ਬ੍ਰਹਮਚਾਰੀ ਦਾ ਰੂਪ ਧਾਰ ਕੇ ਭਸਮਾਸੁਰ ਨੂੰ ਭੁਲੇਖੇ ਵਿਚ ਉਸੇ ਦਾ ਹੱਥ ਉਸ ਦੇ ਸਿਰ 'ਤੇ ਰਖਵਾ ਕੇ ਉਸ ਨੂੰ ਭਸਮ ਕਰ ਦਿੱਤਾ। ਇਕ ਹੋਰ ਕਥਾ ਅਨੁਸਾਰ: ਇਹ ਭੁਲੇਖਾ ਪਾਰਵਤੀ ਨੇ ਪਾਇਆ ਤੇ ਭਸਮਾਸੁਰ ਨੂੰ ਕਿਹਾ, 'ਸ਼ਿਵ ਦਾ ਵਰ ਐਵੇਂ ਹੀ ਹੈ, ਤੂੰ ਆਪਣੇ ਸਿਰ 'ਤੇ ਹੱਥ ਰੱਖ ਕੇ ਵੇਖ, ਤੇਰਾ ਇਕ ਵਾਲ ਵੀ ਭਸਮ ਨਹੀਂ ਹੋਵੇਗਾ। ਭਸਮਾਸੁਰ ਨੇ ਇਸੇ ਤਰ੍ਹਾਂ ਕੀਤਾ ਤੇ ਉਹ ਭਸਮ ਦੀ ਢੇਰੀ ਹੋ ਗਿਆ। ੪ ਭਾਗਵਤ (ਸਕੰਧ ੭) ਅਨੁਸਾਰ: ਦਕਸ਼ ਜਾਂ ਦੱਖ ਦੀ ਪੁੱਤਰੀ ਸਤੀ ਮਹਾਂਦੇਵ (ਸ਼ਿਵ) ਦੀ ਇਸਤ੍ਰੀ। ਕਾਲਿਕਾ ਪੁਰਾਣ ਅਨੁਸਾਰ: ਜਦ ਸਤੀ ਨੇ ਪਿਤਾ ਦੇ ਜੱਗ ਵਿਚ ਆਪਣੇ ਪਤੀ ਮਹਾਂਦੇਵ ਦਾ ਨਿਰਾਦਰ ਹੁੰਦਾ ਵੇਖਿਆ ਤਾਂ ਉਸ ਨੇ ਹਵਨ ਕੁੰਡ ਵਿਚ ਡਿੱਗ ਕੇ ਪ੍ਰਾਣ ਦੇ ਦਿਤੇ। ਸ਼ਿਵ ਨੇ ਆ ਕੇ ਦੱਖ ਦਾ ਜੱਗ ਨਾਸ਼ ਕੀਤਾ ਤੇ ਹਵਨ ਕੁੰਡ ਵਿਚੋਂ ਸਤੀ ਦੀ ਲੋਥ ਕੱਢ ਕੇ ਮੋਢੇ 'ਤੇ ਰੱਖ ਕੇ ਲਈ ਫਿਰਿਆ। ਅਖੀਰ ਵਿਸ਼ਨੂੰ ਨੇ ਸੁਦਰਸ਼ਨ ਚਕ੍ਰ ਨਾਲ ਉਸ ਲੋਥ ਦੇ ਟੋਟੇ-ਟੋਟੇ ਕਰ ਦਿੱਤੇ। ਜਿਥੇ ਵੀ ਉਸ ਦੇ ਅੰਗ ਡਿੱਗੇ, ਉਹ ਪਵਿੱਤਰ ਤੀਰਥ ਬਣ ਗਏ ਜਿਨ੍ਹਾਂ ਨੂੰ 'ਦੇਵੀ ਪੀਠ' ਕਹਿੰਦੇ ਹਨ। ਇਹ ਕੁਲ ੫੧ ਹਨ। ਦਕਸ਼ (ਦੱਖ) ਇਕ ਪ੍ਰਜਾਪਤਿ ਦੇਵਤਾ ਹੈ। ਗਰੁੜ ਪੁਰਾਣ ਅਨੁਸਾਰ: ਇਹ ਬ੍ਰਹਮਾ ਦੇ ਸੱਜੇ ਅੰਗੂਠੇ 'ਚੋਂ ਪੈਦਾ ਹੋਇਆ ਅਤੇ ਖੱਬੇ 'ਚੋਂ ਦਕਸ਼ ਦੀ ਇਸਤ੍ਰੀ ਪੈਦਾ ਹੋਈ। ਇਸ ਨੇ ਆਪਣੀ ਇਕ ਲੜਕੀ ਸ਼ਿਵ ਨਾਲ ਵਿਆਹੀ, ਸ਼ਿਵ ਨੇ ਦੱਖ ਦਾ ਸਿਰ ਵੱਢ ਕੇ ਬੱਕਰੇ ਦਾ ਸਿਰ ਧੜ ਉੱਤੇ ਲਗਾ ਦਿੱਤਾ ਸੀ। ਇਕ ਕਥਾ ਅਨੁਸਾਰ: ਜਦ ਸਤੀ ਆਪਣੇ ਪਿਤਾ ਦੇ ਜੱਗ ਵਿਚ ਸੜ ਗਈ ਤਾਂ ਸ਼ਿਵ ਦੇ ਗਣ ਵੀਰਭਦ੍ਰ ਨੇ ਆ ਕੇ ਯੱਗ ਦਾ ਨਾਸ਼ ਕੀਤਾ ਅਤੇ ਦੱਖ ਦਾ ਸਿਰ ਵੱਢ ਦਿੱਤਾ, ਅੰਤ ਵਿਚ ਸ਼ਿਵ ਨੇ ਕ੍ਰਿਪਾ ਕਰਕੇ ਦਕਸ਼ ਦੇ ਧੜ ਉੱਤੇ ਬੱਕਰੇ ਦਾ ਸਿਰ ਲਾ ਕੇ ਉਸ ਨੂੰ ਜ਼ਿੰਦਾ ਕਰ ਦਿੱਤਾ। ਦਕਸ਼ ਦੀ ਬੱਕਰੇ ਦੀ ਆਵਾਜ਼ ਸੁਣ ਕੇ ਸ਼ਿਵ ਬਹੁਤ ਪ੍ਰਸੰਨ ਹੋਏ, ਉਸ ਸਮੇਂ ਤੋਂ ਲੋਕ ਸ਼ਿਵ ਨੂੰ ਪ੍ਰਸੰਨ ਕਰਨ ਲਈ ਸ਼ਿਵ ਮੰਦਰ ਵਿਚ ਜਾ ਕੇ ਮੂੰਹ ਵਿਚ ਅੰਗੂਠਾ ਪਾ ਕੇ ਬੱਕਰੇ ਦੀ ਅਵਾਜ਼ ਕਢਦੇ ਹਨ, ਜਿਸ ਨੂੰ 'ਗਾਲ੍ਹ ਬਜਾਣਾ' ਜਾਂ 'ਗਾਲ੍ਹ ਮਾਰਨਾ' ਕਹਿੰਦੇ ਹਨ।*

**ਪਾਠਾਂਤ੍ਰ :- 'ਦੂੱਖ' ਵੀ ਹੈ।*

ਸੋਰਠਾ॥

ਜਬ ਗੁਰ ਕਹ੍ਯੋ ਉਚਾਰ, 'ਭੰਗ ਬਦਲ[੧] ਸਭ ਹਿੰਦ ਦਈ'।
ਕੀਨੋ ਐਸ ਕਰਾਰ, 'ਫਿਰ ਪਤਿਸ਼ਾਹੀ ਲੇਹਿੰਗੇ'॥੧੦੦॥

ਦੋਹਰਾ॥

ਜਬ ਸਤਿਗੁਰ ਨੇ ਯੌਂ ਕਹ੍ਯੋ, 'ਸੁਨ ਬਾਬਰ ਸੁਲਤਾਨ!
ਫਿਰ ਹੂੰ ਨਹਿਂ ਜਬ ਹੋਇਗੋ, ਤਬ ਲੈ ਹੈਂ ਦੈ ਕੈ ਤਾਨ[੨]'॥੧੦੧॥

[੩]ਅੜਿੱਲ॥

ਸੁਨ ਸਤਿਗੁਰ ਕੇ ਬਚਨ ਬਾਬਰ ਯੌਂ ਭਾਖਿਓ[੪]।
'ਦੇ ਕੇ ਲੈਣੋ ਥੂਕ ਵਡਨ ਹੀ ਆਖਿਓ।
ਦੇ ਕੇ ਲੈਣੋ ਥੂਕ, ਮੁਖੋਂ ਜਿਮ ਚਟਣ ਹੈ।
ਹੋ ਦੇ ਕੈ ਲੈਣ ਜਗੱਤ੍ਰ ਅਪਜਸ[੫] ਬਡ ਖਟਨ ਹੈ'॥੧੦੨॥

ਦੋਹਰਾ॥

ਤਬ ਸਤਿਗੁਰ ਬਾਬਰ ਕਹ੍ਯੋ, 'ਯੌਂ ਦੇ ਕੇ ਲੇਵਨ ਹੋਇ।
ਮੁਖਤ ਨਿਆਮਤ ਬੇ-ਕਦਰ, ਰਾਖ ਨ ਸਾਕਤ ਕੋਇ॥੧੦੩॥

ਛੰਦ॥

ਮੁਖਤ ਨਿਆਮਤ ਚੀਜ ਥੀ ਮਨਸੂਰੇ[੬] ਲੀਨੀ।
ਰੱਖ ਨ ਜਾਨੀ ਤਿਨੈ ਜਿੰਦ ਸੰਗ ਲੈ ਗਈ ਦੀਨੀ[੭]।
ਮੁਖਤ ਨਿਆਮਤ ਹੈ ਕਪੂਰ ਪਾਇ ਜਿਉਂ ਰਖਨੋ।
ਸੋ ਮਿਲ ਅਗਨਿ ਉਡ ਜਾਇ, ਭਾਂਡਾ ਰਹੇ ਸਖਨੋ'॥੧੦੪॥

ਦੋਹਰਾ॥

ਤਬ ਸਤਿਗੁਰ ਬਾਬਰ ਕਹ੍ਯੋ,'ਤੂੰ ਹਮ ਉਪਕਾਰ ਵਿਸਾਰ।
ਕਾਟੋਗੇ ਹਮ ਅੰਸ ਸਿਰ, ਤੌਂ ਫਿਰ ਲੇਹਿਂ ਹੁਦਾਰ'॥੧੦੫॥

ਚੌਪਈ॥

ਤਬ ਬਾਬਰ ਸੁਨ ਕੇ ਹਥ ਜੋੜੇ। 'ਹਮਰੀ ਕੁਲ ਕਿਮ ਤੁਮ ਸਿਰ ਤੋੜੇ?
ਹਮ ਤੁਝ ਰਖੈਂ ਮੁਰੀਦੀ ਦਾਵੇ। ਹਮ ਕੁਲ ਕਿਮ ਤੁਮ ਹਾਥ ਚਲਾਵੈਂ?॥੧੦੬॥
ਹਿੰਦ ਵੱਸ ਭਈ ਹਿੰਦੂ ਪੀਰ। ਤੁਮ ਪੀਰਨ ਕੇ ਸਿਰ ਹੋ ਪੀਰ।
ਤੁਮ ਤੇ ਬਖਸ਼ੀ ਹਮਹਿ ਜਗੀਰ। ਹਮ ਹੋਵੈਂ ਕਿਮ ਤੁਮਹਿਂ ਦਗੀਰ[੮]॥੧੦੭॥

---

*੧ ਬਦਲੇ। ੨ ਤੈਨੂੰ (ii) ਤਾਕਤ, ਜ਼ੋਰ। ੩ ਇਕ ਮਾਤ੍ਰਿਕ ਛੰਦ, ਜਿਸ ਦੇ ਚਾਰ ਚਰਣ ਹੁੰਦੇ ਹਨ; ਹਰ ਇਕ ਚਰਣ ਸੋਲ੍ਹਾਂ ਮਾਤ੍ਰਾਂ ਦਾ, ਅੰਤ ਭਗਣ। ੪ ਕਿਹਾ। ੫ ਅਪਮਾਨ, ਬਦਨਾਮੀ (ਵੱਡੀ ਖੱਟਣੀ ਹੈ)। ੬ ਇਕ ਸੂਫ਼ੀ ਦਰਵੇਸ਼, ਜਿਸ ਨੂੰ 'ਅਨਲਹੱਕ ਕਹਿਣ 'ਪੁਰ ਕਤਲ ਕਰਵਾ ਦਿੱਤਾ ਗਿਆ ਸੀ। ੭ ਦਿਤੀ ਹੋਈ। ੮ ਦੀਗਰ, ਹੋਰ ਦਾ ਹੋਰ, ਉਲਟ ਹੋਣਾ।*

ਦੋਹਰਾ॥

ਜੌ ਹਮ ਤੁਮ ਪਰ ਹਥ ਚਕੈਂ, ਤੌ ਤੁਮ ਪਤਿਸ਼ਾਹੀ ਲੇਹੁ।
ਇਸ ਕਰਾਰ ਕੇ ਊਪਰੇ, ਅਗੈ ਪਤਿਸ਼ਾਹੀ ਦੇਹੁ'॥੧੦੮॥

ਚੌਪਈ॥

ਇਸ ਕਰਾਰ ਕਰ ਦੀ ਪਤਿਸ਼ਾਹੀ। ਤੀਨ ਪਤਿਸ਼ਾਹਨ ਨਾਂਹਿ ਭੁਲਾਈ।
ਬਾਬਰ ਤੇ ਸੁ ਹਿਮਾਯੂੰ ਭਯੋ। ਹਿਮਾਯੂੰ ਨੇ ਫਿਰ ਅਕਬਰ ਜਯੋ॥੧੦੯॥
ਤੀਨੋਂ ਨੇ ਗੁਰ ਮਹਿਮਾ ਰਾਖੀ। ਮੁਖ ਤੇ ਭੀ ਕੁਛ ਬੁਰੀ ਨ ਭਾਖੀ।
ਚੌਥੋ ਸ਼ਾਹ ਭਯੋ ਜਹਾਂਗੀਰ। ਮੁੱਲਾਂ ਕਾਜ਼ੀ ਮਿਲ ਭਯੋ ਅਸੀਰ[1]॥੧੧੦॥
ਉਨ ਗੁਰ ਅਰਜਨ ਸੋਂ ਖੋਟ ਕਮਾਈ। ਸੋਊ ਬੁਰਾਈ ਸਿਰ ਖਤ੍ਰੀ[2] ਲਾਈ।
ਪੰਜਵੋਂ ਭਯੋ ਸੁ ਸ਼ਾਹ ਜਹਾਨ। ਕਰੇ ਹਿੰਦੂ ਕਈ ਮੁੱਸਲਮਾਨ॥੧੧੧॥
ਛੀਵੋਂ ਭਯੋ ਸੁ ਸ਼ਾਹ ਨੁਰੰਗਾ[3]। ਕਰਜੋ ਗੁਰੂਅਨ ਸੋਂ ਉਨ ਬਡ ਦੰਗਾ।
ਹਰੀਕ੍ਰਿਸ਼ਨ ਉਨ ਬਾਲ ਮੰਗਾਏ। ਉਸ ਸਿਰ ਗਏ ਬੁਰਾਈ ਲਾਏ॥੧੧੨॥

ਦੋਹਰਾ॥

ਉਨ ਦੁਸ਼ਟੀ ਬਹੁਤੀ ਕਰੀ ਗੁਰ ਤੇਗ ਬਹਾਦਰ ਆਦਿ।
ਸਹਿਤ ਸੁ ਚਾਰੋਂ ਪੋਤਰੇ ਲਗੋ ਖ਼ੂਨ ਸਿਰ ਤਾਦ[4]॥੧੧੩॥

ਚੌਪਈ॥

ਸ੍ਰੀ ਗੋਬਿੰਦ ਸਿੰਘ ਬਾਤ ਬਿਚਾਰੀ। 'ਇਕ ਪਤਿਸ਼ਾਹੀ ਇਨ ਰਹੀ ਸਾਰੀ।
ਇਨ ਸਿਰ ਦੇਹ ਲਗੀ ਚਹੀਏ ਹਮਾਰੀ।' ਯੌਂ ਸਤਿਗੁਰ ਜੀ ਮਨਸਾ ਧਾਰੀ॥੧੧੪॥
ਸੋਈ ਸਤਿਗੁਰ ਦਈ ਨਿਬਾਹ। ਯੌਂ ਭਈ ਪਤਿਸ਼ਾਹੀ ਸਾਤ ਬਿਤਾਹ[5]।
ਨਿਜ ਬਚਨੀ ਗੁਰ ਯੌਂ ਦੁਖ ਪਾਯੋ। ਯੌਂ ਬਚਨੀ ਗੁਰ ਗਏ ਬਿਕਾਯੋ॥੧੧੫॥

ਦੋਹਰਾ॥

ਇਸ ਬਿਧ ਇਹ ਝੂਠੇ ਭਏ ਬਚਨਨ ਤੇ ਸੁ ਮੁਗ਼ੱਲ।
ਲਈ ਪਤਿਸ਼ਾਹੀ ਨਿਜ ਕਹੈ ਭੂਲ ਗਈ ਵਹਿ ਗੱਲ॥੧੧੬॥

ਚੌਪਈ॥

ਮੁਗ਼ਲ ਕਹੈਂ, 'ਹਮ ਖੁਦਾ ਬਲਵੰਤ। ਹਿੰਦੂ ਮਾਰ ਕੀਏ ਹਮ ਅੰਤ।
ਰਹੇ ਪਿਕੰਬਰ ਨਿਕਟ ਖੁਦਾਇ। ਹਿੰਦੂ ਊਹਾਂ ਕੋ ਢੁਕਨ ਨ ਪਾਇ'॥੧੧੭॥

---

*੧ ਕੈਦੀ, ਬੰਦੀ। ੨ ਚੰਦੂ, ਲਾਹੌਰ ਨਿਵਾਸੀ ਇਕ ਖਤ੍ਰੀ, ਜੋ ਜਹਾਂਗੀਰ ਵੇਲੇ ਇਕ ਮਾਲ-ਅਧਿਕਾਰੀ ਸੀ। ੩ ਔਰੰਗਜ਼ੇਬ-ਸ਼ਾਹਜਹਾਂ ਦਾ ਤੀਜਾ ਪੁੱਤਰ (੧੬੧੮-੧੭੦੭ ਈ.)। ੪ ਤਿਸ ਦੇ। ੫ ਬੀਤ (ਗਈਆਂ ਸੱਤ ਪਾਤਸ਼ਾਹੀਆਂ)।*

ਦੋਹਰਾ॥

ਐਸ ਐਸ ਗ਼ਫ਼ਲਤ[1] ਭਈ ਮੁਗ਼ਲਨ ਕੇ ਮਨ ਮਾਂਹਿ।
ਮੁੱਲਾਂ ਕਾਜ਼ੀ ਸੁਣ ਗੱਲਾਂ ਭੁਲੇ ਤਕਰਾਰੋਂ[2] ਵਾਹਿ॥੧੧੮॥

# ਅਬ ਔਰ ਪ੍ਰਸੰਗ (ਸਾਖੀ ਭਾਈ ਤਾਰੂ ਸਿੰਘ ਜੀ)

('...ਸਿੱਖੀ ਸਾਥ ਨਿਬਾਹੀਂ ਸਾਸ')

ਦੋਹਰਾ॥

ਤਾਰੂ ਸਿੰਘ ਨੇ ਇਮ ਕਹੀ ਸਿੱਖਨ ਕੋ ਸਮਝਾਇ।
ਯੌਂ ਬੀਤੀ ਸਿਰ ਸਿੰਘ ਕੇ ਸੋ ਅਬ ਕਹੌਂ ਪ੍ਰਗਟਾਇ॥੧॥
ਫਿਰ ਤਾਰੂ ਸਿੰਘ ਲੈ ਤੁਰੇ, ਪ੍ਰਾਤ[3] ਲਹੌਰਹਿ ਦਾਇ[4]।
ਬੀਬੀ ਛੁਡਾਈ ਸਿਖਨ ਨੇ ਅਹਿਦੀਅਨ [5]ਦਰਬ ਦਿਵਾਇ॥੨॥

ਚੌਪਈ॥

ਫਿਰ ਸਤਿਸੰਗਤ ਸਭ ਹਥ ਜੋੜੇ 'ਨਿਭੈ ਲਾਜ ਸਿੱਖੀ ਕੀ ਓੜੇ'[6]।
ਸਿਖ ਸੰਗਤ ਯੌਂ ਕਰੈ ਅਰਦਾਸ। 'ਸਿੱਖੀ ਸਾਥ ਨਿਬਾਹੀਂ ਸਾਸ'[7]॥੩॥
ਅਹਿਦੀ ਪਹੁੰਚੇ ਲਹੌਰਹਿ ਜਾਇ। ਬੰਦੀਖਾਨੇ ਦੀਓ ਫੜਾਇ।
ਕਈ ਦਿਵਸ ਤਹਿਂ ਫੜਿਓ ਰਹਿਓ। ਸਾਧ ਸੰਗਤ ਆ ਦਰਸ਼ਨ ਕਰਿਓ॥੪॥
ਜਿਮ ਜਿਮ ਸਿੰਘ ਕੋ ਤੁਰਕ ਸਤਾਵੈਂ। ਤਿਮ ਤਿਮ ਮੁਖ ਸਿੰਘ ਲਾਲੀ ਆਵੈ।
ਜਿਮ ਜਿਮ ਸਿੰਘ ਕਛੁ ਪੀਏ ਨ ਖਾਇ। ਤਿਮ ਤਿਮ ਸਿੰਘ ਸੰਤੋਖ ਹ੍ਵੈ ਆਇ॥੫॥
ਜੀਵਣ ਤੇ ਸਿੰਘ ਆਸ ਚੁਕਾਈ। ਨਹਿਂ ਉਸ ਚਿੰਤ ਸੁ ਮਰਨੇ ਕਾਈ।
ਸਤ ਸੰਤੋਖ ਧੀਰ ਮਨ ਤਾਂ ਕੇ। ਗੁਰ ਕਾ ਭਾਣਾ ਸਿਰ ਪਰ ਜਾਂ ਕੇ॥੬॥

ਦੋਹਰਾ॥

ਜਿਸ ਕੇ ਮਨ ਮੈਂ ਭੈ ਗੁਰੂ ਤਿਸ ਭੈ ਜਮ ਕਾ ਨਾਂਹਿ।
ਜਿਸ ਕੇ ਹੱਥ ਮਸ਼ਾਲ ਹੈ, ਕੀ ਕਰੂਗੁ ਅੰਧੇਰੋ ਤਾਂਹਿ[8]॥੭॥

# ਸਾਖੀ ਮਤਾਬ ਸਿੰਘ ਕੀ

(ਧੰਨ ਧੰਨ ਸਿੰਘ ਮਤਾਬ)

ਦੋਹਰਾ॥

ਸੁਨੋ ਸਾਖੀ ਅਬ ਦੂਸਰੀ ਮਤਾਬ ਸਿੰਘ ਕੀ ਜੋਇ।

*੧ ਬੇਪ੍ਰਵਾਹੀ, ਅਣਗਹਿਲੀ। ੨ ਬਾਰ-ਬਾਰ ਕਹੀ ਹੋਈ ਗੱਲ। ੩ ਪ੍ਰਾਤਾਕਾਲ, ਸਵੇਰ ਵੇਲੇ। ੪ ਵੱਲ। ੫ ਰੁਪਏ (ਟਕੇ) ਦੇ ਕੇ। ੬ ਓੜਕ, ਅਖੀਰ ਤੱਕ। ੭ ਸਵਾਸਾਂ ਨਾਲ, ਸਾਰੀ ਜ਼ਿੰਦਗੀ। ੮ ਉਸ ਨੂੰ।*

ਲੈਣ ਗਯੋ ਹਰਿਭਗਤ ਥੋ, ਜੰਡਿਆਲੇ ਵਾਲੋ ਸੋਇ॥੧॥

ਚੌਪਈ॥

ਬਹੁਤ ਫੌਜ ਉਸ ਮੁਗਲੋ ਦਈ। ਮਤਾਬ ਸਿੰਘ ਕੇ ਪਕੜਨ ਲਈ।
ਸੋਊ ਰਹੈ ਬਹੁ ਸਿੰਘਨ ਸਾਥ। ਜਨੁ ਥੋੜਨ ਬਹੁ ਆਵੈ ਨ ਹਾਥ॥੨॥
ਮਤਾਬ ਸਿੰਘ ਹੈ ਸੂਰੋ ਪੂਰੋ। ਨਾਮ ਸੁਨਤ ਹੋਇ ਦੁਸ਼ਮਨ ਦੂਰੋ।
ਨਾਮ ਲੇਇ ਉਸ ਬੰਧੇ ਹਥਿਆਰ। ਮਰਨ ਲਰਨ ਕੋ ਰਹੇ ਤਿਆਰ॥੩॥
ਜਿਧਰ ਹਲਕਾਰਨ ਦਯੋ ਬਤਾਇ। ਚੜ੍ਹਯੋ ਨਿਰੰਜਨੀ ਤਿਤ ਵਲ ਧਾਇ।
ਸਿੰਘ ਰਹੈਂ ਲੁਕ ਬੇਲਨ ਮਾਹੀਂ। ਫੌਜ ਵੜਤ ਚਿਤ ਅਤਹਿ ਸੰਕਾਹੀ॥੪॥
ਮਾਰੈਂ ਸਿੰਘ ਜੋ ਆਵੈਂ ਹਾਥ। ਮਾਰੇ ਸਿੰਘ ਉਨ ਲੈ ਬਹੁ ਸਾਥ।
ਉਨੈਂ ਢੂੰਡਤ ਦਿਨ ਕਈ ਬਿਤਾਯੋ। ਮਤਾਬ ਸਿੰਘ ਤਬ ਯੌ ਸੁਨ ਪਾਯੋ॥੫॥

ਦੋਹਰਾ॥

'ਤਾਰੂ ਸਿੰਘ ਜੀ ਤੁਰ ਗਯੋ, ਅਹਿਦੀਅਨ ਸਾਥ ਲਹੌਰ।
ਸੀਸ ਲਗਾਵਨ ਤੁਰਕ ਸਿਰ, ਦ੍ਰਗਹ ਮਚਾਵਨ ਰੌਰ॥੬॥

ਚੌਪਈ॥

ਲਹੌਰ ਜਾਇ ਸਿਰ ਚੜਗੁ ਨਵਾਬ। ਲੈ ਜਾਇ ਦਰਗਹ ਉਸ ਕਰੂ ਖਰਾਬ।
ਕੇਸਨ ਸੋਂ ਕਰੂ ਸੀਸ ਨਿਬਾਹਿ। ਤੁਰਕਨ ਕੇ ਸਿਰ ਸਿਰ ਦੇ ਲਾਇ॥੭॥
ਉਇ ਮੰਨੈ ਸਿਰ ਸਾਹਿਬ ਭਾਣਾ। ਸੁਫਲ ਮੰਨੇ ਸਿਰ ਤੁਰਕਨ ਲਾਣਾ।
ਸਿੰਘ ਧੰਨ ਜੋ ਜੁੱਧ ਮਚਾਵੈਂ। ਸਿੰਘ ਧੰਨ ਜੋ ਤੁਰਕ ਸਿਰ ਲਾਵੈਂ॥੮॥

ਦੋਹਰਾ॥

ਮਰਨ ਸਭਨ ਕੇ ਸੀਸ ਪਰ ਸੁਫਲ ਮਰਨ ਹੈ ਤਾਹਿਂ।
ਧਰਮ ਨਿਭੈ ਸਿਖੀ ਨਿਭੈ ਸਿਰ ਤੁਰਕ ਸੀਸ ਲਗ ਜਾਹਿਂ॥੯॥

ਚੌਪਈ॥

ਧੰਨ ਧੰਨ ਦੇਹ ਮਨੀ ਸਿੰਘ ਭਾਈ। ਬੰਦ ਬੰਦ ਜਿਨ ਦੇਹਿ ਕਟਾਈ।
ਧੰਨ ਦਿਆਲ ਸਿੰਘ ਸ਼ਾਹਿਸਿਰ ਵਾਲਾ। ਚੜ੍ਹਯੋ ਚਰਖੜੀ ਧਰਮ ਸੰਭਾਲਾ॥੧੦॥
ਸੁਬੇਗ ਸਿੰਘ ਜੰਬਰ ਸੁਤ ਨਾਲ। ਚੜ੍ਹ ਕੈ ਚਰਖ ਜਿਨ ਜਪਯੋ ਅਕਾਲ।
ਧੰਨ ਧੰਨ ਵੈ, ਜਿਨ ਸਿਦਕ ਨ ਹਾਰਾ। ਦੀਆ ਸੀਸ ਮੁਖ ਗੁਰੂ ਉਚਾਰਾ॥੧੧॥

ਦੋਹਰਾ॥

ਹਮਹਿ ਕਮਾਈ ਕਿਆ ਕਰੀ ਲੁਕ ਛਪ ਦੇਹਿ ਬਚਾਇੰ।
ਕਿਮ ਹਮ ਉਨ ਕੇ ਢਿਗ ਬਹੈਂ, ਦ੍ਰਗਹਿ ਕਚਹਿਰੀ ਜਾਇ॥੧੨॥

ਚੌਪਈ॥

ਉਨ ਸਿੰਘਨ ਸੋਂ ਹਮ ਕਿਮ ਰਲੀਏ?। ਕਿਮ ਉਨ ਸੰਗ ਅਸੀ ਭੀ ਚਲੀਏ?।
ਕਾਚੀ ਦੇਹ ਸਦਾ ਥਿਰ ਨਾਹੀ। ਬਹੁਤ ਉਮਰ ਹਮ ਗਈ ਬਿਤਾਹੀ॥੧੩॥
ਬਿਨ ਤੁਰਕਨ ਕਹੂੰ ਦੇਹ ਗਰਈਏ। ਸ਼ਹੀਦੀ ਮਰਾਤਬ ਤੇ ਕਿਉਂ ਜਈਏ।
ਧ੍ਰਿਗ ਜਨਮ ਧ੍ਰਿਗ ਮਰਨੋਂ ਹੋਈ। ਤੁਰਕਨ ਬਿਨ ਸਿਰ ਚੜ੍ਹ ਮਰੈ ਜੋਈ'॥੧੪॥
ਸਿੰਘ ਜੀ ਨੇ ਯੌਂ ਚਿਤ ਬਿਚਾਰੀ। 'ਤਾਰੂ ਸਿੰਘ ਸੰਗ ਕਰੀਏ ਤਜਾਰੀ।
ਹਮਰੋ ਉਸ ਕੋ ਹੁਤੋ ਸਨੇਹ। ਉਸ ਹੀ ਸੰਗ ਮਿਲ ਤਜੀਏ ਦੇਹ'॥੧੫॥

ਦੋਹਰਾ॥

ਸਿੰਘ ਸੁ ਔਰਨ ਪ੍ਰਤਿ ਕਹਯੋ, 'ਤੁਮ ਰੁਕੋ ਔਰ ਹੀ ਜਾਇ।
ਅਸੀਂ ਸੁ ਜਾਇਂ ਲਹੌਰ ਕੋ, ਤਾਰੂ ਸਿੰਘ ਕੈ ਪਾਹਿ'॥੧੬॥

ਚੌਪਈ॥

ਯੌਂ ਕਹਿ ਸਿੰਘ ਜੀ ਐਧਰ ਤੁਰਿਆ। ਸ਼ਸਤ੍ਰ ਛੱਡ ਹਥ ਸੋਟਾ ਫੜਿਆ।
ਸ਼ਸਤ੍ਰਨ ਸੋ ਈਹਾਂ ਲਰ ਮਰੀਏ। ਸੋਟੇ ਸਯੋਂ ਨਵਾਬ ਢਿਗ ਜਈਏ॥੧੭॥
ਹਰੀ ਭਗਤ ਥੋ ਟੋਲਤ ਜਹਾਂ। ਸਿੰਘ ਜੀ ਪਹੁੰਚਯੋ ਆਪੇ ਤਹਾਂ।
ਦੇਖਤ ਉਨੈ੍ ਤੁਰਤ ਫੜ ਲਯੋ। ਨਰੜ ਕਰੜ ਗੱਡੇ ਪਰ ਠਯੋ॥੧੮॥

ਦੋਹਰਾ॥

ਬਾਂਹ ਸੁ ਊਪਰ ਬਾਂਹ ਧਰ ਨਲੀਅਨ ਮੱਧ ਟਿਕਾਇ।
ਲੋਹੇ ਕੀਲ ਘੜਾਇ ਕੇ ਠੋਕ ਦੀਯੋ ਇਕ ਥਾਇ॥੧੯॥

ਚੌਪਈ॥

ਫਿਰ ਮਧ ਡੰਡੋ ਬਾਂਹ ਪਿੜਾਈ। ਉਸ ਥਾਂ ਦੀਨੀ ਨਾੜ ਚੜ੍ਹਾਈ।
ਸਿੰਘ ਜੀ ਕੋ ਨਿਜ ਗ੍ਰਾਮ ਲਿਆਏ। ਪਛਾਨਨ ਕੋ ਬਹੁ ਲੋਕ ਸਦਾਏ॥੨੦॥
ਸਿੰਘ ਜੀ ਸ਼ਾਰਤ ਉਂਗਲ ਹਿਲਾਈ। ਨਹਿ ਅਬ ਸਜਾਨਨ ਕੀ ਗਲ ਕਾਈ।
ਜੋ ਕੋਈ ਆਖੈ ਆਣ ਪਛਾਣ। ਪਿੰਡ ਕਰਾਈਏਗਾ ਮੁਸਲਮਾਨ॥੨੧॥

ਦੋਹਰਾ॥

ਹਰਿਭਗਤ ਲਹੌਰਹਿ ਲੈ ਪੁਜਯੋ ਦੀਯੋ ਨਵਾਬ ਸੁਨਾਇ।
'ਤਾਰੂ ਸਿੰਘ ਦਿਖਾਲ ਕੇ'; ਕਹਯੋ, 'ਦੇਹੁ ਚਰਖ ਚੜ੍ਹਾਇ'॥੨੨॥
ਮਿਥੀ ਜਿਵੇਂ ਥੀ ਸਿੰਘ ਜੀ, ਤਿਮ ਚੜ੍ਹਯੋ ਚਰਖ ਪਰ ਧਾਇ।
ਧੰਨ ਜਨਮ ਧੰਨ ਕਰਮ ਉਨ, ਸਿਖੀ ਰਖੀ ਸਿਰ ਲਾਇ॥੨੩॥
ਤਾਰੂ ਸਿੰਘ ਸੁਨ ਖੁਸ਼ ਭਯੋ, ਸਿੰਘ ਚੜ੍ਹਯੋ ਚਰਖ ਸ਼ਿਤਾਬ।
ਅਸਾਂ ਨਮਿਤ ਆਪ ਆ ਮਿਲਯੋ, ਧੰਨ ਧੰਨ ਸਿੰਘ ਮਤਾਬ॥੨੪॥

## ਸਾਖੀ ਤਾਰੂ ਸਿੰਘ ਕੇ ਪ੍ਰਸੰਗ ਕੀ

ਚੌਪਈ॥

ਤਾਰੂ ਸਿੰਘ ਪਰ ਫਿਰ ਗਲ ਆਈ। ਸੁਨੋ ਸੰਤ ਤੁਮ ਮਨ ਚਿਤ ਲਾਈ।
ਤਾਰੂ ਸਿੰਘ ਨਵਾਬ ਬੁਲਾਯਾ। ਉਨੈਂ ਅਹਿਦੀਯਨ ਆਨ ਮਿਲਾਯਾ॥੧॥
ਵਾਹਿਗੁਰੂ ਕੀ ਫਤੈ ਬੁਲਾਈ। 'ਅਕਾਲ, ਅਕਾਲ' ਕਹਿ ਊਚ ਸੁਨਾਈ।
ਸੁਨਤ ਨਵਾਬ ਅਤਿ ਸੋਖਤ[1] ਭਯੋ। [2]ਕਾਟ ਅੰਗੁਲ ਜਨੁ ਲੂਣ ਲਗਯੋ॥੨॥

ਦੋਹਰਾ॥

ਤਾਰੂ ਸਿੰਘ ਜੀ ਤਬ ਕਹਯੋ, 'ਤੂੰ ਸੁਨ ਬਾਤ ਨਵਾਬ।
ਹਮ ਤੁਮਰੋ ਨ ਬਿਗਾੜਿਓ, ਤੁਮ ਕਿਮ ਦੇਤ ਅਜ਼ਾਬ[3]॥੩॥

ਚੌਪਈ॥

[4]ਜੌ ਹਮ ਤੁਮਰੀ ਭੂਮ ਬਿਗਰੈਂ। ਤੌ ਤੁਮ ਕੋ ਹਮ ਪੈਸੇ ਭਰੈਂ।
ਔ ਜੋ ਵਣਜ ਵਪਾਰ ਭੀ ਕਰੈਂ। ਤੌ ਭੀ ਤੁਮਰੋ ਹਾਲਾ[5] ਭਰੈਂ॥੪॥
ਤੁਮ ਕੋ ਦੇ ਕੇ ਜੋ ਰਹਿ ਜਾਇ। ਸੋ ਹਮ ਅਪਨੇ ਪੇਟਨ ਪਾਇਂ।
ਅਪਨੋ ਤਨ ਪੇਟ ਰਖ ਕੈ ਊਣੀਂ[6]। ਦੇਤ ਔਰ ਕੋ ਚਬਣ ਚਬੂਣੀ[7]॥੫॥
ਕਹੁ ਤੇਰੀ ਕਜਾ ਗਾਠੋਂ[8] ਜਾਇ?। ਹਮ ਕੋ ਤੁਮ ਕਿਮ ਦੇਤ ਸਜਾਇ'?।
ਨਵਾਬ ਅਗੇ ਥੋ ਕ੍ਰੋਧਹਿ ਭਰਯੋ। ਮੁਖ ਤੇ ਖੋਟਾ ਬਚਨ ਉਚਰਯੋ॥੬॥
ਨਵਾਬ ਕਹੈ, 'ਤੂੰ ਹੋ ਮੁਸਲਮਾਨ। ਤਉ ਛਾਡਾਂਗਾ ਤੁਮਰੀ ਜਾਨ'।
ਸਿੰਘ ਕਹਯੋ, 'ਹਮ ਡਰ ਕਜਾ ਜਾਨੋਂ। ਹਮ ਹੋਵੈਂ ਕਿਮ ਮੁੱਸਲਮਾਨੋਂ॥੭॥
[9]ਮੁਸਲਮਾਨ ਕਰ ਮਰੋਂ ਕਿ ਨਾਹੀਂ? [10]ਜੌ ਫਿਰ ਮਰੌਂ, ਕਿਮ ਧਰਮ ਗਵਾਈ?
ਚਹੀਏ ਨਵਾਬ ਤੇ ਧਰਮ ਰਖਾਯਾ। ਕੇਸੀ ਸਾਸੀਂ ਨਿਬਾਹੁ ਕਰਾਯਾ'॥੮॥

ਦੋਹਰਾ॥

ਫਿਰ ਨਵਾਬ ਏਹੀ ਕਹੀ, 'ਜਿੰਦ ਚਹੈਂ ਤਾਂ ਆਵਹੁ ਦੀਨ।
ਔਰ ਜੁ ਚਾਹੇਂ ਮਾਂਗ ਸੋ, ਧਨ ਅਰ ਮੁਲਖ ਜ਼ਮੀਨ॥੯॥

---

*੧ (ਫ਼ਾ) ਸੋਖ਼ਤਹ; ਜਲਿਆ ਭੁੰਨਿਆ, ਸੜ-ਬਲ ਗਿਆ। ੨ ਮਾਨੋ ਕੱਟੀ ਹੋਈ ਉਂਗਲ ਉੱਤੇ ਕਿਸੇ ਲੂਣ ਰੱਖ ਦਿੱਤਾ। ੩ ਦੁੱਖ, ਤਸੀਹੇ। ੪ ਜੇਕਰ ਅਸੀਂ ਤੇਰੀ ਖੇਤੀ ਉਜਾੜਦੇ। ੫ ਮਾਮਲਾ, ਕਰ। ੬ ਅੱਧ-ਭਰਿਆ। ੭ ਚੱਬਣ (ਖਾਣ) ਯੋਗ ਪਦਾਰਥ; ਭੁੰਨੇ ਹੋਏ ਦਾਣੇ ਆਦਿ, ਰੁੱਖਾ-ਮਿੱਸਾ ਭੋਜਨ। ੮ ਗੰਢੋਂ, ਪੱਲਿਓਂ (ਜਾਂਦਾ ਹੈ ਕੀ?)। ੯ ਕੀ ਮੁਸਲਮਾਨ ਹੋ ਕੇ ਫੇਰ ਨਾ ਮਰਾਂਗਾ? ੧੦ ਜੇਕਰ ਅਵੱਸ਼ ਮਰਨਾ ਹੀ ਹੈ ਤਾਂ ਆਪਣਾ ਧਰਮ ਕਿਉਂ ਗਵਾਵਾਂ?*

ਚੌਪਈ॥

ਔ ਮੁਗਲ ਪਠਾਣਨ ਬੇਟੀ ਲੇਹੁ। ਬੀਚ ਹਵੇਲਨ[1] ਬਾਸ ਕਰੇਹੁ'।
ਤਬ ਸਿੰਘ ਜੀ ਨੇ ਬਚਨ ਉਚਾਰੋ। 'ਸੋ ਦੇਹੁ ਹਮ ਜੋ ਲਗੈ ਪਿਆਰੋ॥੧੦॥
ਤੂੰ ਜੇ ਹਮ ਪੈ ਹੈਂ ਮਿਹਰਬਾਨ। ਆਖ ਹਮੈਂ ਨਾ ਹੋਹੁ ਮੁਸਲਮਾਨ।
ਤੂੰ ਦੱਸ ਹਮੈਂ ਕਛੁ ਐਸੇ ਰਾਹੁ। ਕੇਸੀਂ ਸਾਸੀਂ ਹੋਇ ਨਿਬਾਹੁ'॥੧੧॥
ਤਬ ਨਵਾਬ ਬਹੁ ਗੁੱਸਾ ਖਾਯਾ। ਮੁਖ ਤੇ ਖੋਟਾ ਬਚਨ ਸੁਨਾਯਾ।
[2]'ਜੂਤਨ ਸਾਥ ਕਰੋਂ ਬਾਲ ਦੂਰ'। ਨਾਈਅਨ[3] ਕਹਜੋ, 'ਸਿਰ ਮੂੰਨਹੁ ਜ਼ਰੂਰ'॥੧੨॥

ਦੋਹਰਾ॥

ਤਬ ਤਾਰੂ ਸਿੰਘ ਉਸ ਕਹਜੋ, 'ਵਹਿ ਜੂਤ ਤੁਮਾਰੇ ਪਾਹਿਂ।
ਜੋ ਸਿਖ ਪੂਰੇ ਸਤਿਗੁਰੂ, ਤਿਨ ਸਿਰ ਕੇਸ ਨਿਬਾਹਿਂ'॥੧੩॥

ਚੌਪਈ॥

ਤਬ ਨਵਾਬ ਨੇ ਨਊਏ[4] ਲਗਾਏ। ਉਨ ਕੇ ਸੰਦ ਖੁੰਡੇ ਹੋ ਆਏ।
ਜਿਮ ਜਿਮ ਨਊਏ ਫੇਰ ਲਗਾਵੈਂ। ਤਿਮ ਤਿਮ ਉਨ ਹਥ ਭੈੜੇ ਪਾਵੈਂ॥੧੪॥
ਜਿਮ ਜਿਮ ਨਊਅਨ ਨਵਾਬ ਡਰਾਵੈ। ਤਿਮ ਤਿਮ ਨਊਅਨ ਹਥ ਕੰਪਾਵੈਂ।
ਕਲਾ ਖਾਲਸੇ ਤਬ ਐਸੀ ਕਈ। ਨਊਅਨ [5]ਦ੍ਰਿਸ਼ਟ ਮੰਦ ਤਬ ਭਈ॥੧੫॥
ਨਵਾਬ ਕਹਜੋ 'ਇਨ ਜਾਦੂ ਚਲਾਯਾ। ਕੈ ਨਊਅਨ ਕਛੁ ਲੱਬ ਦਿਵਾਯਾ।
ਅਬ ਲਜਾਵੋ ਮੋਚੀ ਦੋ ਚਾਰ। ਖੋਪਰੀ ਸਾਥ ਦਿਹੁ ਬਾਲ ਉਤਾਰ'॥੧੬॥
ਤਬ ਸਿੰਘ ਜੀ ਬਹੁ ਭਲੀ ਮਨਾਈ। 'ਸਾਥ ਕੇਸਨ ਕੇ ਖੋਪਰੀ ਜਾਈ।
ਤੌ ਭੀ ਹਮਰੋ ਬਚਨ ਰਹਾਈ। ਸਿਖੀ ਕੀ ਗੁਰ ਪੈਜ ਰਖਾਈ'॥੧੭॥
'ਅਕਾਲ, ਅਕਾਲ' ਸਿੰਘ ਜਾਪ ਉਚਾਰੇ। ਸੁਣ ਨਵਾਬ ਮੂੰਦੇ ਕੰਨ ਸਾਰੇ।
ਤਬ ਨਵਾਬ ਬਹੁ ਕ੍ਰੋਧਹਿ ਭਰਾ। ਸੋਊ ਹੁਕਮ ਉਨ ਮੋਚੀਅਨ ਕਰਾ॥੧੮॥
'ਇਸ ਕੀ ਖੋਪਰੀ ਸਾਥੇ ਬਾਲ[6]। ਕਾਟ ਉਤਾਰੋ ਰੰਬੀ ਨਾਲ।'
ਤਬੈ ਕਸਾਇਨ ਵੈਸੀ ਕਰੀ। ਕਰ ਪੈਨੀ[7] ਸਿਰ ਰੰਬੀ ਧਰੀ॥੧੯॥

ਦੋਹਰਾ॥

ਪੈਨੀ ਥੀ ਰੰਬੀ ਕਰੀ, ਧਰ ਮੱਥਜੋਂ ਦਈ ਦਬਾਇ।
ਮੱਥੇ ਤੇ ਕੰਨਾਂ ਤਈਂ, ਗਿਚੀਓਂ ਦਈ ਪੁਟਾਇ॥੨੦॥

ਚੌਪਈ॥

ਸਿੰਘ ਜੀ ਮੁਖ ਤੇ ਸੀ ਨ ਕਰੀ। ਧੰਨ ਧੰਨ ਗੁਰ ਮੁਖ ਕਹਣੀ ਸਰੀ।

---

*੧ ਹਵੇਲੀਆਂ (ਵਿਚ ਵਾਸਾ ਕਰੋ)। ੨ ਜੁੱਤੀਆਂ ਨਾਲ। ੩ ਨਾਈਆਂ ਨੂੰ। ੪ ਨਾਈ। ੫ ਨਜ਼ਰ ਘਟ ਗਈ। ੬ ਵਾਲਾਂ (ਸਮੇਤ)। ੭ ਤੇਜ਼, ਤਿੱਖੀ (ਕਰ ਕੇ)।*

[1]ਹਕਾਰੋ ਦੇਖ ਲੋਕ ਬਹੁ ਭਰੇ। ਜੋ ਸੋਅ[2] ਸੁਨੈਂ ਸੁ ਹੈ ਹੈ ਕਰੇ॥੨੧॥
ਲੋਕ ਸਿਆਣੇ ਐਸੇ ਕਹੈਂ। 'ਪਤਿਸ਼ਾਹੀ ਇਨ ਕੀ ਨਾ ਰਹੈ'।
[3]ਠਾਰਾਂ ਸੈ ਊਪਰ ਦੁਇ ਸਾਲ। ਸਾਕਾ ਕੀਯੋ ਤਾਰੂ ਸਿੰਘ ਨਾਲ॥੨੨॥
[4]ਸਤਾਰਾਂ ਸੈ ਇਕਾਨਵੇਂ ਸਾਲ। ਇਸੇ ਕਰੀ ਥੀ ਹਕੀਕਤ* ਨਾਲ।
ਉਸ ਤੇ ਸਰੀ ਨਹੀਂ ਥੀ ਕਾਈ। ਸਗਵੋਂ ਨਵਾਬ [5]ਗਯੋ ਚੰਬਲਾਈ॥੨੩॥

ਦੋਹਰਾ॥

ਨਵਾਬ ਖਾਂ ਜ਼ੁਲਮੀ ਕਰੀ, ਸ਼ੁਹਰਤ ਭਈ ਜਹਾਨ।
ਦਿਲਗੀਰੀ[6] ਸਿੰਘਨ ਭਈ, ਔ ਖ਼ੁਸ਼ੀਅਨ ਮੁੱਸਲਮਾਨ॥੨੪॥
ਧਰਮਸਾਲ ਸਿੱਖਨ ਹੁਤੀ ਤਾ ਮੇਂ ਦੀਨੋ ਪਾਇ।
'ਜਬ ਨਿਕਸੈਂਗੇ ਪ੍ਰਾਣ ਇਸ, ਤਬ ਤੁਮ [7]ਦਯੋ ਫੁਕਾਇ'॥੨੫॥

ਚੌਪਈ॥

ਸਿੰਘ ਜੀ ਮੁੱਖੋਂ ਹਾਇ ਨ ਕਰੈ। ਗੁਰੂ ਗੁਰੂ ਮੁਖ ਤੇ ਸੋ ਰਰੈ[8]।
ਸੀਸ ਰਕਤ ਸੋਂ ਕਰੈ ਸ਼ਨਾਨ। †ਜਿਉਂ ਗੰਗਾ ਮੇਂ ਟੁਭੀ ਲਾਨ॥੨੬॥
ਜਿਮ ਮਨਸੂਰ ਨੇ ਹੱਥ਼ ਕਟਾਏ। ਤਿਨ ਲੋਹੂ ਸੋਂ [9]ਵੁਜ਼ੂ ਸਜਾਏ।
ਨਿਵਾਜ[10] ਭਈ ਉਸ ਦਰਗਹ ਕਬੂਲ। ਮੁੱਲਾਂ ਕਾਜੀ ਭਏ ਰਜੂਲ[11]॥੨੭॥

ਦੋਹਰਾ॥

ਉਸ ਹੀ ਦਿਨ ਸੁ ਨਵਾਬ ਨੇ, ਪੁਛ ਭੇਜਯੋ ਸਿੰਘ ਜੀ ਪਾਹੁ।
'ਤੂੰ ਜੁ ਕਹਤ ਥੋ ਕੇਸ ਹਮ ਸੀਸ ਹੀ ਸਾਥ ਨਿਬਾਹੁ॥੨੮॥

ਚੌਪਈ॥

ਯਹ ਤੁਮਰੀ ਭਈ ਝੂਠੀ ਗੱਲ। ਗਏ ਬਾਲ ਲੈ ਕੇ ਸਿਰ ਖੱਲ।
ਬਿਨਾਂ ਬਾਲ ਸਿਰ, ਦੇਹੀ ਰਹੀ। ਦੋਊ ਬਾਤ ਤੁਝ ਝੂਠੀ ਭਈ'॥੨੯॥
ਤਬ ਸਿੰਘ ਨੇ ਯੋਂ ਬਾਨੀ ਕਹੀ। 'ਨਹਿੰ ਨਵਾਬ ਤੁਮ ਸਮਝੇ ਅਈ।
ਰਹੇ ਕੇਸ ਹਮ ਖੋਪਰੀ ਨਾਲ। ਹੈਂ ਝੂਠੇ ਦੁਇ ਤੁਮਰੇ ਸ੍ਵਾਲ॥੩੦॥

---

*੧ ਬਹੁਤ ਸਾਰੇ ਲੋਕ ਇਸ ਕਾਰੇ ਨੂੰ ਦੇਖ ਕੇ ਘ੍ਰਿਣਾ ਕਰਦੇ ਹਨ। ੨ ਖ਼ਬਰ (ਜੋ ਵੀ ਇਸ ਖ਼ਬਰ ਨੂੰ ਸੁਣਦਾ ਹੈ, ਉਹ ਹਾਹਾਕਾਰ ਕਰਦਾ ਹੈ)। ੩ ੧੮੦੨ ਬਿਕ੍ਰਮੀ (੧੭੪੫ ਈ.)। ੪ ੧੭੯੧ ਬਿਕ੍ਰਮੀ (੧੭੩੪ ਈ:)। ੫ ਚਾਂਮਲ ਗਿਆ, ਹੰਕਾਰਿਆ ਗਿਆ। ੬ ਉਦਾਸੀਨਤਾ, ਗਮੀ। ੭ ਫੂਕ ਦਿਆ ਜੇ (ਸਸਕਾਰ ਕਰ ਦੇਣਾ)। ੮ ਬੋਲਦਾ, ਕਹਿੰਦਾ ਸੀ। ੯ ਹੱਥ, ਪੈਰ, ਮੂੰਹ, ਅਰਕਾਂ ਆਦਿ ਧੋਣਾ (ਨਮਾਜ਼ ਤੋਂ ਪਹਿਲਾਂ)। ੧੦ ਨਮਾਜ਼, ਮੁਸਲਮਾਨਾਂ ਦੀ ਦੁਆ ਪ੍ਰਾਰਥਨਾ। ੧੧ ਰੰਜੂਰ, ਦੁਖੀ, ਗ਼ਮਗੀਨ। * ਹਕੀਕਤ ਰਾਇ: ਸਿਆਲਕੋਟ ਨਿਵਾਸੀ ਬਾਘਮਲ ਖੱਤਰੀ ਦੇ ਘਰ ਬੀਬੀ ਗੌਰਾਂ ਦੀ ਕੁੱਖ ਤੋਂ (੧੮੩੮ ਈ.) ਜਨਮ ਹੋਇਆ। ਜਿਸ ਨੂੰ ਖਾਨ ਬਹਾਦਰ ਦੇ ਹੁਕਮ ਨਾਲ ੧੮੪੧ ਈ. ਵਿਚ ਸ਼ਹੀਦ ਕਰ ਦਿੱਤਾ ਗਿਆ। (ਮਹਾਨ ਕੋਸ਼)*
*† ਪਾਠਾਂਤਰ :- 'ਗੰਗਾ ਜਲੋ ਪਵਿਤਰ ਮਾਨ'।*

ਸ੍ਵਾਸ ਰਖੇ ਹਮ ਇਮ ਕਰ ਦੇਹ। ਮਾਰ ਜੂਤ ਤੁਝ ਅਗੇ ਧਰ ਲੇਹਿਂ।
ਉਸਤਾਦ ਮਿਲਯੋ ਤੁਧ ਅਗੇ ਨ ਕੋਇ। ਖ਼ੂਨ ਹਕੀਕਤ ਪਚ ਗਯੋ ਤੋਇ[1]॥੩੧॥
ਮਾਰ ਜੂਤੀ ਧਰ ਲੇਊਂ ਆਗੇ। ਛੋਡਾਂ ਤੋਹਿ ਪਿਕੰਬਰ ਲਾਗੇ।
ਔਰ ਜੁ ਤੁਮ ਕੋ ਅਬ ਛਡ ਜਾਵੇਂ। ਤੁਮ ਤੇ ਆਪੇ ਬਲੀ ਕਹਾਵੇ॥੩੨॥
ਛੋਡ ਪਿਕੰਬਰ ਤੁਝੈ ਦਿਖਾਲ। ਦੇਊਂ ਉਸੈ ਕਚਹਿਰੀ ਡਾਲ।
ਵਹਿ ਤੁਹਿ ਕੂੜੀ ਭਰੇ ਸ਼ਫ਼ਾਤ[2]। ਵਹਿ ਭੀ ਵਿਚ ਘਸੀਟਯੋ ਜਾਤ॥੩੩॥

ਦੋਹਰਾ॥

ਮਾਰ ਹਕੀਕਤ ਬਚ ਰਹਯੋਂ ਅਬ ਤੂੰ ਬਚਤੋ ਨਾਹਿਂ।
ਪਿਕੰਬਰ ਭੀ ਦੋਜਕ ਪੜੈ ਜੌ ਗਹੈ ਤੁਮਾਰੀ ਬਾਂਹ॥੩੪॥

ਚੌਪਈ॥

ਕਹੋ ਜਾਇ ਹੋ ਰਹੁ ਮਜ਼ਬੂਤ। ਮਾਰੋਂ ਬੰਦ ਕਰ ਹਗਣੋ ਮੂਤ।
ਹੋਹੁ ਤਯਾਰ ਤੂੰ ਦੋਜਕ ਤਾਊਂ। ਮਾਰ ਜੂਤਨ ਤੁਹ ਪਹਿਲੋਂ ਲਿਜਾਊਂ॥੩੫॥

## ਸਾਖੀ ਨਵਾਬ ਕੋ [3]ਤਸਦੀਹੇ ਜਾਨ ਕੰਦਨ ਕੇ ਅਜ਼ਾਬ ਕੀ

('ਗੁਰੂ ਖਾਲਸੋ ਖਾਲਸੋ ਗੁਰ ਆਪ'...)

ਦੋਹਰਾ॥

ਉਸ ਹੀ ਵਖਤ ਨਵਾਬ ਕੋ ਭਯੋ ਸੋ ਬੰਦ ਪਿਸ਼ਾਬ।
ਯੌਂ ਤੜਫੈ ਜਿਮ ਥਲ[4] ਮਛੀ, ਪਾਵਤ ਭਯੋ ਅਜ਼ਾਬ॥੧॥

ਚੌਪਈ॥

ਕਦੇ ਭੂਮ ਕਦੇ ਪਲੰਘੈ ਪਵੈ। ਕਦੇ ਟਿਕੈ ਕਦੇ ਉਠ ਉਠ ਪਵੈ।
ਕਦ ਊਂਧੋ ਕਦ ਮੂਧੋ ਹੋਇ। ਕਦ ਕੂਕੈ ਕਦ ਪਰੈ ਸੁ ਰੋਇ॥੨॥
ਲਗੇ ਮੰਗਾਵਨ ਮੁੱਲਾਂ ਕਾਜ਼ੀ। ਕਹੈ, 'ਆਇ ਹਮ ਕਰੀਏ ਰਾਜ਼ੀ'।
[5]ਪੜ੍ਹ ਪੜ੍ਹ ਸੈਫ਼ੀ ਕਲਾਮਨ ਫੂਕੈਂ। ਤਿਮ ਤਿਮ ਲਗੈ ਨਵਾਬ ਤਨ ਹੂਕੈਂ[6]॥੩॥
ਨੀਲਾ ਬਾਣਾ ਹਥ ਬਡ ਸੋਟੇ। ਮਾਰੈਂ ਸ਼ਹੀਦ ਭੰਗ ਘੋਟਣੇ ਮੋਟੇ।
ਜਿਮ ਜਿਮ ਪੀਰ ਪਿਕੰਬਰ ਧਜਾਵੈ। ਤਿਮ ਤਿਮ ਸ਼ਹੀਦ ਉਸ ਬਹੁਤ ਅਕਾਵੈਂ॥੪॥
ਕਹੈਂ, 'ਦੁਸ਼ਟ! ਤੁਰ ਆਗੈ ਚਾਲ'। ਕਰੇਂ ਨਵਾਬ ਕੋ ਐਸ ਹਵਾਲ।
ਸਨਮੁਖ ਨਦਰ ਨਵਾਬੈ ਆਵੈ। ਸੀਸ ਕਰਦ ਹਥ ਚਕਰ ਘੁਮਾਵੈਂ॥੫॥

*੧ ਤੈਨੂੰ। ੨ ਸ਼ਿਫਾਅਤ, ਸਿਫ਼ਾਰਸ਼। ੩ ਬੜੇ ਦੁੱਖ ਤਕਲੀਫ ਨਾਲ ਜਾਨ ਨਿਕਲਣਾ। ੪ ਰੇਤਲਾ ਮੈਦਾਨ। ੫ ਕੁਰਾਨ ਮਜੀਦ (ਕੁਰਾਨ ਸ਼ਰੀਫ) ਵਿਚੋਂ ਪੜ੍ਹਨਾ, ਆਯਤਾਂ ਪੜ੍ਹ ਕੇ ਮੰਤ੍ਰ ਫੂਕਣਾ। ੬ ਹਾਹਾਕਾਰ ਦੀ ਉੱਚੀ ਆਵਾਜ਼।*

ਨਵਾਬ ਦੇਖੇ ਅਰ ਥਰ ਥਰ ਕੰਪੇ। ਮੁਖ ਤੇ ਨਾਮ ਪਿਕੰਬਰ ਜੰਪੇ।
ਕਰ ਹਜ਼ਰਾਇਤ[1] ਮੰਗਾਵੈ ਪੀਰ। ਦੇਖ ਭੁਜੰਗਨ ਹੁਇ ਜਾਇੰ ਤਗੀਰ[2]॥੬॥

ਦੋਹਰਾ॥

ਪੀਰ ਪਿਕੰਬਰ ਜਿਸ ਜਪੈ, ਸੋਈ ਆਵੈ ਧਾਇ।
ਚਕ੍ਰ ਕਟਾਰੀ ਕਰਦ ਸੋਂ, ਮਾਰ ਸ਼ਹੀਦ ਦੇਹਿੰ ਨਠਾਇ॥੭॥

ਚੌਪਈ॥

ਪੀਰ ਪਿਕੰਬਰ ਦੇਖੈ ਜਾਤੇ। ਤਜੀ ਆਸ ਤਿਨ ਕਾਜ਼ੀ ਮੁੱਲਾਂ ਤੇ।
ਨਵਾਬ ਰਹਜੋ ਉਨ ਆਸ ਚੁਕਾਈ। ਤਬ ਖਾਲਸੇ ਉਸ ਆਸ ਤਕਾਈ॥੮॥
ਜਿਹ ਸਿਰ ਪਰ ਦੁਖ ਲਾਗੇ ਬੰਦੇ। ਬੁਰੇ ਲਗੈਂ ਤਿਸ ਸਭ ਹੀ ਧੰਦੇ।
ਦੀਨ ਬਿਦੀਨ ਪੀਰ ਗੁਰ ਜੇਤੇ। ਦੁਖੀਏ ਲੋਕ ਸੇਵਤ[3] ਹੈਂ ਤੇਤੇ॥੯॥
ਜਿਨ ਜਿਨ ਤੇ ਕੁਛ ਭਲੋ ਨ ਹੋਇ। ਸੇਵਤ ਲੋਕ ਔਰਨ ਕੋ ਤੋਇ[4]।
ਭਟਕ ਭਟਕ ਨਰ ਔਰਨ ਸੇਵੈਂ। ਅਪਨੋ ਧਰਮ ਮੂੜ੍ਹ ਇਮ ਖੋਵੈਂ॥੧੦॥
ਕੋਊ ਸੂਰੋ ਪੂਰੋ ਸਰੀਰ। ਨਿਜ ਗੁਰ ਪਰ ਹੀ ਰਾਖੈ ਧੀਰ।
ਹੈ ਗੁਰਸਿਖ ਕੋ ਕੋ ਜਗ ਮਾਂਹਿ। ਬੇਮੁਖ ਹੋਹਿੰ ਨ, ਦੁਖ ਕਰ ਆਹਿ॥੧੧॥

ਦੋਹਰਾ॥

ਬੰਦੀਖਾਨੋਂ ਸਭ ਛਡਜੋ, ਕਰ ਕਰ ਨ੍ਵਾਬ ਸਲਾਮ।
ਤੌ ਭੀ ਬੰਧਨ ਨਹਿੰ ਛੁਟਜੋ, ਨਹਿੰ ਪਾਯੋ ਕਛੂ ਅਰਾਮ॥੧੨॥

ਚੌਪਈ॥

ਤਬ ਨਵਾਬ ਕੇ ਯਹ ਜੀਅ ਆਈ। 'ਸਿੰਘ ਸ੍ਰਾਪ ਸਿੰਘਨ ਤੇ ਜਾਈ।
ਜੇ ਰਾਖੈਂ ਤੌ ਸਿਖ ਰਖਾਵੈਂ। ਤਾਰੂ ਸਿੰਘ ਤੇ ਸਿਖ ਬਖ਼ਸ਼ਾਵੈਂ'॥੧੩॥
ਸ਼ਹਿਰੀ ਸਿੰਘ ਨਵਾਬ ਬੁਲਾਏ। ਸੋ ਡਰਦੇ ਸਭ ਹੀ ਚਲਿ ਆਏ।
ਜੋੜ ਹਾਥ ਤਿਨ ਅਗੇ ਖਲੋਈ। 'ਮੈਂ ਤਕਸੀਰ ਕਿਮਹਿ ਬਖ਼ਸ਼ੋਈ॥੧੪॥
ਤਾਰੂ ਸਿੰਘ ਤੇ ਖਤਾ[5] ਬਖਸ਼ਾਵੋ। ਖੋਪਰੀ ਸੀਸ ਪਰ ਕਿਵੇਂ ਟਿਕਾਵੋ'।
ਡਰਤ ਸਿੱਖਨ ਜਾਇ ਆਖੀ ਸੋਈ। ਉੱਤਰ ਤਾਰੂ ਸਿੰਘ ਐਸ ਬਤੋਈ[6]॥੧੫॥
'ਕਹੁ ਨਵਾਬ; ਕਿਮ ਤਰਲੇ ਲੇਵੈਂ? ਅਬ ਹਮ ਖੋਪਰੀ ਕਾਹਿ ਛੁਹੇਵੈ।
ਜੋ ਤੁਧ ਵਿਚ ਸੋ ਲਾਇ ਲੈ ਤਾਨ। ਨਹਿੰ ਛਾਡੋਂ ਤੁਧ ਏਸ ਜਹਾਨ'॥੧੬॥

*੧ ਜਿੰਨਾਂ ਭੂਤਾਂ ਨੂੰ ਹਾਜ਼ਰ ਕਰਨ ਦੀ ਕ੍ਰਿਆ, ਹਾਜ਼ਰਾਤ (ਵੇਖੋ: 'ਹਾਜਰਾਤਿ ਜਬ ਬੈਠਿ ਮੰਗਾਵੈ॥ ਦੇਵ ਭੂਤ ਜਿੱਨਾਨ ਬੁਲਾਵੈ॥੨॥ ਚਰਿਤ੍ਰ ੧੩੫)। ੨ ਬਦਲ ਜਾਣ, ਦੂਰ ਹੋ ਜਾਣ। ੩ ਸੇਵਦੇ, ਜਪਦੇ (ਹਨ)। ੪ ਤਾਂ। ੫ ਭੁੱਲ, ਕਸੂਰ। ੬ ਦੱਸੀ।*

ਦੋਹਰਾ॥

ਤਬ ਨਵਾਬ ਮਨ ਜਾਨਿਓ, ਮੁਹਿ ਰਾਖ ਨ ਸਾਕੈ ਕੋਇ।
ਰਾਖਨ ਆਖੇ ਜੋ ਮੁਝੈ, ਸਾਥੇ ਜਾਵੈ ਸੋਇ॥੧੭॥

ਚੌਪਈ॥

ਜਿਮ ਜਿਮ ਸ਼ਹੀਦ ਸੁ ਸੋਟੇ ਲਾਵੈਂ। ਤਿਉਂ ਤਿਉਂ ਨਵਾਬ ਗ਼ਸ਼ੀਆਂ ਪੈ ਜਾਵੈਂ।
ਜਿਮ ਜਿਮ ਸ਼ਹੀਦ ਉਸ ਦੇਵੈਂ ਤ੍ਰਾਸ[1]। ਨਬਾਬਹਿ ਆਵੈਂ ਔਖੇ ਸਾਸ॥੧੮॥
ਤਬ ਨਵਾਬ ਕੇ ਯਹ ਜੀਅ ਆਈ। 'ਕਰੈ ਨ ਕਰੈ ਅਬ ਖਾਲਸੋ ਸਹਾਈ'।
ਸੁਬੇਗ ਸਿੰਘ ਛੱਡ ਪਾਸ ਬੁਲਾਯਾ। ਹਾਲ ਅਪਣੋਂ ਉਸੈ ਸੁਨਾਯਾ॥੧੯॥
ਕਹਜੋ, 'ਸ਼ਹੀਦ ਮੁਝ ਛਾਡਤ ਨਾਂਹੀਂ। ਪੀਰ ਪਿਕੰਬਰਨ ਰਹਜੋ ਧਿਆਈ।
ਪੀਰ ਪਿਕੰਬਰ ਆਵੈਂ ਪਾਸ। ਦੌੜ ਸ਼ਹੀਦ ਕਰੈਂ ਉਨ ਨਾਸ॥੨੦॥
ਅਬ ਤੇ ਆਸ ਹਮ ਸਿੰਘਨ ਰਹੀ। ਮਾਰੇ ਰਾਖੇ ਖਾਲਸੋ ਸਹੀ'।
ਸੁਬੇਗ ਸਿੰਘ ਤਬ ਸੀਸ ਹਿਲਾਯਾ। 'ਸੰਤ ਸਰਾਪ ਨ ਜਾਤ ਮਿਟਾਯਾ'॥੨੧॥
ਬਹੁਤ ਖ਼ੌਫ਼ ਤਿਨ ਮਨ ਮੈਂ ਖਾਯਾ। 'ਸੁੱਤੋ ਸ਼ੇਰ ਨ ਚਹੀਏ ਜਗਾਯਾ।
ਮਤ ਹਮ ਪਰ ਕਛੁ ਕਰ ਦੈ ਵਾਕ। ਹੁਵੈ ਮਾਰ ਸੋ ਪੀੜ੍ਹੀ ਲਾਕ[2]॥੨੨॥

ਦੋਹਰਾ॥

ਸੁਬੇਗ ਸਿੰਘ ਚੁਪ ਹੋ ਰਹਜੋ, ਫੁਰੈ ਨ ਕਾਈ ਬਾਤ।
ਨਵਾਬ ਤਬੈ ਲਾਵਣ ਲਗੋ, ਸੁਬੇਗ ਸਿੰਘ [3]ਪਗ ਹਾਤ॥੨੩॥

ਚੌਪਈ॥

ਸੁਬੇਗ ਸਿੰਘ ਜੀਅ ਯਹ ਆਈ। 'ਨਵਾਬ ਕਹਜੋ ਤਿਮ ਕਹਿਹੋਂ ਜਾਈ।
ਨਵਾਬ ਕਹਜੋ ਮੁਝ[4] ਕਰਜੋ ਸਲਾਮ। ਬਖ਼ਸ਼ੋ ਮੋਹ ਅਬ ਦੇਹੁ ਅਰਾਮ॥੨੪॥
ਮੁਝ ਖਾਤਰ ਹਥ ਕਦਮੀਂ ਲਾਯੋ। ਜੋ ਚਾਹੋ ਸੋ [5]ਕਰਾਰ ਬੰਧਾਯੋ।
ਫੇਰ ਸਿੰਘਨ ਕੋ ਮੈਂ ਨਹਿੰ ਮਾਰੋਂ। ਜੇ ਰਾਖੋ ਤੁਮ ਸਾਸ ਹਮਾਰੋ॥੨੫॥
ਜੇ ਤੁਮ ਹਮ ਕੋ ਬਖਸ਼ੋ ਨਾਹੀਂ। ਤੌ ਸਾਸ ਹਮਾਰੇ ਦੁਖ ਸੌਂ ਜਾਹੀਂ।
ਮਰੋਂ ਸਹੀ ਪਰ ਛੁਟੇ ਪਿਸ਼ਾਬ। ਜਾਵੈ ਜਿੰਦ ਪਰ ਬਿਨਾਂ ਅਜ਼ਾਬ'॥੨੬॥

ਦੋਹਰਾ॥

ਨਬਾਬ ਕਹੀ ਸੋ ਸਭ ਕਹੀ, ਸੁਬੇਗ ਸਿੰਘ ਨੇ ਜਾਇ।
ਅਗਜੋਂ ਤਾਰੂ ਸਿੰਘ ਕਹੀ, 'ਫੁਰਮਾਇਸ਼ ਦੁਸ਼ਟਨ ਲਜਾਇ?'॥੨੭॥

*੧ ਡਰ, ਭੈ। ੨ ਤੱਕ, ਤਾਈਂ। ੩ ਪੈਰਾਂ ਨੂੰ (ਹਾਤ) ਹੱਥ ਲਾਉਣ ਲੱਗਾ। ੪ ਮੇਰਾ (ਸਲਾਮ ਕਹਿਣਾ)। ੫ ਪੱਕਾ ਇਕਰਾਰ ਕਰਵਾ ਲੈਣਾ (ਮੇਰੇ ਕੋਲੋਂ)।*

ਚੌਪਈ॥

'ਜੋ ਸਿਖ ਹਮ ਪੈ ਸਿਖ ਕੰਮ ਆਵੈ। ਹਮਰੇ ਚਾਮ ਕੀ ਪਨਹੀ[੧] ਬਨਾਵੈ।
ਸਿਖ ਕਾਰਨ ਪਗ ਧਰੈ ਜੁ ਧਰਨ[੨]। ਹਮ ਧਾਰੈਂ ਸਿਰ ਉਸ ਕੇ ਚਰਨ॥੨੮॥
ਨਿਬਾਬ [੩]ਜੋਗ ਵਗਨੀ ਵਗ ਗਈ। ਸਫ਼ਾਰਸ਼ ਦੁਸਟ ਨ ਚਹੀਯਤ ਕਹੀ।
ਸਿਖ ਪਰ ਹਮਰੋ ਨਾਂਹਿ ਬਸਾਇ[੪]। ਔਰ ਕਰੇ ਸੰਗ ਉਸ ਕੇ ਜਾਇ'॥੨੯॥
ਸੁਬੇਗ ਸਿੰਘ ਆ ਦੀਯੋ ਜੁਬਾਬ। 'ਬਹੁਤ ਦੁਖੀ ਅਬ ਭਯੋ ਨਿਬਾਬ।
ਜਿਉਂ ਜਿਉਂ ਕਰੈਂ ਹਕੀਮੀ ਲੋਗ। ਨਿਬਾਬ ਬਿਆਪੇ ਬਹੁਤੋ ਰੋਗ॥੩੦॥
ਕਰ ਨਹਿੰ ਸਕੈ ਨਵਾਬ ਸੁ ਚੂਪ। ਦੁਖ ਕਰ ਮਾਰੇ ਬਡੀ ਸੁ ਕੂਕ'।
ਸੁਬੇਗ ਸਿੰਘ ਸੋਂ ਯੌ ਫਿਰ ਕਹਜੋ। 'ਮੈਂ ਅਬ ਖਾਲਸੇ ਸ਼ਰਨੀ ਅਯੋ'॥੩੧॥

ਦੋਹਰਾ॥

ਤਾਰੂ ਸਿੰਘ ਕੇ ਸ੍ਰਾਪ ਹੁਇ ਸਕੈ ਨ ਕੋਊ ਮੋਰ[੫]।
ਜੇ ਮੋੜੇ ਤੋ ਖਾਲਸਾ ਔਰ ਨ ਸਾਕੇ ਮੋਰ[੬]॥੩੨॥

ਚੌਪਈ॥

'ਜਿਸ ਜਲ ਉਪਜੈ ਸੋ ਜਲ ਮਾਰੇ। ਜੋ ਜਲ ਮਾਰੇ ਸੋ ਜਲ ਤਾਰੇ।
ਜੋਊ ਖਾਲਸੋ ਮਾਰਨਵਾਰ[੭]। ਖਾਲਸੋ ਚਹੈ ਤੋ ਕਰੈ ਨਿਹਾਲ॥੩੩॥
ਤੱਤ ਖਾਲਸੋ ਹੈ ਜਿਹ ਜਾਇ। ਜਾਇ ਤੁਰਤ ਤੂੰ ਤਿਸ ਹੀ ਥਾਇ।
ਹਮਰੇ ਥਾਂ ਤੁਮ ਪੈਰੀਂ ਪਰੋ। ਹਮਰੀ ਥਾਂ ਤੁਮ ਬਿਨਤੀ ਕਰੋ॥੩੪॥
ਮੈਂ ਤੇ ਹੋਈ ਬਡ ਤਕਸੀਰ[੮]। ਮੈਂ ਤੁਮਰੋ ਹੋਂ ਦੇਵਨਗੀਰ[੯]।
ਹੈ ਗੁਰ ਤੁਮਰੋ ਲਿਖਿਆ ਯਾਹਿ। '**ਸੰਤ ਦੋਖੀ ਕਾ ਥਾਉ ਕੋ ਨਾਹਿ**'॥੩੫॥
'**ਸੰਤ ਕਾ ਨਿੰਦਕੁ ਮਹਾ ਹਤਿਆਰਾ। ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ**'॥
***ਸੰਤ ਭਾਵੈ ਤਾ ਲਏ ਉਬਾਰਿ**'। ਯੌ ਲਿਖਿਓ ਤੁਮ ਗ੍ਰੰਥ ਮਝਾਰ॥੩੬॥

ਦੋਹਰਾ॥

ਔਰ ਬਾਤ ਹਮ ਇਕ ਸੁਨੀ ਗੁਰੂ ਖਾਲਸੇ ਗਯੋ ਬਤਾਇ।
ਪੰਜ ਸਿੱਖ ਜਹਿੰ ਹਥ ਜੋੜੈਂ, ਤਹਿੰ ਮੈਂ ਪਹੁੰਚੋਂ ਆਇ॥੩੭॥

ਚੌਪਈ॥

ਗੁਰੂ ਗ੍ਰੰਥ ਮੈਂ ਲਿਖਿਓ ਜੋਇ। ਸਿਖ ਸੰਗਤ ਕਹੇ ਸੱਤ ਸੁ ਹੋਇ।
ਦਿਹੋ ਪ੍ਰਤਾਇ ਸੁ ਹਮੈਂ ਦਿਖਾਇ। ਐਸੇ ਆਖਜੋ ਨਵਾਬ ਬਨਾਇ॥੩੮॥

---

*੧ ਜੁੱਤੀ। ੨ ਧਰਤੀ (ਉਪਰ)। ੩ ਜੋ ਹੋਣੀ ਸੀ, ਸੋ ਹੋ ਗਈ। ੪ ਵੱਸ (ਨਹੀਂ ਚਲਦਾ)। ੫-੬ ਮੋੜ (ਕੋਈ ਉਸ ਦੇ ਸ੍ਰਾਪ ਨੂੰ ਮੋੜ ਨਹੀਂ ਸਕਦਾ)। ੭ ਮਾਰਨ ਵਾਲਾ। ੮ ਭੁੱਲ, ਗਲਤੀ। ੯ ਦੇਣਦਾਰ, ਕਸੂਰਵਾਰ।*

** ਸਹੀ ਪਾਠ ਇੰਜ ਹੈ: ਨਾਨਕ ਸੰਤ ਭਾਵੈ ਤਾ ਲਏ ਉਬਾਰਿ॥ (ਸੁਖਮਨੀ : ੧੩.੫)*

ਔਰ ਸੁਨੀ ਮੈਂ ਪੜ੍ਹਤੇ ਬਾਨੀ। ਸੁਖਮਨੀ ਜੋ ਗੁਰੂ ਬਖਾਨੀ[੧]।
***'ਸੰਤ ਦੋਖੀ ਕਾ ਥਾਉ ਕੋ ਨਾਹਿ॥ ਨਾਨਕ ਸੰਤ ਭਾਵੈ ਤਾ ਓਇ ਭੀ [੨]ਗਤਿ ਪਾਹਿ'॥**
**†'ਸੰਤ ਕੀ ਨਿੰਦਾ ਦੋਖ ਮਹਿ ਦੋਖੁ॥ ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ'[੩]॥**
**‡'ਸੰਤ ਕੇ ਦੋਖੀ ਕਉ ਨਾਹੀ ਠਾਉ॥ ਨਾਨਕ ਸੰਤ ਭਾਵੈ ਤਾ ਲਏ ਮਿਲਾਇ'॥**
**§'ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ॥ ਨਾਨਕ ਸੰਤ ਭਾਵੈ ਤਾ ਲਏ ਉਬਾਰਿ[੪]'॥**
'ਜੋ ਯਹ ਬਾਨੀ ਹੈ ਗੁਰ ਸਾਚੀ। ਤੋ ਤਕਸੀਰ ਕਰੋ ਮੁਝ ਕਾਚੀ॥੩੯॥

ਦੋਹਰਾ॥

ਹਮ ਸਮ[੫] ਪਾਪੀ ਨਹਿੰ ਕੋਊ, ਸੰਤ ਖਾਲਸੇ ਸਮ ਨਹਿੰ ਕੋਇ।
ਸੁਖਮਨੀ ਮੈਂ ਜੋ ਲਿਖਿਓ, ਪ੍ਰਤਾਇ ਦਿਖਾਲੋ ਸੋਇ॥੪੦॥
ਜੋ ਗੁਰਬਾਨੀ ਮੈਂ ਸ਼ਕਤਿ ਤੌ ਸਿੱਖ ਸੱਚ ਪੰਜਨ ਮਾਂਹਿ।
ਤੌ ਤੂੰ ਜਾਇ ਨਵਾਬ ਪੈ, ਜੋ ਹੈ ਸਿੰਘਨ ਮਾਂਹਿ[੬]॥੪੧॥
ਜੌ ਜਿੰਦ ਬਖ਼ਸ਼ੇ ਨਾਹਿੰ ਸਿੰਘ, ਤੌ ਇਤਨੀ ਤੋ ਕਰ ਲਜਾਇ।
ਇਕ ਬਾਰ ਦੁਖੋਂ ਛੁਡਾਇ ਕਰ, ਫਿਰ ਤਾਰੂ ਸਿੰਘ ਲੈ ਜਾਇ'॥੪੨॥
ਸੁਬੇਗ ਸਿੰਘ ਜੰਬਰ ਤੁਰਜੋ, ਜਾ ਪਹੁੰਚਜੋ ਖਾਲਸੇ ਪਾਸ।
ਫਤੇ ਬੁਲਾਈ ਸਤਿਗੁਰੂ, ਕਰ ਕੁਰਨਸ ਬਹੁਤ ਹੁਲਾਸ[੭]॥੪੩॥

ਚੌਪਈ॥

ਸਮੂਹ ਖਾਲਸੇ ਦਿਵਾਨ ਲਗਾਯਾ। ਆਦਰ ਸੋਂ ਸੁਬੇਗ ਸਿੰਘ ਬੁਲਾਯਾ।
ਸੁਬੇਗ ਸਿੰਘ ਕੀ ਕੁਸ਼ਲ ਪੁਛ ਲਈ। ਕਪੂਰ ਸਿੰਘ ਜੀ ਨਵਾਬ ਆਇ ਪਈ॥੪੪॥
ਫਿਰ ਪੂਛੀ ਤਾਰੂ ਸਿੰਘ ਬਾਤ। 'ਮਾਰ ਸਾਤ ਖਾਨੂ ਸਿਰ ਲਾਤ'।
'ਧੰਨ ਧੰਨ ਤਾਰੂ ਸਿੰਘ' ਉਚਾਰਜੋ। ਧ੍ਰਿਗ ਧ੍ਰਿਗ ਨਵਾਬ ਖਾਨੂੰ ਧਿਰਕਾਰਜੋ॥੪੫॥
'ਧੰਨ ਮਾਤ ਪਿਤ, ਧੰਨ ਉਸ ਭਾਈ। ਸਿੱਖੀ ਰਖੀ ਔ ਦੇਹਿ ਗਵਾਈ।
ਐਸੀ ਔਰ ਪੁਰਖ ਕਿਨ ਕਰੀ? ਉਤਾਰ ਸੀਸੋਂ ਜਿਨ ਖੋਪਰੀ ਧਰੀ'॥੪੬॥

ਦੋਹਰਾ॥

ਸੁਬੇਗ ਸਿੰਘ ਤਬ ਸੋ ਕਹੀ, ਜੋ ਕਹੀ ਨਵਾਬ ਬਨਾਇ।
ਸੁਨਤ ਸੁ ਸਿੰਘਨ ਇਮ ਲਗੀ, ਜਿਮ ਬਰੂਦੈ ਅਗਨਿ ਛੁਹਾਇ॥੪੭॥
ਤਬੈ ਸਿੰਘ ਸੁਨ ਯੌ ਕਹਜੋ, 'ਅਬ ਚੜ੍ਹੋ ਲਹੌਰੇ ਧਾਇ।
ਯਾ ਸਿਰ ਕਟੀਏ ਨਵਾਬ ਕੋ, ਕੈ ਅਪਨੋ ਰਹੀਏ ਕਟਾਇ'॥੪੮॥

*੧ ਕਹੀ ਹੋਈ। ੨ ਮੁਕਤਿ ਪ੍ਰਾਪਤ ਕਰ ਲੈਂਦਾ ਹੈ। ੩ ਮੁਕਤੀ। ੪ ਪਾਰ ਉਤਾਰਾ ਕਰ ਦੇਵੇ। ੫ ਸਮਾਨ, ਬਰਾਬਰ। ੬ ਵਿਚ (ਜੋ ਸਿੰਘਾਂ ਵਿਚ ਨਵਾਬ ਜਾਂ ਮੁਖੀਆ ਹੈ)। ੭ ਖ਼ੁਸ਼ੀ। *ਸੁਖਮਨੀ ਗਉ. ਮ: ੫ : ੧੩.੨ † ਸੁਖਮਨੀ ਗਉ. ਮ: ੫ : ੧੩.੩ ‡ ਸੁਖਮਨੀ ਗਉ. ਮ: ੫ : ੧੩.੪ § ਸੁਖਮਨੀ ਗਉ. ਮ: ੫ : ੧੩.੫*

ਚੌਪਈ॥

ਕੋਊ ਕਹੈ, 'ਊਹਾਂ ਜਾਣ ਕਿਮ ਪਾਵੈਂ। ਹਮ ਥੋੜੇ ਕਿਮ ਕਰ ਹਮ ਜਾਵੈਂ'।
ਕੋਊ ਕਹੈ, 'ਹਮ ਭੇਖ ਬਟਾਵੈਂ'। ਕੋਊ ਕਹੈ, 'ਹਮ ਰਾਤੀਂ ਧਾਵੈਂ॥੪੯॥
ਜੌ ਉਨ ਮਾਰਤ ਹਮ ਮਰ ਜਾਈਏ। ਸੱਤਿ ਸ਼ਹੀਦੀ ਸਿਦਕ ਕਮਾਈਏ।
ਤਾਰੂ ਸਿੰਘ ਤੇ ਪਹਿਲਾਂ ਜਾਈਏ। ਜਾਇ ਦਰਗਾਹ ਮੈਂ ਰੌਰ[1] ਮਚਾਈਏ॥੫੦॥
ਸੁਫਲ ਜਨਮ ਅਪਨੋ ਕਰ ਲਈਏ। ਕਰੁ ਅਰਦਾਸ ਨ ਢਿੱਲ ਲਗਈਏ।
ਤਾਰੂ ਸਿੰਘ ਕਿਯ ਜਹਾਜ਼ ਤਿਆਰ। ਦੁਖ ਸਾਗਰ ਤਰ ਹੋਈਏ ਪਾਰ'॥੫੧॥

ਦੋਹਰਾ॥

ਫਿਰ ਸਿੰਘਨ ਸੁਨ ਯੌ ਕਹੀ, 'ਪ੍ਰਣ ਤਾਰੂ ਸਿੰਘ ਲਯੋ ਧਾਰ।
ਲੈ ਜਾਊਂ ਉਸ ਪਰ ਅਗੈ, [2]ਜੂਤਨ ਸੇਤੀ ਮਾਰ'॥੫੨॥

ਚੌਪਈ॥

ਤੌ ਖਾਲਸੇ ਕਛੁ ਧੀਰ ਮਨ ਆਈ। ਤਾਰੂ ਸਿੰਘ ਕਹਜੋ, 'ਧੰਨ ਤੋਹਿ ਕਮਾਈ'।
ਤਾਰੂ ਸਿੰਘ ਬਚ ਤਿਖੀ ਤਲਵਾਰ। ਜਾਵੈ ਚੀਰ ਸੁ ਮੇਰੋ[3] ਪਾਰ॥੫੩॥
ਤਾਰੂ ਸਿੰਘ ਉਸ ਦਈ ਜੜ੍ਹ ਪੁੱਟ। ਪੀਰ ਪਿਕੰਬਰ ਦੇਵੈਂ ਤਖਤੋਂ ਸੁੱਟ।
ਸੰਤ ਸਰਾਪ ਚਹਿ ਮੇਟਜੋ ਜੋਇ। ਪਹਿਲੋਂ ਛੁਟੈ ਢਾਲ ਜਿਮ ਸੋਇ॥੫੪॥
ਉਸ ਕੀ ਜਿੰਦ ਕੋ ਜੋ ਰਖ ਸੱਕੈ। ਸ਼ਹੀਦ ਮਾਰੈਂ ਉਸ ਸਾਥੈ ਧੱਕੈ।
ਸੰਤ ਸ੍ਰਾਪ ਕੋ ਕਰੈਂ ਜੁ ਓਟ। ਇਕੇ ਚੋਟ ਫੁਟੈ [4]ਕੋਟਨ ਕੋਟ'॥੫੫॥
ਸੁਬੇਗ ਸਿੰਘ ਤਬ ਬਚਨ ਉਚਾਰੇ। 'ਸੁਨੋ ਸੰਤ ਤੁਮ ਸਿੱਖ ਪਿਆਰੇ।
ਨਵਾਬ ਮਰਨ ਮੈਂ ਕੁਛ ਕਸਰ ਨਾਹੀਂ। ਸਭੀ ਤੁਰਕ [5]ਲਰ ਮਰ ਗਲ ਜਾਹੀਂ॥੫੬॥

ਦੋਹਰਾ॥

ਸੁਬੇਗ ਸਿੰਘ ਫਿਰ ਇਮ ਕਹੀ, 'ਉਨ ਲਈ ਖਾਲਸੇ ਓਟ।
ਨਹਿ ਸ਼ਕਤ ਦਿਖਾਲੇ ਖਾਲਸੋ, ਤੌ ਲਗੇ ਖਾਲਸੇ ਖੋਟ॥੫੭॥

ਚੌਪਈ॥

ਸਭੋ ਖਾਲਸੇ ਮਾਂਹਿ ਤੁਫ਼ੀਕ[6]। ਆਹਿ ਖਾਲਸੋ ਮੁਖ ਅਮੀਕ[7]।
ਤਾਰੂ ਸਿੰਘ ਉਸ ਪਰਚਾ ਲਾਯਾ। ਤਾਰੂ ਸਿੰਘ ਉਸ ਸੱਚ ਦਿਖਾਯਾ॥੫੮॥
ਗੁਰੂ ਖਾਲਸੋ ਖਾਲਸੋ ਗੁਰ ਆਪ। ਤਾਰੂ ਸਿੰਘ ਨਿਬਾਬ ਕਹਜੋ ਆਪ।
ਨਵਾਬ ਖਾਲਸੇ ਪ੍ਰਨ ਸੱਚਾ ਆਯਾ। ਤੌ ਖਾਲਸੇ ਪਹਿ ਮੋਹਿ ਘਲਾਯਾ॥੫੯॥
ਖਾਲਸੇ ਮਹਿੰ ਉਨ ਲਖੀ ਤੁਫੀਕ[6]। ਖਾਲਸੋ ਮੁੱਖ ਉਨ ਲਖਜੋ ਅਮੀਕ[7]।

*੧ ਰੌਲਾ, ਹੱਲਾ-ਗੁੱਲਾ। ੨ ਜੁੱਤੀਆਂ ਨਾਲ। ੩ ਸੁਮੇਰ ਪਰਬਤ, ਪੁਰਾਣਾਂ ਅਨੁਸਾਰ : ਇਕ ਸੋਨੇ ਦਾ ਪਹਾੜ ਜਿਸ ਦੀ ਬੁਲੰਦੀ ਚੁਰਾਸੀ ਹਜ਼ਾਰ ਯੋਜਨ ਲਿਖੀ ਹੈ। ੪ ਕ੍ਰੋੜਾਂ ਹੀ। ੫ ਲੜ-ਭਿੜ ਕੇ ਨਾਸ ਹੋ ਜਾਣਗੇ। ੬ ਬਲ, ਸ਼ਕਤੀ, ਯੋਗਤਾ। ੭ (ਅ) ਡੂੰਘੀ, ਗੰਭੀਰ, ਅਥਾਹ (ਵੇਖੋ 'ਅਮੀਕ ਹੈਂ'- ਜਾਪੁ)।*

ਕਹੇ ਖਾਲਸੋ ਸਭ ਕਰ ਦੇਤ। ਗੁਰੂ ਖਾਲਸੇ ਮੈਂ ਭਿੰਨ ਨ ਭੇਤ॥੬੦॥
ਗੁਰੂ ਖਾਲਸੋ ਖਾਲਸੋ ਗੁਰੂ। ਕਹਿ ਗਏ ਗੁਰੁ ਭਯੋ ਜਬ ਤੁਰੂ।
ਸੰਤ ਸਿੱਖਨ ਮੈਂ ਭੇਤ ਕਛੁ ਨਾਹੀਂ। ਹੈ ਸਭ ਸਿੱਖਨ ਮਾਂਹਿ ਸੰਤਾਈ[1]॥੬੧॥

ਦੋਹਰਾ॥

ਮਾਰੈਂ ਰੇਖ ਪਰ ਮੇਖ ਸੰਤ, ਦੇਵੈਂ ਜੁਗ ਪਲਟਾਇ।
ਸੋਊ ਸੰਤ ਅਬ ਖਾਲਸੋ, ਦੇਖਯੋ ਹਮ ਪਰਤਯਾਇ[2]॥੬੨॥

ਚੌਪਈ॥

ਉਸੀ ਖਾਲਸੇ ਮੈਂ ਸ਼ਰਨ ਆਯੋ। ਚਹੀਯਤ ਹੈ ਕਛੁ ਪਰਚਾ ਲਾਯੋ।
ਅਪਨੇ ਗੁਰ ਕੀ ਲਾਜ ਨਿਬਾਹਾ। ਮੈਨੂੰ ਕਸ਼ਟੋਂ ਕਿਵੈਂ ਬਚਾਹਾ॥੬੩॥
ਜਿਮ ਉਨ ਦੁਸ਼ਟ ਥੀ ਮੈਨੂੰ ਕਹੀ। ਸਕਲ[3] ਖਾਲਸੇ ਸੋਂ ਕਹਿ ਦਈ।
ਔ ਤਾਰੂ ਸਿੰਘ ਥੋਂ ਪੁਛ ਆਯਾ। ਉਨ ਖਾਲਸੇ ਕੋ ਅਦਬ ਸੁਨਾਯਾ॥੬੪॥
ਔਰ ਕਿਸੀ ਕੋ ਮੰਨੈ ਨ ਤਾਣ। ਖਾਲਸੇ ਕੋ ਚਹਿ ਰਾਖਯੋ ਮਾਣ।
ਖਾਲਸੈ ਉਤੇ ਉਸ ਗੁੱਸਾ ਨ ਹੋਇ। ਕਹੀ ਖਾਲਸੇ ਮੰਨ ਲੈ ਸੋਇ॥੬੫॥
ਜੋ ਕੁਛ ਖਾਲਸੇ ਆਛੋ ਹੋਈ। ਲਗਤ ਤਾਰੂ ਸਿੰਘ ਆਛੋ ਸੋਈ।
ਤਾਰੂ ਸਿੰਘ ਤੇ ਡਰੋ ਸੁ ਨਾਹੀਂ।' ਸੁਬੇਗ ਸਿੰਘ ਯੌ ਆਖ ਸੁਨਾਈ॥੬੬॥
ਤਬੈ ਖਾਲਸੇ ਬਾਤ ਬਿਚਾਰੀ। 'ਮਾਨੈਂਗੋ ਜੋ ਕਹੀ ਹਮਾਰੀ'।
ਸਭ ਸਿੰਘਨ ਨੇ ਮਤਾ ਪਕਾਯਾ। ਗੁਰੂ ਖਾਲਸੇ ਐਸ ਠਰ੍ਹਾਯਾ॥੬੭॥

ਦੋਹਰਾ॥

'ਪਹਿਲਾਂ ਜੁ ਬਾਰਾਂ ਮਾਜਰੇ[4] ਥੇ ਅੰਮ੍ਰਿਤਸਰ ਸਾਥ।
ਛੋਟੇ ਲੈ ਕੇ ਬਡੇ ਦੈ, ਉੱਠ ਕੇ ਅਪਨੇ ਹਾਥ॥੬੮॥

ਚੌਪਈ॥

ਖਾਨ ਬਹਾਦਰ ਖਾਨੋਂ ਭੈਣ। ਵਸੈ ਫਰਜ਼ੁੱਲਾ ਖਾਂ ਕੇ ਐਨ[5]।
ਫ਼ਜ਼ੁੱਲਾਪੁਰ ਤਿਸ ਗ੍ਰਾਮ ਬਸਾਯਾ। ਨਵਾਬ ਕਪੂਰ ਸਿੰਘ ਥੋਊ ਵਸਾਯਾ॥੬੯॥
ਤਿਸ ਕੋ ਪਟੋ ਦਯੋ ਘਲਾਇ। ਸਿੰਘਪੁਰੋ ਤਿਸ ਨਾਮ ਧਰਾਇ'।
ਸੁਨ ਕਪੂਰ ਸਿੰਘ ਗੁੱਸਾ ਕੀਆ। 'ਮਾਂਗਯੋ ਰਾਜ ਕਿਨ ਹਮ ਕੋ ਦੀਆ?॥੭੦॥
ਸਭੈ ਪਿੰਡ ਅਬ ਹੋਹਿਂ ਹਮਾਰੇ। ਜਬ ਹਮ ਲੇਹਿਂ ਲਹੌਰੈ ਮਾਰੇ।
ਅਬ ਜੁ ਹਮੈਂ ਗੁਰ ਬਚਨ ਸੁਨਾਏ। ਮਰਨ ਕਾਲ ਕੇ ਦੁਖ ਸੰਤਾਏਂ[6]॥੭੧॥
ਮਰਨ ਕਾਲ ਕੋ ਦੁਖ ਹੈ ਭਾਰੀ।' ਨਵਾਬ ਕਪੂਰ ਸਿੰਘ ਐਸ ਉਚਾਰੀ।

*੧ ਸੱਤਾ, ਸ਼ਕਤੀ। ੨ ਅਜ਼ਮਾ ਕੇ। ੩ ਸਰਬਤ (ਖਾਲਸਾ)। ੪ ਪਿੰਡ। ੫ ਘਰ, ਗ੍ਰਿਹਿ। ੬ ਤਪੇ ਹੋਏ।*

'ਜਨਮ ਮਰਨ ਜਗ ਦੁਖ ਦੋ ਆਹੀ। ਯਾਂ ਤੇ ਸਤਿਗੁਰ ਹੋਇੰ ਸਹਾਈ'॥੭੨॥

ਦੋਹਰਾ॥

ਇਮ ਉਨ ਸ੍ਰੀ ਗੁਰੁ ਗ੍ਰੰਥ ਕੋ ਲਯੋ ਆਸਰੋ ਆਇ।
ਇਤਨੀ ਖ਼ਾਤਰ ਦੁਸ਼ਟ ਕੋ ਦੀਜੈ ਪ੍ਰਚਾ ਦਿਖਾਇ॥੭੩॥

ਚੌਪਈ॥

ਦੁਸ਼ਟ ਬਖਸ਼ਨੋ ਬਡੋ ਅਜੋਗ। ਗੁਰ ਕੇ ਬਚਨ ਰਖਨ ਭਯੋ ਜੋਗ।
ਪੰਜ ਸਿੰਘ ਤਬ ਸਿੰਘਨ ਉਠਾਏ। ਇਮ ਕਹਿ ਦਈ ਅਰਦਾਸ ਕਰਾਏ॥੭੪॥
'ਤਾਰੂ ਸਿੰਘ ਕੀ ਜੂਤਨ ਸਾਥ। ਨਵਾਬ ਲਵਾਵੈ ਸਿੰਘ ਕੇ ਹਾਥ।
ਛੁਟੈ ਪਿਸ਼ਾਬ ਨਵਾਬ ਸੁਖ ਹੋਇ। ਫਿਰ ਮਰੈ ਤਾਰੂ ਸਿੰਘ ਆਗੈ[1] ਸੋਇ'॥੭੫॥
'ਤਾਰੂ ਸਿੰਘ ਕੀ ਆਗਜਾ ਪਾਓ। ਤੌ ਨਵਾਬ ਕੇ ਜੁਤੀ ਛੁਹਾਓ।
ਤਾਰੂ ਸਿੰਘ ਕੀ ਆਗਜਾ ਬਾਝ। ਕਰੋ ਨ ਕਛੂ ਨਿਬਾਬੈ ਕਾਜ'॥੭੬॥
ਗੁਰ ਬਚਨਨ ਖਾਤਰ ਯੌ ਕੀਓ। ਤਾਰੂ ਸਿੰਘ ਕੋ ਯੌਂ ਕਹਿ ਦੀਓ'।
ਸੁਬੇਗ ਸਿੰਘ ਬਹੁ ਕੁਰਨਸ਼[2] ਕਰੀ। ਚਲਯੋ ਬਚਨ ਲੈ ਸਿਰ ਪਰ ਧਰੀ॥੭੭॥

ਦੋਹਰਾ॥

ਸੁਬੇਗ ਸਿੰਘ ਖਾਲਸੇ ਬਚਨ ਲੈ ਪਹੁੰਚਯੋ ਤਬੈ ਲਹੌਰ।
ਪ੍ਰਿਥਮੈਂ ਤਾਰੂ ਸਿੰਘ ਪੈ, ਜਾ ਕਹੀ ਸਭੈ ਗੱਲ ਖੋਰ[3]॥੭੮॥

ਚੌਪਈ॥

ਸੁਬੇਗ ਸਿੰਘ ਤੇ ਸਿੰਘ ਸੁਨ ਲਈ। ਨਾਮ ਖਾਲਸੋ ਸੁਨ ਕੁੰਨਸ਼[2] ਕਈ।
'ਖਾਲਸੇ ਪਰ ਸਭ ਦੇਹ ਕੁਰਬਾਨ। ਕਲਾ ਖਾਲਸੇ ਕਰਨ ਕਰਾਨ॥੭੯॥
ਸੰਬੂਹ ਖਾਲਸੇ ਆਗਜਾ ਦਈ। ਐਸੋ ਕੌਨ ਜੁ ਨਾਂਹਿ ਮਨਈ।
ਪੰਜ ਸਿੱਖਨ ਅਰਦਾਸ ਸੁ ਯਾਹਿ। ਵਹਿ ਤੌ ਮਾਨੀਯਤ ਧੁਰ ਦਰਗਾਹਿ॥੮੦॥
ਅਹੈ ਖਾਲਸੋ ਕਾਰਨ ਕਰਨ। ਹਮ ਪਾਜੀ ਖਾਲਸੇ ਕੀ ਸ਼ਰਨ।
ਇਹ ਸਭ ਕਲਾ ਖਾਲਸੇ ਤੇ ਹੋਇ। ਰਾਖੇ ਮਾਰੇ ਖਾਲਸਾ ਸੋਇ॥੮੧॥
ਖਾਲਸੇ ਨੁਗਦਨ[4] ਸੋਂ ਨਵਾਬੈ ਮਾਰੇ। ਅਰਦਾਸਨ ਸੋਂ ਪਤਿਸ਼ਾਹ ਬਹੁ ਗਾਰੇ[5]।
ਅਪੁਠੇ ਸੋਟੇ ਜਿਮੀਂ ਪਰ ਲਾਵੈਂ। ਸਿਰ ਪਤਿਸ਼ਾਹੋਂ ਛਤ੍ਰ ਗਿਰਾਵੈਂ'॥੮੨॥

ਦੋਹਰਾ॥

ਸੁਬੇਗ ਸਿੰਘ ਤੁਰ ਜਾ ਕਹੀ, ਸਭ ਨਵਾਬ ਕੇ ਪਾਸ।
ਜਿਹ ਬਿਧ [6]ਸੰਬੂਹੈ ਖਾਲਸੇ, ਕਰ ਦੀਨੀ ਅਰਦਾਸ॥੮੩॥

*੧ ਪਹਿਲਾਂ, ਅਗਦੂੰ। ੨ ਸਲਾਮ, ਨਮਸਕਾਰ। ੩ ਖੋਲ੍ਹ ਕੇ, ਸਪੱਸ਼ਟ ਤੌਰ 'ਤੇ। ੪ ਨੁਗਦਿਆਂ ਨਾਲ, ਸੁੱਖੇ ਦੇ ਫੋਗ ਨਾਲ। ੫ ਗਾਲ ਦਿੱਤੇ, ਨਾਸ ਕਰ ਦਿੱਤੇ। ੬ ਸਰਬਤ ਖਾਲਸੇ।*

ਚੌਪਈ॥

ਕਹੀ ਖਾਲਸੇ ਨਵਾਬ ਸੁਨ ਲਈ। ਮੁਸਲੇ ਪਾਸੋਂ ਦੂਰ ਕਰ ਦਈ।
ਕਹੈ, 'ਸ਼ਿਤਾਬੀ ਚਹੀਯਤ ਕਈ'। ਤਾਰੂ ਸਿੰਘ ਕੀ ਜੁਤੀ ਮੰਗਈ॥੮੪॥
ਪਹਿਲੀ ਜੁਤੀ ਹਾਥ ਨ ਆਇ। ਨਈ ਮੰਗਾਈ ਲੈ ਪੈਰੀਂ ਪਾਇ।
ਸੁਬੇਗ ਸਿੰਘ ਕੇ ਦੇ ਕੈ ਹਾਥ। ਅਪਨੀ ਗਰਜ਼ ਉਨ ਲਾਈ ਮਾਥ॥੮੫॥
ਮਿਟ ਗਯੋ ਸੂਲ ਪਿਸ਼ਾਬ ਅਜ਼ਾਬ[1]। ਨਵਾਬ ਕਹੇ, 'ਧੰਨ ਹਮਰੇ ਭਾਗ।
ਤਾਰੂ ਸਿੰਘ ਹਮ ਪਰ ਕ੍ਰਿਪਾ ਕਰੀ। ਧੰਨ ਸਾਇਤ[2] ਔਰ ਧੰਨ ਯਹ ਘਰੀ[2]'॥੮੬॥
ਏਕ ਬਾਰ ਯੌ ਆਗੇ ਭਈ। ਸੋਈ ਖਾਲਸੇ ਹਮ ਤੇ ਕਰਈ।
ਜਬੈ ਕਸ਼ਮੀਰ ਥੀ ਜ਼ੁਲਮੀ ਕਈ। ਸਵਾ ਮਣ ਜਨੇਊ ਪੱਕੇ ਉਤਰਈ॥੮੭॥

ਦੋਹਰਾ॥

ਤੇਰਾਂ ਘਰ ਕੁੱਲ ਲੁਕ ਬਚੇ ਔਰ ਕੀਏ ਮੁਸਲਮਾਨ।
ਤਬ ਨਵਾਬ ਕੋ ਸਿਰ ਦੁਖਯੋ, ਜਨੁ [3]ਨਿਕਸਤ ਹੈ ਜਾਨ॥੮੮॥

ਚੌਪਈ॥

ਜਬ ਨਵਾਬ ਉਨ ਬਹੁ ਦੁਖ ਪਾਯੋ। ਕਹਯੋ ਕਿਮੈਂ ਹਮ ਜਾਨ ਰਖਾਯੋ।
ਤਬ ਲੋਕਨ ਯੌਂ ਕਹਯੋ ਉਪਾਇ। ਜੁਤੀ ਹਿੰਦੁਨ ਕੀ ਮਾਥ ਬੰਧਾਇ॥੮੯॥
ਦੁਖ ਕੇ ਮਾਰੇ ਇਮ ਹੀ ਕਰੀ। ਤਬ ਵਹਿ ਬਚਯੋ [4]ਜਬ ਯੌਂ ਥੀ ਸਰੀ।
ਕਹਯੋ ਨਵਾਬ, 'ਅਬ ਕਰੋ ਬਧਾਈ। ਖਾਲਸੇ ਨੇ ਦੁਖ ਦੀਓ ਮਿਟਾਈ॥੯੦॥
ਗੁਰ ਨਾਨਕ ਕੋ ਕੜਾਹ ਕਰਾਵੋ। ਦੀਪ ਮਾਲ ਵਿਚ ਸ਼ਹਿਰ ਜਲਾਵੋ'।
ਬਜੇ ਸ਼ਦਜਾਨੇ[5] [6]ਸ਼ਲਕ ਕਰਾਈ। ਦਈ ਖ਼ਰੈਤ ਕੰਗਾਲਨ ਤਾਈ॥੯੧॥

## ਹੋਰ ਸਾਖੀ ਨਵਾਬ ਕੀ

('...ਸਿੱਖੀ ਕੀ ਗੁਰ ਪੈਜ ਰਖਾਈ')

ਦੋਹਰਾ॥

ਨਵਾਬ ਨਏ ਬਸਤਰ ਲਏ ਫਿਰ ਬਹਯੋ ਕਚਹਿਰੀ ਆਇ।
'ਆਹਿ ਸਿੰਘਨ ਸਾਚੀ ਸਿਖੀ, ਸੋ ਹਮ ਲਈ ਪਰਤਾਇ'॥੧॥

ਚੌਪਈ॥

ਸੁਬੇਗ ਸਿੰਘ ਕੋ ਨਵਾਬ ਬੁਲਾਯਾ। ਕਰ ਆਦਰ ਤਿਸ ਪਾਸ ਬਹਾਯਾ।

---

*੧ ਦੁੱਖ, ਕਸ਼ਟ। ੨ ਵੇਲਾ, ਘੜੀ। ੩ ਨਿਕਲਦੀ ਹੈ। ੪ ਜਦੋਂ ਇਹ ਕੁਝ ਹੋਇਆ, ਇਹ ਕਰਨ 'ਪੁਰ ਕਾਰਜ ਹੋਇਆ। ੫ ਖ਼ੁਸ਼ੀ ਦੇ ਵਾਜੇ (ਵੱਜੇ)। ੬ ਤੋਪਾਂ ਦਾਗ਼ ਕੇ ਸਲਾਮੀ ਦਿੱਤੀ।*

'ਸਾਚ ਗੁਰੂ ਤੁਮ ਸਾਚੀ ਬਾਨੀ। ਅਜ਼ਮਾਇਸ਼ ਹਮ ਉਪਰ ਬਿਹਾਨੀ[੧]॥੨॥
ਮਰ ਜਾਵੋਂ ਮੈਂ ਭਾਵੇਂ ਅਬੀ। [੨]ਹੈ ਮਰ ਜਾਣਾ ਸਿਰ ਪਰ ਸਭੀ।
ਜਾਨ-ਕੰਦਨ[੩] ਕੋ ਦੁਖ ਮਿਟ ਗਯੋ। ਤੁਮ ਕਿਰਪਾ ਤੇ ਸੁਖ ਸਭ ਭਯੋ॥੩॥
ਐਸੋ ਦੁਖ ਹਮ ਫੇਰ ਨ ਆਵੈ। ਜਾਨ ਹਮਾਰੀ ਸੁਖ ਸੋਂ ਜਾਵੈ।
ਸਿੰਘਨ ਪਰ ਮੈਂ ਜ਼ੁਲਮੀ ਕਰਾਈ। ਅਪਨੀ ਕਰਨੀ ਆਪੇ ਪਾਈ॥੪॥
ਜੋ ਹਮ ਈਹਾਂ ਰਹੈ ਉਲਾਦ। ਸਿੰਘਨ ਸੋਂ ਵਹਿ ਕਰੈ ਨ ਬਾਦ[੪]।
ਲੜਤ ਭਿੜਤ ਰਣ ਜੋ ਕਛੁ ਹੋਈ। ਤਾਂ ਕੋ ਦੋਸ਼ ਲਗਤ ਨਹਿੰ ਕੋਈ'॥੫॥

ਦੋਹਰਾ॥

ਫਿਰ ਨਵਾਬ ਜੰਬਰ ਕਹਯੋ, 'ਮਾਂਗ ਜੁ ਤੁਹਿ ਚਹ ਕਾਮ।
ਛੋਡ ਨਵਾਬੀ ਏਕ ਹਮ, ਔਰ ਚਹੋ ਲਯੋ ਸਾਂਭ'॥੬॥

ਚੌਪਈ॥

ਸੁਬੇਗ ਸਿੰਘ ਤਬ ਮਨੈ ਬਿਚਾਰਯੋ। ਕਾਮ ਖਾਲਸੇ ਚਹੀਅਤ ਸ੍ਵਾਰਯੋ।
ਕਰੋ ਚਬੂਤਰੈ[੫] ਮੁਹਿ ਮੁਖਤਜਾਰ। ਲਗੇ ਟਕਸਾਲ ਅਬ ਨਾਮ ਹਮਾਰ'॥੭॥
ਸੋਊ ਬਾਤ ਮੰਨ ਲਈ ਨਿਬਾਬ। ਕੀਓ ਚਬੂਤਰੋ ਸਿੰਘ ਕੇ ਤਾਬ[੬]।
ਸੁਬੇਗ ਸਿੰਘ ਥੋ ਜਾਨਤ ਬਾਤ। 'ਨਵਾਬ ਜੀਏਗੋ ਇਕ ਦੋ ਰਾਤ'॥੮॥
ਇਸ ਕਰ ਸਿੰਘ ਕਛੁ ਦੇਰ ਨ ਲਾਈ। ਤੁਰਤ ਫੁਰਤ ਟਕਸਾਲ ਲਵਾਈ।
'ਸਿੰਘ ਸੁਬੇਗ ਭਯੋ ਇਕ ਜੰਬਰ। ਹੇਠ ਜਮੀਨ ਤੇ ਊਪਰ ਅੰਬਰ'[੭]॥੯॥

ਦੋਹਰਾ॥

ਹੁਤੀ ਗਡਾਈ ਚਰਖੜੀ, ਦੀਨੀ ਸੋਊ ਪੁਟਾਇ।
ਸ਼ਹੀਦਗੰਜ ਥੇ ਸਿਰ ਚਿਣੇ, ਤੇਊ [੮]ਦੀਏ ਫੁਕਾਇ॥੧੦॥
ਦਿਵਸ ਚਾਰ ਬੀਤਤ ਭਏ, ਸੁਖ ਅਨੰਦ ਸੋਂ ਨਿਬਾਬ।
ਤੁਰਤ ਫੁਰਤ ਹੀ ਮਰ ਗਯੋ, ਪਾਯੋ ਨ ਕਛੂ ਅਜ਼ਾਬ॥੧੧॥

ਚੌਪਈ॥

ਬਾਈ ਦਿਨ ਬੀਤੇ ਇਸ ਝਗਰੇ[੯]। ਨਵਾਬ ਤੁਰਯੋ ਫਿਰ ਲੰਬੇ ਦਗਰੇ[੧੦]।
ਹੈ ਹੈ ਕਾਰ ਅਚਾਨਕ ਭਯੋ। 'ਕੁੱਪਾ ਰੁੜ੍ਹਿਓ' ਲੋਕਨ ਕਹਯੋ॥੧੨॥
ਹਿੰਦੁਵਨ ਕੇ ਦਿਲ ਭਈ ਬਧਾਈ। ਸਿੱਖੀ ਕੀ ਗੁਰ ਪੈਜ ਰਖਾਈ।

---

*੧ ਬੀਤੀ। ੨ ਸਭ ਦੇ ਸਿਰ 'ਤੇ ਮੌਤ ਮੰਡਰਾਂਦੀ ਹੈ, ਸਭ ਨੇ ਮਰ ਜਾਣਾ ਹੈ। ੩ ਜਿੰਦ-ਜਾਨ ਨਿਕਲਣ ਦੀ ਤਕਲੀਫ਼। ੪ ਵਾਦ-ਵਿਵਾਦ, ਝਗੜਾ-ਫ਼ਸਾਦ। ੫ ਕੋਤਵਾਲ ਦੀ ਕਚਹਿਰੀ, ਚਉਤਰਾ। ੬ ਤਾਬੇ, ਅਧੀਨ। ੭ ਆਕਾਸ਼ (ਇਹ ਸ਼ਬਦ ਮੁਹਰ/ਸਿੱਕੇ ਉੱਤੇ ਲਿਖਵਾ ਦਿੱਤੇ)। ੮ ਫੂਕ ਦਿੱਤੇ। ੯ ਝਗੜੇ (ਹੋਏ ਨੂੰ)। ੧੦ ਲੰਮੇ ਰਸਤੇ ਭਾਵ ਅਗਲੀ ਦਰਗਾਹ ਨੂੰ।*

ਭਯੋ ਤਾਰੂ ਸਿੰਘ ਕੋ ਪ੍ਰਣ ਪੂਰੋ। ਬਜੇ ਸਿੰਘਨ ਘਰ [1]ਅਨਹਦ ਤੂਰੋ॥੧੩॥
ਮੁਸਲਨ ਕੋ ਬਹੁ ਚਿੰਤਾ ਭਈ। 'ਪਤਿਸ਼ਾਹੀ ਹਮ ਤੇ ਅਬ ਗਈ।
ਕਲਾ ਖਾਲਸੋ ਊਚੀ ਭਈ। ਤੁਰਕਨ ਕਲਾ ਨੀਚੀ ਹੋ ਗਈ'॥੧੪॥
[2]ਸਤ੍ਰਾਂ ਸਏ ਇਕਾਨਵੇਂ ਸਾਲ। [3]ਮਾਰਜੋ ਹਕੀਕਤ ਖੁਸਜੋ ਨ ਬਾਲ।
ਅਬ ਤਾਰੂ ਸਿੰਘ ਬਡ ਜਸ ਲੀਓ। ਮਾਰ ਜੂਤੀ ਨਵਾਬ ਮੁਹਰੈ ਕੀਓ॥੧੫॥

ਦੋਹਰਾ॥

ਰਹੀ ਖਾਲਸੇ ਪੰਥ ਕੀ ਗਈ ਤੁਰਕਨ ਕੀ ਲਾਜ।
ਤਾਰੂ ਸਿੰਘ ਸੁਬੇਗ ਸਿੰਘ ਕੀਨੋਂ ਸਿੱਖੀ ਕਾਜ॥੧੬॥

## ਸਾਖੀ ਭਾਈ ਤਾਰੂ ਸਿੰਘ ਜੀ ਕੀ

(...ਸ਼ਹੀਦਨ ਸਿਰ ਸ਼ਹੀਦ ਬਨਾਯੋ)

ਦੋਹਰਾ॥

'ਕੁੱਪੋ ਰੁੜ੍ਹਿਓ' ਜਗ ਕਹੈ, ਪਰੀ ਸ਼ਹਿਰ ਮੈਂ ਰੌਰ[4]।
ਸਿੰਘ ਅਚਾਨਕ ਆ ਕਹਜੋ, ਤਾਰੂ ਸਿੰਘ ਜੀ ਕੋਰ[5]॥੧॥

ਚੌਪਈ॥

ਤਬ ਸਿੰਘ ਜੀ ਯੌ ਬਚਨ ਉਚਾਰਾ। 'ਲਜਾਵੋ ਲਕੜੀ ਚਿਖ ਕਰੋ ਤਿਆਰਾ'।
ਸੁਨਤ ਸਿੰਘਨ ਬਿਧ ਸੋਈ ਕਰੀ। ਚਿਖਾ ਤਿਆਰ ਦੇਰ ਬਿਨ ਧਰੀ॥੨॥
ਤੌ ਸਿੰਘ ਜੀ ਬਹੁ ਕਾਹਲ ਧਰੀ। ਬਹੁ ਖੁਸ਼ੀਅਨ ਸੋਂ ਦੇਹੀ ਭਰੀ।
ਸਤਿਗੁਰ ਪੈਜ ਖਾਲਸੇ ਰਾਖੀ। ਰਹੈ ਜਗਤ ਮੈਂ ਜੁਗ ਜੁਗ ਸਾਖੀ॥੩॥
ਹੁਤੋ ਅੰਮ੍ਰਿਤਸਰ ਜਲ ਜੁ ਮੰਗਾਯੋ। ਆਪ ਸਿੰਘ ਅਸ਼ਨਾਨ ਕਰਾਯੋ।
ਕੜਾਹ ਪ੍ਰਸ਼ਾਦਿ ਕਰਾਯੋ ਤਬ ਹੀ। ਸ਼ਬਦ ਪੜ੍ਹਾਯੋ ਜਪੁਜੀ ਸਭ ਹੀ॥੪॥
ਅਨੰਦ ਪੜ੍ਹਾਇ ਕਰੀ ਅਰਦਾਸ। ਸਿੰਘ ਸਬਹੂੰ ਠਾਂਢੇ[6] ਤਿਸ ਪਾਸ।
ਕਰ ਅਰਦਾਸ ਫਿਰ ਮਾਥ ਝੁਕਾਯੋ। ਗਏ ਗਰੜ[7] ਜਜੋਂ ਸਾਸ ਉਡਾਯੋ॥੫॥
ਪਹੁੰਚਜੋ ਜਾਇ ਸਚੀ ਦਰਗਾਹ। ਸੁਬੇਗ ਸਿੰਘ ਜੰਬਰ ਤੁਰਤਾਹ[8]।
ਦਯੋ ਚਿਖਾ ਧਰ ਅਗਨਿ ਲਗਾਈ। ਭੜਕ ਉਠੀ ਤਬ ਹੀ ਤੁਰਤਾਈ[8]॥੬॥

---

*੧ ਖੁਸ਼ੀ ਦੇ ਵਾਜੇ। ੨ ੧੭੯੧ ਸੰਮਤ (੧੭੩੪ ਈ.)। ੩ ਜਦੋਂ ਹਕੀਕਤ ਰਾਏ ਸ਼ਹੀਦ ਕੀਤਾ ਗਿਆ ਸੀ। (ਤਦ) ਇਕ ਵਾਲ ਤਕ ਨਾ ਖੁੱਸਾ (ਹਕੂਮਤ ਦਾ ਵਾਲ ਵਿੰਗਾ ਵੀ ਨਾ ਹੋਇਆ)। ੪ ਰੌਲਾ। ੫ ਕੋਲ, ਪਾਸ। ੬ ਖਲੋ ਗਏ। ੭ ਗਰੁੜ-ਕਸ਼ਜਪ ਦਾ ਪੁੱਤਰ, ਜੋ ਵਿਸ਼ਨੂੰ ਦਾ ਵਾਹਨ ਅਤੇ ਪੰਛੀਆਂ ਦਾ ਰਾਜਾ ਲਿਖਿਆ ਹੈ, ਇਸ ਦਾ ਅੱਧਾ ਧੜ ਪੰਛੀ ਦਾ ਅਤੇ ਉੱਪਰਲਾ ਹਿੱਸਾ ਮਨੁੱਖ ਦਾ ਹੈ। ਹਿੰਦੂ ਮੱਤ ਵਿਚ ਪ੍ਰਾਣੀ ਦੇ ਮਰਨ ਉਪਰੰਤ ਗਰੁੜ ਪੁਰਾਣ ਦੀ ਕਥਾ ਕੀਤੀ ਜਾਂਦੀ ਹੈ। ੮ ਤੁਰਤ ਹੀ, ਝਟਪਟ।*

ਦੋਹਰਾ॥

[1]ਠਾਰਾਂ ਸੈ ਦੁਇ ਸਾਲ ਪਰ ਬੀਤੇ ਬਿੱਕ੍ਰਮ ਰਾਇ।
[2]ਤਾਰੂ ਸਿੰਘ ਤਬ ਲੈ ਤੁਰਜੋ, ਜੂਤ ਸੁ ਤਿਹ ਸਿਰ ਲਾਇ॥੭॥

ਚੌਪਈ॥

ਸ਼ਹੀਦ ਸਿੰਘ ਲੈਨ ਆਏ ਗੁਰ ਪਜਾਰੇ। ਸ਼ਬਦ ਪੜ੍ਹੈਂ ਬਾਜੈਂ ਦੋਤਾਰੇ।
ਹਾਥ ਘੋੜੇ ਸੋ ਕੋਤਲ ਲਜਾਏ। ਤਾਰੂ ਸਿੰਘ ਬਿਬਾਨ ਬਿਠਾਏ॥੮॥
ਨਿਵਾਬ ਲੈਨ ਕੋ ਸੋ ਜਮ ਆਏ। ਹੱਥੀਂ [3]ਜੂਤੇ ਸੂਲਨ ਜੜਾਏ।
ਨਵਾਬ [4]ਉਨੈ ਫੜ ਦੋਜ਼ਖ਼ ਪਾਯਾ। ਸੌ ਜੂਤੀ ਨਿਤ ਹੁਕਮ ਫੁਰਮਾਯਾ॥੯॥
ਤਾਰੂ ਸਿੰਘ ਕੋ ਕੁਰਸੀ ਬਹਾਯੋ। ਸ਼ਹੀਦਨ [5]ਸਿਰ ਸ਼ਹੀਦ ਬਨਾਯੋ।
ਗੁਰ ਗੋਬਿੰਦ ਸਿੰਘ ਸੁਤ[6] ਜਹਿੰ ਚਾਰ। ਭਯੋ ਤਾਰੂ ਸਿੰਘ ਡਿਉਢੀਦਾਰ॥੧੦॥
ਮਨੀ ਸਿੰਘ ਥੇ ਸੱਜੇ ਪਾਸ। ਤਾਰੂ ਸਿੰਘ ਕੀਓ ਖੱਬੇ ਵਾਸ।
[7]ਇਜੈ ਬਿਜੈ ਕੀ ਪਦਵੀ ਪਾਈ। ਸਭੈ ਸ਼ਹੀਦਨ ਮੁਹਰੇ ਥਾਈ॥੧੧॥
ਵਿਚ ਲਾਹੌਰ ਸਿੰਘ ਝੰਡਾ ਗਡਾਯਾ। ਸਭ ਲੋਕਨ ਕੋ ਪਰਚਾ ਦਿਖਾਯਾ।
ਜੋ ਸੁੱਖ ਸੁੱਖੇ ਸੋ ਵਰ ਪਾਵੈ। ਤਾਰੂ ਸਿੰਘ ਤੇ ਸਭ ਕਿਛ ਆਵੈ॥੧੨॥
ਔਰ ਪੀਰਨ ਕੀ ਪੀਰੀ ਨ ਰਹੀ। ਸਿਰ ਪੀਰਨ ਕੇ ਪੀਰੀ ਭਈ।
ਦੂਧ ਪੂਤ ਜੋ ਅੰਨ ਧਨ ਚਾਹੈ। ਤਾਰੂ ਸਿੰਘ ਸੁੱਖ[8] ਸਭ ਪਾਵੈ॥੧੩॥
ਤਾਰੂ ਸਿੰਘ ਕੀ ਸਾਖੀ ਜੋ ਸੁਨੈ। ਦੇਹਿ[9] ਦੁੱਖ ਨਹਿੰ ਮਨ ਮੈਂ ਗੁਨੈਂ[10]।
ਮਰਨ ਕਾਲ [11]ਨਹਿੰ ਕਾਲ ਸੰਤਾਵੈ। ਜਮ ਕਿੰਕਰ[12] ਤਿਸ ਨਾਂਹਿ ਅਕਾਵੈ॥੧੪॥
ਸਾਸ ਜਾਂਹਿ ਤਿਸ ਸਿੱਖ ਸੁਖਾਲੇ। ਸਿੱਖੀ ਨਿਬਹੈ ਕੇਸਨ ਨਾਲੇ।
ਲਿਖੀ ਰਤਨ ਸਿੰਘ ਜੈਸੀ ਸੁਨੀ। ਪੜ੍ਹੋ ਸਵਾਰ[13] ਆਗੇ ਤੁਮ ਗੁਨੀ॥੧੫॥

ਦੋਹਰਾ॥

[14]ਠਾਰਾਂ ਸੈ ਦੋ ਊਪਰੈ ਸਾਲ ਜੁ ਬਿੱਕ੍ਰਮ ਰਾਇ।
ਖਾਨ ਬਹਾਦਰ ਮਾਰਿਓ ਤਾਰੂ ਸਿੰਘ ਘਿਸਟਾਇ॥੧੬॥

---

*੧ ਸੰਮਤ ੧੮੦੨ (੧੭੪੫ ਈ.)। ੨ ਉਸ (ਨਵਾਬ) ਦੇ ਸਿਰ 'ਤੇ ਜੁੱਤੀ ਮਾਰ ਕੇ ਪਰਲੋਕ ਲੈ ਸਿਧਾਇਆ। ੩ ਜਿਨ੍ਹਾਂ (ਜੁੱਤੀਆਂ) ਵਿਚ ਸੂਲਾਂ (ਮੇਖਾਂ) ਗੱਡੀਆਂ ਹੋਈਆਂ ਸਨ। ੪ ਉਨ੍ਹਾਂ (ਜਮਾਂ) ਨੇ ਨਵਾਬ ਨੂੰ ਫੜ ਕੇ ਦੋਜ਼ਖ਼ ਵਿਚ ਸੁੱਟ ਦਿੱਤਾ। ੫ ਸ਼੍ਰੋਮਣੀ ਸ਼ਹੀਦ। ੬ ਸਪੁੱਤਰ, ਸਾਹਿਬਜ਼ਾਦੇ। ੭ ਜਯ ਵਿਜਯ, ਵਿਸ਼ਨੂੰ ਦੇ ਸੇਵਕ ਤੇ ਦਵਾਰਪਾਲ। ੮ ਸੁੱਖਣਾ। ੯ ਸਰੀਰ। ੧੦ ਵਿਚਾਰੇਗਾ। ੧੧ ਦੁੱਖ ਨਹੀਂ ਦੇਵੇਗਾ। ੧੨ ਨੀਚ ਸੇਵਕ, ਇਕ ਰਾਕਸ਼ ਜਾਤਿ। ੧੩ ਚੰਗੀ ਤਰ੍ਹਾਂ। ੧੪ ਸੰਮਤ ੧੮੦੨ ਬਿਕ੍ਰਮੀ (੧੭੪੫ ਈ.)।*

# ਸਾਖੀ ਜੱਸੂ ਬਧ ਕੀ

**('ਜਸਪਤ[1] ਖਤ੍ਰ ਮਾਰ ਕੇ ਲੀਯੋ ਸਿੰਘਨ ਬਹੁ ਮਾਲ')**

ਦੋਹਰਾ॥

ਖਾਨ ਬਹਾਦਰ ਜਬ ਮਰਜੋ ਰਹੇ [2]ਪੁਤ੍ਰ ਉਸ ਦੋਇ।
ਲਹੌਰੈ ਔ ਮੁਲਤਾਨ ਕੇ ਸੂਬੇਦਾਰ ਭਏ ਸੋਇ॥੧॥

ਚੌਪਈ॥

ਅਹੀਯਾ ਖ਼ਾਂ ਔ ਸ਼ਾਹ ਨਿਵਾਜ। ਦੋਨੋਂ ਮਿਲ ਕਰ ਕੀਨੋਂ ਰਾਜ।
ਸ਼ਾਹ ਨਿਵਾਜ ਫੜ ਅਹੀਯੋ ਲਯੋ। ਲੂਟ ਕੂਟ ਬਾਹਰ ਕਰ ਦਯੋ॥੨॥
ਇਸ ਬਿਧਿ ਕਾਲ ਕਛੁਕ ਬਿਤਾਯੋ। ਸ਼ਾਹ ਨਿਵਾਜ਼ ਨਵਾਬ ਕਹਾਯੋ।
ਸੋ ਭੀ ਲਾਗਜੋ ਸਿੰਘਨ ਮਾਰਨ। ਐਸੋ ਭਯੋ ਸਮੇ ਕੋ ਕਾਰਨ॥੩॥
ਲਖਪਤਿ ਜਸਪਤਿ ਭਏ ਦਿਵਾਨ। ਕਲਾਨੌਰ ਕੇ ਖਤ੍ਰੀ ਜਾਨ।
ਤੇ ਭੀ ਸਿੰਘਨ ਮਾਰਨ ਡਹੇ। ਉਨ ਸਿਉਂ ਖਾਲਸੋ ਲਰ ਮਰ ਖਹੇ॥੪॥
ਸਿੰਘ ਭੀ ਰਖੈਂ ਪਤਿਸ਼ਾਹੀ ਦਾਵਾ। ਮਾਰੇਂ ਤੁਰਕਨ ਕਰ ਕੇ ਧਾਵਾ।
ਜਹਿਂ ਸਿੰਘਨ ਕੋ ਸੁਨੈ ਸੁ ਡੇਰਾ। ਤੁਰਕ ਫੌਜ ਜਾ ਪਾਵੈ ਘੇਰਾ॥੫॥

ਦੋਹਰਾ॥

ਲਰੈਂ ਮਰੈਂ ਸਿੰਘ ਨਠ ਤੁਰੈਂ, ਤੁਰ ਨਠ ਫਿਰ ਮੁੜ ਪਾਹਿਂ।
ਮਾਰ ਭਜੈਂ ਸਿੰਘ ਜਹਿਂ ਛਿਪੈਂ ਗੈਲੇ[3] ਤੁਰਕ ਅਕਾਹਿਂ[4]॥੬॥

ਚੌਪਈ॥

[5]ਅੱਕ ਪੱਕ ਸਿੰਘ ਦਿਨ ਸੁ ਗੁਜ਼ਾਰੈਂ। ਊਹਾਂ ਤੇ ਫਿਰ ਅਗੇ ਸਿਧਾਰੈਂ।
ਕਰਨ ਪਤਿਸ਼ਾਹੀ ਆਸਾ ਧਾਰੈਂ। ਪਾਵੈਂ ਦੁਖ ਸੋ ਸੁੱਖ ਬਿਚਾਰੈਂ॥੭॥
'ਬਚਨ ਗੁਰੂ ਹਮ ਸਾਚ ਭੀ ਹੋਹੈਂ। [6]ਹੰਨੇ ਹੰਨੇ ਹਮ ਸ਼ਾਹੀ ਕਰੋਹੈਂ'।
ਕੋਊ ਸਿੰਘ [7]ਕਾਨਨ ਮੈਂ ਬਹੈਂ। ਸ਼ੇਰ ਬਘਜਾੜ ਖੱਡਨ ਮੈਂ ਰਹੈਂ॥੮॥
ਕੋਊ ਦਰਜਾਉ ਬਰੇਤੀ ਰਹੈਂ। ਤੁਰਕ ਜਾਇ ਤਾਂਹੀ ਥਾਂ ਲਹੈਂ।

---

*੧ ਜਸਪਤਿ ਦੀਵਾਨ, ਕਲਾਨੌਰ ਦਾ ਵਸਨੀਕ, ਲਖਪਤਿ ਰਾਏ ਦਾ ਭਰਾ। ਜਸਪਤਿ ਪਹਿਲਾਂ ਜਲੰਧਰ ਦਾ ਹਾਕਮ ਸੀ; ਜ਼ਕਰੀਯਾ ਖ਼ਾਨ ਸੂਬਾ ਲਾਹੌਰ ਨੇ ਇਸ ਨੂੰ ਏਮਨਾਬਾਦ ਦਾ ਦੀਵਾਨ ਬਣਾ ਦਿੱਤਾ ਅਤੇ ਇਸ ਦੀ ਥਾਂ ਆਦੀਨਾ ਬੇਗ ਨੂੰ ਜਲੰਧਰ ਦਾ ਹਾਕਮ ਨਿਯੁਕਤ ਕਰ ਦਿੱਤਾ। ਸੰਮਤ ੧੮੦੨ ਵਿਚ ਇਸ ਦੀ ਸਿੰਘਾਂ ਦੇ ਇਕ ਜਥੇ ਨਾਲ ਮੁੱਠ-ਭੇੜ ਹੋ ਗਈ, ਨਿਬਾਹੂ ਸਿੰਘ ਰੰਘਰੇਟੇ ਨੇ ਪਿੰਡ ਬੱਦੋ ਕੀ ਗੁਸਾਈਆਂ ਪਾਸ ਹਾਥੀ 'ਤੇ ਚੜ੍ਹੇ ਦਾ ਸਿਰ ਵੱਢ ਲਿਆ। ੨ ਦੋ ਪੁੱਤਰ: ਯਾਹੀਆ ਖਾਂ ਤੇ ਸ਼ਾਹ ਨਵਾਜ਼। ੩ ਪਿੱਛੇ ਹੀ। ੪ ਤੰਗ ਕਰਦੇ, ਦੁੱਖ ਦੇਂਦੇ। ੫ ਦੁੱਖ ਸੁਖ ਵਿਚ। ੬ ਪ੍ਰਤਿ ਕਾਠੀ (ਘੋੜੇ) ਜਰਦਾਰੀ, ਭਾਵ ਹਰ ਅਸਵਾਰ ਇਲਾਕੇ ਦਾ ਸਰਦਾਰ ਸੀ। ੭ ਕੱਖਾਂ ਕਾਨਿਆਂ ਵਿਚ।*

ਦੁਹੂੰ ਓਰ ਜਹਿਂ ਹੋਵੈ ਨੀਰ। ਲੁਕੇ ਬਚਾਵੈਂ ਅਪਨ ਸਰੀਰ॥੯॥
ਤੁਰਕ ਫੌਜ ਸੋ ਚਹੁੰ ਵਲ ਰੂਕੈਂ। ਮਾਰ ਬੰਦੂਕਨ ਤਬ ਤਿਨ ਫੂਕੈਂ।
ਸਿੰਘ ਨੀਰ ਮੈਂ ਡੁਬ ਡੁਬ ਤਰੈਂ। ਤੁਰਕ ਬੰਦੂਕਨ [1]ਫੁੰਡਨ ਕਰੈਂ॥੧੦॥

ਦੋਹਰਾ॥

ਘਰ ਤੇ ਕਢੇ ਸੁ ਬਣ ਲੁਕੈਂ, ਬਨ ਤਜ ਨੀਰ ਲੁਕਾਇਂ।
ਜਲ ਮਹਿਂ ਲੁਕੈਂ ਤੋ ਨਹਿਂ ਬਚੈਂ,ਕਹੋ ਸਿੰਘ [2]ਕਤ ਜਾਹਿਂ॥੧੧॥

ਚੌਪਈ॥

ਪਰੇ ਨਿਸਾ[3] ਛੁਟੈ ਸਿੰਘਨ ਖਜਾਲ। ਤੁਰਕ ਰਲੈਂ ਮੁੜ ਡੇਰਨ ਨਾਲ।
ਮੁਏ ਸਿੰਘ ਜੋ ਦੇਹਿਂ ਬਹਾਇ। ਜੋ ਜ਼ਖਮੀ ਤੇ ਲਏਂ ਉਠਾਇ॥੧੨॥
ਦਿਸੈ ਨ ਜਾਗ੍ਹਾ ਜਾਵੈਂ ਜਾਹੀਂ। ਐਸੀ ਠੌਰ ਨ ਜਹਾਂ ਬਚਾਹੀਂ।
ਕੋਈ ਕਹੈ, 'ਖਿੰਡ ਇਕ ਇਕ ਹੋਵੋ'। ਕੋਊ ਕਹੈ, 'ਖਿੰਡ ਮਤਿ ਪਤਿ ਖੋਵੋ'॥੧੩॥
ਲਰੋ ਮਰੋ ਇਨ ਤੁਰਕਨ ਨਾਲ। ਔਰ ਬਾਤ ਕੋਊ ਬਨੈ ਨ ਹਾਲ[4]।
ਇਕ ਕਹੈ, 'ਹਮ ਜਾਵੈਂ ਤਹੀਂ। ਲਰਨੋਂ ਮਰਨੋਂ ਹੋਵੈ ਸਹੀ॥੧੪॥
ਲਰਨ ਮਰਨ ਤੇ ਜੇ ਨਠ ਜਾਹੀਂ। ਤੌ ਹਮ ਕਿਮ ਪਾਵੈਂ ਪਤਿਸ਼ਾਹੀ।
ਤਬ ਹੀ ਖਾਲਸੇ ਇਮ ਠਹਿਰਾਈ। 'ਹੋਹਿ ਫੌਜ ਕੋ ਗੈਲੋ ਭਾਈ॥੧੫॥
ਲਈਏ ਘੋੜੇ ਰਾਤ ਜਹਿਂ ਸੋਵੈਂ। ਜੋਊ ਪਿਆਦੇ ਅਸਵਾਰ ਸੁ ਹੋਵੈਂ'।
ਯਹ ਸੁਨ ਸਿੰਘ ਕਈ ਭਏ ਤਿਆਰ। 'ਸੂਤੇ ਤੁਰਕਨ ਲੇਵੋ ਮਾਰ'॥੧੬॥
ਸੂਰੇ ਸਿੰਘਨ ਯਹ ਠਹਰਾਈ। ਸਿੰਘ ਤੁਰੇ ਉਨ ਗੈਲੇ ਧਾਈ।
ਐਸੀ ਤੋਰ ਸਿੰਘ ਉਠ ਚੱਲੇ। ਤੁਰਕਨ ਫੌਜ ਕੇ ਸੰਗ ਰਲੇ॥੧੭॥

ਦੋਹਰਾ॥

ਸਿੰਘ ਸੁ ਡੇਰਾ ਵੇਖ ਕੇ, ਵੜੇ ਫੌਜ ਮੇਂ ਜਾਇ।
ਤੁਰਕ ਸੁ ਥੱਕੇ ਸੋਇ ਗਏ, ਲਗਜੋ ਖਾਲਸੇ ਦਾਇ[5]॥੧੮॥

ਚੌਪਈ॥

ਤਬ ਸਿੰਘਨ ਘੋੜੇ ਲਏ ਖੋਲ੍ਹ। ਊਪਰ ਚੜ੍ਹੇ ਸੁ ਸਤਿਗੁਰ ਬੋਲ।
ਦੂਜੇ ਗੈਲੇ ਲਏ ਲਗਾਇ। [6]ਗੈਲ ਪੜੈ ਤਿਸ ਆਵੈਂ ਘਾਇ॥੧੯॥

ਦੋਹਰਾ॥

ਜਿਤਨੇ ਘੋੜੇ ਥੇ ਮਰੇ ਉਤਨੇ ਸਿੰਘਨ ਲੀਨ।
ਨਿਤਪ੍ਰਤਿ ਐਸੀ ਬਿਧ ਕਰੈਂ, ਫੌਜ ਤੁਰਕ ਭਈ ਖੀਨ[7]॥੨੦॥
ਦੇਖੋ ਭਾਈ ਗੁਰ ਕਲਾ ਆਏ ਮਾਰਨ ਓਇ।

*੧ ਫੁੰਡਦੇ ਸਨ, ਨਿਸ਼ਾਨਾ ਬਣਾਉਂਦੇ ਸਨ। ੨ ਕਿੱਥੇ ਜਾਣ। ੩ ਰਾਤ (ਪਵੇ ਜਦ)। ੪ ਇਸ ਸਮੇਂ। ੫ ਦਾਉ ਲੱਗ ਗਿਆ। ੬ ਜਿਹੜਾ ਤੁਰਕ ਪਿੱਛੇ ਪੈਂਦਾ, ਉਸ ਨੂੰ ਮਾਰ ਦੇਂਦੇ। ੭ ਕਮਜ਼ੋਰ, ਬਲਹੀਣ।*

ਤੇਊ ਮਾਰੇ ਖਾਲਸੇ ਤੁਰਕ ਘਨੇ ਥੇ ਸੋਇ॥੨੧॥

ਚੌਪਈ॥

ਤੁਰਕ ਫੌਜ ਫਿਰ ਬਹੁਤੀ ਆਵੈ। ਥੋੜੇ ਸਿੰਘ ਸੁ ਤਹਿੰ ਲੁਕ ਜਾਵੈਂ।
ਤਹਾਂ ਲੁਕੈ ਜਹਿੰ ਹੁਇ ਬਡ ਝੱਲ। ਲੇਵੈਂ [1]ਗੜ੍ਹ ਕਾਨਨ ਕੋ ਮੱਲ॥੨੨॥
ਰਾਤ ਸਿੰਘ ਹੁਇ ਬਹੁ ਹੁਸ਼ਿਆਰ। ਲੇਵੈਂ ਤੁਰਕਨ ਕੋ ਫਿਰ ਮਾਰ।
ਦਿਨ ਮੈਂ ਤੁਰਕ ਬਹੁਤ ਮਿਲ ਧਾਵੈਂ। ਲੁਕੇ ਸਿੰਘ ਤਿਨ ਹਾਥ ਨ ਆਵੈਂ॥੨੩॥
ਤੁਰਕ ਸੁ ਡਰਤੇ ਬੜੈਂ ਨ ਝੱਲ। ਝੱਲ ਬੜੈਂ ਸਿੰਘ ਮਾਰਨ ਰੱਲ।
ਝੱਲੋਂ ਸਿੰਘ ਤੌ ਬਾਹਰ ਜਾਵੈਂ। ਤੁਰਕਨ ਫੌਜ ਦੂਰ ਸੁਨ ਪਾਵੈਂ॥੨੪॥
ਮਾਰਨ ਰਸਤੇ ਦਿੱਲੀ ਲਹੌਰ। ਕੋਈ ਮਾਰੈ ਰਾਹ ਪਿਸ਼ੌਰ।
ਅਗੇ ਪਿਛੈ ਹੁਇ ਲੁਟੈਂ ਲਹੌਰ। ਇਮ ਕਰ ਸਿੰਘ ਮਚਾਵੈਂ ਰੌਰ[2]॥੨੫॥

ਦੋਹਰਾ॥

ਸਿੰਘ ਸੁ ਮਾਝਜੋਂ ਕੱਢ ਦਏ, ਬੜੇ[3] ਸੁ ਰਾਵੀ ਝੱਲ।
ਮਾਰ ਲੂਟ ਖਾਵਤ ਫਿਰੈਂ, ਰਾਖੈਂ ਮਿਲ ਕਰ ਗੱਲ॥੨੬॥

ਚੌਪਈ॥

ਇਸੀ ਭਾਂਤ ਸਿੰਘ ਗੁਜ਼ਰ ਕਰਾਹੀਂ। [4]ਫੌਜ ਘਨੀ ਲਖ ਨਠ ਬੀ ਜਾਹੀਂ।
ਮਾਰ ਕਾਫਲੇ ਲੇਵੈਂ ਭਾਰੀ। ਲਹੌਰ ਗਿਰਦ ਤਿਨ [5]ਦਯੋ ਉਜਾਰੀ॥੨੭॥
ਦੇਖ ਤੁਰਕਨ ਕੋ ਲਾਗੇ ਆਗ। ਮਾਰੈਂ ਸਿੰਘਨ ਗੈਲੇ ਲਾਗ।
ਮੁੜ ਮੁੜ ਲੁਕ ਲੁਕ ਸਿੰਘ ਸੁ ਲਰੈਂ। [6]ਬਹੁਤਨ ਸੋਂ ਕਜ਼ਾ ਥੋੜੇ ਕਰੈਂ॥੨੮॥
ਨਾਂਹਿ ਜ਼ਖੀਰੋ[7] ਸਿੰਘਨ ਪਾਸ। ਸ਼ਸਤਰ ਬਸਤਰ ਹੀਨ ਸੁ ਖਾਸ।
ਨਾਂਗੇ ਖਰੇ[8] ਔ ਭੂਖੇ ਪਜਾਸੇ। ਦਾਰੂ ਸਿੱਕਾ ਨਹਿੰ ਕਛੁ ਪਾਸੇ॥੨੯॥
[9]ਹਾਟ ਪਟਨ ਬਾਜ਼ਾਰ ਸੁ ਨਾਹੀਂ। ਰੋਗੀ ਔਖਧ[10] ਬਿਨ ਮਰ ਜਾਹੀਂ।
ਗੁਰ ਬਚਨਨ ਕੀ ਉਨ ਕੋ ਆਸ। ਯਹੀ ਖ਼ਜ਼ਾਨੋ ਉਨ ਕੇ ਪਾਸ॥੩੦॥

ਦੋਹਰਾ॥

ਤੌ ਭੀ ਸਿੰਘ ਹੋਵੈਂ ਘਨੇ ਨਿਸ ਦਿਨ ਔਰ ਸੁ ਔਰ।
ਦੂਖ ਦਰਦ ਕਛੁ ਨਾ ਗਿਨੈਂ, ਮਰਨੋਂ ਲਰਨੋਂ ਦੌਰ[11]॥੩੧॥

ਚੌਪਈ॥

ਤਬੈ ਖਾਲਸੇ ਐਸ ਬਿਚਾਰਾ। ਮਾਰੈਂ ਤੁਰਕਨ ਕੇ ਫੁਜਦਾਰਾ।
ਮਾਰ ਫੌਜ ਕੋ ਸੂਧੇ ਹੋਵੋ। ਲੂਟ ਫੌਜ ਕੋ ਦਾਰਿਦ[12] ਖੋਵੋ॥੩੨॥

---

*੧ ਕਾਨਿਆਂ ਦਾ ਕਿਲ੍ਹਾ। ੨ ਰੌਲਾ-ਗੌਲਾ। ੩ ਵੜੇ। ੪ ਬਹੁਤੀ ਫੌਜ ਵੇਖ ਕੇ (ਨੱਠ ਜਾਂਦੇ)। ੫ ਉਜਾੜ ਦਿੱਤਾ। ੬ ਲੜਦੇ ਸਨ। ੭ ਅੰਨ ਪਾਣੀ, ਰਸਦ, ਭੰਡਾਰ ਆਦਿ। ੮ ਖਲੋਤੇ ਰਹਿੰਦੇ। ੯ ਉਨ੍ਹਾਂ ਲਈ ਕੋਈ ਹੱਟੀ, ਪੱਟਣ, ਬਾਜ਼ਾਰ ਨਹੀਂ ਸਨ। ੧੦ ਦਵਾ-ਦਾਰੂ। ੧੧ ਦੌੜਨੋਂ ਭੱਜਣੋਂ। ੧੨ ਦੁੱਖ ਦਰਿਦ੍ਰ।*

ਹਾਥੀ ਘੋੜੇ ਊਠ ਲਿਆਵੇ। ਰਾਜ ਸਾਜ ਬਿਨ ਰਾਜ ਨ ਪਾਵੇ।
ਭੂਮ ਮਲੋ ਲੈ ਕਿਲ੍ਹਾ ਚਿਨਾਈ। ਬਿਨਾ ਕਿਲ੍ਹਨ ਨ ਪੁਜੈ ਲੜਾਈ'॥੩੩॥
ਐਸ ਬਿਚਾਰਤ ਆਗੇ ਗਏ। ਇਮਨਾਬਾਦ ਢਿਗ ਪਹੁੰਚਤ ਭਏ।
ਆਵੈਂ ਮਗਰ ਤੁਰਕ ਲੈ ਖੋਜ। ਭੂਖੀ ਫਿਰੈ ਸਿੰਘਨ ਕੀ ਫੌਜ॥੩੪॥

ਦੋਹਰਾ॥

ਇਮਨਾਬਾਦ ਜਗੀਰ ਥੀ, ਖੁਦ ਜਸਪਤਿ ਦਿਵਾਨ।
ਊਹਾਂ ਉਗ੍ਰਾਹੀ ਕਰਤ ਥੋ, ਬਹੁਤ ਫੌਜ ਕੇ ਤਾਨ[1]॥੩੫॥

ਚੌਪਈ॥

ਲੇਵੈ ਪੈਸੇ ਦੇ ਕੇ ਦੁੱਖ। ਬੰਧੈ ਪੈਂਚ [2]ਸੁ ਹੋਕੈ ਰੁੱਖ।
ਕਿਸੈ ਟੰਗੈ ਕਿਸੈ [3]ਕਮਚਨ ਮਾਰੇ। ਐਸ ਭਾਂਤ ਸਿਉ ਮੁਲਕ ਉਜਾਰੈ[4]॥੩੬॥
ਭੂਖੇ ਜੱਟ ਨਠ ਸਿੰਘੀ ਰਲੈਂ। ਘਰ ਦਰ ਛਡ ਕੇ [5]ਰਲੈਂ ਸੁ ਦਲੈਂ।
ਜਿਨ ਘਰ ਦੇਣੇ ਜੋਗੋ ਨਾਂਹੀਂ। ਫਿਰੈਂ ਫਰਜਾਦੀ ਖਾਲਸੇ ਪਾਹੀਂ[6]॥੩੭॥
ਫਿਰਤ ਨਠਤ ਗਏ ਰੋੜੀ[7] ਤੀਰ[8]। ਨ੍ਹਾਵਨ ਚਾਹੈਂ ਸੁਫਲ ਸਰੀਰ।
ਤਿਹ ਸਿੰਘਨ ਆ ਮੇਲਾ ਲਾਯਾ। ਜਸਪਤ ਕੋ ਯੌ ਲਿਖ ਪਠਵਾਯਾ॥੩੮॥

ਦੋਹਰਾ॥

'ਸਿੰਘ ਸੁ ਬਹੁਤੇ ਦਿਨਨ ਕੇ ਭੂਖੇ ਅੰਨ ਕੇ ਤ੍ਰਾਸ'।
ਲਿਖ ਭੇਜੀ ਇਮ ਖਾਲਸੇ ਜਸਪਤਿ ਕੋ ਅਰਦਾਸ॥੩੯॥

ਚੌਪਈ॥

'ਦਿਵਾਨ ਹਿੰਦੂ ਤੂੰ ਗੁਰੂ ਬਨਾਯਾ'। ਜਸਪਤ ਕੋ ਇਮ ਲਿੱਖ ਪਠਾਯਾ[9]।
'ਹਮਰਾ ਤੁਮਰਾ ਬੈਰ ਸੁ ਨਾਹੀਂ। ਬੈਰ ਹਮਾਰਾ ਤੁਰਕਨ ਤਾਈਂ॥੪੦॥
ਰਸਤ[10] ਮੋਲ ਹਮ ਲੈਣੀ ਚਾਹੈਂ। ਸ਼ਹਿਰ ਤੁਮਾਰੋ ਖਰੀਦ ਕਰਾਹੈਂ।
ਸਿੰਘ ਭੁਖੇ ਬਹੁ ਦਿਨ ਕੇ ਆਂਹੀ। ਤੁਮਰੋ ਕਛੂ [11]ਬਿਗਾਰੈਂ ਨਾਹੀਂ॥੪੧॥
ਮੁਲਖ ਆਪਨਾ ਲੇਹੁ ਬਚਾਇ। ਔਰ ਮੁਲਕ ਹਮ [12]ਬੜਹੈਂ ਜਾਇ'।
ਯਹ ਸੁਨ ਜਸਪਤਿ ਕੀਨੋ *ਥੋਜ[13]। 'ਮੈਂ ਮਾਰੋਂ ਕੱਢ ਤੁਮਰੇ ਖੋਜ॥੪੨॥
ਨਿਕਸ ਝੱਲੋਂ ਤੁਮ ਬਾਹਰ ਧਾਏ। ਤੁਮ ਕੋ ਪਕੜ ਸੁ ਜਮ ਲੈ ਆਏ।
ਸੀਸ ਮੁੰਨੋਂ ਤੁਮ ਜਾਟ[14] ਬਨਾਵੋਂ। ਤੁਮਰੇ ਬਾਲਨ ਮਾਲ੍ਹ ਬਣਾਵੋਂ॥੪੩॥

ਦੋਹਰਾ॥

ਜੈਸੇ ਗੋਲੀ ਨਥ ਮੰਗੈ ਖਸਮ ਚਾਹੇ ਕਟ ਨੱਕ।

---

*੧ ਬਲ, ਸ਼ਕਤੀ। ੨ ਰੁੱਖਾ ਕੌੜਾ ਹੋ ਕੇ। ੩ ਕਮਚੀਆਂ ਮਾਰਦਾ, ਪਤਲੀਆਂ ਛਟੀਆਂ, ਛੂਛਕਾਂ ਮਾਰਦਾ। ੪ ਉਜਾੜ ਦਿੱਤੇ। ੫ ਦਲ ਵਿਚ ਰਲ ਜਾਂਦੇ। ੬ ਪਾਸ, ਕੋਲ। ੭ ਰੋੜੀ ਸਾਹਿਬ (ਏਮਨਾਬਾਦ) ਦੇ ਸਰੋਵਰ। ੮ ਕੰਢੇ, ਕਿਨਾਰੇ, ਨੇੜੇ। ੯ ਭਿਜਵਾਇਆ। ੧੦ ਰਸਦ, ਅੰਨ-ਪਾਣੀ। ੧੧ ਵਿਗਾੜਦੇ ਨਹੀਂ। ੧੨ ਵਧੀਏ, ਅਗ੍ਹਾਂ ਜਾਈਏ। ੧੩ ਰੋਸ, ਗੁੱਸਾ। ੧੪ ਜਟਾਂ, ਜਟਾਜੂਟ। *ਪਾਠਾਂਤਰ- 'ਬੋਜ'।*

ਹਮ ਤੁਮ ਚਾਹੈਂ ਮਾਰਨੋ ਤੁਮ ਮਾਂਗੋ ਰਸਤ ਅਸ਼ੱਕ[੧]॥੪੪॥

ਚੌਪਈ॥

ਹਮ ਸੋਂ ਅਬ ਤੁਮ ਚਾਹੋ ਰਸਤ। ਤੁਮ ਕੋ ਮਾਰੋਂ ਕਰ ਬੰਦੁਬਸਤ।
ਭਾਈ ਲਖਪਤਿ ਸੁਨ ਅਬ ਪਾਵੈ। ਮਨੀ ਸਿੰਘ ਜਿਮ ਫੜ ਲੈ ਜਾਵੈ॥੪੫॥
ਜਾਇ ਨ੍ਰਾਬ ਕੇ ਅਗੈ ਸਿਟਾਵੈ। ਬੰਦ ਬੰਦ ਤੁਮ ਉਮੈਂ ਕਟਾਵੈ।'
ਸੁਨਤ ਸਿੰਘਨ ਕੋ ਆਯੋ ਯਾਦ। ਕਹਜੋ ਸਿੰਘਨ, 'ਲਿਹੁ ਬਦਲੋ ਤਾਦ[੨]॥੪੬॥
ਯਾਦ ਕਰਾਈ ਇਸ ਨਿਜ ਮੌਤ। ਸ਼ੇਰ ਜਗਾਯੋ ਫੜ ਮੁੱਛਲ[੩] ਸੌਤ[੪]।
ਮਨੀ ਸਿੰਘ ਇਸ ਭ੍ਰਾਇ ਫੜਾਯਾ। ਬਦਲੇ ਲਹੌਂ ਅਬ [੫]ਯਹ ਦਾਇ ਆਯਾ'॥੪੭॥
ਜਬ ਸਿੰਘਨ ਐਸ ਸੁਨ ਪਾਯੋ। ਜਨੁ ਬਿੱਛੂ ਤਨ ਡੰਕ ਲਗਾਯੋ।
ਤਬੀ ਖਾਲਸੇ ਕਰੀ ਅਰਦਾਸ। 'ਖੱਤ੍ਰੀ ਮਾਰੈਂ' ਹੁਇ ਕੰਮ ਰਾਸ'॥੪੮॥

ਦੋਹਰਾ॥

ਵਹਿ ਲੂਟਨ ਚੜ੍ਹਿਓ ਖਾਲਸੇ ਸੋ ਲੀਓ ਖਾਲਸੇ ਲੂਟ।
ਨਿਬਾਹੂ ਸਿੰਘ ਗਜ[੬] ਪੈ ਚੜ੍ਹਜੋ, ਮਾਰ ਤੇਗ [੭]ਦਿਓ ਸੂਟ॥੪੯॥

ਚੌਪਈ॥

ਨਿਬਾਹੂ ਸਿੰਘ ਚੜ੍ਹ ਗਜ ਪੈ ਗਯੋ। ਸੀਸ ਕਾਟ ਸਭ ਜ਼ੇਵਰ ਲਯੋ।
ਔਰ ਦਰਬ[੮] ਦਈ ਉਪਰੋਂ ਗੇਰ। ਔਰ ਸਿੰਘਨ ਚਕ ਲੀਨੀ ਢੇਰ॥੫੦॥

ਦੋਹਰਾ॥

[੯]ਠਾਰਾਂ ਸੈ ਚੌਰੋਤਰੋ ਹੁਤੋ ਬਿਕ੍ਰਮ ਨ੍ਰਿਪ[੧੦] ਸਾਲ।
ਜਸਪਤ ਖਤ੍ਰੀ ਮਾਰ ਕੇ, ਲੀਯੋ ਸਿੰਘਨ ਬਹੁ ਮਾਲ॥੫੧॥

## ਸਾਖੀ ਘੱਲੂਘਾਰੇ ਪੜੋਲ ਕਠੂਹੇ ਕੀ

('ਹਿੰਦੂ ਕੋ ਪਾਰਨ, ਤੁਰਕਨ ਗਾਰਨ। ਭਯੋ ਖਾਲਸਾ ਇਸ ਹੀ ਕਾਰਨ')

ਦੋਹਰਾ॥

ਪੜੋਲ[੧੧] ਕਠੂਹੋਂ[੧੨] ਬਸੋਹਲੀ[੧੩] ਜੰਬੂ[੧੪] ਜ਼ਿਲੋ ਸੁ ਆਹਿ।
ਘੱਲੂਘਾਰੋ ਅਤਿ ਬਡੋ, ਭਯੋ ਆਦਿ ਥੋ ਵਾਹਿ॥੧॥

ਚੌਪਈ॥

ਜਿਸ ਦਿਨ ਜਸਪਤਿ ਮਾਰ ਸੁ ਲਯੋ। ਸਿੰਘਨ ਟੂਟ ਦਰਿਦਰ[੧੫] ਗਯੋ।

---

*੧ ਨਿਝੱਕ, ਬੇਸ਼ੱਕ। ੨ ਤਦ, ਉਸ ਵੇਲੇ। ੩ ਮੁੱਛਾਂ ਤੋਂ। ੪ ਸੁੱਤਾ ਹੋਇਆ, ਇਸ ਨੇ ਸੁੱਤੇ ਹੋਏ ਸ਼ੇਰ ਨੂੰ ਮੁੱਛਾਂ ਤੋਂ ਫੜ ਕੇ ਜਗਾਇਆ ਹੈ। ੫ ਇਸ ਪਾਸੇ। ੬ ਹਾਥੀ। ੭ (ਹੇਠ) ਸੁੱਟ ਦਿੱਤਾ। ੮ ਮਾਯਾ, ਧਨ ਮਾਲ। ੯ ੧੮੦੪ ਬਿਕ੍ਰਮੀ (੧੭੪੭ ਈ.)। ੧੦ ਰਾਜਾ, ਬਿਕ੍ਰਮ ਰਾਇ ਤੋਂ ਬ੍ਰਿਕਮੀ ਸੰਮਤ। ੧੧_੧੩ ਜੰਮੂ ਰਿਆਸਤ ਦੇ ਇਲਾਕੇ (ਤਹਿਸੀਲ ਜਸਰੋਟਾ ਵਿਚ)। ੧੪ ਜੰਮੂ। ੧੫ ਦੁੱਖ ਗਰੀਬੀ, ਭੁੱਖ ਨੰਗ (ਜਾਂਦੀ ਰਹੀ)।*

ਇਮਨਾਬਾਦ ਭੀ ਸ਼ਹਰ ਸੁ ਟੂਟਾ। ਉਹ ਭੀ ਖਾਲਸੈ ਅੱਛੋ ਲੂਟਾ॥੨॥
ਬਹੁਤ ਖ਼ਜ਼ਾਨਾ ਥਾ ਤਿਸ ਸਾਥ। ਲਾਗਜੋ ਭੂਖੇ ਸਿੰਘਨ ਹਾਥ।
ਤੌ ਫਿਰ [1]ਰਾਜਨ ਰਾਜਾ ਜਾਪੈਂ। ਦੀਸੈਂ ਭੂਪਤਿ[2] [3]ਨਾਂਹਿ ਸਿਵਾਪੈਂ॥੩॥

ਦੋਹਰਾ॥

ਯਹੀ ਬਾਤ ਲਖਪਤਿ ਸੁਨੀ, ਢਿਗ ਨਵਾਬ [4]ਦਈ ਪਗ ਡਾਰ।
'ਫੇਰ ਆਨ ਮੈਂ ਬੰਧੋਂਗੋ, ਸਿੰਘਨ ਕੋ ਪੰਥ ਗਾਰ[5]'॥੪॥

ਚੌਪਈ॥

ਯਹ ਪਰਤੱਗਜਾ ਖੱਤ੍ਰੀ ਕਰੀ। ਮਾਰੋਂ ਸਿੰਘ ਚੜ ਇਤਹੀ ਘਰੀ[6]।
ਐਸ ਬਚਨ ਸੁਨ ਨ੍ਰਾਬ ਉਚਾਰਾ। 'ਖਰਚੋ ਦਰਬ ਲੈ ਮੇਰਾ ਸਾਰਾ'॥੫॥

ਦੋਹਰਾ॥

'ਯਹ ਪੰਥ ਫਦੂਲ ਫਦੂਲੀਏ[7], ਖੱਤ੍ਰੀ ਜਾਤ ਸੁ ਕੀਨ।
ਮੈਂ ਅਬ ਖੱਤ੍ਰੀ ਤੌ ਰਹਾਂ, ਪੰਥ ਰਲਾਵੋਂ ਦੀਨ'॥੬॥

ਚੌਪਈ॥

ਯਹ ਉਸ਼ਟੰਡ[8] ਇਕ ਖੱਤ੍ਰੀ ਕਯੋ। [9]ਨਾਮ ਖਾਲਸੋ ਜਗਤ ਸੁਨਯੋ।
'ਮੈਂ ਭੀ ਖਤ੍ਰੀ ਤਊ ਕਹਾਵੋਂ। ਪੰਥ ਖਾਲਸੋ ਦੂਰ ਕਰਾਵੋਂ'॥੭॥
ਨਵਾਬ ਪਾਸ ਯੌ ਕੀਯੋ ਹੰਕਾਰ। ਨਵਾਬ ਕਹਜੋ, 'ਯਹ ਅੱਛੀ ਕਾਰ'।
ਮੁਖਤਜਾਰ ਫੌਜਨ ਕੋ ਲੱਖੂ ਕੀਓ। ਲਸ਼ਕਰ ਸਭ ਤਾਂ ਕੇ ਸੰਗ ਦੀਓ॥੮॥
ਨ੍ਰਾਬ ਸੰਗ ਤਿਨ ਯੌ ਗਿਨ ਲਈ। 'ਮਾਰੋਂ ਸਿੰਘ ਜਹਾਂ ਲੌ ਹਈ।
ਜੋ ਕੋ ਸਿੰਘ ਕਹਾਵੈ ਨਾਮ। ਮਾਰੋਂ ਤਿਨ ਕੇ ਸਭੀ ਗਰਾਮ'॥੯॥

ਦੋਹਰਾ॥

ਪਹਿਲੇ ਪਕੜੇ ਸਿੰਘ ਸੋ ਜੋ ਹੋਤੇ ਚਾਕਰ ਸਾਥ।
ਕੀਨੇ ਚੂਹੜਨ ਕੇ ਅਗੇ, ਕਹਜੋ 'ਕਟੋ ਇਨ ਮਾਥ'॥੧੦॥

ਚੌਪਈ॥

ਜਬ ਲੋਕਨ ਐਸੇ ਸੁਨ ਪਾਈ। ਹੈ ਹੈ ਕਾਰ ਸਭ ਜਗਤ ਕਰਾਈ।
ਹਿੰਦੂ ਲੋਕ ਇਕੱਤਰ ਭਏ। ਤੇ ਚਲ ਲਖਪਤਿ ਹੀ ਪੈ ਗਏ॥੧੧॥
'ਪਕੜ ਚਾਕਰ ਸਿੰਘ ਮਾਰੋ ਕਾਹੀ। ਇਨ ਕੋ ਦੋਸ਼ ਕਛੂ ਭੀ ਨਾਹੀਂ।
ਹਮ ਆਏ ਹੈਂ ਤੁਮਰੇ ਪਾਹੀ[10]। ਹਮ ਖਾਤਰ ਇਨ ਸਭਨ ਬਖਸ਼ਾਈ॥੧੨॥

*੧ ਰਾਜਿਆਂ ਦੇ ਰਾਜੇ, ਮਹਾਰਾਜੇ (ਦਿਸਦੇ ਸਨ)। ੨ ਰਾਜੇ। ੩ ਪਛਾਣੇ ਨਹੀਂ ਸਨ ਜਾਂਦੇ। ੪ ਪਗੜੀ ਸੁੱਟ ਦਿੱਤੀ (ਨਵਾਬ ਦੇ ਅੱਗੇ)। ੫ ਗਾਲ ਕੇ, ਨਾਸ ਕਰ ਕੇ। ੬ ਘੜੀ। ੭ ਫ਼ਜ਼ੂਲ, ਵਾਧੂ, ਨਿਕੰਮੇ। ੮ ਉਪਦ੍ਰਵ, ਨਿੰਦਾ, ਮਸ਼ਗੂਲਾ। ੯ ਸਾਰੇ ਜਗ ਨੂੰ ਸੁਣਾ ਕੇ ਖਾਲਸੇ ਨੂੰ ਸੰਬੋਧਨ ਕੀਤਾ। ੧੦ ਪਾਸ।*

ਤੁਮ ਘਰ ਆਏ ਸਭ ਹੀ ਭਾਈ। ਹਮਰੀ ਕਹੀ ਚਹੀਏ ਮਨ ਲਾਈ'।
ਕੌੜਾਂ ਮਲ ਔ ਮੱਲ ਕੁੰਜਾਹੀ। ਕਸ਼ਮੀਰੀ ਮੱਲ ਬੀ ਆਯੋ ਥਾਈ॥੧੩॥
ਲੱਛੀ ਰਾਮ ਥੋ ਪ੍ਰਿਥਮ ਦਿਵਾਨ। ਤਿਸ ਕੀ ਥੇ ਸਭ ਮਨਤੇ ਆਨ।
ਕੀਨੀ ਮਿੰਨਤ ਆਨ ਤਿਨ ਤਾਂਹੀ। ਸੂਰਤ ਸਿੰਘ ਦਿਵਾਨ ਪਤਿਸ਼ਾਹੀ॥੧੪॥

ਦੋਹਰਾ॥

ਦਿਲੇ ਰਾਮ ਔ ਹਰੀ ਮੱਲ, ਔ ਆਯੋ ਬਹਿਲੂ ਮੱਲ।
ਹਰੀ ਸਿੰਘ ਗੁਲਜ਼ਾਰ ਸਿੰਘ, ਭਾਈ ਦੇਸ ਰਾਜ ਯੌਂ ਚੱਲ॥੧੫॥

ਚੌਪਈ॥

ਔਰ ਹਿੰਦੂ ਜੁੜ ਆਏ ਸਾਰੇ। ਸਿੱਖ ਸੰਤ ਅਰ ਧਰਮ ਪਿਆਰੇ।
ਸਭ ਮਿਲ ਆਏ ਕਹਿ ਗਏ ਏਹੁ। 'ਹਮ ਖਾਤਰ ਛਡ ਸਿੰਘਨ ਦੇਹੁ'॥੧੬॥
ਔਰ ਲੋਕ ਰਬ ਵਾਸਤੇ ਆਏ। ਫਕੀਰ ਅਤੀਤ[1] ਸਭੀ ਰਲ ਧਾਏ।
ਸਬਹਨ ਕੋ ਉਨ ਦੀਯੋ ਜਬਾਬ। ਐਸੋ ਪਾਪੀ ਮੂੜ੍ਹ ਖਰਾਬ॥੧੭॥
ਕਹਜੋ ਲਖੂ, 'ਮੈਂ ਮਾਨਤ ਨਾਹੀਂ। ਆਵੈ ਆਪ ਰੱਬ ਮੁਝ ਪਾਹੀ'।
ਤਿਨ ਮਿਲ ਕਹੀ ਫਿਰ ਸਾਚੀ ਬਾਤ। 'ਸਿੰਘਨ ਦੋਸ਼ [2]ਦੇਤ ਹੂੰ ਕਾਤ॥੧੮॥
ਮਨੀ ਸਿੰਘ ਤੈਂ ਪਕੜ ਕੁਹਾਯੋ। ਤੇਰਾ ਕੀਤਾ ਤੈਂ ਭਾਈ ਪਾਯੋ'।
ਲਾਨਤ ਲਾਨਤ ਕਹਿਤੇ ਗਏ। ਕਛੂ ਸਿਆਣੇ [3]ਠਾਂਢੇ ਰਹੇ॥੧੯॥

ਦੋਹਰਾ॥

ਹਾਥ ਜੋੜ ਠਾਂਢੇ ਭਏ, 'ਇਤੀ ਬਾਤ ਤੌਂ ਮਾਨ।
ਮਾਵਸ[4] ਹੈ ਅਜ ਸੋਮਵਤਿ[5], [6]ਕਾਲ ਕਰੀਂ ਮਨ ਮਾਨ'॥੨੦॥

ਚੌਪਈ॥

ਤਬ ਤਿਨ ਕੀ ਤਿਨ ਇਤੀ ਨ ਮਾਨੀ। ਦਏ ਮ੍ਰਾਇ ਸਿਖ, ਮੂੜ੍ਹ ਅਗਜਾਨੀ।
ਹੋਕਾ ਦੀਨਾ ਸ਼ਹਿਰ ਬੁਲਾਇ। 'ਲੇਵੈ ਨ ਕੋਈ ਗੁਰ ਕੋ ਨਾਇ॥੨੧॥
ਜੌ ਗੁਰ ਨਾਮ ਸੁਨਜੋ ਹਮ ਕਾਨ। ਛਾਡੋਂ ਨਾਹੀਂ ਕਢੋਂ ਪਰਾਨ।
ਨਾਨਕ ਕੀ ਕੋਊ ਪੜ੍ਹੈ ਨ ਬਾਨੀ। ਗ੍ਰੰਥ ਲੁਕੋਇ ਪੋਥੀਆਂ ਛਿਪਾਨੀ॥੨੨॥
ਜੋ ਗੁਰ ਕੋ ਕੋਊ ਲੇਵੇ ਨਾਮ। ਮੁਸਲਮਾਨ ਉਸ ਕਰੋਂ ਪਛਾਨ।
ਵਾਹਿਗੁਰੂ ਕੋ ਨਾਮ ਹਟਾਵੋ। ਔਰ ਸਭਨ ਕੋ ਨਾਮ ਜਪਾਵੋ॥੨੩॥

ਦੋਹਰਾ॥

ਗੁੜ ਕੇ ਕਹਨੇ ਗੁਰ ਕਹੈਂ, ਰੋੜੀ[7] ਧ੍ਰਾਯੋ ਨਾਮ।

*੧ ਤਿਆਗੀ, ਵਿਰਕਤ। ੨ ਕਿਉਂ ਕਿਸ ਗੱਲ ਦਾ। ੩ ਖਲੋਤੇ ਰਹੇ। ੪ ਅਮਾਵਸ, ਮੱਸਿਆ। ੫ ਸੋਮਵਾਰੀ, ਸੋਮਵਾਰ ਦੀ ਮਸਿਆ ਸ਼ੁਭ ਮੰਨੀ ਜਾਂਦੀ ਹੈ। ੬ ਕਲ੍ਹ ਨੂੰ ਮਨਮਾਨੀ ਕਰ ਲਵੀਂ। ੭ ਭੇਲੀ।*

ਜੇ ਕੋ ਗੁਰ ਕਹਿ ਕਿਸ ਸਦੇ, [੧]ਮਾਰੋਂ ਚੜ੍ਹ ਤਿਸ ਗਾਮ॥੨੪॥

ਚੌਪਈ॥

ਐਸ ਉਪੱਦ੍ਰਵ ਲੱਖੂ ਚਾਯਾ। ਚੜ੍ਹ ਸੋ ਖਾਲਸੇ ਊਪਰ ਧਾਯਾ।
ਤੋਪ ਜੰਬੂਰੇ ਕਸੇ ਬਨਾਇ। ਦਏ ਖਾਲਸੇ ਵੱਲ ਚਲਾਇ॥੨੫॥
ਹਯ[੨] ਗਯ[੩] ਰਥ ਪੈਦਲ ਲੈ ਧਾਯੋ। ਹੋਰ ਸੁ ਰੱਯਤ ਸਾਥ ਚਲਾਯੋ।
ਲਿਖ ਨਬਾਬ ਤਬ ਐਸ ਪਠਾਵੈ[੪]। 'ਹਮਰਾ ਸੋ ਜੁ ਦਿਵਾਨ ਸੰਗ ਜਾਵੈ'॥੨੬॥
[੫]ਮੁਲਤਾਨ ਬਹਾਵਲ ਮਲ ਕੇ ਤਾਈਂ। ਦੀਨੀ ਫੌਜ ਨਵਾਬ ਚੜ੍ਹਾਈ।
ਕਸੂਰ ਆਦ ਲੌ ਅਟਕ ਸੁ ਤਾ ਕਰ। ਔਰ ਦੁਵਾਬੇ ਤਿਹਾੜੇਂ[੬] ਲਾ ਕਰ[੭]॥੨੭॥
ਲਿਖ ਭੇਜੇ ਤਿਨ ਸਕਲ ਪਹਾੜ। ਨਵਾਬ ਬੁਲਾਏ ਕਰ ਬਹੁ ਤਾੜ[੮]।
'ਜੋ ਇਨ ਮੈਂ ਕੋ ਰਹੈ ਸਿਪਾਹੀ। ਤਿਸ ਕੀ ਜਾਨ ਬਚੇਗੀ ਨਾਹੀਂ॥੨੮॥
ਐਸ ਦਬਾਵ ਨਬਾਬ ਸੁ ਦੇਇ। ਤਿਸ ਤੇ ਆਕੀ[੯] [੧੦]ਰਹੈ ਸੁ ਕੋਇ।
ਐਸੋ ਕੋ ਜੋ ਚਲੈ ਨ ਕਹੇ। ਮਾਰਨ ਸਿੰਘਨ ਬਹੁ ਜਗ ਚਹੇ॥੨੯॥

ਦੋਹਰਾ॥

[੧੧]ਆਯੋ ਜੋ ਦੀਵਾਨ ਪੈ ਦੇਵਣ ਜੱਸੂ ਕਾਣ।
ਲੇਵੈ ਜੱਸੂ[੧੨] ਤਿਸ ਸੰਗੈ [੧੩]ਪਾਵੈ ਨਹਿੰ ਘਰ ਜਾਣ॥੩੦॥

ਚੌਪਈ॥

ਔਰ ਨਵੀਂ ਰੱਖ ਲਈ ਸਿਪਾਹਿ। ਆਯੋ ਰਹਣ ਜੁ ਮੋੜਜੋ ਨਾਂਹਿ।
ਕਹੇ, 'ਦਿਵਸ ਦੋ ਮੈਂ ਲਊਂ ਫੜ ਹੀ। ਫੇਰ ਉਤਾਰੂੰ ਕਰੂੰ ਤੁਰਤ ਹੀ'॥੩੧॥
ਚੜ੍ਹਿਓ ਹਾਥੀ ਉਤੇ ਦਿਵਾਨ। ਉੱਠੀ ਧੂੜ ਰਵਿ[੧੪] ਰੁਕਜੇ ਸਮਾਨ।
ਐਸੋ ਸ਼ੋਰ ਜਗਤ ਮੈਂ ਭਯੋ। 'ਅਬੈ ਖਾਲਸੋ ਲੁਕਨ ਨ ਦਯੋ॥੩੨॥
ਇਹ ਤੋ ਖਾਲਸੇ ਛਡ ਨ ਬੀਜ। ਭਾਈ ਬੈਰ ਲੈਨ ਚੜ੍ਹਿਓ ਖੀਝ[੧੫]।
ਜੈਸੇ ਆਂਧੀ ਪਾਤ[੧੬] ਉਡਾਵੈ। ਤੈਸੋ ਖਾਲਸੋ ਆਗੈ ਧਾਵੈ॥੩੩॥

ਦੋਹਰਾ॥

ਜੋ ਆਏ ਥੇ ਤੁਰਤ ਕੇ, ਤੇ ਤੁਰਤ ਤੁਰੇ ਘਰ ਓਰ[੧੭]।

---

*੧ ਉਸ ਪ੍ਰਿੰਡ 'ਤੇ ਚੜ੍ਹਾਈ ਕਰ ਕੇ ਮਾਰ ਦਿਆਂਗਾ। ੨ ਘੋੜੇ। ੩ ਹਾਥੀ। ੪ ਭੇਜੇ। ੫ ਮੁਲਤਾਨ ਬਹਾਵਲਪੁਰ ਤਕ ਦੀ (ਫੌਜ)। ੬ ਜਗਰਾਓਂ, ਪੱਖੋਵਾਲ (ਲੁਧਿਆਣਾ) ਆਦਿ ਦਾ ਇਲਾਕਾ, ਜੋ ਸਤਲੁਜ ਬੇਟ, ਪੂਰਬ ਵੱਲ ਦਾ ਪੁਆਧ ਅਤੇ ਦੱਖਣ ਪੱਛਮ ਵੱਲ ਦਾ ਮਾਲਵਾ- ਇਨ੍ਹਾਂ ਤਿੰਨਾਂ ਨਾਲ ਘਿਰਿਆ ਹੋਇਆ ਹੋਣ ਕਰ ਕੇ 'ਤਿਹਾੜ' ਸਦਿਆ ਜਾਂਦਾ ਹੈ। ੭ ਤਾਈਂ, ਤਕ। ੮ ਤਾੜਨਾ। ੯ ਬਾਗ਼ੀ। ੧੦ ਕੌਣ ਰਹੇ। ੧੧ ਮਕਾਣ, ਭਾਵ ਜੋ ਵੀ ਉਸ ਦੇ ਮਰੇ ਹੋਏ ਭਰਾ ਜਸਪਤਿ ਦੀ ਮਕਾਣ ਦੇਣ ਆਵੇ। ੧੨ 'ਲੱਖੂ' ਚਾਹੀਦਾ ਹੈ ਜਾਂ ਉਹ ਜਸਪਤਿ ਨਾਲ ਉਸ ਨੂੰ ਵੀ ਮਾਣੋ ਲੈ ਜਾਂਦਾ, ਉਹ ਵੀ ਮਰਿਆ ਸਮਝਦਾ। ੧੩ ਉਹ ਘਰ ਨਾ ਜਾ ਸਕਦਾ। ੧੪ ਸੂਰਜ (ਅਸਮਾਨ 'ਤੇ ਸੂਰਜ ਦੇ ਰੱਥ ਨੂੰ ਵੀ ਧੂੜ ਨੇ ਰੋਕ ਦਿੱਤਾ)। ੧੫ ਖਿਝ ਕੇ, ਛਿੱਥਾ ਪੈ ਕੇ। ੧੬ ਪੱਤਿਆਂ ਨੂੰ। ੧੭ ਵੱਲ, ਭਾਵ ਜਿਹੜੇ ਹੁਣੇ ਹੁਣੇ ਜਲਦੀ ਨਾਲ ਕੇਵਲ ਲੁੱਟਣ ਲਈ ਰਲੇ ਸਨ, ਉਹ ਉਤਨੀ ਛੇਤੀ ਹੀ ਘਰਾਂ ਨੂੰ ਪਰਤ ਗਏ।*

ਰਹੇ ਸਿੱਖ ਜੋ ਥੇ ਪਕੇ, ਸਤਿਗੁਰ ਊਪਰ ਜੋਰ॥੩੪॥

ਚੌਪਈ॥

ਜਿਮ ਜਿਮ ਲੋਕਨ ਸ਼ੁਹਰਤ ਭਈ। ਤਿਮ ਤਿਮ ਫੌਜ ਸਿੰਘਨ ਪਰ ਗਈ।
ਮਾਤ ਪਿਤਨ ਸਿੰਘ ਚਿੰਤਾ ਪਈ। ਮੋੜ ਲਿਆਏ ਪੁੱਤਨ ਕਈ॥੩੫॥
ਕੋਈ ਦੌੜੇ ਮੋੜਨ ਤਾਈਂ। ਪੁਤ੍ਰ ਰਲੇ ਥੇ ਲੁੱਟਨ ਤਾਈਂ।
ਕਹੈ ਮਾਤ, 'ਤੁਮ ਘਰ ਸੁਤ ਚੱਲੋ। ਸੀਸ ਮੁਨਾਇ ਜੱਟਨ ਵਿੱਚ ਰੱਲੋ'॥੩੬॥

ਦੋਹਰਾ॥

ਜੋ ਪੱਕੇ ਥੇ ਸੋ ਰਹੇ, ਕੱਚੇ ਗਏ ਸੁ ਭਾਜ।
ਮਰੇ, ਗਏ ਸਭ ਸੁਰਗ ਨੋ, ਜੀਏ ਕਰਜੋ ਤਿਨ ਰਾਜ॥੩੭॥

ਚੌਪਈ॥

ਅਸਲ ਖਾਲਸਾ ਸੋਊ ਰਹਜੋ। ਪਰਜੋ ਮੁਕਾਬਲ ਦੂਹੂ ਵਲ ਤਹਿਓ।
ਤੁਰਕ ਸੁ ਆਟਾ ਸਿੰਘ ਸੁ ਲੂਣ। ਤੁਰਕ ਘਟਾ ਸਿੰਘ ਬਿੱਜਲ[੧] ਊਨ[੨]॥੩੮॥

ਦੋਹਰਾ॥

ਦੇਖ ਸੁ ਲਸ਼ਕਰ ਅਤਿ ਘਣਾ, ਸਭ ਖਾਲਸੇ ਲਾਯੋ ਦਿਵਾਨ।
ਇਨ ਸੋਂ ਸਨਮੁਖ [੩]ਕਿਮ ਲਰੈਂ, ਇਹ ਚਲ ਅਯੋ ਜਹਾਨ'॥੩੯॥
ਜੇਊ ਸੂਰ[੪] [੫]ਸਿਰ ਬਾਹਰੇ ਤੇਊ ਕਹੈਂ, 'ਲੜੋ ਆਜ'।
ਜੋਊ ਸਿਆਨੇ ਸੋ ਕਹੈਂ, 'ਲੜੋ ਸੁ ਮੁੜ ਮੁੜ ਭਾਜ[੬]'॥੪੦॥

ਚੌਪਈ॥

ਸਜਾਨਨ ਨੇ ਯੌ ਬਾਤ ਸੁਨਾਈ। 'ਲੜਾਈ ਕੇ ਫੱਟ ਕਹੈਂ ਸੁ ਢਾਈ।
ਮਿਲਨ ਭਜਨ [੭]ਇਹ ਸਾਰ ਦੋਇ। ਲੜ ਮਰ ਮੁੱਕਣ ਆਧਾ ਸੋਇ॥੪੧॥
ਹਮੇਂ ਗੁਰੂ ਨੇ ਭਜਨ ਬਤਾਯਾ। ਭਜ ਭਜ ਲੜਨੋਂ ਬਡ ਯਹ ਦਾਯਾ[੮]।
ਭਜ ਭਜ ਲੜਿਓ ਸਤਿਗੁਰ ਆਪ। ਭਜ ਭਜ ਲੜਨੋ ਨਹਿੰ ਕਛੁ ਪਾਪ॥੪੨॥
ਕਈ ਬਾਰ ਭਜ ਗਯੋ ਭਗਵਾਨ[੯]। [੧੦]ਮੱਧ ਸਮੁੰਦਰ ਕੀਨੋ ਥਾਨ।
[੧੧]ਪਾਂਡਵ ਭੀ ਥੇ ਭਜ ਕੇ ਬਚੇ। [੧੨]ਮੰਦਰ ਥੇ ਜਹ ਲਖੀ ਰਚੇ'॥੪੩॥

*੧ ਬਿਜਲੀ। ੨ ਖਾਲੀ (ਕੇਵਲ ਬਿਜਲੀ ਸਨ)। ੩ ਕਿਸ ਤਰ੍ਹਾਂ ਲੜੀਏ। ੪ ਸੂਰਮੇ, ਜੋਧੇ। ੫ ਸਿਰ ਕੱਢ ਸਿਰਲੱਥ, ਜਾਂ-ਬਾਜ਼। ੬ ਭੱਜ-ਨੱਠ ਕੇ (ਪਰਤ-ਪਰਤ, ਭੱਜ-ਭੱਜ ਲੜੋ) ਜੰਗ ਦੀ ਚਾਲ। ੭ ਇਕ ਸਾਰ, ਇਕੋ ਜੇਹਾ (ਦੁਸ਼ਮਣ ਨਾਲ ਸਨਮੁਖ ਲੜਨਾ-ਭਿੜਨਾ ਤੇ ਨੱਠ-ਭੱਜ ਜਾਣਾ ਇਕੋ ਜੇਹਾ ਸੀ)। ੮ ਦਾਉ, ਚਾਲ (ਵੱਡੀ ਹੈ)। ੯ ਕ੍ਰਿਸ਼ਨ ਭਗਵਾਨ ਕਹਿੰਦੇ ਹਨ ਕਾਲਯਵਨ ਅਤੇ ਜਰਾ ਸਿੰਧ ਤੋਂ ਭੱਜ ਕੇ ਬਚਣ ਲਈ ਸਾਗਰ ਕੰਢੇ ਸਥਿਤ ਦਵਾਰਕਾਪੁਰੀ ਵਿਖੇ ਜਾ ਲੁਕੇ, ਜਿੱਥੇ 'ਰਣ ਛੋੜ' ਨਾਮ ਦਾ ਮੰਦਰ ਇਸ ਯਾਦ ਨੂੰ ਤਾਜ਼ਾ ਕਰਦਾ ਹੈ। ੧੦ ਦਵਾਰਵਤੀ ਜਾਂ ਦਵਾਰਕਾਪੁਰੀ, ਜੋ ਸਮੁੰਦਰ ਵਿਚ ਸਥਿਤ ਹੈ। ੧੧ ਪਾਂਡਵਾਂ ਨੂੰ ਦਿੱਲੀ ਹਾਰਨ ਉਪਰੰਤ ਵਿਰਾਟ ਦੇਸ਼ ਦੇ ਪ੍ਰਧਾਨ ਨਗਰ (ਦਿੱਲੀ ਤੋਂ ਦੱਖਣ ਵੱਲ ੧੦੫ ਮੀਲ ਦੂਰ ਜੈਪੁਰ ਨੇੜੇ) ਵਿਖੇ ਇਕ ਵਰ੍ਹਾ ਲੁਕ ਕੇ ਰਹਿਣਾ ਪਿਆ। ੧੨ ਲਾਖ ਦਾ ਮੰਦਰ, ਜੋ ਵਿਰਾਟ ਦੇ ਰਾਜੇ ਨੇ ਬਣਵਾਇਆ ਤੇ ਜਿਸ ਵਿਚ ਪਾਂਡਵ ਲੁਕੇ ਰਹੇ।*

ਦੋਹਰਾ॥

ਜੋਊ ਸਜਾਨਨ ਨੇ ਕਹੀ, ਮਨੀ ਸੂਰਨ[1] ਸੋ ਗੱਲ।
ਲਰਤ ਭਜਤ ਆਗੇ ਤੁਰੇ, ਲਯੋ ਆਸਰੋ ਝੱਲ॥੪੪॥

ਚੌਪਈ॥

ਤਬਹਿ ਸਿੰਘਨ ਕੋ ਲਗ ਗਯੋ ਦਾਇ। ਪ੍ਰਿਥਮ ਹਰੌਲ[2] ਤੁਰਕ [3]ਕੀਓ ਘਾਇ।
ਤਬ ਦਿਵਾਨ ਯੌ ਚਿੰਤਾ ਪਰੀ। 'ਬਿਨ ਤਤਬੀਰ ਫੌਜ ਸੋ ਮਰੀ॥੪੫॥
ਔਰ ਤਤਬੀਰ ਫੌਜ ਕੀ ਕਰੀਐ। ਤੋਪ ਘੋੜਨ ਕੀ ਆਗੈ ਧਰੀਐ'।
ਤਿਹਿ ਪਾਛੇ ਕੀਨੀ [4]ਹਥ ਨਾਲ। ਤਿਸੈ ਜੰਬੂਰਨ ਲਾਈ ਪਾਲ॥੪੬॥
ਤਿਸ ਕੇ ਪਾਛੇ ਕਰੀ ਸਿਪਾਹਿ। ਫੌਜ ਅਸਲ ਨਿਜ ਰਾਖੀ ਪਾਹਿ।
ਰਚੀ ਚੰਮੂ[5] ਦਿਵਾਨ ਉਲਟੇ ਰਾਹਿ। ਸਭ ਤੇ ਪਾਛੇ ਡਰਤ ਸੁ ਜਾਇ॥੪੭॥
ਜੌ ਸਿੰਘ ਮੁੜ ਕਰ ਕਰੈਂ ਲੜਾਈ। ਨਹਿੰ ਤੋਪਨ ਸੋਂ ਕਛੂ ਬਸਾਈ[6]।
ਤੌ ਸਿੰਘ ਫੇਰ ਵੜੈਂ ਮੁੜ ਝੱਲ। ਐਸੀ ਭਈ ਖਾਲਸੇ ਗੱਲ॥੪੮॥
ਵੜੈਂ ਤਾਂਹਿ ਜਹਿੰ ਤੋਪ ਨ ਜਾਵੈ। ਘੁੜਿਆਲਨ[7] ਨਹਿੰ ਕਛੂ ਬਸਾਵੈ।
ਛਡੀ ਫੌਜ ਲੇਹਿੰ ਸਿੰਘ ਉਸ ਮਾਰ। ਇਸ ਬਿਧ ਸਿੰਘ ਬਚੇ ਕਈ ਬਾਰ॥੪੯॥
ਤਬਹਿ ਦਿਵਾਨ ਬਿਲਦਾਰ[8] ਬੁਲਾਏ। [9]ਬਿਕਟ ਠੌਰ ਤਹਿੰ ਰਾਹ ਬਨਵਾਏ।
ਝੱਲ ਗਾੜ੍ਹੇ ਤਹਿੰ ਫੂਕ ਜਲਾਵੈਂ। ਸੇਧ ਧਰੇ ਤੁਰ ਤੋਪ ਚਲਾਵੈਂ॥੫੦॥
ਤਬ ਸਿੰਘਨ ਕੋ ਬਹੁਤ ਸਤਾਯਾ। ਖਾਣੇ ਨੂੰ ਕੁਛ ਹੱਥ ਨ ਆਯਾ।
ਭੁੱਖੇ ਹੁਇ ਸਿੰਘ ਆਗੈ ਤੁਰੇ। ਝੱਲੋਂ ਬਾਹਰ ਸਿੰਘ ਨਿਕਰੇ[10]॥੫੧॥

ਦੋਹਰਾ॥

ਕਿਤੇ ਉਰਾਰ ਸੁ ਝਲ ਵੜੇ, ਕਿਤੇ ਪਾਰ ਝੱਲ ਮਾਂਹਿ।
ਐਸੇ ਐਸੇ ਜਤਨ ਸੌਂ ਸਿੰਘ ਸੁ ਆਗੇ ਜਾਂਹਿ॥੫੨॥

ਚੌਪਈ॥

ਤਬ ਦਰਿਆਇ ਭਯੋ ਅਤਿ ਤਾਰੂ। ਸਿੰਘ ਹੁਇ ਗਏ ਰਾਵੀ ਪਾਰੂ।
ਪਾਰ ਪਾਰ ਸਿੰਘ ਮੁਹਰੇ ਜਾਵੈਂ। ਪਾਛੇ ਫੌਜ ਤੁਰਕ ਕੀ ਆਵੈ॥੫੩॥
ਨਹਿੰ ਡੇਰੋ ਸਿੰਘ ਕਰਨਾ ਮਿਲੈ। ਕਹੂੰ ਰਾਤ ਕਹੂੰ ਦਿਨ ਹੂੰ ਚਲੈਂ।

---

*੧ ਸੂਰਮਿਆਂ ਨੇ। ੨ ਹਰਾਵਲ (ਮੁਹਰਲਾ) ਦਸਤਾ, ਅੱਗੇ-ਅੱਗੇ ਚੱਲਣ ਵਾਲੀ ਫੌਜ। ੩ ਮਾਰ ਦਿੱਤਾ। ੪ ਹੱਥਾਂ ਨਾਲ ਚੱਲਣ ਵਾਲੀਆਂ ਬਾਂਸ ਆਦਿ ਨਾਲੀ ਦੀਆਂ ਤੋਪਾਂ। ੫ ਵੈਰੀ ਦਾ ਚੰਮ ਖਾ ਜਾਣ ਵਾਲੀ ਫੌਜ; ਸੈਨਾ (ਵੇਖੋ: 'ਭਜੀ ਚਮੂੰ ਸਭ ਦਾਨਵੀ'੧੩੯/੧-ਚੰਡੀ ਚਰਿਤ੍ਰ੧) ਇਹ ਖਾਸ ਗਿਣਤੀ ਦੀ ਫੌਜ ਹੁੰਦੀ ਹੈ, ਜਿਸ ਵਿਚ ੭੨੯ ਹਾਥੀ, ੭੨੯ ਰਥ, ੨੧੮੭ ਸਵਾਰ ਅਤੇ ੩੬੪੫ ਪਿਆਦੇ ਹੁੰਦੇ ਹਨ। ੬ ਵਸ ਨਾ ਚਲਦਾ। ੭ ਘੋੜ ਸਵਾਰਾਂ (ਦਾ ਵਸ ਨਾ ਚਲਦਾ)। ੮ ਬੇਲਚੇ (ਕੁਦਾਲ) ਰੱਖਣ ਵਾਲੇ, ਬੇਲਚਾਦਾਰ। ੯ ਭਿਆਨਕ ਤੇ ਔਖੀਆਂ ਥਾਵਾਂ। ੧੦ ਨਿਕਲੇ।*

ਨਹਿੰ ਸਿੰਘਨ ਕਛੁ ਰਹਿਓ ਪੱਲੈ। [1]ਭਾਰ ਬ੍ਰਦਾਰੀ ਬਿਨ ਕਜਾ ਚੱਲੈ॥੫੪॥
ਗੋਲੀ ਦਾਰੂ ਕਹੂੰ ਪਹੁੰਚੈ ਨਾਹੀਂ। ਕਾ ਸੋਂ ਸਿੰਘ ਸੁ ਕਰੈਂ ਲਰਾਈ[2]।
ਸ਼ਸਤਰ ਕਾਟਤ ਖੁੰਢੇ ਹੋਏ। ਰਾਤ ਦਿਵਸ ਸਿੰਘ [3]ਨਾਂਹੀ ਸੋਏ॥੫੫॥
ਗਈ ਕਮਾਨ ਟੂਟ ਸੋ ਚਲਤੀ। ਤੀਰ ਮੁਕੇ ਫਿਰ ਮਿਲੈ ਨ ਭਰਤੀ[4]।
ਨੇਜ਼ੇ ਫਲ ਰਹੇ ਦੁਸ਼ਮਨ ਤਨ ਮੇਂ। ਘਾੜੂ[5] ਲਭੈ ਸੁ ਨਾਂਹੀ ਬਨ ਮੇਂ॥੫੬॥
ਬਿਨ ਦਾਨੇ ਭਏ ਘੋੜੇ ਮਾੜੇ। ਬਿਨ ਬਸਤਰ ਤਨ ਧੂਪ[6] ਸੁ ਸਾੜੇ।
ਆਟਾ ਦਾਨਾ ਨਹੀਂ ਕਜਾ ਪਾਵੈਂ। ਪਾਣੀ ਭੀ ਤਹਿੰ ਹੱਥ ਨ ਆਵੈ॥੫੭॥

ਦੋਹਰਾ॥

ਅੱਧੀ ਮੌਤ ਮੁਸਾਫਰੀ, ਸਾਰੀ ਮੌਤ ਸੁ ਭੁੱਖ।
ਊਹਾ ਆਇ ਦੋਊ ਮਿਲੀ, ਯਹ ਭਯੋ ਖਾਲਸੇ ਦੁੱਖ॥੫੮॥

ਚੌਪਈ॥

ਤਬ ਸਿੰਘਨ ਨੇ ਬਹੁ ਦੁਖ ਪਾਯਾ। ਹਿੰਦਵਾਇਨ[7] ਕੋ ਕੋਣਾ ਤਕਾਯਾ।
ਵੜੇ ਸੁ ਜਾਇ ਪਹਾੜਨ ਝੱਲ। 'ਕਰਹਿੰ ਹਿੰਦੂ ਕਛੁ ਹਮਰੀ ਵੱਲ[8]॥੫੯॥
ਹਿੰਦੁ ਕੋ ਪਾਰਨ[9] ਤੁਰਕਨ ਗਾਰਨ[10]। ਭਯੋ ਖਾਲਸਾ ਇਸ ਹੀ ਕਾਰਨ'।
*ਨਹਿੰ ਜਾਨਯੋ ਯਹਿ ਤੁਰਕਨ ਭਾਈ। ਹਮਰੇ ਸੰਗ ਬਹੁ ਕਰੈਂ ਬੁਰਾਈ॥੬੦॥
ਜਿਨ ਬੰਦੇ ਸੋਂ ਦਗ਼ਾ ਕਮਾਈ। ਸੱਦਯੋ ਬੰਦਾ [11]ਕੁਮਕੈ ਤਾਂਈਂ।
ਜਬ ਬੰਦੇ ਨੇ ਤੁਰਕ ਸੁ ਮਾਰੇ। ਕਰਾਈ ਬੰਦੇ ਕੀ ਇਨ ਫਿਰ ਹਾਰੇ[12]॥੬੧॥

ਦੋਹਰਾ॥

ਸਿੰਘਨ ਸਮਝਯੋ ਨਾਂਹਿ ਯੌ, ਦਗ਼ੇਬਾਜ਼ ਇਹ ਆਦਿ[13]।
ਬੰਦਈ ਸਿੰਘ ਇਨ ਫੜ ਦਏ, ਰਖੀ ਨ ਸਿੰਘਨ ਯਾਦ॥੬੨॥

ਚੌਪਈ॥

ਵੱਲ ਬਸੋਹਲੀ ਸਿੰਘ ਸੁ ਤੁਰੇ। ਅਗੈ ਬਸੋਲ੍ਹੀ ਬਹੁ ਪ੍ਰਬਤੀ ਜੁੜੇ।
ਸਿੰਘ ਸਮਝੀ, †'ਹਮ ਵਲ ਕਰੇਂ'। ਕਈ ਸਿੰਘ ਜਾ ਤਿਨ ਮੋ ਰਲੇ॥੬੩॥
ਤਬ ਤਿਨ ਤੁਰਤ ਸੁ ਦੀਨੇ ਮਾਰ। ਕਈ ਪਕਰਾਏ[14] ਤੁਰਕਨ[15] ਵਾਰ।

---

*੧ ਬਾਰ ਬਰਦਾਰੀ, ਬੋਝ ਲੈ ਜਾਣ ਵਾਲੀ ਗੱਡੀ, ਊਠ, ਖੱਚਰ ਆਦਿ ਪਸ਼ੂ। ੨ ਲੜਾਈ (ਸਿੰਘ ਆਖਰ ਕਿਸ ਚੀਜ਼ ਨਾਲ ਲੜਾਈ ਕਰਨ?)। ੩ ਸੁੱਤੇ ਨਹੀਂ ਸਨ। ੪ ਤਰਕਸ਼ ਭਰਨ ਲਈ। ੫ ਘੜਨ ਵਾਲਾ, ਕਾਰੀਗਰ। ੬ ਧੁੱਪ। ੭ ਹਿੰਦੁਸਤਾਨ (ਪਹਾੜੀ ਇਲਾਕਾ, ਜਿਥੇ ਹਿੰਦੂ ਰਾਜੇ ਸਨ)। ੮ ਪੱਖ। ੯ (ਹਿੰਦੂਆਂ ਦੀ) ਪਾਲਣਾ ਪੋਸਣਾ, ਪਰਵ੍ਰਿਸ (ਵੇਖੋ : 'ਅਬ ਲੌਂ ਤੁਮ ਪਾਰਨ ਕੀਨੋ' ਗੁ:ਪ੍ਰ:ਸੂ:)। ੧੦ (ਤੁਰਕਾਂ ਨੂੰ) ਗਾਲਣਾ, ਨਾਸ਼ ਕਰਨਾ। ੧੧ ਮਦਦ ਲਈ। ੧੨ ਹਾਰ (ਬੰਦਾ ਬਹਾਦਰ ਦੀ ਹਾਰ ਪਹਾੜੀਆਂ ਕਰ ਕੇ ਹੋਈ)। ੧੩ ਆਦਿ ਕਦੀਮ ਦੇ, ਮੁੱਢ ਦੇ। ੧੪ ਪਕੜਾਇ; ਫੜਾ ਦਿੱਤੇ। ੧੫ ਤੁਰਕਾਂ ਨੂੰ। *ਉਹ ਨਹੀਂ ਜਾਣਦੇ ਸਨ ਕਿ ਵਾਸਤਵ ਵਿਚ ਇਹ ਪਹਾੜੀਏ (ਹਿੰਦੂ) ਵੀ ਤੁਰਕਾਂ ਦੇ ਹੀ ਭਾਈਬੰਦ ਤਥਾ ਭਰਾ ਹਨ। † ਸਾਡਾ ਪੱਖ ਪੂਰਨਗੇ।*

ਤੁਰਤ ਤੁਰਕਨ ਸੋ ਦੀਨੇ ਮਾਰੀ। ਸਿੰਘਨ ਰਾਤ ਬਿਧਨ[੧] ਭਈ ਭਾਰੀ॥੬੪॥

ਦੋਹਰਾ॥

ਪੜੋਲ ਕਠੂਹੇ ਭਾਂਤ ਇਤ ਸਿੰਘ ਫਸੇ ਜੋ ਜਾਇ।
ਲੀਨੇ ਲੂਟ ਔ ਕੂਟ ਕਰ, ਨੱਠੇ ਸੁ ਫਿਰ ਪਛੁਤਾਇ॥੬੫॥

ਚੌਪਈ॥

ਸਿੰਘਨ ਤਬੈ ਪਹਾੜ ਤਕਾਯਾ। ਡੇਰਾ ਤਿਸ ਸੋ ਵੱਲ ਚਲਾਯਾ।
ਆਗੈ ਪੂਰਜੋ[੨] ਲਖਜੋ[੩] ਪਹਾੜ। ਕੜੇ[੪] ਖੜੇ ਥੇ ਸ਼ਸਤ੍ਰਨ ਨਾਲ॥੬੬॥

ਦੋਹਰਾ॥

ਸਾਥ ਪਹਾੜ ਪਹਾੜੀਏ ਲਏ ਨਿਬਾਬ ਬੁਲਾਇ।
ਉਪਰ ਪਹਾੜ ਸੁ ਆ ਖੜੇ, ਦਿਖ ਸਿੰਘ ਸੰਸਾ[੫] ਆਇ॥੬੭॥

ਚੌਪਈ॥

ਫੇਰ ਖਾਲਸੇ ਪਿਛਾ ਤਕਾਯਾ। ਤੁਰਕ ਫੌਜ ਸੋਂ ਜੰਗ ਮਚਾਯਾ।
ਪੁੱਠੀ ਸਿੱਧੀ ਖੁੰਢੀ ਤਲਵਾਰ। ਮਾਰਹਿਂ ਬਲ ਸੋਂ ਹੋ ਜਾਇ ਪਾਰ॥੬੮॥
ਇਕ ਫਲ ਨੇਜੋ ਰਹੈ ਜੁ ਬੀਚ। ਮਾਰਹਿਂ ਸਿਰ ਤਹਿਂ ਛੜ[੬] ਕੌ ਖੀਚ।
ਤੁਟੀ ਕਮਾਨ ਸਿਰ ਮਾਰਹਿਂ ਤਾਨ। ਸੀਸ ਸੁ ਫੋੜਹਿਂ ਬਲੀ ਜੁਆਨ॥੬੯॥
ਟੋਲੈਂ ਲੱਖੂ ਜੁ ਪਾਵੈਂ ਕਹੀਂ। ਰਹੈ ਪਿਛੈ ਸੋ ਲੱਭੈ ਨਹੀਂ।
ਬਲੀ ਸਿੰਘ ਜੋ ਸ਼ਸਤਰ ਮਾਰੈਂ। ਤੁਰਕ ਸੁ ਮੁੰਡੀਆ[੭] ਕਾਟ ਬਿਡਾਰੈਂ[੮]॥੭੦॥

ਦੋਹਰਾ॥

ਫੇਰ ਫਿਰੇ ਬਲ ਨਹਿਂ ਚਲੈ ਤੋਪ ਜੰਬੂਰਨ ਨਾਲ।
ਤਕਜੋ ਤਬਹਿ ਦਰਜਾਉ ਤਿਨ ਹੋਈਏ ਜਿਮ ਤਿਮ ਪਾਰ॥੭੧॥

ਚੌਪਈ॥

ਜਾਇ ਖੜੇ ਦਰਜਾਇ ਕਿਨਾਰੇ। ਅਗੈ ਦਰਜਾਇ ਸੁ [੯]ਲਹਰਨ ਮਾਰੇ।
ਸ਼ੂੰਕੇ ਫੂੰਕੇ ਚਕ ਚਕ ਡੰਡ[੧੦]। [੧੧]ਘੁੰਮਨ ਘੇਰਨ ਭਜਾਨ ਪ੍ਰਚੰਡ॥੭੨॥
ਬਹੁਤ ਜ਼ੋਰ ਸੋਂ ਗਾਜਤ ਆਵੈ। ਬਹੁਤ ਬ੍ਰਿਛਨ ਕੀ ਜੜ੍ਹਾਂ ਪੁਟਾਵੈ।
ਉਹਾਂ ਪੁਰਸ਼ ਕੀ ਕੌਨ ਚਲਾਵੈ। ਤੋੜਤ ਸਿਲਾ ਪੱਥਰ ਕੀ ਆਵੈ॥੭੩॥

---

*੧ ਔਖੀ, ਮੁਸ਼ਕਲ, ਦੁਖਦਾਈ, ਵਿਧਣ (ਵੇਖੋ: 'ਵਿਧਣ ਖੂਹੀ ਮੁੰਧ ਇਕੇਲੀ' ਸੂਹੀ ਫਰੀਦ)। ੨ ਪ੍ਰਿਥਵੀ, ਭੂਮਿ। ੩ ਵੇਖਿਆ। ੪ ਕੱਸੇ ਕਸਾਏ। ੫ ਡਰ, ਤੌਖਲਾ। ੬ ਬਰਛੇ, ਨੇਜੇ ਆਦਿ ਦਾ ਡੰਡਾ, ਜਿਸ ਦੇ ਸਿਰਿਆਂ ਉਪਰ ਲੋਹੇ ਦੇ ਫਲ ਹੋਣ। ੭ ਮੁੰਡੀ, ਸਿਰ। ੮ ਪਾੜ, ਚੀਰ ਦੇਣ, ਮਾਰ ਦੇਣ। ੯ ਲਹਿਰਾਂ ਮਾਰਦਾ ਸੀ, ਹੜ੍ਹ ਆਇਆ ਹੋਇਆ ਸੀ। ੧੦ ਮਾਨੋ ਡੰਡ ਕਢਦਾ ਸੀ, ਪੇਲਦਾ ਸੀ। ੧੧ ਘੁੰਮਣ ਘੇਰੀਆਂ ਅਤਿ ਭਿਆਨਕ ਤੇ ਬਲਵਾਨ ਸਨ।*

ਦੋਹਰਾ॥

ਕਹਯੋ ਉਹਾਂ ਖੜ ਖਾਲਸੇ, 'ਕੋਊ ਯਾਹ [1]ਲਿਆਵੈ ਥਾਹੁ।
ਯਾਂ ਕੇ ਪਾਛੈ ਸਭ ਲੰਘੈਂ, ਐਸ ਬਤਾਵੈ ਰਾਹੁ'॥੭੪॥

ਚੌਪਈ॥

ਰਹਤ ਸਿੰਘ ਥੇ ਡੱਲੇਵਾਲ। ਖਤ੍ਰੀ ਜਾਤ ਸੁ ਭਾਈ ਚਾਰ।
ਸੂਰਬੀਰ ਬਡ ਜਾਪਹਿਂ ਭੂਪ[2]। ਉਮਦੇ ਘੋੜੇ ਬਹੁਤ ਅਨੂਪ[3]॥੭੫॥
ਕਹੇ ਸਿੰਘਨ ਦੁਇ ਵੜਤ ਸੁ ਭਏ। ਖਾ ਗਏ ਗ਼ੋਤੇ ਨਹਿਂ ਫਿਰ ਅਏ।
ਗੁਰਦਯਾਲ ਸਿੰਘ ਕੇ ਭਾਈ ਓਈ। [4]ਮਿਸਲ ਡੱਲੇਵਾਲ ਜਿਨ ਤੇ ਹੋਈ॥੭੬॥
ਤਬਹਿ ਖਾਲਸੇ ਐਸ ਬਿਚਾਰਾ। 'ਹਮ ਸਿਰ ਆਯੋ ਉਹ [5]ਵਖਤ ਭਾਰਾ।
ਇਕਲੇ ਕਿਮ ਡੁਬ ਮਰੈਂ ਦਰਯਾਇ। ਮਰੋ ਤੁਰਕ ਸੰਗ ਲੈ [6]ਦਸ ਭਾਇਂ'॥੭੭॥

ਦੋਹਰਾ॥

ਤਬਹਿ ਬਿਚਾਰਯੋ ਖਾਲਸੇ, 'ਆਯੋ ਵੇਲਾ ਸੋਇ।
ਜੋ ਸ੍ਰੀ ਮੁਖ ਤੇ ਆਖਿਓ ਸਤਿਗੁਰ ਸਨਮੁਖ ਹੋਇ॥੭੮॥

ਚੌਪਈ॥

ਸਿੱਧੋ ਮੁਖ ਕਰ ਮਰੈ ਜੁ ਸੂਰਾ। ਸਵਾ ਲਾਖ ਮੈਂ ਲੇਊਗੁ ਪੂਰਾ।
[7]ਤੌ ਛਾਡੌਂ ਤਰ ਪੰਥ ਖਿਆਲ। ਕਰਯੋ ਪਤਿਸ਼ਾਹੀ ਫਿਰ ਸੁਖ ਨਾਲ'॥੭੯॥

ਦੋਹਰਾ॥

ਬਚਨ ਕਹੇ ਜੋ ਖਾਲਸੇ ਲਏ ਪੰਥ ਸੋਈ ਮਾਨ।
ਚਹੂੰ ਓਰ ਮੁਖ ਕਰ ਚੜ੍ਹੇ, ਮੋੜਯੋ ਮੁੱਖ ਨ ਕਾਨ॥੮੦॥

ਚੌਪਈ॥

ਜੇਊ ਵਲ ਪਹਾੜ ਥੇ ਖੜੇ। ਹਿੰਮਤ ਕਰ ਪਹਾੜ ਸੋ ਚੜ੍ਹੇ।
ਅੱਗੈ ਖੜੀ ਪਹਾੜ ਸਿਪਾਹ। ਸੋ ਦੇਵੈ ਨਹੀਂ ਸਿੰਘਨ ਰਾਹ॥੮੧॥
ਮਾਰਹਿਂ [8]ਪਾਥਰ ਇਟਨ ਬੰਦੂਕ। ਆਵੈਂ ਤੋਪਨ ਗੋਲ ਸੋ ਕੂਕ[9]।
ਜਹਾਂ ਲਗੈ ਤਨ ਜਾਵੈ ਟੂਟ। ਅਗੇ ਸਿਪਾਹੀ ਖੜੇ ਰਜਪੂਤ॥੮੨॥

---

*੧ ਥਾਹ ਲਿਆਵੇ, ਪਤਾ ਕਰੇ, ਦਰਿਆ ਦੀ ਡੂੰਘਾਈ ਦਾ। ੨ ਰਾਜੇ। ੩ ਸੁੰਦਰ। ੪ ਡੱਲੇ ਵਾਲੀਆਂ ਦੀ ਮਿਸਲ. ਜਿਸ ਦਾ ਮੁਖੀਆ ਸ. ਗੁਲਾਬ ਸਿੰਘ ਖਤ੍ਰੀ ਡੱਲੇਵਾਲ ਬਿਸਤ ਦੁਆਬ) ਦਾ ਸੀ, ਫੇਰ ਕੰਗ ਜੱਟ ਤਾਰਾ ਸਿੰਘ ਪ੍ਰਧਾਨ ਬਣਿਆ। ੫ ਔਖਾ ਸਮਾਂ। ੬ ਦਸ ਹਿੱਸੇ, ਭਾਵ ਦਸ ਗੁਣੇ ਤੁਰਕਾਂ ਨੂੰ ਮਾਰ ਕੇ ਮਰੋ। ੭ ਖਾਲਸੇ ਨੇ ਦਰਿਆ ਤਰਨ ਦਾ ਖਿਆਲ ਛੱਡ ਕੇ ਵੈਰੀ ਦੇ ਸਨਮੁਖ ਹੋ ਕੇ ਲੜਨ ਦਾ ਨਿਸ਼ਚਾ ਕੀਤਾ। ੮ ਪੱਥਰ ਇੱਟਾਂ ਰੋੜੇ (ਮਾਰਦੇ)। ੯ ਕੂਕਦੇ, ਸ਼ੋਰ ਮਚਾਂਦੇ।*

ਦੋਹਰਾ॥

ਤੌ ਸਿੰਘਨ ਨੇ ਜੋਸ਼ ਕਰ ਇਕ ਲਯੋ ਮੋਰਚੋ ਮਾਰ।
ਓਹੂ ਆਇ ਬਹੁਤੇ ਪੜੇ, ਉਨ ਦੀਏ ਫ਼ੇਰ ਉਤਾਰ॥੮੩॥

ਚੌਪਈ॥

ਤੌ ਸਿੰਘਨ ਫਿਰ ਕੀਓ ਉਪਾਉ। ਤੱਕਜੋ ਉਪਰ ਚੜ੍ਹਨ ਕੋ ਦਾਉ।
ਲੁਕੇ [1]ਪਹਾੜ ਜੜ੍ਹਨ ਮੈਂ ਧਾਇ। ਖੋਦ ਮਿਟੀ ਲੁਕਨ ਕੀਯੋ ਥਾਇ॥੮੪॥
ਜਿਮ ਸਿਰ ਲੁਕੇ ਸੁ ਊਪਰ ਵਾਇ। ਤਿਸ ਬਿਧ ਮਿੱਟੀ ਸਿੰਘਨ ਪੁਟਾਇ।
ਕਰਦਨ ਛੁਰੀਅਨ ਸਾਥ ਕਟਾਰੀ। ਨੇਜਨ ਬਰਛਨ ਸੰਗ ਤਲਵਾਰੀ॥੮੫॥

ਦੋਹਰਾ॥

[2]ਠਹਰ ਥਾਉਂ ਪਗ ਧਰਨ ਕਰ ਕੀਨੋਂ ਸਿੰਘਨ ਜੋਰ।
ਜਾਇ ਚੜ੍ਹੇ ਤਿਹ ਥਾਂ ਖੜੇ, ਅੜੇ ਭਿੜੇ ਤਿਨ ਘੋਰ[3]॥੮੬॥

ਚੌਪਈ॥

ਤਬ ਪਹਾੜੀਏ ਅਏ ਕਰ ਸ਼ੋਰ। ਮਗਰੇ ਕੀਨੋ ਸਿੰਘਨ ਜ਼ੋਰ।
ਸਿੰਘਨ ਹਥਹੁਂ ਸ਼ਸਤਰ ਛੁੱਟੇ। ਲਗੇ ਪ੍ਰਬਤੀਅਨ ਫਿਰੇ ਅਪੁੱਠੇ॥੮੭॥
ਗੈਲ ਸੁ ਸਿੰਘਨ ਬਹੁਤ ਦਬਾਈ। ਲਿਯੋ ਸੁ ਟਿੱਬਾ ਸਿੰਘਨ ਛੁਡਾਈ।
ਜੋਊ *ਸਜਾਦੇ[4] ਚੜ੍ਹੇ ਉਤਾਹੀ। ਘੋੜੇ ਉਨ ਕੇ ਚੜ੍ਹੇ ਸੁ ਨਾਂਹੀ॥੮੮॥
ਔਰ ਤਕਾਯੋ ਚੜ੍ਹ ਇਕ ਰਾਹੁ। ਦਰਜਾਉ ਕਰਤ ਥਾ ਜਿਤ ਵਲ ਢਾਹੁ।
ਸ਼ਸਤ੍ਰਨ ਸਿਉਂ ਤਿਹ ਰਾਹ ਖੁਦਾਯਾ। ਘੋੜੇ ਕਉ ਤਿਹ ਚਰਨ ਰਖਾਯਾ॥੮੯॥
ਕੋਈ ਬਚੈ ਕੋਈ ਗਿਰ ਜਾਵੈ। ਗਿਰੈ ਤਹਾਂ ਸੁ ਦਰਜਾਉ ਡੁਬਾਵੈ।
ਮਿਲੈਂ ਨ ਪਿਛਲਨ ਫਿਰ ਸੋ ਅਗਲੇ। ਜਿਤ ਕੇ ਸੇ ਤਿਤ ਗਏ ਸੁ ਵਗਲੇ[5]॥੯੦॥
ਅਗੇ [6]ਲਖਨ ਕੀ ਜਗ੍ਹਾ ਨ ਪੱਯੇ। ਪਿਛੇ ਕਿਤ ਬਿਧਿ ਪਲਟ ਨ ਜੱਯੇ।
ਭਈ ਭੀੜ ਬਹੁ ਭਰ ਗਯੋ ਰਾਹੁ। ਤਿਲਕੇ ਫਿਲਕੇ ਡੁਬੇ ਦਰਜਾਇ॥੯੧॥

ਦੋਹਰਾ॥

ਅਗਲੇ ਕਹੈਂ ਪਿਛਲੇ ਭਲੇ, ਪਿਛਲੇ ਅਗਾਂਹ ਤਕਾਹਿਂ।
ਕੋਊ ਕਿਸੈ ਨ ਕਹਿ ਸਕੈ, [7]ਲਗੈ ਰਾਹ† ਤਹਿਂ ਜਾਹਿਂ॥੯੨॥

ਚੌਪਈ॥

ਰਿਜ਼ਕ ਖਾਨ ਕੀ ਕੌਨ ਚਲਾਵੈ। ਪਾਣੀ ਪੀਣੋਂ ਨਹਿਂ ਬਣ ਆਵੈ।

---

*੧ ਪਹਾੜਾਂ ਦੀਆਂ ਜੜ੍ਹਾਂ ਵਿਚ, ਤਰਾਈ ਦੇ ਇਲਾਕੇ ਵਿਚ। ੨ ਪੈਰ ਟਿਕਾਉਣ ਦੀ ਜਗ੍ਹਾ ਬਣਾ ਕੇ। ੩ ਘਮਸਾਨ ਦੀ ਲੜਾਈ। ੪ ਪਿਯਾਦਾ ਫੌਜ। ੫ ਵਗਲੇ ਗਏ, ਘੇਰੇ ਗਏ। ੬ ਲੰਘਣ, ਜਾਣ ਦੀ। ੭ ਜਿਥੋਂ ਵੀ ਰਾਹ ਮਿਲਦਾ। *ਪਾਠਾਂਤਰ : 'ਪਿਆਦੇ' † ਪਾਠਾਂਤਰ : 'ਕਾਹੁ'।*

ਪਰ ਕਿਛ ਕਲਾ ਸੁ ਧਰੀ ਸਰੀਰ। ਗਿਰੇ ਨ ਚਲਨੋ ਧਰੇ ਸੁ ਧੀਰ॥੯੩॥
ਕਈ ਦਿਨਨ ਕੇ ਭੂਖੇ ਸਿੱਖ। ਮੰਗਤ ਉਨ ਨਹਿੰ ਲੱਭੈ ਭਿੱਖ।
ਸਗਵਾਂ[1] ਮਾਰੈਂ ਦੇਖ ਸੁ ਥਾਇ। ਪਾਇ ਰਸੇ ਦੁਇ ਤੁਰਕਨ ਫੜਾਇ॥੯੪॥

ਦੋਹਰਾ॥

ਮਾਰਤ ਮਰਤੇ ਦੇਖ ਜਨ, ਗਈ ਭਾਜ ਉਨ ਭੂਖ।
ਭਯੋ ਸੰਤੋਖ ਸੋ ਖਾਲਸੇ, ਹਰੇ ਦੇਖ ਕੇ ਰੂਖ[2]॥੯੫॥
ਉੱਪਰ ਚੜ੍ਹੇ ਸੁ ਖੜ ਰਹੇ, ਸੁਨੋ [3]ਤਲਨ ਕੀ ਬਾਤ।
ਜਿਹ ਬਿਧ ਸੁਨੀ ਹਮ ਪਿਤਾ ਤੇ, ਕਰੋਂ ਸੋਊ ਵਖਜਾਤ[4]॥੯੬॥

ਚੌਪਈ॥

ਨੀਹਲ[5] ਤੁਰਕਨ ਪਾਯੋ ਜੋਰ। ਜਾਣਜੋਂ ਸਿੰਘਨ ਭਾਜਣ ਤੌਰ[6]।
ਸਿੰਘਨ ਊਪਰ ਹੱਲਾ ਕਰਾਯੋ। ਛਾਡ ਨਿਸ਼ਾਨਨ ਬਾਜੈ ਬਜਾਯੋ॥੯੭॥
ਹੁਕਮ ਦੀਯੋ ਅਰ ਨਕੀਬ[7] ਫਿਰਾਯੋ। 'ਪਹਿਲੇ ਲੂਟ ਨ ਕਰਨੀ ਪਾਯੋ।
ਲਜਾਵੇ ਸਿੱਖਨ ਕੋ ਸਿਰ ਜੋਈ। ਪੰਜ ਰੁਪੱਯੇ ਸਿਰ ਦਿਊਂ ਤੋਈ॥੯੮॥
ਪਾਛੈ ਲੂਟ ਮਾਫ ਮੈਂ ਕਰੋਂ। ਡੇਰਾ ਸਭ ਜਬ ਕਤਲੋ ਕਰੋ।
ਪਹਿਲੇ ਲੂਟਨ ਕੋ ਤੁਮ ਪਰੇ[8]। ਮਤਿ ਕਤ ਭਾਜ ਸਿੰਘ ਫਿਰ ਵਰੇਂ'[9]॥੯੯॥
ਤਬ ਸਿੰਘਨ ਕੇ ਸਿਰ ਭਈ ਮਾਰ। ਛੂਟਤ ਭਈ ਤੋਪ ਤਲਵਾਰ।
ਘੋੜਨ ਸੋਂ ਸਿੰਘ ਦਏ ਪਿਛਾਰੇ। ਤਬ ਸਿੰਘਨ ਭੀ ਸ਼ਸਤ੍ਰ ਸੰਭਾਰੇ॥੧੦੦॥
ਔ ਪੁਨ ਗੁਰ ਕੇ ਬਚਨ ਬਿਚਾਰੇ। ਹੋ ਠਾਂਢੇ ਕਿਛ ਅਗੇ ਸਿਧਾਰੇ।
ਤੁਰਕਨ [10]ਹੱਲਾ ਫੇਟਾ ਕਰਜੋ। ਤੁਰਕਨ ਦਲ ਫਿਰ ਪਿਛੇ ਹਟ ਰਹਜੋ॥੧੦੧॥

ਦੋਹਰਾ॥

ਸੁੱਖਾ ਸਿੰਘ ਤਬ ਯੌਂ ਕਹੀ, 'ਮੈਂ ਪਰੋਂ ਲੱਖੁ ਪਰ ਜਾਇ।
ਹਮਰੇ ਸੰਗ ਆਵੈ ਸੋਊ, ਜੋ ਪਿੱਛੈ ਕਰੈ ਨ ਪਾਇ'[11]॥੧੦੨॥

ਚੌਪਈ॥

ਸੁੱਖਾ ਸਿੰਘ ਤਬ ਸਦ ਹਲਕਾਰੇ। 'ਰਹਿ ਦਿਵਾਨ ਜਹਿੰ, ਦੱਸੋ ਸਾਰੇ'।
ਹਲਕਾਰੇ ਕਹੀ, 'ਸੁ ਹੱਥ ਨ ਆਵੈ। ਬਹੁ ਫੌਜਨ ਕੇ ਮੱਧ ਰਹਾਵੈ॥੧੦੩॥
ਊਚੋ ਹਾਥੀ ਅੰਬਾਰੀ ਲਾਲ। ਰਹੇ ਤਹਾਂ ਨਹ ਡਰਤ੍ਰ ਨਾਲ।
ਲਘੁ ਹਾਥੀ ਕੇ ਊਪਰ ਬਹੇ। ਕਬੀ ਘੋੜਾ ਕਬ ਪਾਲਕੀ ਬਹੇ॥੧੦੪॥

---

*੧ ਸਗੋਂ; (ii) ਸਾਰੇ ਦੇ ਸਾਰੇ। ੨ ਰੁਖ ਬ੍ਰਿਛ। ੩ ਹੇਠਾਂ ਖਲੋਤਿਆਂ ਦੀ, ਹੇਠਲਿਆਂ ਦੀ। ੪ ਵਿਆਖਿਆ ਕਰਦਾ ਹਾਂ, ਦੱਸਦਾ ਹਾਂ। ੫ ਤਰਾਈ ਦਾ ਇਲਾਕਾ। ੬ ਤਰੀਕਾ, ਬਿਧੀ। ੭ ਢੰਡੋਰਚੀ। ੮ ਪੈ ਗਏ। ੯ ਵੇੜ੍ਹੇ, ਆ ਵੜਨ। ੧੦ ਹੱਲਾ-ਗੁੱਲਾ, ਮਾਰ-ਕੁਟਾਈ। ੧੧ ਪੈਰ (ਜੋ ਪਿਛਾਂਹ ਨਾ ਧਰੇ)।*

ਰਖੇ ਚੁਫੇਰੇ ਪੈਦਲ ਘਨੀ। ਫਿਰ ਅਸਵਾਰੀ ਫੌਜ ਜਹਿੰ ਬਨੀ।
ਆਗੇ ਰਾਖੈ ਊਠ ਜੰਬੂਰੇ। ਆਗੇ ਤੋਪਨ ਕੀ ਬਿਧਿ ਪੂਰੇ'॥੧੦੫॥

ਦੋਹਰਾ॥

ਸੁੱਖਾ ਸਿੰਘ ਸੁ ਨਹਿੰ ਟਰਜੋ[1], ਕਰੀ ਤਿਸੈ ਪੈ ਦੌੜ।
ਜੰਬੂਰੇ ਕਾ ਗੋਲਾ ਲਗਜੋ, ਦਈ ਟਾਂਗ ਤਿਸ ਤੋੜ॥੧੦੬॥

ਚੌਪਈ॥

ਟੂਟੀ ਟੰਗ ਦੇਹ ਬਿਹਬਲ[2] ਭਈ। ਪਹੁੰਚ ਨ ਸਕਜੋ ਮਨ ਕੀ ਮਨ ਰਹੀ।
ਲੀਨੀ ਟੰਗ ਹੰਨੇ ਸਿਉਂ ਬੰਧ। ਆਗੈ ਲਗੈ ਨ ਚੜ੍ਹਨੋਂ ਫੰਧ॥੧੦੭॥
ਤਬੈ ਸੁਖਾ ਸਿੰਘ ਪਾਛੇ ਮੁੜਾ। ਕਬੀ ਮੁੜੈ ਕਬੀ ਹੋ ਰਹੈ ਖੜਾ।
ਤੌ ਭੀ ਸਿੰਘ ਜੀ ਰਖੈ ਹਥਜਾਰ। ਹਠ ਔ ਤਪ ਕੇ ਬਲਹਿ[3] ਸੰਭਾਰ॥੧੦੮॥
ਜਹਾਂ ਹੋਇ ਸਿੰਘਨ ਕੋ ਭੀੜ। ਤਹੀਂ ਸੁ ਡਾਹੇ ਜਾਇ ਸਰੀਰ।
ਔਰ ਸੁਨੌਂ ਅਬ ਅਗਲੀ ਬਾਤ। ਕਿਛ ਪਰਬਤ ਕਿਛ ਨੀਹਲ ਘਾਤ॥੧੦੯॥
ਯੌਂ ਤਬ ਖਾਲਸੇ ਮਤਾ ਮਤਾਯਾ। 'ਹਮ ਤੇ ਤੁਰਕ ਨ ਜਾਤ ਭਜਾਯਾ।
ਏ ਬਹੁਤੇ ਹਮ ਹੈਂ ਅਤਿ ਥੋੜੇ। ਭੂਖੇ ਹਮ ਔ ਭੂਖੇ ਘੋੜੇ॥੧੧੦॥
ਅਬ ਹਮ ਇਨ ਤੇ ਜਾਵੈਂ ਭਾਜ। [4]ਸੂਧੇ ਹੁਇ ਿਰ ਕਰਿ ਹੈਂ ਕਾਜ।
[5]ਚਾਰੋਂ ਕੁੰਟਨ ਕੋ ਭਜ ਜਾਵੋ। ਅਬ ਤੌ ਨਠ ਕਰ ਵਕਤ ਲੰਘਾਵੋ॥੧੧੧॥
ਹਮ ਕੋ ਨਠਨਾ ਗੁਰੂ ਬਤਾਯਾ। [6]ਢਾਈ ਪੱਟ ਮੈਂ ਫੱਟ ਗਿਣਾਯਾ।
[7]ਦੈਤਨ ਤੇ ਦੇਵਤੇ ਭਜ ਗਏ। ਅਪਨੋ ਦੇਸ਼ ਲੇਤ ਫਿਰ ਭਏ॥੧੧੨॥
[8]ਕਿਸ਼ਨ ਆਪ ਲੁਕ ਗਯੋ ਕਈ ਬਾਰ। ਭਏ ਜੁ ਆਪ ਬਿਸ਼ਨੁ ਅਵਤਾਰ।
ਭਸਮੰਤਰ[9] ਤੇ ਸ਼ਿਵ ਗਏ ਭਾਜ। ਫਿਰ ਅਪਨੋ ਕਰ ਲੀਨੋ ਕਾਜ'॥੧੧੩॥

---

*੧ (ਨਾ) ਟਲਿਆ। ੨ ਵਿਆਕੁਲ, ਪੀੜ ਨਾਲ ਦੁਖੀ। ੩ ਬਲ ਤੇ (ਹਠ ਤਪ ਦੇ ਜ਼ੋਰ)। ੪ ਸਿੱਧੇ ਹੋ ਕੇ, (ii) ਸੁੱਧ ਬੁੱਧ ਨਾਲ, ਸਾਵਧਾਨ ਹੋ ਕੇ। ੫ ਚਵ੍ਹਾਂ ਗੁੱਠਾਂ ਵੱਲ, ਚਵ੍ਹਾਂ ਦਿਸ਼ਾਂ ਵੱਲ। ੬ ਲੜਾਈ ਢਾਈ ਫੱਟ ਦੀ ਜੁਗਤਿ। ੭ ਦੈਂਤਾਂ, ਰਾਕਸ਼ਾਂ ਤੋਂ (ਵੇਖੋ: 'ਚੰਡੀ ਦੀ ਵਾਰ'। ੮ ਕ੍ਰਿਸ਼ਨ ਜੀ ਕਾਲਯਵਨ ਤੋਂ ਭੱਜ ਕੇ ਦਵਾਰਕਾਪੁਰੀ ਚਲਾ ਗਿਆ ਸੀ। ੯ **ਭਸਮਾਸੁਰ** (ਭਸਮਾਂਗਦ) — ਇਹ ਸ਼ਿਵ ਦਾ ਭਗਤ ਸੀ ਤੇ ਇਸ ਨੂੰ ਵਰ ਪ੍ਰਾਪਤ ਸੀ ਕਿ ਉਹ ਜਿਸ ਦੇ ਸਿਰ 'ਤੇ ਹੱਥ ਰੱਖੇਗਾ, ਉਹ ਭਸਮ ਹੋ ਜਾਵੇਗਾ। ਭਸਮਾਸੁਰ ਨੇ ਚਾਹਿਆ ਕਿ ਸ਼ਿਵ ਨੂੰ ਹੀ ਭਸਮ ਕਰ ਕੇ ਪਾਰਬਤੀ ਲੈ ਲਵਾਂ, ਸ਼ਿਵ ਭਸਮ ਹੋਣ ਦੇ ਡਰ ਤੋਂ ਭੱਜ ਗਿਆ। ਭਸਮਾਸੁਰ ਨੇ ਪਿੱਛਾ ਕੀਤਾ। ਸ਼ਿਵ ਨੇ ਬ੍ਰਹਮਚਾਰੀ ਦਾ ਭੇਸ ਧਾਰ ਕੇ ਭਸਮਾਸੁਰ ਤੋਂ ਭੁਲੇਖੇ ਨਾਲ ਉਸ ਦੇ ਆਪਣੇ ਹੀ ਸਿਰ 'ਤੇ ਹੱਥ ਰਖਵਾ ਕੇ ਭਸਮ ਕਰ ਦਿੱਤਾ। ਦਸਮ ਗ੍ਰੰਥ (ਚਰਿਤ੍ਰ ੧੪੧) ਅਨੁਸਾਰ: ਪਾਰਬਤੀ ਨੇ ਭਸਮਾਸੁਰ ਨੂੰ ਕਿਹਾ ਕਿ ਤੂੰ ਭੁਲਦਾ ਹੈਂ, ਸ਼ਿਵ ਦੇ ਵਰ ਨਾਲ ਤੂੰ ਕਿਸੇ ਨੂੰ ਭਸਮ ਨਹੀਂ ਕਰ ਸਕਦਾ, ਬੇਸ਼ੱਕ ਆਪਣੇ ਸਿਰ 'ਤੇ ਹੱਥ ਰੱਖ ਕੇ ਵੇਖ ਲੈ। ਭਸਮਾਸੁਰ ਨੇ ਇਸੇ ਤਰ੍ਹਾਂ ਕੀਤਾ ਤੇ ਭਸਮ ਹੋ ਗਿਆ।*

ਦੋਹਰਾ॥

ਸੁੱਖਾ ਸਿੰਘ ਤਿਖਾਣ ਥੋ, ਜੋ ਕੰਬੋ ਮਾੜੀ ਵਾਲ।
ਲੱਖੂ ਕੇ ਸਨਮੁਖ ਰਹੈ ਥੰਨੇ* ਸਿੰਘਨ ਨਾਲ॥੧੧੪॥

ਚੌਪਈ॥

ਤਬਹਿ ਖਾਲਸੇ ਐਸ ਠਹਿਰਾਈ। ਆਪ ਆਪਨੀ ਓਰ ਤਕਾਈ[੧]।
ਜੋਊ ਪਹਾੜੀ ਚੜ੍ਹਜੋ ਨ ਜਾਈ। ਤਿਨ ਸਿੰਘਨ ਸੋਂ ਐਸ ਸੁਨਾਈ॥੧੧੫॥
'ਹਮ ਸੁ ਪਹਾੜੀ ਨਾਂਹਿ ਚੜ੍ਹਾਈ। ਹਮ ਕੋ ਬਚਨ ਪਿਛੇ ਕੋ ਕਰਾਹੀ।
ਪਹਾੜ ਘੋੜੇ ਤੇ ਚੜ੍ਹਜੋ ਨ ਜਾਵੈ। ਬਿਨ ਘੋੜੇ ਹਮ ਕਿਕੁਰ[੨] ਧਾਵੈਂ'॥੧੧੬॥

ਦੋਹਰਾ॥

ਤਬੇ ਖਾਲਸੇ ਨੇ ਕਹੀ 'ਖਿੰਡੋ ਸੁ ਚਾਰੋਂ ਓਰ।
ਫਿਰ ਮਾਝੇ ਹੋ ਏਕਠੇ ਆਨ ਮਚਾਵੈਂ ਸ਼ੋਰ'॥੧੧੭॥

ਚੌਪਈ॥

ਤਬ ਸੁੱਖਾ ਸਿੰਘ ਕਰੀ ਸਲਾਹ। 'ਆਵੋ ਹਮ ਸੰਗ [੩]ਪਿਛਲੇ ਦਾਇ।
ਜੋ ਹੈ ਕੋਊ ਸਜਾਦਾ[੪] ਸਿੰਘ। ਚੜ੍ਹੋ ਪਹਾੜੀ ਕਰੋ ਨ ਢਿੱਲ॥੧੧੮॥
ਜੋ ਅਸਵਾਰ ਸੁ ਹਮ ਸੰਗ ਆਵੋ। ਸੋਊ ਪਹਾੜਨ ਪੈਰ ਨ ਪਾਵੋ।
ਜਬ ਲਗ ਚੜ੍ਹੇਂ ਪਹਾੜ ਪਯਾਦੇ। ਤੌ ਲਗ ਹਮ ਨਹਿੰ ਛਡ ਉਨ ਜਾਂਦੇ'॥੧੧੯॥

ਦੋਹਰਾ॥

ਜਬ ਸੁੱਖਾ ਸਿੰਘ ਖਾਲਸੇ ਯੌਂ ਦੀਨੋ ਫੁਰਮਾਇ।
ਬੇਟਾ ਮਿਲਜੋ ਨ ਬਾਪ ਕੋ, ਭਾਈ ਮਿਲਜੋ ਨ ਭਾਇ[੫]॥੧੨੦॥
ਜਬ ਸੁੱਖਾ ਸਿੰਘ ਨੇ ਲਖੇ[੬] ਚੜ੍ਹੇ ਸਜਾਦੇ ਪਹਾੜ।
ਕਿਛੁ ਦਰਿਆ ਸੋ [੭]ਬੰਧ ਤੁਲ੍ਹੇ ਵੜੇ ਸੁ ਹੋਣੇ ਪਾਰ॥੧੨੧॥

ਚੌਪਈ॥

ਤਬ ਸੁੱਖਾ ਸਿੰਘ ਕਰੀ ਸਲਾਹਿ। 'ਅਬ ਲੱਖੂ ਪਰ [੮]ਪਰੀਐ ਜਾਇ।
ਜੋ ਦੇਵੈ ਕੋ ਹਮੈ ਬਤਾਇ। ਉਸੈ ਮਾਰੋਂ ਕੈ[੯] ਰਹੋਂ ਮਰਾਇ'॥੧੨੨॥
ਤਬੇ ਦਨਾਵਾਂ[੧੦] ਐਸੇ ਕਹੀ। 'ਅਬ ਹਮ ਲੜਨੇ ਹਿੰਮਤ ਨਹੀ।
ਅਬ ਹਮ ਚਲੋ ਇਹਾਂ ਤੇ ਦੌੜ। ਮੁਲਖ ਮਾਲਵੇ ਕਰਾਯੋ ਗ਼ੌਰ[੧੧]॥੧੨੩॥

---

*੧ ਪਾਸਾ, ਤਰਫ਼। ੨ ਕਿਸ ਤਰ੍ਹਾਂ। ੩ ਪਿਛਲੇ ਪਾਸਿਓਂ। ੪ ਪਿਆਦਾ, ਪੈਦਲ ਸਿਪਾਹੀ। ੫ ਭਰਾ, ਭਾਈ (ਨੂੰ)। ੬ ਵੇਖ ਲਏ। ੭ ਕੱਖ-ਕਾਨਿਆਂ ਦੀ ਬੇੜੀ ਬੰਨ੍ਹ ਕੇ। ੮ ਜਾ ਪਈਏ, ਹੱਲਾ ਕਰ ਦੇਈਏ। ੯ ਜਾਂ, ਨਹੀਂ ਤਾਂ। ੧੦ ਦਾਨਾਵਾਂ, ਸਿਆਣਿਆਂ ਨੇ। ੧੧ ਧਿਆਨ ਕਰ ਕੇ। *ਪਾਠਾਂਤਰ : 'ਬੰਨੇ'।*

ਦੋਹਰਾ॥

ਫੌਜ ਸੁ ਆਗੈ ਬਹੁਤ ਹੈ, ਕਿਮ ਕਰ ਲੰਘਯੋ ਜਾਇ।
ਤੋਪ ਜੰਬੂਰੇ ਬਹੁ ਚਿਣੇ, ਨਹੀਂ ਵੇਹਲ ਕਿਤ ਜਾਇ'॥੧੨੪॥

ਚੌਪਈ॥

ਕੋਊ ਕਹੈ, 'ਕੋਊ ਰਾਹੁ ਤਕਾਓ। ਥੋੜੀ ਫੌਜ ਵਲੋਂ ਨਠ ਜਾਓ'।
ਕੋਊ ਕਹੈ, 'ਦਰਿਯਾ ਮੈਂ ਵੜੋ'। ਕੋਊ ਕਹੈ, 'ਫਿਰ ਪਹਾੜੀਂ ਚੜ੍ਹੋ'॥੧੨੫॥

ਦੋਹਰਾ॥

ਤਬ ਸੁੱਖਾ ਸਿੰਘ ਨੇ ਕਹਯੋ, 'ਲੁਕ ਛਿਪ ਕਿਸੈ ਬਚਾਹਿਂ।
ਬਿਨਾ ਲੜਾਈ ਕੇ ਕੀਏ, ਹਮਰੋ ਨਾਂਹਿ ਨਿਬਾਹਿ'॥੧੨੬॥

ਚੌਪਈ॥

ਸੁਖਾ ਸਿੰਘ ਤਬ ਕਹਯੋ ਪੁਕਾਰੀ। 'ਆਵੋ ਹਮ ਸੰਗ ਫੌਜ ਸੁ ਸਾਰੀ।
ਮਾਰੋ ਮੋਰਚੋ ਜੋ ਹੈ ਭਾਰੀ। ਅਬ ਨਹਿਂ ਕਰੋ ਸੁ ਜਾਨ ਪਿਆਰੀ'॥੧੨੭॥
ਯੌਂ ਕਹਿ ਸਿੰਘਨ ਧੀਰ ਧਰਾਈ। ਪਰਯੋ ਮੋਰਚੈ ਊਪਰ ਜਾਈ।
ਆਗੇ ਤੇ ਸੋ ਦੂਰ ਸੁ ਭਏ। ਦਯੋ ਰਾਹ ਛਡ ਨਠ ਨਠ ਗਏ॥੧੨੮॥
ਜੋ ਅੜਿਆ ਸੋ ਲੀਨੋ ਮਾਰ। ਉਨ ਕੇ ਲੀਨੇ ਲੂਟ ਹਥਿਆਰ।
ਅੱਗੇ ਬੇਲਾ ਲੀਓ ਤਕਾਇ। ਜਾਇ ਵੜੇ ਸਭ ਤਿਸ ਕੇ ਮਾਂਹਿ॥੧੨੯॥
ਜਿਸ ਹੀ ਰਾਹ ਸੁੱਖਾ ਸਿੰਘ ਗਯੋ। ਤਿਸ ਹੀ ਪਾਛੇ ਬਹੁ ਦਲ ਭਯੋ।
ਫੇਰ ਦੁਵੱਲੋਂ ਤੁਰਕ ਸੁ ਆਏ। ਸਿੰਘਨ ਪਿੱਛਾ ਲੀਓ ਦਬਾਏ॥੧੩੦॥
ਦੁਹੂੰ ਵੱਲ ਤੇ ਤੋਪ ਸ਼ਸਤਰ ਚੱਲੈਂ। ਊਪਰ ਸਿੰਘਨ ਕਰ ਪਏ ਸੁ ਹੱਲੇ।
ਦੁਹੂੰ ਵੱਲ ਤੇ ਤੋਪ ਚਲਾਵੈਂ। ਮਧ ਸਿੰਘਨ ਘੇਰ ਤੁਰਕ ਸੁ ਘਾਵੈਂ[1]॥੧੩੧॥
ਜੋ ਸਿੰਘ ਆਏ ਕਰ ਕੇ ਗੱਠ[2]। ਤੇ ਲੰਘੇ ਉਨ ਲਾ ਕੇ ਸੱਟ।
ਜੋ ਪਿੱਛੇ ਤੇ ਲੀਨੇ ਤੋੜ। ਤੇ ਮਾਰੇ ਸਾਰੇ ਉਨ ਜੋੜ[3]॥੧੩੨॥
ਸੁੱਖਾ ਸਿੰਘ ਮੁੜ ਖੜ੍ਹੈ ਰਲਾਵੈ। ਬਹੁਤ ਫੌਜ ਸੋ ਨਾਂਹਿ ਬਸਾਵੈ[4]।
ਲੜਤ ਭਿੜਤ ਕਛੁ ਵੜੇ ਸੁ ਝੱਲ। ਤੁਰਕ ਵੜੇ ਤਿਹ ਮਗਰੇ ਚੱਲ॥੧੩੩॥
ਜੋ ਤੁਰਕਨ ਕੇ ਹਾਥ ਸੁ ਆਯੋ। ਤੁਰਤ ਫੁਰਤ ਉਨ ਮਾਰ ਗੁਵਾਯੋ।
ਕੀਯੋ ਗਮਨ[5] ਸਿੰਘਨ ਵਲ ਝੱਲ। ਰਤਨ ਸਿੰਘ ਕਹਿ ਤਿਨ ਅਬ ਗੱਲ॥੧੩੪॥
ਸਿੰਘਨ ਝੱਲ ਵੜ ਪੈ ਗਈ ਰਾਤ। ਤੁਰਕ ਫੌਜ ਭਈ ਡੇਰੇ ਜਾਤ।
ਸਿੰਘਨ ਝੱਲ ਮੈ ਪਾਯੋ ਗ੍ਰਾਮ। ਲੂਟ ਕੂਟ ਤਹਿਂ ਕੀਯੋ ਬਿਸ੍ਰਾਮ॥੧੩੫॥

*੧ ਮਾਰ ਦੇਣ। ੨ ਇਕੱਠੇ ਹੋ ਕੇ, ਜਥੇ ਦੇ ਰੂਪ ਵਿਚ ਜੁੜ ਕੇ। ੩ ਜੋੜ ਕੇ, ਇਕੱਠੇ ਕਰ ਕੇ। ੪ ਵੱਸ ਨਾ ਚਲਦਾ। ੫ ਚਾਲਾ ਕੀਤਾ,*

ਆਧੀ ਰੈਨ ਤਹਾਂ ਤੇ ਤੁਰੇ। ਤੁਰਕ ਫੌਜ ਤੋ ਗੈਲੇ ਜੁਰੇ[੧]।
ਸਿੰਘਨ ਕੇ ਤੇ ਲਾਗੇ ਖੋਜ। ਡਿੱਗੇ ਢੱਠੇ ਕੋ ਮਾਰੈਂ ਸੋਜ[੨]॥੧੩੬॥
ਥੱਕੇ ਭੁੱਖੇ ਨੰਗੇ ਥੇ ਖਰੇ[੩]। ਥੋੜੇ ਥੋੜੇ ਜਾਤ ਥੇ ਤੁਰੇ।
ਆਇ ਫੌਜ ਨੇ ਤਹਿੰ ਫਿਰ ਘਿਰੇ। ਤਿਨ ਸੌਂ ਲਰਨ[੪] ਸਿੰਘ ਫਿਰ ਫਿਰੇ॥੧੩੭॥
ਜੋਊ ਝਲ ਕੇ ਅੰਦਰ ਆਯੋ। ਸੋ ਸਿੰਘਨ ਨੈ ਲਯੋ ਦਬਾਯੋ।
ਝੱਲੋਂ ਬਾਹਰ ਸਿੰਘ ਜਿਨ ਪਾਯੋ। ਸੋਊ ਉਨ ਨੈ ਮਾਰ ਖਪਾਯੋ॥੧੩੮॥
ਤਬੈ ਖਾਲਸੇ ਮਤਾ ਪਕਾਯਾ। 'ਨੱਠ ਖਾਲਸੋ ਜਾਣ ਕਦ ਪਾਯਾ।
ਮੁੜ ਮੁੜ ਲੜੋ ਔ ਤੁਰਤੇ ਜਾਵੋ। ਔਰ ਵੱਡਾ ਕੋ ਝੱਲ ਤਕਾਵੋ'॥੧੩੯॥

ਦੋਹਰਾ॥

ਛੋਟੇ ਝੱਲ ਜਬ ਸਿੰਘ ਵੜੈਂ, ਕਰੈਂ ਤੁਰਕ ਬਹੁ ਖ੍ਵਾਰ।
ਵਡੇ ਝੱਲ ਮਹਿੰ ਖਾਲਸਾ, ਵੜ ਤੁਰਕਨ ਲੇਹਿ ਮਾਰ॥੧੪੦॥

ਚੌਪਈ॥

ਤਬ ਤੁਰਕਨ ਇਕ ਮਤਾ ਪਕਾਯਾ। ਮੁਲਕ ਇਕੱਠਾ ਕਰ ਤਿਨੈਂ ਮੰਗਾਯਾ।
'ਦਈਏ ਝੱਲ ਮੈਂ ਰੱਯਤ ਵਾੜ। ਇਨ ਸਿੰਘਨ ਕੋ ਲੇਵੈ ਮਾਰ'॥੧੪੧॥
ਤਬ ਦਿਵਾਨ ਨੇ ਰੱਯਤ ਮੰਗਾਈ। ਆਈ ਰੱਯਤ ਢੋਲ ਬਜਾਈ।
ਦੀਨੇ ਸੋਊ ਬੇਲੇ ਪੇਲ[੫]। ਸਾਥ ਬੰਦੂਕਨ ਔ ਹਥ ਸੇਲ[੬]॥੧੪੨॥

ਦੋਹਰਾ॥

ਸੋ ਸਿੰਘਨ ਸਿਉਂ ਆ ਭਿੜੇ ਕਰ ਕਰ ਕਈ ਉਪਾਇ।
ਤੌ ਸਿੰਘਨ ਔਖੀ ਬਨੀ, ਲਭੈ ਨਹੀਂ ਕਹੂੰ ਰਾਹਿ॥੧੪੩॥

ਚੌਪਈ॥

ਸੁੱਖਾ ਸਿੰਘ ਤਬ ਐਸੀ ਕਹੀ। 'ਬਿਨ ਮਾਰੇ ਹਮ ਬਚੈਂ ਸੁ ਨਹੀਂ।
ਜੇ ਅਬ ਇਨ ਕੋ ਲਈਏ ਮਾਰ। ਤੌ ਬੇਲੇ ਮੈਂ ਰਹੀਏ ਸੁਖਾਰ[੭]॥੧੪੪॥
ਜੇ ਹਮ ਤੇ ਇਹ ਹੋਹਿ ਨ ਮਾਰ। ਤੌ ਏਹ ਹਮ ਕੋ ਲੈ ਹੈਂ ਮਾਰ'।
ਫਸੇ ਚੋਰ ਜਿਮ ਤਿਨ ਹੱਠ ਕੀਆ। [੮]ਸਤਿਗੁਰ ਰਖਣੋ ਖਾਲਸੋ ਥੀਆ॥੧੪੫॥

ਦੋਹਰਾ॥

ਤੌ ਸਿੰਘ ਹੱਲਾ ਕਰ ਪਏ ਜੱਟ[੯] ਚਲੇ ਸੁ ਅੱਗੇ ਲਾਗ।
ਜੋ ਲੱਭੇ ਸੋ ਖੋਹ ਲਏ, ਦਏ ਜਾਣ ਬਹੁ ਭਾਗ॥੧੪੬॥

*੧ ਪਿਛੇ (ਤੁਰਕ ਫੌਜਾਂ ਦੇ) ਜਾ ਜੁੜੇ, ਇਕੱਠੇ ਹੋਏ। ੨ ਉਹ, ਸੋਈ। ੩ ਖਲੋਤੇ। ੪ ਲੜਨ ਲਈ। ੫ ਧੱਕ ਦਿੱਤੇ। ੬ ਸੇਲੇ, ਭਾਲੇ। ੭ ਸੁਖਾਲੇ, ਸੌਖੇ। ੮ ਸਤਿਗੁਰੂ ਨੇ ਖਾਲਸੇ ਨੂੰ ਰੱਖਣਾ ਸੀ। ੯ ਰੱਯਤ ਦੇ ਵਾਹਕ; ਜ਼ਿਮੀਂਦਾਰ, ਜੋ ਵਗਾਰ ਵਿਚ ਆਏ ਸਨ।*

ਚੌਪਈ॥

ਕਈ ਸੁ ਤਿਨ ਕੀ ਘੋੜੀ ਲਈ। ਬਸਤਰ ਸ਼ਸਤਰ ਦੇ ਗਏ ਕਈ।
ਫੇਰ ਸਿੰਘ ਹੁਇ ਤੁਰੇ ਸੁਖਾਰੇ। ਜੋ [1]ਲਰਨ ਵਾਰੇ ਤੇ ਸਭ ਹਾਰੇ॥੧੪੭॥
ਕਿਛਕੁ ਸਿੰਘਨ ਕੋ [2]ਬੇਹਲ ਭਯੋ। ਤਬ ਮਾਝੇ ਕੋ ਵੜਨੋ ਠਯੋ[3]।
ਤੌ ਫਿਰ ਸਿੰਘਨ ਕਰੀ ਸਲਾਹਿ। *'ਆਗੇ ਦੇਸ਼ ਰਾਮੇ[4] ਕੋ ਆਂਹਿ'॥੧੪੮॥
ਸਿੰਘ ਕਹੈਂ 'ਅਬ ਟਪੀਐ ਦਰਜਾਉ'। ਕੀਓ ਉਦਮ ਤਬ [5]ਲਖਨੇ ਕਾਉ।
ਸਿਖਰ ਦੁਪਹਿਰੀ ਤੀਰ[6] ਦਰਜਾਏ। ਦਿੱਭ ਖਿੱਭ ਕੇ ਤੁਲ੍ਹੇ ਬਨਾਏ॥੧੪੯॥
ਭਯੋ ਖਾਲਸੋ ਇਮਹਿ ਉਰਾਰ। ਉਹਾਂ ਖੜੇ ਰਹੇ ਘਰੀ[7] ਦੁਇ ਚਾਰ।
[8]ਸਵਾਰ ਕਾਠੜੇ ਤੰਗ ਖਿਚਵਾਇ। ਤੁਰੇ ਸਿੰਘ ਤੌ ਅਗਲੇ ਦਾਇ॥੧੫੦॥

ਦੋਹਰਾ॥

ਜੋ ਰਹਜੇ ਥੋ ਸਿੰਘਨ ਪਹਿ ਸੋ ਡੁਬਿਓ ਦਰਿਆਇ।
ਅੱਗੈ ਤੱਤੇ ਰੇਤ ਸੋਂ ਜਲੈਂ ਸੁ ਨੰਗੇ ਪਾਇ॥੧੫੧॥

ਚੌਪਈ॥

ਬਹੁਤ ਸੁ ਘਨੀ ਬਰੇਤੀ ਆਈ। ਜਨੁ[9] ਕਰ ਤੱਤੀ ਤਵੀ ਬਿਛਾਈ।
ਤਬ ਸਿੰਘਨ ਨੇ ਕਪੜੇ ਪਾੜੇ। ਪੈਰੀਂ ਬੰਧੇ ਬਚੇ ਨਹਿੰ ਸਾੜੇ॥੧੫੨॥

ਦੋਹਰਾ॥

ਚਰਨ ਲਪੇਟਨ ਕੋ ਤਊ ਬੈਠੇ ਚਿੱਤੜ ਟਿਕਾਇ।
ਤਿਨ ਕੇ ਚਿੱਤੜ ਜਾਹਿੰ ਜਲ ਕਰੈਂ ਸਿੰਘ ਹਾਇ ਹਾਇ॥੧੫੩॥

ਚੌਪਈ॥

ਇਸ ਬਿਧਿ ਸਿੰਘ ਉਤਰੇ ਦਰਿਆਇ। ਵੜੇ ਸਿੰਘ ਮਾਝੇ ਮੇਂ ਆਇ।
ਫੇਰ ਲੰਘੇ ਜਹਿੰ ਦੁਇ ਦਰਿਆਇ। ਇਮ ਕਰ ਪੁੱਜੇ ਜੰਗਲ ਜਾਇ॥੧੫੪॥
ਹੈ ਜੈਤੋ ਕੇ ਊਹਾ ਗਰਾਮ। ਉਤਰੇ ਸਿੰਘ ਕਰ ਊਹਾਂ ਥਾਮ।
ਸੁੱਖਾ ਸਿੰਘ ਤਹਿੰ ਟੰਗ ਖੁਲ੍ਹਾਏ। ਸੱਦ ਸਿਆਣੇ [10]ਬੈਦ ਲਗਾਏ॥੧੫੫॥
ਤੇਲ ਪਾਇ ਟੰਗ ਧਰੀ ਪਨਾਰੇ[11]। ਪੈ ਮੰਜੇ ਸਿੰਘ ਮਨੀਆ[12] ਹਾਰੇ।
ਫਿਰ ਕਾਰੀਗਰ ਕਰੀ ਤਿਆਰੇ। ਮਹੀਨੇ ਪੰਜ ਛੀ ਪੁੱਜੇ ਸਾਰੇ॥੧੫੬॥

---

*੧ ਲੜਨ ਵਾਲੇ। ੨ ਬੁਰਾ ਹਾਲ ਹੋਇਆ। ੩ ਠਾਨਿਆਂ, ਨਿਸ਼ਚਾ ਕੀਤਾ। ੪ ਰਾਮੇ ਰੰਧਾਵੇ ਜੱਟ ਦਾ ਇਲਾਕਾ, ਲਹੌਰ ਦੇ ਆਸ-ਪਾਸ ਦਾ ਇਲਾਕਾ। ਰਾਮੇ ਰੰਧਾਵੇ ਨੇ ਲਹੌਰ ਦੇ ਹਾਕਮ ਖ਼ਾਨ ਬਹਾਦਰ ਪਾਸ ਮੁਖਬਰੀ ਕਰ ਕੇ ਅਨੇਕਾਂ ਸਿੰਘ ਮਰਵਾਏ ਸਨ। ੫ ਲੰਘਣ ਦਾ। ੬ ਕੰਢਾ, ਕਿਨਾਰਾ। ੭ ਘੜੀ। ੮ ਕਾਠੀਆਂ ਪਾ ਕੇ ਘੋੜਿਆਂ ਦੇ ਤੰਗ ਖਿੱਚ ਲਏ, ਤਿਆਰ-ਬਰ-ਤਿਆਰ ਹੋ ਗਏ। ੯ ਜਾਣੋ। ੧੦ ਵੈਦਾਂ ਨੂੰ ਜ਼ਖ਼ਮ ਠੀਕ ਕਰਨ ਲਈ ਕਿਹਾ। ੧੧ ਨਲਕੀ। ੧੨ ਮਾਨਜ, ਪੂਜਜ, ਜਿਸ ਨੂੰ ਸਤਿਕਾਰ ਵਜੋਂ ਮੰਜੇ 'ਤੇ ਬਿਠਾਇਆ ਜਾਂਦਾ ਹੈ। *ਇਥੇ ਇਕ ਹੋਰ ਵਾਧੂ ਤੁਕ ਦਿਤੀ ਹੋਈ ਮਿਲਦੀ ਹੈ: 'ਏਕ ਰਾਤ ਮੈਂ ਸੋ ਲਖਿ ਜਾਹੁ'।*

ਫਿਰ ਸਿੰਘ ਮਜਨ ਕਰ ਸਸਤ੍ਰ ਪਹਰੇ। ਚੜ੍ਹਯੋ ਘੋੜੇ ਮੁਖ ਉਸ ਹੀ ਲਹਰੇ।
ਇਮ ਹਮ ਸੁਨੀ ਪਿਤਾ ਤੇ ਬਾਤ। ਸੁੱਖਾ ਸਿੰਘ ਤਿਸ ਲਜਾਯੋ ਸਾਥ॥੧੫੭॥

## ਔਰ ਪ੍ਰਸੰਗ

('...ਸਿੰਘ ਨ ਨਿਖੁੱਟੇ ਰਹੇ ਕਛੁ ਬਾਕ[1]')

ਚੌਪਈ॥

ਅਬ ਮੈਂ ਉਨ ਕੀ ਬਾਤ ਸੁਨਾਊਂ। ਰਹੇ ਜੋ ਪੜੋਲ ਕਨੂਹੇ ਥਾਊਂ।
ਬਚੇ ਘੋੜੇ ਸੋ ਇਹ ਦਿਸ਼ ਆਏ। ਬਿਨਾਂ ਘੋੜੇ ਤੇ ਪਹਾੜ ਚੜ੍ਹਾਏ॥੧॥
ਚਹੂੰ ਵਲ ਹੋ ਗਏ ਸਿੰਘਨ ਕੇ ਫੇਰੇ। ਐਸੇ ਭਏ ਦੁਖਨ ਕੇ ਘੇਰੇ।
ਉਤੈ ਦਰਜਾਇ ਸੁ ਤੁਰਤ ਹੁੜ੍ਹਾਵੈ। ਉਤ ਪਹਾੜੀਏ ਗਲ ਰੱਸੀ ਪਾਵੈਂ॥੨॥
ਇਤੋ ਫੌਜ ਦੀਵਾਨ ਜੁ ਠਈ। ਸੋਊ ਸਿੰਘਨ ਕੋ ਕਾਟਤ ਭਈ।
ਅਗੈ ਰਾਹਿ ਨਹਿੰ ਲਭੈ ਪਹਾਰੀਂ[2]। ਐਸੀ ਭਈ ਸਮੇਂ ਕੀ ਕਾਰੀ॥੩॥

ਦੋਹਰਾ॥

ਔਰ ਬਾਤ ਕਛੁ ਨਹਿੰ ਬਨੈ ਸਿੰਘਨ ਯਹ ਮਤ ਕੀਨ।
ਉਤਰੇ ਸਭੇ ਪਿਆਦ ਹੁਇ, ਡਿਗ ਡਿਗ ਪਰੇ ਜ਼ਮੀਨ॥੪॥

ਚੌਪਈ॥

ਪਾਛੇ ਪੜੇ ਪਹਾੜੀਏ ਫੇਰ। ਸਿੰਘਨ ਮਾਰੇ ਕੂਟੇ ਘੇਰ।
ਸਿੰਘਨ ਉਚੇ ਪ੍ਰਬਤ ਤਲਾਏ। ਹੱਥ ਨ ਪਹੁੰਚਯੋ ਤਬ ਫਿਰ ਆਏ॥੫॥
ਐਸੀ ਆਨ ਚੁਫੇਰੀ ਪਈ। ਸਿੰਘਨ ਪੌਰਖ[3] ਨਾਂਹਿ ਬਸਈ[4]।
ਲੁਟ ਨਹਿੰ ਸਕਹਿੰ ਮੋਲ ਨਹਿ ਪਾਵੈਂ। ਇਤ ਕਰ ਭੂਖੇ ਮਰ ਮਰ ਜਾਵੈਂ॥੬॥
ਜਿੱਧਰ ਜਾਵੈਂ ਉਧਰੋਂ ਮਰਾਵੈਂ। ਖੜ ਖੜ ਸਿੰਘ ਚੌਫੇਰ ਤਕਾਵੈਂ।
ਤਬ ਸਿੰਘਨ ਨੇ ਯਹ ਮਤ ਠਈ। 'ਹਮਹਿ ਪ੍ਰਬਤੀਅਨ ਬੁਰੀ ਨ ਕਈ॥੭॥
ਸਗਵਾਂ[5] ਪ੍ਰਬਤੀਅਨ ਕੇ ਰਿਪੁ[6] ਮਾਰੇ। ਹਮ ਨੇ ਇਨ ਕੇ ਕਾਜ ਸਵਾਰੇ।
ਹਮ ਤੁਰਕਨ ਸੋਂ ਜੰਗ ਮਚਾਵੈਂ। ਇਨ ਕੇ ਊਪਰ ਆਵਨ ਨ ਪਾਵੈਂ॥੮॥
ਹਮ ਨੇ ਜੀਤ ਤੁਰਕ ਅਬ ਮਾਰੇ। ਏ ਟਕਿਅਨ ਤੇ ਭਏ ਸੁਖਾਰੇ[7]।
ਏ ਪਹਾੜੀਏ ਕੱਚੇ ਆਦਿ। *ਕਰਯੋ ਇਨ੍ਹੈਂ ਹਮ ਗੁਰ ਸੋਂ ਬਾਦ'॥੯॥
ਅਸ ਕਹਿ ਸਿੰਘ ਸੁ ਚੜ੍ਹੇ ਪਹਾੜੀਂ। ਆਗੇ ਹੋ ਕੇ ਆਪ ਉਜਾੜੀ।
ਕਈ ਹਜ਼ਾਰ ਸਿੰਘ ਪਰਬਤ ਧਸਿਆ। ਨਠੋ ਪਹਾੜ ਕਛੁ ਰਹੈ ਨ ਬਸਿਆ॥੧੦॥

*੧ ਬਾਕੀ। ੨ ਪਹਾੜਾਂ ਵਿਚ। ੩ ਮਰਦਾਨਗੀ, ਬਹਾਦਰੀ। ੪ ਵੱਸ (ਨਾ ਚਲਦਾ) ਸਿੰਘਾਂ ਦੀ ਬਹਾਦਰੀ ਦਾ ਵੀ ਕੋਈ ਵੱਸ ਨਾ ਚਲਦਾ। ੫ ਸਗੋਂ। ੬ ਦੁਸ਼ਮਣ, ਵੈਰੀ। ੭ ਸੌਖੇ (ਹੋ ਗਏ)। *ਪਹਾੜੀਆਂ ਦਾ ਚਰਿਤ੍ਰ ਪੇਸ਼ ਕੀਤਾ ਹੈ ਕਿ ਉਹ ਕਿੰਨੇ ਨਾਸ਼ੁਕਰੇ ਹੁੰਦੇ ਹਨ।*

ਪਾਛੇ ਤੁਰਕ ਸੁ ਲਾਗੇ ਜਾਵੈਂ। ਡਿਗੇ ਪੜੇ ਤਿਸ ਸੀਸ ਕਟਾਵੈਂ।
ਕਾਟਤ ਕੂਟਤ ਵੈ ਗਏ ਥਾਕ। ਸਿੰਘ ਨ ਨਿਖੁੱਟੇ ਰਹੇ ਕਛੁ ਬਾਕ[1]॥੧੧॥

ਦੋਹਰਾ॥

ਕਹੂੰ ਕਹੂੰ ਸਿੰਘ ਲੜ ਪੜੈਂ, ਕਹੂੰ ਭੂਖੇ ਖਾਵੈਂ ਲੂਟ।
ਜਹਿੰ ਮੁੱਲ ਦੇਵੈਂ ਨਾ ਤਹਾਂ, [2]ਖਾਵੈਂ ਪੁਟਤ ਸੁ ਬੂਟ॥੧੨॥

ਚੌਪਈ॥

ਤਹਾਂ ਲਚਾਰ ਰਿਜਕ ਕੀ ਭਈ। ਸਿੰਘ ਸੁ ਚੜ੍ਹ ਗਏ ਭੁੱਖੇ ਕਈ।
ਮੁੱਲ ਜੁ ਮੰਗੈ ਨਾ ਢੁਕੈਂ ਦੁਵਾਰੇ। ਜੌ ਲੂਟੈਂ ਤੌ ਰਾਜੇ ਮਾਰੇਂ॥੧੩॥
ਖ੍ਰੀਦਨ ਗਏ ਸੁ ਦੇਵੈਂ ਨਹੀਂ। ਖਾਲਸੇ ਕੋ ਯਹਿ ਖ੍ਵਾਰੀ ਭਈ।
ਕੋਊ ਕਹੈ, 'ਏ ਬੰਦੇ ਸੰਗ ਆਏ। ਲੂਟ ਕੂਟ ਇਨ ਹਮ ਸੰਤਾਏ'[3]॥੧੪॥
ਬਹੁਤਨ ਦੇਖ ਸੁ ਜਾਵੈਂ ਭਾਜ। ਥੋੜਨ ਕੋ ਲੁਟ ਕਰੈਂ ਇਲਾਜ।
ਕੋਊ ਨ ਰਾਜਾ ਧੀਰ ਧਰਾਵੈ। ਕੋਊ ਨ ਰਾਜਾ ਗੈਲ ਛੁਡਾਵੈ॥੧੫॥
ਤਬ ਸਿੰਘਨ ਨੇ ਭੇਖ ਵਟਾਯੋ। ਕਸਨ[4] ਬਾਂਧ ਸਿਰ ਜਟ[5] ਠਹਿਰਾਯੋ।
ਚਾਕਰ ਹੋਨੇ ਕਰੇ ਬਨਾਇ[6]। ਮੰਡੀ ਕੁੱਲੂ ਲੌ ਪਹੁੰਚਜੋ ਜਾਇ॥੧੬॥
ਔਰ ਰਾਣੀ ਕੋਊ ਨਕਟੀ ਕਹਾਵੈ। ਤਿਹ ਥਾਂ ਜਾਇ ਦਿਨ ਕਟੈਂ ਸੁਖਾਵੈ।
ਐਸੇ ਪੰਜ ਛੇ ਕਟੇ ਮਹੀਨੇ। ਫਿਰ ਮੁੜ ਆਏ ਕੀਰਤਪੁਰੀ ਮੇਂ॥੧੭॥

ਦੋਹਰਾ॥

ਜੋਊ ਬਚਜੋ ਇਸ ਮੌਤ ਤੇ ਵਿਚ ਪਹੁੰਚ ਪਹਾੜੀ ਔਖ।
ਕੀਰਤਪੁਰ ਫਿਰ ਆ ਪੁਜੇ, ਜੇ ਕੋ ਬਚਿਓ ਚੌਖ[7]॥੧੮॥
ਛਠੇ ਮਹੀਨੇ ਲਿਖ ਚਿਠੇ ਸਿੰਘਨ ਭਯੋ ਮਿਲਾਨ।
ਜੋ ਬਚਿਓ ਔ ਮਰ ਗਯੋ ਆਈ ਤਬਹਿ ਪਛਾਨ॥੧੯॥

## ਔਰ ਪ੍ਰਸੰਗ

('...ਉਨ ਕੇ ਸੀਸਨ[8] ਬੁਰਜ ਉਸਾਰੇ')

ਚੌਪਈ॥

ਅਬ ਸੁਨ ਫਿਰ ਸਬਹਨ[9] ਕੀ ਬਾਤ। ਜਿਨ ਜਿਨ ਆਈ ਥੀ ਬਿੱਧਨ[10] ਰਾਤ॥
ਜੇ ਜੰਗਲ ਮੈਂ ਪੁਜੇ ਸੁ ਬਾਂਚੇ। ਕਛੁ ਕੁ ਮਾਝੇ ਵੜ ਲੁਕ ਮੁੜ ਹਾਚੇ[11]॥੧॥
ਔ ਜੁ ਪੜੋਲ ਫੜੇ ਸੋ ਮਾਰੇ। ਕਈ ਪਹਾੜਨ ਮੈਂ ਰਹੇ ਹਾਰੇ।

---

*੧ ਬਾਕੀ। ੨ ਬੂਟੇ ਬ੍ਰਿਛ ਆਦਿ ਪੁੱਟ ਕੇ ਖਾ ਲੈਂਦੇ। ੩ ਤੰਗ ਕੀਤੇ, ਦੁੱਖ ਦਿੱਤਾ। ੪ ਕਸਨਿ, ਕੱਸ ਕੇ ਬੰਨ੍ਹਣ ਵਾਲੀ ਰੱਸੀ। ੫ ਜਟਾ ਜੂਟ। ੬ ਬਣਤਰ, ਸ਼ਕਲ, ਰੂਪ (ਨੌਕਰਾਂ ਵਾਲਾ ਭੇਖ ਬਣਾ ਲਿਆ)। ੭ ਥੋੜ੍ਹੇ ਬਹੁਤ। ੮ ਸਿਰਾਂ ਦੇ। ੯ ਸਾਰਿਆਂ ਦੇ। ੧੦ ਔਖੀ, ਭਿਆਨਕ। ੧੧ ਪਰਤ ਆਏ।*

ਬਹੁਤੇ ਜੇਹਲ[੧] ਬਸੋਲੀਅਨ ਕਰ ਕੇ। ਹੱਥ ਹਥੌੜੀ[੨] ਗਲ ਟੰਕ ਭਰ ਕੇ॥੨॥
ਪਾਸ ਨਿਬਾਬ ਗਏ ਤੇ ਸਾਰੇ। ਉਨ ਕੇ ਸੀਸਨ ਬੁਰਜ ਉਸਾਰੇ।
ਬਚੇ ਸਿੰਘ ਕਿਛ ਹਿੱਸਾ ਥੋਰਾ[੩]। ਰਹਯੋ ਨ ਤਿਨ ਪੈ ਚੜ੍ਹਨੋ ਘੋੜਾ॥੩॥

ਦੋਹਰਾ॥

ਸੁੱਖਾ ਸਿੰਘ ਸੰਗ ਜੋ ਗਏ ਹਜ਼ਾਰ ਦੋਇ ਕੈ ਤੀਨ।
ਇਨ ਪੈ ਘੋੜੋ ਜੋ ਬਚਯੋ ਬੀਜ ਮਾਤ੍ਰ[੪] ਗਿਨ ਲੀਨ॥੪॥

ਚੌਪਈ॥

ਕੋਊ ਕਹੈ, ਮੋਏ ਚਾਲੀ ਹਜ਼ਾਰ।' ਕੋਊ ਕਹੈ, 'ਸਿੰਘ ਬਹੁ ਭਏ ਮਾਰ।'
ਕੋਊ ਕਹੈ, 'ਸਿੰਘ [੫]ਚਾਲੀ ਸਾਰੇ। ਤਿਨ ਮੈਂ [੬]ਬਚੇ ਛੇ ਸਤ ਕੁ ਸਾਰੇ'॥੫॥
ਕੋਊ ਕਹੈ, 'ਦਲ ਆਹਿ ਪਚਾਸ[੭]। ਤਿਨ ਮੈਂ ਭਯੋ ਚਾਲੀ[੮] ਕੋ ਨਾਸ।'
ਕੋਊ ਕਹੈ, 'ਸਿੰਘ ਹੋਤੇ ਘਨੇ। [੯]ਪਰਤ ਨਹੀਂ ਜੇ ਮੂਏ ਗਨੇ'॥੬॥
ਸੋ ਲਿਖ ਦੀਨੀ ਜੋ ਹਮ ਸੁਨੀ। ਪਰਤ ਨਹੀਂ ਕਛ ਗਿਨਤੀ ਗਨੀ।
ਜੋ ਮੁਹਿ ਪਿਤਾ ਥੋ ਮੋਹਿ ਸੁਨਾਯੋ। ਰਤਨ ਸਿੰਘ ਨੇ ਸੋਊ ਲਿਖਾਯੋ॥੭॥

ਦੋਹਰਾ॥

[੧੦]ਸੰਮਤ ਠਾਰਾਂ ਸੈ ਹੁਤੋ ਉਪਰ ਤੀਨ ਸੁ ਸਾਲ।
ਘੱਲੂਘਾਰੋ ਵਡ ਕਰਯੋ ਤੁਰਕਨ ਸਿੰਘਨ ਨਾਲ॥੮॥

## ਸਾਖੀ ਲੱਖੂ[੧੧] ਔ [੧੨]ਸ਼ਾਹ ਨਿਵਾਜ਼ ਸਿਰ ਹੋਣੀ ਕੀ

('ਐਸੀ [੧੩]ਕੌੜਾ ਮਲ ਕਰੀ ਲਖੂ ਬਾਬ ਬਣਾਇ')

ਦੋਹਰਾ॥

ਸ਼ਾਹ ਨਵਾਜ਼ ਗਰਰੋ[੧੪] ਵਧਯੋ ਸਿੰਘਨ ਕੋ ਤਬ ਮਾਰ।
ਕਹਿ, 'ਪਾਤਿਸ਼ਾਹੀ ਮੈਂ ਕਰੂੰ ਜਾ ਦਿੱਲੀ ਤਖਤ ਸੰਭਾਰ[੧੫]'॥੧॥

---

*੧ ਹਲ ਤੇ ਤੋਸ਼ਾ ਲੈ ਕੇ, ਹਲ ਤੇ ਕੁਦਾਲ (ਕਹੀ) ਲੈ ਕੇ (ਜ਼ਮੀਨ ਵਾਹਣ ਤੇ ਗੋਡਣ ਲੱਗ ਪਏ)। ੨ ਕੁਦਾਲ, ਗੰਡਾਸਾ। ੩ ਥੋੜ੍ਹਾ। ੪ ਨਾਮਮਾਤ੍ਰ ਹੀ, ਅਸਲੋਂ ਥੋੜ੍ਹੇ। ੫ ਚਾਲੀ ਹਜ਼ਾਰ ਕੁਲ ਸਨ। ੬ (ਜਿਨ੍ਹਾਂ ਵਿਚੋਂ) ਛੇ ਸੱਤ ਹਜ਼ਾਰ ਬਚੇ। ੭ ਪੰਜਾਹ ਹਜ਼ਾਰ। ੮ ਚਾਲੀ ਹਜ਼ਾਰ। ੯ ਮਰੇ ਹੋਏ ਗਿਣੇ ਨਹੀਂ ਜਾਂਦੇ। ੧੦ ੧੮੦੩ ਬਿਕ੍ਰਮੀ (੧੭੪੬ ਈ:)। ੧੧ ਲਖਪਤਿ ਰਾਇ ਖਤ੍ਰੀ, ਜਸਪਤਿ ਦਾ ਭਰਾ। ੧੨ ਸ਼ਾਹ ਨਵਾਜ਼, ਖਾਨ ਬਹਾਦਰ ਜ਼ਕਰੀਆ ਖਾਨ ਦਾ ਪੁੱਤਰ। ੧੩ ਦੀਵਾਨ ਕੌੜਾ ਮੱਲ, ਲਹੌਰ ਦੇ ਸੂਬੇਦਾਰ ਮੀਰ ਮੰਨੂ ਦਾ ਇਹ ਦੀਵਾਨ, ਜੋ ਗੁਰੂ ਦਾ ਭਗਤ ਤੇ ਸਿੱਖਾਂ ਦਾ ਸਹਾਇਕ ਸੀ, ਖਾਲਸਾ ਪੰਥ ਵਿਚ ਇਹ 'ਮਿੱਠਾ ਮੱਲ' ਨਾਂ ਕਰ ਕੇ ਪ੍ਰਸਿੱਧ ਸੀ, ਇਸ ਦੀ ਮ੍ਰਿਤੂ ਦੁੱਰਾਨੀਆਂ ਦੀ ਫ਼ੌਜ ਦਾ ਟਾਕਰਾ ਕਰਦੇ ਹੋਏ ੧੭੫੨ ਈ. (ਸੰਮਤ ੧੮੧੦) ਵਿਚ ਹੋਈ ਸੀ। ੧੪ ਹੰਕਾਰ, ਅਭਿਮਾਨ। ੧੫ ਸੰਭਾਲ ਕੇ।*

ਲੱਖੂ ਸ਼ਾਹ ਨਿਵਾਜ਼ ਸਿਰ ਆਈ ਬੁਰਾਈ ਦੋਇ।
ਦੇਖੋ ਸਤਿਗੁਰ ਕੀ ਕਲਾ ਕਜਾ ਉਨ ਸਿਰ ਹੋਣੀ ਹੋਇ॥੨॥
ਹੈ ਭਾਵੀ[੧] ਕੋ ਭਾਵ[੨] ਯੌ ਬਡ ਪਾਪੀਓਂ ਪਾਪ ਕਰਾਇ।
ਭਾਰੋ ਭਾਰੋ ਹੁਇ ਵਜ਼ਨ ਤੇ ਬੇੜੋ ਭਰਜੇ ਡੁਬਾਇ॥੩॥
ਔਰ ਕਹਣ ਤਿਸ ਕਜਾ ਕਹੋਂ ਗੁਰ ਕਹਨੋਂ ਦੀਓ ਹਟਾਇ।
ਗੁੜ ਕਹਣੇ ਮੈਂ ਗੁਰ ਸੁਨਜੋ, [੩]ਮਿਠਾਈ ਦੀਯੋ ਅਖਾਇ॥੪॥

ਚੌਪਈ॥

ਤਬ ਲੱਖੂ ਨੇ ਹੋਕਾ ਦਿਵਾਯੋ। ਨਾਨਕ ਕੋ ਨਾਨੂ ਕਹਿਵਾਯੋ।
'ਨਾਨਕ ਬਾਨੀ ਸੁਨੈ ਜੋ ਕਾਂਨ। ਤਾਂਹਿ ਕਰਾਵੇ ਮੁਸਲਮਾਨ॥੫॥
ਗ੍ਰੰਥ ਪੋਥੀ ਹਥ ਆਵਹਿ ਵਾਹਿ। ਮਧ ਦਰਿਆਇ ਡੁਬਾਵੈ ਤਾਂਹਿ।
ਕਹਿ, 'ਮੈਂ ਨਾਨਕ ਪੰਥ ਮਿਟਾਊਂ। ਮੈਂ ਭੀ ਖੱਤ੍ਰੀ ਤਊ ਕਹਾਊਂ'॥੬॥

ਦੋਹਰਾ॥

ਜਬੈ ਜਗਤ ਮੈਂ ਯੌ ਭਈ, ਸੁਨੀ ਬਾਤ ਦਰਗਾਹਿ।
ਤੌ ਪਾਰਖਦ[੪] ਕਰਤੇ ਪੁਛੈ, 'ਯਹ ਕਜਾ ਭਈ ਰਜਾਇ?'॥੭॥

ਚੌਪਈ॥

ਤਬੈ ਪਾਰਖਦ ਐਸੀ ਕਹੀ। ਨਾਨਕ ਕੀ ਨਿੰਦਜਾ ਜਗ ਭਈ।
ਤੁਮ ਤਾ ਕੋ ਕੁਛ ਵੱਟਾ[੫] ਨ ਲਾਯੋ। ਯੌ ਅੰਧੇਰ ਹ੍ਵੈ ਜਗ ਮੈਂ ਆਯੋ॥੮॥

ਦੋਹਰਾ॥

ਜਿਮ ਅੰਧੇਰ ਘਰ ਦੀਪ ਹੁਇ, ਮਧ ਸੂਰਜ ਚੜ੍ਹੇ ਅਕਾਸ਼।
ਤਿਮ ਥੀ ਬਾਨੀ ਨਾਨਕਹਿ, ਸੁਨ ਜਗ ਹੋਤ ਪ੍ਰਕਾਸ਼ '॥੯॥

ਚੌਪਈ॥

ਤਬ ਕਰਤੇ ਨੇ ਯੌਂ ਫੁਰਮਾਈ'। ਨਿੰਦਕ ਦਿਹੋਂ ਸਜਾਇ ਬਨਾਈ।
ਜਿਨ ਕੀਨੀ ਸੋ ਤਿਸੈ ਭੁੰਚਾਵੋਂ[੬]। ਤੁਰਤ ਸੁ ਤਿਸ ਹੀ ਅਗੈ ਲਿਆਵੋਂ'॥੧੦॥
ਜਬ ਕਰਤੇ ਨੇ ਐਸੀ ਕਹੀ। [੭]ਕਰਨੇਹਾਰਨ ਵੈਸੀ ਠਈ।
ਖੜੋ ਕਰਾਯੋ ਕਾਬਲੋਂ ਸ਼ਾਹਿ। ਸੋਊ ਤੁਰਾਯੋ ਲਹੌਰਹਿ ਰਾਹਿ॥੧੧॥...
ਜਿਮ ਕੰਟੇ ਸੋਂ ਕੰਟਾ ਨਿਕਾਰਨ[੮]। ਤਿਮ ਤੁਰਕਨ ਕੂੰ ਤੁਰਕ ਸੁ ਗਾਰਨ[੯]॥੧੨॥

*੧ ਹੋਣੀ। ੨ ਸੁਭਾਵ। ੩ ਲੋਕਾਂ ਨੂੰ 'ਗੁੜ' ਨੂੰ ਮਿਠਾਈ ਕਹਿਣ ਲਈ ਮਜਬੂਰ ਕਰ ਦਿੱਤਾ। ੪ (ਸੰ.) ਪਰਸ਼ੰਦ, ਵਿਸ਼ਨੂੰ ਦੇ ਦਰਬਾਰੀ, ਜਿਨ੍ਹਾਂ ਵਿਚੋਂ ਅੱਠ ਮੁਖੀਏ ਹਨ (ਇਨ੍ਹਾਂ ਪਾਰਖਦਾਂ ਤੋਂ ਕਰਤਾਰ ਨੇ ਪੁਛਿਆ)। ੫ ਘਾਟਾ (ਨਾ ਕੀਤਾ), ਦੰਡ (ਨਾ ਦਿੱਤਾ)। ੬ ਭੋਗਣ ਲਈ (ਕਹਿੰਦੇ ਹਾਂ)। ੭ ਕਰਨਹਾਰ (ਹੋਣੀ) ਨੇ ਉਸੇ ਤਰ੍ਹਾਂ ਕਰਨ ਦੀ ਠਾਣੀ। ੮ ਕੱਢਦੇ ਹਨ (ਜਿਵੇਂ ਕੰਡੇ ਨਾਲ ਕੰਡਾ ਕੱਢਦੇ ਹਨ)। ੯ ਗਾਲਣ, ਮਾਰਨ।*

ਦੋਹਰਾ॥

[1]ਠਾਰਾਂ ਸੈ ਚਰੋਤ੍ਰੈ ਉਠਯੋ ਉਪੱਦ੍ਰਵ[2] ਧਾਇ।
ਨਾਦਰ ਸ਼ਾਹਿ[3] ਕੋ ਮਾਰਿ ਕੈ, ਆਯੋ ਅਹਿਮਦ ਸ਼ਾਹਿ[4]॥੧੩॥

ਚੌਪਈ॥

ਤਮੂਰ ਸ਼ਾਹਿ[5] ਉਸ ਬੇਟਾ ਥੋਊ। ਦਿੱਲੀ ਦੇਖ ਗਏ ਥੇ ਦੋਊ।
ਸੋ ਦਿੱਲੀ ਦਿਲ ਤਿਨ ਕੇ ਬਸੀ। ਆਇ ਲਹੌਰ ਤਬ ਉਨ ਨੇ ਖਸੀ[6]॥੧੪॥
ਲੱਖੂ ਕਾਬਲੀ ਸੋਂ ਮਿਲ ਪਯੋ। ਸ਼ਾਹ ਨਵਾਜ਼ ਭੀ ਉਨੈਂ ਮਿਲਯੋ।
ਯਹੀ ਬਿਧੀ ਤਬ ਲੱਖੂ ਆਈ। ਯੌ ਕਰਤਾਰ ਸੁ ਬਿਧੀ ਮਿਲਾਈ॥੧੫॥
ਵਜ਼ੀਰ ਕਮਰਦੀਨ[7] ਸੂਰਹ ਅਲੀ। ਸਾਥ ਜੈਪੁਰੀ ਮਾਧੋ ਸਿੰਘ ਬਲੀ।
ਸਾਥ ਸ਼ਜ਼ਾਦੇ[8] ਅਰ ਫੌਜ ਆਈ। ਸ੍ਰਿਹੰਦ ਲੰਘ ਸੋ ਪੜੇ ਅਗਾਂਹੀ॥੧੬॥
ਸਿਰਹੰਦ ਪਿਛੇ ਸ਼ਾਹਿ ਸੁਨੀ ਤਕਾਈ। ਸਾਠ ਕੋਸ ਤੇ ਚੜ੍ਹ ਲਈ ਧਾਈ।
ਘਾਟ ਔਰ ਤੇ ਸੋ ਲੰਘ ਪਰਯੋ। ਡੇਰੋ ਸ੍ਰਿਹੰਦ ਢਿਗੇ ਆਇ ਕਰਯੋ॥੧੭॥

ਦੋਹਰਾ॥

ਸ੍ਰਿਹੰਦ ਦੌੜ ਤਿਨ ਜਾ ਮਲੀ ਮਧ ਲਯੋ ਖ਼ਜ਼ਾਨੋ ਲੂਟ।
ਤਹਾਂ ਬਾਇੰ ਸੀ ਫਿਰ ਲੜੀ, ਦਿਨ ਬਾਈ ਲੌਂ ਜੂਟ[9]॥੧੮॥

ਚੌਪਈ॥

ਸ੍ਰਿਹੰਦ ਤੋਪ ਹੁਤੀ ਜੋ ਰਹੀ। ਅਹਮਦ ਸ਼ਾਹ ਕਰੀ ਸੋ ਸਹੀ।
ਕਰ ਕੇ ਇਕਠੀ ਦਈ ਚਲਾਈ। ਮੁਯੋ ਕਮਰ-ਦੀਂ ਗੋਲਾ ਖਾਈ॥੧੯॥

---

*੧ ਸੰਮਤ ੧੮੦੪ (੧੭੪੭ ਈ.)। ੨ ਅੰਨ੍ਹੇਰ, ਜ਼ੁਲਮ (ਕਰਨ)। ੩ ਅਸਲ ਨਾਮ 'ਤਹਮਾਸਪ ਕੁਲੀ ਖਾਂ', ਇਮਾਮ ਕੁਲੀ ਦਾ ਪੁੱਤਰ, ਜੋ ਖੁਰਾਸਾਨ ਵਿਚ ੧੬੮੮ ਈ. 'ਚ ਪੈਦਾ ਹੋਇਆ। ੧੭੬੬ ਈ. ਵਿਚ ਸ਼ਫਵੀ ਖਾਨਦਾਨ ਨੂੰ ਜਿੱਤ ਕੇ ਈਰਾਨ ਦੇ ਤਖ਼ਤ 'ਤੇ ਬੈਠ ਗਿਆ ਅਤੇ ੧੭੩੯ ਈ. ਵਿਚ ਹਿੰਦੁਸਤਾਨ 'ਤੇ ਚੜ੍ਹਾਈ ਕੀਤੀ। ਦਿੱਲੀ ਨੂੰ ਖੂਬ ਲੁਟਿਆ ਤੇ ਕਤਲਾਮ ਕਰਵਾਇਆ। ੧੭੪੭ ਈ. ਵਿਚ ਕੂਚਾਨ ਦੇ ਨੇੜੇ ਕਤਲ ਹੋਇਆ। ਇਸ ਦਾ ਮਕਬਰਾ 'ਮਸ਼ਹਦ' ਵਿਚ ਹੈ। ੪ ਅਹਿਮਦ ਸ਼ਾਹ ਅਬਦਾਲੀ ਦੁੱਰਾਨੀ, ਨਾਦਰਸ਼ਾਹ ਦਾ ਸੈਨਾਪਤਿ, ਜੋ ੧੭੪੭ ਈ. ਵਿਚ ਨਾਦਰਸ਼ਾਹ ਦੀ ਮੌਤ ਪਿੱਛੋਂ ਕੰਧਾਰ, ਕਾਬਲ ਦਾ ਬਾਦਸ਼ਾਹ ਬਣ ਗਿਆ। ਇਸ ਨੇ ੧੭੪੭ ਈ. ਤੋਂ ੧੭੬੭ ਈ. ਤਕ ਪੰਜਾਬ ਤੇ ਹਿੰਦ ਉੱਤੇ ਅੱਠ ਹਮਲੇ ਕੀਤੇ, ਸਿੱਖਾਂ 'ਤੇ ਬਹੁਤ ਜ਼ੁਲਮ ਕੀਤੇ, ਅੰਮ੍ਰਿਤਸਰ ਦੀ ਬੇਅਦਬੀ ਕੀਤੀ ਅਤੇ ਸ੍ਰੀ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾਇਆ। ਆਖਰ ੧੭੭੩ ਈ. ਵਿਚ ਮਰ ਗਿਆ। ੫ ਅਹਿਮਦਸ਼ਾਹ ਦੁੱਰਾਨੀ ਦਾ ਬੇਟਾ ਜੋ ੧੭੫੫ ਈ. ਵਿਚ ਲਾਹੌਰ ਦਾ ਗਵਰਨਰ ਬਣਿਆ। ਇਸ ਨਾਲ ਸਿੰਘਾਂ ਦਾ ੧੭੫੬ ਈ. ਵਿਚ ਜੰਗ ਹੋਇਆ ਤੇ ਇਹ ਲਾਹੌਰ ਖਾਲੀ ਕਰਕੇ ਨੱਠ ਗਿਆ। ਇਸ ਦਾ ਦੇਹਾਂਤ ੧੭੯੩ ਈ. ਵਿਚ ਹੋਇਆ। ੬ ਖੋਹ ਲਈ। ੭ ਮੁਹੰਮਦ ਸ਼ਾਹ ਦਾ ਵਜ਼ੀਰ, ਜਿਸ ਦਾ ਪੁੱਤਰ ਮੀਰ ਮੰਨੂ ਸੀ। ੮ ਪਿਆਦੇ। ੯ ਜੁੱਟ ਕੇ।*

ਤਿਸ ਕੋ ਸੁਤ ਮੀਰ ਮੰਨੂੰ[1] ਸਿਆਣਾ। ਮੂਯੋ ਵਜ਼ੀਰ ਨ ਕਿਨਹੂੰ ਜਾਣਾ।
ਤੁਰਤ ਲੜਾਈ ਦਈ ਮਚਾਇ। [2]ਧਰਜੋ ਵਜ਼ੀਰ ਸੁ ਹਾਥੀ ਪਾਇ॥੨੦॥
ਖ੍ਵਾਸੀ ਐਸੀ ਬਿਧਿ ਬਨ ਆਈ। [3]ਕੁੰਨਸ ਲੇਵੈ ਹਥਹ ਹਲਾਈ।
ਸਭ ਫੌਜਨ ਮਨ ਉਪਜਜੋ ਚਾਇ। ਗਿਲਜੇ ਕੀ ਦਈ ਫੌਜ ਭਜਾਇ॥੨੧॥

ਦੋਹਰਾ॥

ਫਤੇ ਭਈ ਤਬ ਹਿੰਦ ਕੀ ਕੀਓ ਕਾਬਲੀ ਕੂਚ।
ਪਾਛੈ ਮੀਰ ਮੰਨੂ ਲਗੋ, ਗਯੋ ਲਹੌਰਹਿ ਮੂਚ[4]॥੨੨॥

ਚੌਪਈ॥

ਤਬ ਲਹੌਰ ਆਇ ਮੰਨੂੰ ਵੜਿਓ। ਤਬ ਹੀ ਲੱਖੂ ਉਸ ਨੇ ਫੜਿਓ।
ਤੀਹ ਲਖ ਟਕਾ ਦੰਡ ਤਹਿੰ ਚੂਕੇ। ਬੀਸ ਭਰਜੋ ਉਨ ਔਰ [5]ਨ ਮੂਕੇ॥੨੩॥
ਕੌੜਾਮੱਲ ਹੁਤੋ ਗੁਰ ਸਿੱਖ। ਦਸ ਲਖ ਟਕੋ ਦਿਯੋ ਤਿਹ ਲਿੱਖ।
ਜਿਮ ਜਿਮ ਸਿੱਖਨ ਉਨ ਦੁਖ ਦਯੋ। ਤਿਸ ਕੋ ਸਭੀ ਸੁਨਾਵਤ ਭਯੋ॥੨੪॥

ਦੋਹਰਾ॥

'ਅਪਨੈ ਹੀ ਚਕਰੈਲ[6] ਸਿੰਘ ਤੈਂ ਫੜ ਲਏ ਬਿਦੋਸ਼[7]।
ਸੋਮਵਤੀ[8] ਨਹਿੰ ਮਾਰ ਤੂੰ, ਕਹਿ ਰਹੇ ਲਹੌਰੀ ਜੋਸ਼॥੨੫॥

ਚੌਪਈ॥

ਤੂੰ ਨਹਿੰ ਟਲਿਓਂ ਉਸ ਦਿਨ ਮਾਰੇ। ਤੈਂ ਯੌਂ ਕੀਨੇ ਬਹੁਤ ਅਖਾਰੇ'।
ਐਸੀ ਐਸੀ ਔਰ ਸੁਨਾਈ। ਉਨ ਸਿੰਘਨ ਸਜੋਂ ਜੈਸੀ ਕਮਾਈ॥੨੬॥
'ਘੱਲੂਘਾਰੋ ਜੈਸ ਕਰਾਯੋ। ਬੈਠੇ ਗਰੀਬ ਸਿੱਖ ਘਰੋਂ ਮੁਵਾਯੋ।
ਗੁਰ ਕੋ ਨਾਮ ਤੈ ਕਹਣ ਹਟਾਯੋ। ਪੋਥੀ ਗ੍ਰੰਥ ਤੈਂ ਖੂਹ ਡੁਬਾਯੋ'॥੨੭॥
ਯੌ ਕਹਿ ਦੀਨੀ [9]ਮੁਸ਼ਕਨ ਚੜ੍ਹਾਇ। ਸਿਹਤਖਾਨੇ[10] ਮੈਂ ਦਯੋ ਗਿਰਾਇ।
ਸਿੱਖਨ ਤੇ ਤਿਸ ਸੀਸ ਹਗਾਯੋ। [11]ਔਰ ਲੋਕਨ ਤੇ ਸੀਸ ਮੁਤਾਯੋ॥੨੮॥

*੧ ਮੁਈਨੁੱਦੀਨ ਮੁਈ-ਨੁਲ-ਮੁਲਕ ਰੁਸਤਮਿ-ਹਿੰਦੀ, ਕਮਰੁੱਦੀਨ ਖਾਂ ਦਿੱਲੀ ਦੇ ਵਜ਼ੀਰ ਦਾ ਪੁੱਤਰ ਤੇ ਲਾਹੌਰ ਦਾ ਸੂਬੇਦਾਰ ਸੀ; ਇਸ ਨੇ ਅਹਿਮਦ ਸ਼ਾਹ ਦੀ ਤਾਬਿਆਦਾਰੀ ਪ੍ਰਵਾਨ ਕਰ ਲਈ ਸੀ, ਇਸ ਲਈ ਦਿੱਲੀ ਦੇ ਬਾਦਸ਼ਾਹ ਨੇ ਇਸ ਨੂੰ ਹਟਾ ਕੇ ਇਸ ਦੀ ਥਾਂ ਸ਼ਾਹ ਨਵਾਜ਼ ਨੂੰ ਸੂਬਾ ਥਾਪਿਆ। ਦੀਵਾਨ ਕੌੜਾ ਮੱਲ ਦੇ ਕਹਿਣ ਪੁਰ ਸਿੰਘਾਂ ਦੀ ਮੱਦਦ ਪ੍ਰਾਪਤ ਹੋਈ। ਭੀਮ ਸਿੰਘ ਨੇ ਸ਼ਾਹ ਨਵਾਜ਼ ਦਾ ਸਿਰ ਵੱਢਿਆ, ਪਰੰਤੂ ਕੌੜਾ ਮੱਲ ਦੇ ਮਰਨ ਪਿੱਛੋਂ ਮੀਰ ਮੰਨੂ ਸਿੰਘਾਂ ਦਾ ਜਾਨੀ ਦੁਸ਼ਮਣ ਹੋ ਗਿਆ। ਮੀਰ ਮੰਨੂ ਸ਼ਿਕਾਰ ਖੇਡਦਾ ੧੭੫੧ ਈ. ਵਿਚ ਘੋੜੇ ਤੋਂ ਡਿੱਗ ਕੇ ਮਰ ਗਿਆ। ੨ ਫੱਟੜ ਵਜ਼ੀਰ ਨੂੰ ਹਾਥੀ 'ਤੇ ਪਾ ਲਿਆ। ੩ ਸਲਾਮ ਦਾ ਜਵਾਬ ਹੱਥ ਹਿਲਾ ਕੇ ਦੇਂਦਾ। ੪ ਛੁੱਟ ਕੇ। ੫ ਨਾ ਮੁਕੀ (ਬਾਕੀ ਦੀ ਰਕਮ ਨਾ ਦੇ ਸਕਿਆ)। ੬ ਚਾਕਰ, ਨੌਕਰ। ੭ ਬੇਦੋਸ਼ੇ, ਬਿਨਾਂ ਕਿਸੇ ਕਸੂਰ ਦੇ। ੮ ਸੋਮਵਾਰੀ ਮੱਸਿਆ। ੯ ਮੁਸ਼ਕਾਂ ਕੱਸ ਦਿੱਤੀਆਂ, ਨੂੜ ਲਿਆ। ੧੦ ਟੱਟੀਖਾਨਾ। ੧੧ ਦੂਜੇ ਲੋਕਾਂ ਪਾਸੋਂ ਲੱਖੂ ਦੇ ਸਿਰ 'ਤੇ ਪੇਸ਼ਾਬ ਕਰਵਾਇਆ।*

ਦੋਹਰਾ॥

ਐਸੀ ਕੌੜਾਮਲ ਕਰੀ, ਲਖੂ ਬਾਬ ਬਣਾਇ।
ਜੈਸੀ ਕੀਨੀ ਥੀ ਉਨ੍ਹੇਂ ਸੋ ਉਨ ਪਾਈ ਸਜ਼ਾਇ॥੨੯॥
ਰਤਨ ਸਿੰਘ ਨੇ ਜਿਮ ਸੁਨੀ, ਤਿਮ ਯਹਿ ਦਈ ਲਿਖਾਇ।
[1]ਅਠਾਰਾਂ ਸੈ ਪਚੋਤ੍ਰੇ ਸਾਲ ਬਿਕ੍ਰਮੀ ਰਾਇ॥੩੦॥

## ਸਾਖੀ ਰਾਮ ਰੌਣੀ[2] ਕੀ

(ਚਾਰ ਓਰ ਤਿਹ ਰੈਣੀ ਬਣਾਈ। ਇਮ ਕਰ ਰੌਣੀ ਨਾਮ ਸਦਾਈ)

ਦੋਹਰਾ॥

ਤਬੈ ਖਾਲਸੇ ਦੁਖ ਲਹਜੋ, 'ਵਿਚ ਝਾੜਨ ਅੜਜੋ ਨ ਜਾਇ।
ਲੜੀਐ ਕੰਧਨ[3] ਵਿਚ ਖੜੋ', ਕੀਨੀ ਸਿੰਘਨ ਸਲਾਹਿ॥੧॥

ਚੌਪਈ॥

ਤਬ ਚਾਹੈਂ ਸਿੰਘ ਕੰਧ ਬਣਾਈ। ਅੜਨੋਂ ਲੜਨੋਂ ਮਰਨੋਂ ਵਾਈ।
ਕੋਊ ਕਹੈ, 'ਲਿਹੋ ਕਿਲ੍ਹਾ ਮੱਲ'। ਕੋਊ ਕਹੈ, 'ਝਾੜੀ ਹੀ ਭੱਲ'॥੨॥
ਜੁੜ ਸਜਾਨਨ[4] ਨੇ ਆਖੀ ਫੇਰ 'ਬਿਨਾਂ ਆਸਰੇ ਬਚੈ ਨ ਸ਼ੇਰ।
ਉਹ ਭੀ ਬਚੇ ਆਸਰੇ ਝੱਲ'। ਲਾਇ ਦੀਵਾਨ ਖਾਲਸੇ ਕਰੀ ਗੱਲ॥੩॥
ਸਿੰਘ ਸਿਦਕੀਅਨ ਨੇ ਬੀਚਾਰੀ। 'ਕਿਮ ਲਰੀਐ ਔਰ ਕਿਲ੍ਹੇ ਮਝਾਰੀ[5]।
ਛੋਡ ਅੰਮ੍ਰਿਤਸਰ ਗੁਰ ਦਰਬਾਰ। ਕੈਰੋ ਪਾਂਡੋ ਮੂਏ ਭੂਮ ਵਿਚਾਰ॥੪॥

ਦੋਹਰਾ॥

ਜੈਸੀ ਭੂਮ ਕੁਲਛੇਤਰੀ[6], ਤੈਸੀ ਢਿਗ[7] ਗੁਰਦੂਾਰ।
ਮਰੈ ਸੁ ਢਿਗ ਗੁਰਦੂਾਰ ਕੇ, ਸਿੱਖ ਹੋ ਸੁ ਜਨਮ ਹਜ਼ਾਰ'॥੫॥

ਚੌਪਈ॥

ਤਬੈ ਭੂਮਕਾ ਦੇਖਨ ਚਹੈ। ਕਹੀ ਬਾਤ ਇਕ ਸਜਾਨੇ ਅਹੈ।

---

*੧ ੧੮੦੫ ਬਿਕ੍ਰਮੀ (੧੭੪੮ ਈ.)। ੨ ਖੰਦਲ, ਖਾਈ ਆਦਿ ਜੋ ਜਲ ਨਾਲ ਭਰੀ ਹੋਵੇ, ਗੜ੍ਹੀ, ਰਾਮਰੌਣੀ- ਅੰਮ੍ਰਿਤਸਰ ਪਾਸ ਖਾਲਸੇ ਨੇ ਬਣਾਈ ਸੀ, ਇਸ ਪੁਰ ਪਿੱਛੋਂ ਇਕ ਕਿਲ੍ਹਾ ਬਣਾ ਕੇ ਇਸ ਦਾ ਨਾਮ 'ਰਾਮਗੜ੍ਹ' ਰਖਿਆ। ਇਹ ਗੁਰੂ ਰਾਮਦਾਸ ਜੀ ਦੇ ਨਾਮ 'ਤੇ ਹੈ, ਇਹ ਕਿਲ੍ਹਾ ਖਾਲਸੇ ਨੇ ਸ. ਜੱਸਾ ਸਿੰਘ ਸੈਦਬੇਗ (ਲਾਹੌਰ) ਨੂੰ ਸੌਂਪਿਆ, ਜਿਸ ਕਰ ਕੇ ਉਸ ਦੇ ਜਥੇ ਦਾ ਨਾਮ 'ਰਾਮਗੜ੍ਹੀਆ' ਪੈ ਗਿਆ। ੩ ਕੰਧਾਂ ਓਹਲੇ। ੪ ਸਿਆਣਿਆਂ ਨੇ। ੫ ਵਿਚ। ੬ ਕੁਰਕਸ਼ੇਤਰ (ਦੀ ਧਰਤੀ), ਕੁਰ ਰਾਜੇ ਦੇ ਨਾਉਂ 'ਤੇ ਵਸਿਆ ਸ਼ਹਿਰ ਤੇ ਇਲਾਕਾ ਜੋ ਘੱਗਰ ਨਦੀ ਦੇ ਉੱਤਰ ਅਤੇ ਸਰਸਵਤੀ ਦੇ ਦੱਖਣ ਵੱਲ ਹੈ; ਇਸ ਵਿਚ ੩੬੫ ਤੀਰਥ ਲਿਖੇ ਹਨ। ੭ ਨੇੜੇ।*

'ਪਾਂਚੇ ਸਰ ਜੋ ਗੁਰੂ ਬਣਾਏ। ਕੁਲਛੇਤਰ ਤੇ ਅਧਿਕ ਰਚਾਏ॥੬॥
ਇਸ ਤੇ ਭੂਮ ਔਰ ਕਤ ਭਲੀ। ਇਹ ਤਜਿ ਔਰ ਲਈਏ ਜਹਿ ਚਲੀ।
ਗੁਰਦ੍ਵਾਰੇ ਹੀ ਮਰਨੋਂ ਚਹਿਯੈ। ਔਰ ਫੌਜ ਕਿਮ ਜਾਨ ਗਵੱਯੈ॥੭॥

ਦੋਹਰਾ॥

ਈਹਾਂ ਸੁ ਕੰਧ ਬਣਾਇ ਕਿਛੁ, ਤੁਰਕਨ ਸੋਂ ਕਰੋ ਜੰਗ।
ਮਰੈਂ ਤਾਂ ਸ੍ਵਰਗ ਸਿਧਾਰ ਹੈਂ, ਬਚ ਲਏਂ ਪਤਿਸ਼ਾਹੀ ਅੰਗ'॥੮॥

ਚੌਪਈ॥

ਏਕ ਸਿੱਖ ਨੇ ਐਸ ਉਚਾਰਾ। 'ਹਮ ਦੇਖਯੋ ਇਕ ਅਚਰਜ ਭਾਰਾ।
ਇਕ ਛੇਲੀ[1] ਊਹਾਂ ਭੁਲ ਰਹੀ। ਸੋਊ ਬਿਆਇਤ[2] ਊਹਾਂ ਭਈ॥੯॥
ਸੋਊ ਦੇਖ ਬਘਿਆੜਨ ਲਈ। ਰਹੇ ਬਘਜਾੜ ਦੁਇ ਜ਼ੋਰ ਲਗਈ।
ਬਕਰੀ ਛੇਲੈ ਦਏ ਨ ਲੈਨ। ਐਸੀ ਦੇਖ ਬਾਤ ਸੁ ਮੈਨ'[3]॥੧੦॥

ਦੋਹਰਾ॥

ਤਬੈ ਖਾਲਸੇ ਉਸ ਕਹੀ, 'ਹਮ ਯਹ ਸੁਨੈਂ ਨ ਗੱਲ।
ਹਮਰੋ ਨਿਸ਼ਚਾ ਗੁਰ ਉਤੇ, ਮਰੈਂ ਚਰਨ ਉਸ ਤੱਲ'[4]॥੧੧॥

ਚੌਪਈ॥

ਤਬ ਇਕ ਸਿੰਘ ਸਿਆਣੇ ਕਹੀ। 'ਸਭੀ ਬਾਤ ਈਹਾਂ ਮਿਲ ਅਹੀ।
[5]ਪੰਚੋਂ ਸਰ ਜੇ ਗੁਰੂ ਬਨਾਏ। ਤਿਨ ਹੀ ਮੈਂ ਇਕ ਬਚਨ ਮਿਲਾਏ॥੧੨॥

ਦੋਹਰਾ॥

ਅੰਮ੍ਰਿਤਸਰ ਬਿਬੇਕਸਰ, ਕੌਲ ਸਰਾ ਲੀਓ ਥਾਪ।
ਸੰਤੋਖਸਰ ਔ ਰਾਮਸਰ, ਗੁਰ ਰਾਮਦਾਸ ਕਰੇ ਆਪ॥੧੩॥

ਚੌਪਈ॥

ਰਾਮਦਾਸ ਸਰ ਜੇ ਪੰਜ ਬਨਾਏ। ਇਕ ਥਾਂ ਲੀਜੈ ਕੰਧ ਚਿਣਾਏ।
ਮਰੈ ਤੁਰਕ ਤਹਿਂ ਆਪੇ ਆਇ। ਗੜ੍ਹੀ ਬਨਾਓ [6]ਰਣ ਥੰਮ੍ਹ ਭਾਇ'॥੧੪॥
ਹੁਤੀ ਖੂਹੀ ਤਹਿਂ ਗੁਰੂ ਲਵਾਈ। ਤਿਹ ਥਾਂ ਲੀਨੀ ਨੀਂਹ ਧਰਾਈ।
ਆਪੈ ਰਾਜ ਸਿੰਘ ਆਪੇ ਮਜੂਰ। ਬਡੇ ਭੁਜੰਗੀ ਦਿਲ ਕੇ ਸੂਰ[7]॥੧੫॥
ਆਪੇ ਪੀਸੈਂ ਆਪ ਪਕਾਵੈਂ। ਤੇਤੋ ਬਡੇ ਸੂਦਾਰ ਕਹਾਵੈਂ।

---

*੧ ਬੱਕਰੀ। ੨ ਵਿਆਈ ਗਈ, ਸੂ ਪਈ। ੩ ਮੈਂ ਨੇ, ਮੈਂ। ੪ ਤਲੇ, ਹੇਠ। ੫ ਪੰਜ ਸਰੋਵਰ। ੬ ਰਣ ਖੰਭ, ਜੰਗ ਦੀ ਥਾਂ ਯਾਦਗਾਰ ਲਈ ਬਣਾਇਆ ਥਮਲਾ, ਮੁਨਾਰਾ। (ii) ਰਨਥੰਭੋਰ, ਜੈਪੁਰ ਰਾਜ ਅੰਦਰ ਇਕ ਕਿਲ੍ਹਾ, ਜੋ ਅਨੇਕ ਬਲਵਾਨ ਰਾਜਿਆਂ ਦੀ ਰਾਜਧਾਨੀ ਰਿਹਾ (ਵੇਖੋ: ਰਾਜਾ ਰਨਥੰਭੋਰ ਕੋ ਜਾਂ ਕੋ ਪ੍ਰਬਲ ਪ੍ਰਤਾਪ'- ਚਰਿਤ੍ਰ ੬੦)। ੭ ਸੂਰੇ, ਬਹਾਦਰ।*

ਜੋਊ ਕਰੈ ਸਿੰਘ ਬਹੁਤੋ ਕੰਮ। 'ਧੰਨ ਧੰਨ' ਕਹੈਂ, 'ਸਿੰਘ ਤਿਸੈ ਜੰਮ'॥੧੬॥
ਕੋਊ ਕਰੈ ਨ ਕਿਸੀ ਸ਼ਰੀਕਾ। ਕੋਈ ਨ ਸੁਨਾਵੈ ਦੁਖ ਨਿਜ ਜੀ ਕਾ।
ਕੰਧ ਬਣਾਵੈਂ ਦੌੜੇ ਦੌੜ। [1]ਜਿਮ ਬੰਦਰ ਪੁਲ ਬੰਧਤ ਧੌੜ॥੧੭॥

ਦੋਹਰਾ॥

ਚਾਰੇ ਲੰਗਾਂ[2] ਲੈ ਤੁਰੇ [3]ਨਿਸ ਦਿਨ ਨਾਹਿਂ ਥਕਾਇਂ।
ਹੌਲੀ ਹੌਲੀ ਜਿਉਂ ਕਹੈ ਤਿਮ ਤਿਮ ਦੌੜ ਕਮਾਹਿਂ॥੧੮॥

ਚੌਪਈ॥

ਬੁਰਜ ਦਰਵਾਜੇ ਬਨਾਯੋ ਬਡ ਖਾਸ। ਮੰਡਜੋ[4] ਸੁ ਮਰਨੋਂ ਤਿਹ ਥਾਂ ਵਾਸ।
ਜੋ ਲਭਜੋ ਕਿਛ ਖਰਚ ਸੁ ਪਾਯੋ। ਲੁਟਜੋ ਕੁਟਜੋ ਥੋ ਜੋ [5]ਭੁਜ ਚਾਯੋ॥੧੯॥
*ਚਾਰ ਓਰ ਤਿਹ ਰੌਣੀ ਬਣਾਈ। ਇਮ ਕਰ ਰੌਣੀ ਨਾਮ ਸਦਾਈ।
ਗਿਰਦੈ ਲਏ ਭੁਇ ਮੋਰਚੇ ਪੁਟਾਇ। ਖਾਈ ਲਈ ਅਤਿ ਗਹਰ[6] ਕਰਾਇ॥੨੦॥
ਆਪੇ ਪੱਟੈਂ ਆਪ ਉਸਾਰੈਂ। ਰਾਜ ਮਜੂਰ ਸਿੰਘ ਗੁਰੂ ਪਿਆਰੇ।
ਰਾਤ ਦਿਵਸ ਕਰ ਕੰਧ ਚਿਨਾਈ। ਕਿਛਕੁ ਆਸਰੋ ਲਯੋ ਬਨਾਈ॥੨੧॥
ਸਿੰਘ ਪੰਜ ਸੈ ਭਯੋ ਉਹਾਂ ਸਾਰੋ। ਸ਼ਹੀਦ ਹੋਨ ਕੋ ਉਨ ਪ੍ਰਣ ਧਾਰੋ।
ਔਰ ਜ਼ਜਾਦ ਕੀ ਜਗ੍ਹਾ ਥੀ ਨਾਹੀਂ। ਇਸ ਬਿਧ ਸਿੰਘ ਵੜੇ ਘਣੇ ਨਾਂਹੀ॥੨੨॥

ਦੋਹਰਾ॥

ਖਬਰ ਭਈ ਜਬ ਤੁਰਕ ਕੌ ਲੜਜੋ ਅਚਾਨਕ ਆਇ।
ਮੀਰ ਮੰਨੂੰ ਨੇ ਭੇਜਿਓ ਦੀਨਾ ਬੇਗ ਚੜ੍ਹਾਇ॥੨੩॥

ਚੌਪਈ॥

ਦਿਵਾਨ ਕੌੜਾ ਮਲ ਸਦੀਕਾ ਨਾਲ। ਅਜ਼ੀਜ਼ ਖਾਨ ਥੇ ਸੂਬੇਦਾਰ।
ਰਾਜੇ ਪਹਾੜੀ ਕਈ ਚੜ੍ਹਾਏ। ਤੋਪਖਾਨੋ ਬਹੁ ਸਾਥ ਲਿਆਏ॥੨੪॥
ਤੁਰਕਨ ਤਬ ਰਨਗੜ੍ਹੋ ਬਨਾਯਾ। ਰੌਣੀ ਦੁਵਾਜੇ ਸਨਮੁਖ ਧਕਾਯਾ।
ਤਬੈ ਖਾਲਸੇ ਬਾਤ ਬਿਚਾਰੀ। 'ਤੁਰਕਨ ਪਾਈ ਹਮ ਪੈ ਭਾਰੀ'॥੨੫॥
ਹੋਵੋ ਸ਼ਹੀਦ ਔ ਤੁਰਕਨ ਮਾਰੋ। ਇਹ ਭੀ ਸੁਨੀਐ ਜਗਤ ਅਖਾਰੋ[7]।
ਦੀਨ ਮਜ਼ਹਬ ਕੋ ਯਹ ਹੈ ਜੁੱਧ। ਛੁਹੈ ਸ਼ਸਤ੍ਰ ਤਨ ਹੋਵਗ ਸੁੱਧ'॥੨੬॥

---

*੧ ਜਿਵੇਂ ਹਨੂਮਾਨ ਨੇ ਆਪਣੀ ਬਾਂਦਰ ਸੈਨਾ ਨਾਲ ਮਿਲ ਕੇ ਲੰਕਾ ਜਾਣ ਲਈ ਰਾਮੇਸ਼ਵਰਮ ਤੋਂ ਝਟਪਟ ਹੀ ਪੱਥਰਾਂ ਦਾ ਪੁਲ ਬੰਨ੍ਹ ਦਿੱਤਾ ਸੀ। ੨ ਬਾਹੀਆਂ, ਪਾਸੇ। ੩ ਰਾਤ ਦਿਨ। ੪ ਮੰਨ ਲਿਆ, ਨਿਸ਼ਚਾ ਧਾਰ ਲਿਆ। ੫ ਭੁਜਾਂ (ਬਾਹਾਂ) ਉਤੇ ਚੁੱਕ ਲਿਆ। ੬ ਗਹਿਰੀ, ਡੂੰਘੀ। ੭ ਅਖਾੜਾ, ਜੁੱਧ। ਇਹ ਜੁੱਧ ਵੀ ਸਾਰੇ ਜਗਤ ਵਿਚ ਸੁਣਿਆ ਜਾਵੇ, ਪ੍ਰਸਿਧੀ ਫੈਲ ਜਾਵੇ।  * ਚਵ੍ਹਾਂ ਪਾਸੇ ਪਾਣੀ ਦੀ ਖਾਈ ਬਣਾਉਣ ਕਰ ਕੇ ਉਸ ਦਾ ਨਾਮ ਰੌਣੀ ਪਿਆ।*

ਦੋਹਰਾ॥

ਤਬ ਦਸ ਸਿੰਘਨ [1]ਨਿਕਸਿ ਕੈ, ਰਣਗੜ੍ਹ[2] ਲੀਓ ਛੁਡਾਇ।
ਤੁਰਕਨ ਮਾਰ ਸੁ ਮਰ ਗਏ, ਜੋ ਬਚਜੋ ਰਲਜੋ ਪੁਨ[3] ਆਇ॥੨੭॥

ਚੌਪਈ॥

ਕਰ ਹੱਲਾ ਸਿੰਘ ਸ਼ੇਰ ਜਿਮ ਪਾਵੈਂ। ਜਨੁ ਬਿੱਜਲ ਵਿਚ [4]ਘਣ ਕੇ ਧਾਵੈ।
ਈਹਾਂ ਮਾਰ ਜਾਂ ਊਹਾਂ ਲਗਾਵੈਂ। ਪੈਰ ਪਜਾਦੇ ਘੋੜੇ ਜਿਮ ਧਾਵੈਂ॥੨੮॥
ਰਾਤ ਹਨੇਰੀ ਸਿੰਘ [5]ਜਾਇ ਪਰੈਂ। ਸਿੰਘਨ ਭੁਲਾਵੇ ਤੁਰਕ ਆਪ ਮਰੈਂ।
ਸਿੰਘ ਏਕ ਸੋ ਸੰਪੈ[6] ਭਾਰੀ। ਇਸ ਬਿਧ ਥੋੜੇ ਬਹੁ ਕਰਨ ਖੁਆਰੀ॥੨੯॥

ਦੋਹਰਾ॥

ਲੁਕਜੋ ਛਪਜੋ ਕੋਊ ਸਿੰਘ ਤਬ ਝਾੜਨ ਖੱਡਨ ਹੋਇ।
ਤੁਰਕਨ ਊਪਰ ਆ ਪਰੈ, ਹੋਨ ਸ਼ਹੀਦੈ ਸੋਇ॥੩੦॥

ਚੌਪਈ॥

ਤਬ ਤੁਰਕਨ ਨੇ ਸੁਰੰਗ ਲਗਾਈ। ਸਿੰਘਨ ਡੂੰਘੀ ਕਰੀ ਅਗਜੋ ਖਾਈ।
ਮਧ ਖਾਈ ਬਹੁ ਸਿੰਘ ਬਹਿ ਰਹੇ। ਸੁਰੰਗ ਅਗੈ ਨਹੀਂ ਚਲਨੇ ਦਹੇ॥੩੧॥
ਲੜ ਕੇ ਮਰਨੋਂ ਡਰੈਂ ਸਿੰਘ ਨਾਹੀਂ। ਖਰਚ ਗਯੋ ਮੁਕ ਗਮ ਭਯੋ ਤਾਹੀਂ।
ਬਹੁ ਭੀੜ ਤਹਿਂ ਤੁਰਕਨ ਪਾਈ। ਸਿੰਘਨ ਬਾਤ *ਮੌਤ[7] ਲੈ ਆਈ॥੩੨॥
ਤਬਹਿ ਖਾਲਸੇ ਬਾਤ ਵਿਚਾਰੀ। 'ਨੱਠ ਗਏ ਪਤਿ ਜਾਇ ਹਮਾਰੀ।
ਲਰ ਕੇ ਮਰਨ ਬਾਤ ਹੈ ਖੂਬ। ਜਗ ਮੈਂ ਸਾਕੋ ਹੋਗ ਅਜੂਬ॥੩੩॥
ਕਰ ਕੇ ਹੱਲਾ [8]ਇਕ ਵਲ ਪਾਹੋ। ਤੁਰਕਨ ਕੇ ਸਿਰ ਸੀਸ ਲਗਾਹੋ।
ਦੋ ਦੋ ਚਾਰ ਚਾਰ ਲੈ ਮਰੋ। ਤੁਰਕਨ ਸਿਉਂ ਯੌਂ ਜੁੱਧੋ ਕਰੋ'॥੩੪॥

ਦੋਹਰਾ॥

ਕਰ ਹੱਲਾ ਤਿਨ ਪਰ ਪਰੇ ਲਯੋ ਮੋਰਚੋ ਮਾਰ।
ਹੁਤੋ ਜੋ ਦੀਨਾਗਾਗ ਕੋ ਸੋ ਪੈ ਕੀਓ ਖੁਵਾਰ॥੩੫॥

ਚੌਪਈ॥

ਫੇਰ ਸਦੀਕੇ ਮੋਰਚਾ ਮਾਰਜੋ। ਬੀਸ ਸਿੰਘਨ ਤੇ ਤਿਨੇ ਨ ਸੰਭਾਰਜੋ।
ਸਿੰਘ ਮਝੈਲ ਬਡ ਜੋਧੇ ਭਾਰੇ। ਪੀਤੀ ਪਾਹੁਲ ਉਨ ਖੰਡੇ ਦੁਧਾਰੇ॥੩੬॥

---

*੧ ਨਿਕਲ ਕੇ। ੨ ਜੰਗ ਦਾ ਮੈਦਾਨ ਖਾਲੀ ਕਰਵਾ ਲਿਆ। ੩ ਫੇਰ। ੪ ਬੱਦਲ, ਮਾਨੋ, ਬੱਦਲਾਂ ਵਿਚ ਬਿਜਲੀ ਪਈ। ੫ ਜਾ ਪੈਂਦੇ, ਧਾਵਾ ਕਰ ਕੇ ਜਾ ਪੈਂਦੇ। ੬ ਫੌਜ ਬਹੁਤੀ ਹੁੰਦੀ ਹੈ। ੭ ਹੇਠਾਂ ਹੋ ਗਈ (ਸਿੰਘਾਂ ਦੀ ਗੱਲ ਨੀਵੀਂ ਹੋ ਗਈ); ਜਾਂ ਸਿੰਘਾਂ ਅਨੁਸਾਰ ਉਨ੍ਹਾਂ ਦੀ ਮੌਤ ਉਨ੍ਹਾਂ (ਵੈਰੀਆਂ) ਨੂੰ ਉਥੇ ਲੈ ਆਈ। ੮ ਇਕੋ ਪਾਸੇ ਜਾ ਪਵੋ। *ਪਾਠਾਂਤਰ : 'ਸੋਤਲੋ'।*

ਦੋਹਰਾ॥

ਇਸ ਬਿਧ ਨਿਤਪ੍ਰਤਿ ਖਾਲਸੇ ਤੁਰਤ ਲੜਾਈ ਹੋਇ।
ਸਿੰਘ ਨ ਤੁਰਕਨ ਤੇ ਮੁਕੈਂ, ਇਕ ਮਰੇ ਵਰੈਂ[1] ਆਇ ਦੋਇ॥੩੭॥
ਸਿੰਘ ਸੁ ਮਰ ਮੁਕੈਂ ਨਹੀਂ, ਜੈਸੇ ਓਗਲ[2] ਨੀਰ।
ਲੁਕੇ ਛਪੇ ਜੇ ਢਿਗ ਹੁਤੇ ਆਇ ਜਿਤ ਕਿਤ ਵੜੈਂ ਤਤਬੀਰ॥੩੮॥

ਚੌਪਈ॥

ਜਿਮ ਜਿਮ ਸਿੰਘ ਸੁਨੈ ਸਿੰਘ ਮਰੈਂ। ਔਰ ਸਿੰਘ ਜਿਮ ਤਿਮ ਤਹਿਂ ਵਰੈਂ[3]।
ਜੋ ਕੋਊ ਸਿੰਘ ਨ ਵਰਨੇ ਪਾਵੈਂ। [4]ਦੰਤ ਪੀਸ ਚੌਫੇਰੇ ਧਾਵੈਂ॥੩੯॥
ਕਹੈਂ, 'ਮਰੈਂਗੇ ਉਨ ਕੇ ਸਾਥ। ਉਨੈ੍ਹ ਦਿਖਾਵੈਂ ਮਿਲ ਹਮ ਹਾਥ।
ਜੇ ਉਨ ਕੋ ਹਮ ਕਰੈਂ ਨ ਸਾਥ। ਗੁਰ ਦ੍ਰਗਾਹ ਕਜਾ ਦਿਖਾਵੈਂ ਮਾਥ'॥੪੦॥

ਦੋਹਰਾ॥

ਏਕ ਮਰੇ ਦੁਇ ਆ ਰਲੈਂ, ਤੁਰਕਨ ਲਖੀ[5] ਯਹ ਰੀਤ।
ਬੁਰਜ ਉਸਾਰ ਖਾਈ ਪਟੀ ਛਡਯੋ ਨ ਰਸਤੋ ਕੀਤ[6]॥੪੧॥

ਚੌਪਈ॥

ਜੌ ਲੌ ਸਿੰਘ ਵੜਤ ਥੇ ਧਾਈ। ਦਾਰੂ ਸਿੱਕੋ ਲੈ ਭੀ ਆਈ।
ਸਿਖ ਵੜਨ ਤੇ ਜਬ ਉਨ ਘੇਰੇ। ਸਿੰਘਨ ਲਖਯੋ ਮਰਨ ਆਯੋ ਨੇਰੇ[7]॥੪੨॥
'ਮਾਰੋ ਮੁਰਚਾ ਜੋ ਨੇੜੇ ਆਯਾ'। ਸਿੰਘਨ ਨੇ ਮਤੋ ਯੌ ਠਹਿਰਾਯਾ।
'ਮਾਰੋ ਮਰੋ ਔ ਸ਼ਹੀਦੀ ਲੇਹੁ। ਦੀਨਾ ਬੇਗ ਕੋ [8]ਟੋਲ ਮਰੇਹੁ'॥੪੩॥

ਦੋਹਰਾ॥

ਜਬੈ ਖਾਲਸੋ ਯੌ ਮਥੀ, ਤਹਿਂ ਵੜਯੋ ਸਿੰਘ ਇਕ ਆਇ।
ਉਨੈ੍ਹ ਆਨ ਐਸੇ ਕਹਯੋ, 'ਇਹ ਮੋਰਚੋ [9]ਸਿੰਘਨ ਵਾਇ'॥੪੪॥

ਚੌਪਈ॥

ਸਿੰਘ ਤ੍ਰਖਾਨ ਜੱਸਾ ਸਿੰਘ ਜੋਇ। ਦੀਨੋਂ ਸਿੰਘਨ ਛੇਕ ਥੋ ਸੋਇ।
ਸੋ ਆਇ ਦੀਨਾ ਬੇਗ ਪੈ ਰਹਾ। ਸਿੰਘ ਸੈਂਕਰੋ[10] ਉਸ ਸੰਗ ਅਹਾ॥੪੫॥
*ਤੇ ਸਿੰਘ ਯੌ ਅਬ ਬਚਨ ਉਚਾਰੇ। 'ਹਮ ਭੀ ਮਰੈਂ ਸੁ ਸਿੰਘਨ ਨਾਰੇ[11]।
ਜੇ ਤੁਮ ਹਮ ਕੋ ਲੇਵੋ ਮੇਲ। ਆਇ ਰਲੈਂ ਹਮ ਤੁਮਰੀ ਗੈਲ'॥੪੬॥

---

*੧ ਆ ਵੜਦੇ (ਇਕ ਮਰਨ ਦੀ ਥਾਂ ਦੋ ਆ ਜਾਂਦੇ)। ੨ ਉਪਰ ਆਈ ਗਿੱਲ ਜਾਂ ਸਿੱਲ੍ਹ, ਜ਼ਮੀਨ ਵਿਚੋਂ ਫੁੱਟ ਕੇ ਨਿਕਲੀ ਤਰਾਵਤ; ਸੇਮ। ੩ ਆ ਵੜਦੇ। ੪ ਦੰਦ ਪੀਂਹਦੇ ਹੋਏ। ੫ ਵੇਖ ਲਈ। ੬ ਕਿਧਰੇ, ਕਿਤੇ। ੭ ਨੇੜੇ। ੮ ਢੂੰਡ ਕੇ ਮਾਰ ਦਿਓ। ੯ ਸਿੰਘਾਂ ਦਾ ਹੈ (ਦੀਨਾ ਬੇਗ ਦੀ ਫੌਜ ਵਿਚ ਜੱਸਾ ਸਿੰਘ ਦਾ ਜਥਾ ਵੇਖਿਆ)। ੧੦ ਸੈਂਕੜੇ, ਸੈਆਂ ਹੀ। ੧੧ ਨਾਲ ਹੀ। *ਉਸ ਸਿੰਘ ਨੂੰ ਜੱਸਾ ਸਿੰਘ ਨੇ ਕਿਹਾ।*

*ਸਿੰਘਨ ਕਹਯੋ, 'ਅਬ ਆਖਰੀ ਵੇਲਾ। ਜੇ ਤੁਮ ਕਰੋ ਹਮੈਂ ਸੰਗ ਮੇਲਾ।
ਯਹ ਬਦਲੋ ਤੁਹਿ ਦੇਵੈਗੋ ਗੁਰੂ। ਬਚਨ ਖਾਲਸੇ ਤੁਮ ਹੁਇ ਫੁਰੂ'[1]॥੪੭॥

ਦੋਹਰਾ॥

ਜੱਸਾ ਸਿੰਘ ਕੋ ਤਿਨ ਕਹਯੋ, 'ਅਬ ਆਪ ਤੁਮ ਕਰੋ ਸੰਭਾਲ।
ਅਬ ਹਮ ਅੰਦਰ ਵੜੈਂਗੇ, ਮਰੈਂ ਸੁ ਪੰਥਹਿ ਨਾਲ'॥੪੮॥

ਚੌਪਈ॥

ਜੱਸਾ ਸਿੰਘ ਭੀ ਸਿੰਘਨ ਕਹਯੋ। 'ਹਮ ਕਬ ਖਾਲਸਯੋਂ ਟੂਟਨ ਚਹਯੋ।
ਹਮ ਭੀ ਰਲੈਂਗੇ ਖਾਲਸੇ ਨਾਲ। ਖਾਲਸੋ [2]ਟੂਟੀ-ਗੰਢਨ-ਵਾਲ'॥੪੯॥
ਜੱਸਾ ਸਿੰਘ ਨੇ ਲਿਖੀ ਅਰਦਾਸ। ਬੰਧ ਤੀਰ ਘੱਲੀ ਸਿੰਘਨ ਪਾਸ।
'ਅਬ ਹਮ ਕੋ ਤੁਮ ਲੇਹੁ ਮਿਲਾਇ। ਤੌ ਆਨ ਪਰੈਂ ਖਾਲਸੇ ਸ਼ਰਨਾਇ'॥੫੦॥
ਸਿੰਘਨ ਲਿਖਯੋ, 'ਅਬ ਮਿਲਨੇ ਵੇਲਾ। ਟੂਟੇ ਫੂਟੇ[3] ਕੋ ਹੋਵਗੁ ਮੇਲਾ'।
ਜੱਸਾ ਸਿੰਘ ਬੇਗ ਦੀਨੰ ਕਹਯੋ। 'ਹਮਰੋ ਹਿਸਾਬ ਅਬੈ ਕਰ ਦਿਓ'॥੫੧॥
ਹਿਸਾਬ ਕਰਾਇ ਸੁ ਦੋ ਦਿਨ ਪਾਇ। ਵੜਯੋ ਜੱਸਾ ਸਿੰਘ ਅੰਦਰ ਜਾਇ।
ਜਬ ਜੱਸਾ ਸਿੰਘ ਅੰਦਰ ਵੜਾ। [4]ਤੁਰਕਨ ਸਿਰ ਜਨੁ ਪਾਣੀ ਪੜਾ॥੫੨॥

ਦੋਹਰਾ॥

ਸਤਿਗੁਰ ਕੁਦਰਤ ਯੌ ਭਈ, ਕਰਨ ਸੁ ਸਿੰਘਨ ਕਾਜ।
ਵੜੈ ਮੁਲਤਾਨੈ ਆਇ ਸੋ, [5]ਪੁਤ ਖਾਨੂ ਸ਼ਾਹ ਨਵਾਜ਼॥੫੩॥

ਚੌਪਈ॥

ਤਬ ਤੁਰਕਨ ਅਪਨੀ ਪੜ ਗਈ। ਮੀਰ ਮੰਨੂੰ ਨੇ ਫੌਜ ਸੱਦ ਲਈ।
ਤਬ ਕੌੜਾ ਮਲ ਬਾਤ ਬਨਾਈ। 'ਸਿੰਘਨ ਲਈਏ ਸਾਥ ਰਲਾਈ'॥੫੪॥
ਦੀਨਾ ਬੇਗ ਭੀ [6]ਸ਼ਾਹਦੀ ਪੂਰੀ। ਮੀਰ ਮੰਨੂੰ ਕੇ ਗਿਣੀ ਹਜੂਰੀ।
ਮੀਰ ਮੰਨੂੰ ਤੇ ਲਯੋ ਕਹਾਇ। ਕੌੜਾ ਮੱਲ ਸਿੰਘ ਲਏ ਚੜ੍ਹਾਇ॥੫੫॥
ਮਾਝੋ ਪੱਟੀ ਸੰਗ ਲਏ ਰਲਾਈ। ਆਧੀ ਸਿੰਘਨ ਲਿੱਖ ਦੁਆਈ।
ਬਾਰਾਂ ਪਿੰਡ ਜੋ ਗੁਰ ਚੱਕ[7] ਵਾਲੇ। ਲਿਖਾਇ ਦੀਏ ਰਾਮਰੌਣੀ ਨਾਲੇ॥੫੬॥

---

*੧ ਫੁਰੇਗਾ, ਪੂਰਾ ਹੋਵੇਗਾ। ੨ (ਖਾਲਸਾ) ਟੁੱਟੀ ਗੰਢਣ ਵਾਲਾ ਹੈ। ੩ ਵਿਛੜੇ, ਅੱਡਰੇ ਹੋਏ। ੪ ਜਾਣੋ ਤੁਰਕਾਂ ਸਿਰ ਪਾਣੀ ਪੈ ਗਿਆ, ਉਨ੍ਹਾਂ ਦੀਆਂ ਆਸਾਂ ਜਾਂਦੀਆਂ ਰਹੀਆਂ। ੫ ਖਾਨ ਬਹਾਦਰ ਜ਼ਕਰੀਆ ਖਾਂ ਦਾ ਪੁੱਤਰ ਸ਼ਾਹ ਨਵਾਜ਼। ੬ ਗਵਾਹੀ ਦਿੱਤੀ, ਹਾਂ ਵਿਚ ਹਾਂ ਮਿਲਾਈ। ੭ ਗੁਰੂ ਕਾ ਚੱਕ, ਰਾਮਦਾਸਪੁਰ, ਸ੍ਰੀ ਅੰਮ੍ਰਿਤਸਰ।*

** ਬਾਹਰਲੇ ਸਿੰਘਾਂ (ਜੱਸਾ ਸਿੰਘ ਦੇ ਜਥੇ ਵਾਲਿਆਂ) ਨੇ ਕਿਹਾ।*

ਦੋਹਰਾ॥

ਰਾਮਰੌਣੀ ਰਾਮ ਗੜ੍ਹ ਭਯੋ ਉਸ ਦਿਨ ਤੇ ਮਸ਼ਹੂਰ।
[੧]ਠੇਕੇ ਰਾਮਗੜ੍ਹੀਏ ਭਏ, ਵੜੇ ਸੁ [੨]ਵਖਤ ਜ਼ਰੂਰ॥੫੭॥
ਰਤਨ ਸਿੰਘ ਨੇ ਜੋ ਸੁਨੀ, [੩]ਬ੍ਰਿੱਧਨ ਲੋਕਨ ਪਾਸ।
ਆਗੈ ਸੋਊ ਸੁਨਾਇ ਹੈ, [੪]ਖਾਨੂ ਕੋ ਸੁਤ ਨਾਸ਼॥੫੮॥
ਇਮ ਰਾਮਰੌਣੀ ਸਿੰਘ ਲੜੇ [੫]ਪੰਜ ਪਰ ਅਠਾਰਾਂ ਸੈ ਸਾਲ।
ਸ਼ਾਹ ਨਵਾਜ਼ ਜਿਮ ਆ ਮੁਆ, ਸੋ ਆਗੈ ਸੁਨੋ ਹਵਾਲ॥੫੯॥

## ਸਾਖੀ ਕੌੜਾ ਮੱਲ ਜੀ ਕੀ ਬਹਾਦਰੀ ਕੀ

('...ਕੌੜਾ ਮਲ ਬਹਾਦਰੀ ਖਿਤਾਬ ਲਿਖ ਦੀਨ')

ਦੋਹਰਾ॥

ਕਿਛਕੁ ਸਿੰਘ ਸਾਥੀ ਹੁਏ ਸਿਖ ਕੌੜਾ ਮਲ ਜਾਣ।
ਚੜ੍ਹਿਓ ਸ਼ਾਹ ਨਿਵਾਜ਼ ਪਰ ਸਿੰਘਨ ਕੋ ਰਖ ਤਾਣ॥੧॥

ਚੌਪਈ॥

ਜਹਾਂ ਖਾਲਸੋ ਦਿਵਾਨ ਸਜਾਵੈ। ਕੌੜਾ ਮਲ ਨਿਤਪ੍ਰਤਿ ਤਹਿੰ ਆਵੈ।
ਰਹਿਰਾਸ ਸੁਨੈ ਔਰ ਸੁਨੈਂ ਅਰਦਾਸ। ਨਿੱਤ ਰੋਜ਼ ਦਏ ਖਾਲਸੇ ਪਾਸ॥੨॥
ਲੈ ਆਗਜਾ ਪਾਸ ਸਿੰਘਨ ਬਹੈ। ਫਤੇ ਵਾਹਿਗੁਰੂ ਮੁਖ ਤੇ ਕਹੈ।
ਨਿਤਪ੍ਰਤਿ ਕੜਾਹ ਲੈ ਸਿੰਘਨ ਮਿਲੈ। ਨਿਹੰਗਨ ਰੁਪੱਯੇ ਪੰਜ ਦੈ ਭਿਲੈਂ[੬]॥੩॥
ਪੰਜ ਰੁਪੱਯੇ ਤਨਖਾਹਿ ਲਗਾਵੈ। ਤੌ ਹੁੱਕੋ ਪੀਣੋ ਮਾਫ ਕਰਾਵੈ।
ਕਹੈ ਸਿੰਘਨ, 'ਹਮ ਗੁਰੂ ਕੀ ਆਸ। ਸ਼ਾਹਿ ਨਿਵਾਜ਼ ਫੜ ਲਜਾਊਂ ਖਾਸ'॥੪॥
ਤਬ ਖਾਲਸੇ ਬਚਨ ਪਲਟਾਯਾ[੭]। 'ਹਮ ਚਾਹਤ ਉਸ ਮਾਰ ਗਵਾਯਾ।
ਉਸ ਮਰਵਾਏ ਸਿੰਘ ਅਸੇਖ[੮]। ਹਮ ਕਬ ਛੋਡੈਂ ਉਸ ਕਉ ਦੇਖ'॥੫॥

ਦੋਹਰਾ॥

ਔਰ ਤੁਰਕਾਨੀ ਫੌਜ ਸਾਥ, [੯]ਖਾਨੂੰ ਸਕੋ ਭਰਾਇ।
ਆਗੈ ਫੜੈ ਥੋ ਸੋ ਕਰਜੋ, ਸ਼ਾਹਿ ਨਿਵਾਜ਼ੈ ਵਾਇ॥੬॥

---

*੧ ਰਾਮਗੜ੍ਹ ਸ. ਜੱਸਾ ਸਿੰਘ ਨੂੰ ਸੌਂਪਿਆ ਗਿਆ, ਰਾਮਗੜ੍ਹੀਏ ਕਿਲ੍ਹੇ ਦੇ ਠੇਕੇਦਾਰ ਬਣ ਗਏ। ੨ ਲੋੜ ਵੇਲੇ, ਔਖੇ ਵੇਲੇ (ਜੋ ਆਏ)। ੩ ਬ੍ਰਿਧ (ਬੁੱਢੇ) ਲੋਕਾਂ ਤੋਂ। ੪ ਖਾਨ ਬਹਾਦਰ ਦੇ ਪੁੱਤਰ (ਸ਼ਾਹ ਨਵਾਜ਼) ਦਾ ਜਿਵੇਂ ਨਾਸ਼ ਹੋਇਆ। ੫ ਸੰਮਤ ੧੮੦੫ (੧੭੪੮ ਈ.)। ੬ ਮਿਲਦਾ। ੭ ਉਤਰ ਵਿਚ ਕਿਹਾ। ੮ ਬੇਅੰਤ। ੯ ਖਾਨ ਬਹਾਦਰ ਦਾ ਅਸਲ ਭਰਾ।*

ਚੌਪਈ॥

ਸ਼ਾਹਿ ਨਿਵਾਜ ਜਬ ਸੂਬੋ ਥੋ ਹੋਯੋ। ਲੁਟੇ ਕਟੇ ਤੇ ਸਭ ਉਨ ਕੋਹਯੋ।
ਸੋ ਮੀਰ ਮੰਨੂੰ ਨੇ ਦੀਏ ਚੜ੍ਹਾਇ। ਕੌੜਾ ਮਲ ਕੈ ਸਾਥ ਮਿਲਾਇ॥੭॥

ਦੋਹਰਾ॥

ਜੰਗ ਪਰਯੋ ਦੋਊ ਤਰਫ, ਦੋਊ ਫਤੇ ਤਕਾਇੰ।
ਸ਼ਾਹਿ ਨਿਵਾਜ ਕੌੜਾ ਮਲ, ਭਏ ਦੋਨੋਂ ਸਨਮੁਖ ਆਇ॥੮॥

ਚੌਪਈ॥

ਤੁਰਕ ਤੁਰਕ ਰਲ ਮਿਲ ਟਲ ਗਏ। [੧]ਕੌੜੇ ਹਿੰਦੂ ਤੁੜਾਵਤ ਚਹੇ।
ਤਬ ਕੌੜਾ ਮਲ ਕਰ ਗੁਰ ਆਸ। ਸਿੰਘ ਖੜਾਏ ਅਪਨੇ ਪਾਸ॥੯॥
ਤਬੈ ਨਿਵਾਜ਼ ਨੇ ਕੀਯੋ ਜ਼ੋਰ। ਸਹੌਂ[੨] ਕੌੜਾ ਮਲ ਘੋੜੋ ਤੋਰ।
ਅਬ ਹੈ ਖਾਲਸੇ ਜੀ ਕੋ ਵੇਲਾ। ਕਰ ਆਯੋ ਹਮ ਪਰ ਵਹਿ ਹੇਲਾ'[੩]॥੧੦॥
ਸਿੰਘਨ ਕਹਯੋ, 'ਕਛੁ ਗਮ ਕਰ ਨਾਹੀਂ। ਨਜੀਕ ਆਵੈ ਹਮ ਦੇਈਂ ਬਤਾਈ।
ਹਮ ਆਗੇ ਹੋ ਖਲੇ ਤਿਆਰ। ਲੇਵੈਂਗੇ ਉਸ ਤੁਰਤਹਿ ਮਾਰ'॥੧੧॥

ਦੋਹਰਾ॥

ਤੌ ਲੌ ਆਇ ਨਿਵਾਜੇ ਕਹਯੋ, 'ਕੌੜੇ ਨਿਮਕ ਹਰਾਮ।
ਅਖੈ ਤੌ ਸ਼ਸਤ੍ਰ ਸੰਭਾਲ ਤੂੰ, ਅਖੈ ਤੌ ਤੁਰਕ ਸਲਾਮ'॥੧੨॥

ਚੌਪਈ॥

ਤਬ ਕੌੜਾ ਮਲ ਸਿੰਘਨ ਕਹਯੋ। 'ਬੋਲਤ ਸ਼ਾਹਿ ਨਿਵਾਜੈ ਅਹਯੋ'।
ਸਿੰਘਨ ਦੀਨੀ ਸ਼ਲਕ[੪] ਚਲਾਇ। ਲਗੀ ਕਲੇਜ ਨਿਵਾਜੈ ਸ਼ਾਹਿ॥੧੩॥
ਝੂਮ ਘੋੜੇ ਤੇ ਭੂਮ ਮੈਂ ਪੜਾ। ਗੋਲੀ ਲਗੀ ਫਿਰ ਭਯੋ ਨ ਖੜਾ।
ਏਕ ਸਿੰਘ ਤਬ ਉਤਰ ਹੁਯੋ ਖੜਾ। ਕਾਟ ਸੀਸ ਹਥ ਲੀਨੋ ਫੜਾ॥੧੪॥
ਮੀਰ ਮੰਨੂੰ ਢਿਗ ਦਯੋ ਪਹੁੰਚਾਇ। ਦੇਖਤ ਸੀਸ ਖੁਸ਼ੀ ਭਈ ਵਾਇ।
ਕਾਗਜ ਕਲਮ ਸੁ ਨਿਜ ਹਥ ਲੀਨ। 'ਕੌੜਾ ਮਲ ਬਹਾਦਰ' ਖਿਤਾਬ ਲਿਖ ਦੀਨ॥੧੫॥
ਜੋ ਕੌੜਾ ਮਲ ਕਰੀ ਖਾਲਸੈ ਭਲੀ। ਤੁਰਤ ਫੁਰਤ ਸੋ ਤਿਸ ਕੋ ਫਲੀ।
ਆਗੇ ਸੁਨੋਂ ਔਰ ਭੀ ਸਾਖੀ। [੫]ਹਮ ਬਡਿਅਨ ਜੋ ਹਮ [੬]ਥੀ ਭਾਖੀ॥੧੬॥

ਦੋਹਰਾ॥

[੭]ਅਠਾਰਾਂ ਸੈ ਛੇਓ ਤ੍ਰੈ ਭਯੋ ਸ਼ਾਹਿ ਨਿਵਾਜ ਬਹੀਰ[੮]।
ਰਤਨ ਸਿੰਘ ਨੈਂ ਜਿਮ ਸੁਨਯੋ, ਲਿਖਯੋ ਉਸੈ ਤਤਬੀਰ॥੧੭॥

*੧ ਕੌੜਾ ਮੱਲ ਤੋਂ ਹਿੰਦੂਆਂ ਨੂੰ ਮਰਵਾਉਣਾ ਚਾਹੁੰਦੇ। ੨ ਸਾਮ੍ਹਣੇ। ੩ ਹੱਲਾ। ੪ ਗੋਲੀਆਂ ਦੀ ਬੁਛਾੜ। ੫ ਸਾਡੇ ਵੱਡਿਆਂ ਨੇ। ੬ ਕਹੀ ਸੀ। ੭ ੧੮੦੬ ਬਿਕ੍ਰਮੀ (੧੭੪੯ ਈ.)। ੮ ਪ੍ਰਲੋਕ ਸਿਧਾਰ ਗਿਆ।*

## ਸਾਖੀ ਸ੍ਰੀ ਅੰਮ੍ਰਿਤਸਰ ਜੀ ਕੀ

(ਇਕ ਇਕ ਚੁੱਭੈ[1] ਤਾਲ ਗੁਰ ਸਭ ਕਲ ਦੂਰ ਕਰਾਹਿਂ)

ਚੌਪਈ॥

ਮੁਲਕ ਲੂਟ ਅੰਮ੍ਰਿਤਸਰ ਆਵੈਂ। ਦਿਵਾਲੀ ਬਿਸਾਖੀ ਮੇਲਾ ਲਾਵੈਂ।
ਬੈਠ ਹਰਿਮੰਦਰ ਸੁਨੈਂ ਸੁ ਗਜਾਨ। ਗੁਰ ਬਚਨਨ ਪਰ ਲਾਵੈਂ ਧਜਾਨ॥੧॥
ਅਕਾਲ ਬੁੰਗੈ ਚੜ੍ਹ ਤਖਤੈ ਬਹਿ ਹੈਂ। ਲਾਇ ਦੀਵਾਨ ਗੁਰਮਤੇ ਮਤੈ ਹੈਂ।
ਸੂਬਤ* ਖਾਲਸੈ ਹੋਇ ਅਦਾਲਤ। [2]ਅਸਿਖਨ ਗਾਰ ਸਿੰਘਨ ਪ੍ਰਤਿਪਾਲਤ॥੨॥

ਦੋਹਰਾ॥

ਜਿਤੈ ਪਾਪ ਔ [3]ਖਾਪ ਕਰ ਲੁਟ ਕੁਟ ਨਿਤ ਲਿਆਹਿਂ।
ਇਕ ਇਕ ਚੁੱਭੈ ਤਾਲ ਗੁਰ ਸਭ ਕਲ[4] ਦੂਰ ਕਰਾਹਿਂ॥੩॥

ਚੌਪਈ॥

ਸਿੰਘਨ ਕੇ ਸਭ ਪਾਪ ਝੜ ਜਾਏਂ। ਹੁਤੇ ਜੁ ਆਪਸ ਮਾਂਹਿ ਕਮਾਏ।
ਕੋਊ ਕਮਾਏ ਕੋਊ ਲੂਟ ਖਾਇ। ਤਾਲ ਚੁਭੈ ਤੇ ਸਭ ਨਠ ਜਾਇ॥੪॥

ਸੋਰਠਾ॥

ਸੁਨਹੁ ਸੁ ਤਾਲ ਪ੍ਰਤਾਪ ਨ੍ਹਾਇ ਜਾਇ ਜਿਹ ਪਗ ਧਰਹਿਂ।
ਲੁਟ ਕੁਟ ਜਿਸ ਕਰੈਂ ਖਾਪ ਰਿਜਕ ਉਸੈ ਭਏ ਚੌਗੁਨੋ॥੫॥

ਦੋਹਰਾ॥

ਲੂਟੋ ਖੋਹੋ ਹੋਇ ਜੋਊ ਤਿਨ ਕੋ ਮਿਲੈ ਨ ਸਾਫ[5]।
ਝੂਠਨ ਕੋ [6]ਤਨਖਾਹ ਕਰੈਂ, ਔ ਸੱਚਨ ਕਰਾਵੈਂ ਮਾਫ਼॥੬॥

## ਸਾਖੀ ਅਹਿਮਦ ਸ਼ਾਹ ਔਰ ਸੁੱਖਾ ਸਿੰਘ ਕੀ

(ਮਾਰ ਮੁਯੋ ਤਹਿਂ ਭਯੋ ਸ਼ਹੀਦ)

ਦੋਹਰਾ॥

[7]ਅਠਾਰਾਂ ਸੈ ਦਸ ਊਪਰੇ ਫਿਰ ਆਯੋ ਅਹਿਮਦ ਸ਼ਾਹਿ।
ਸੱਦਜੋ ਰੁਹੇਲੇ ਨਜੀਬ ਖਾਂ, ਮੁਏ ਮੁਹੰਮਦ ਸ਼ਾਹਿ[8]॥੧॥

---

*੧ ਚੁੱਭੀ, ਡੁਬਕੀ। ੨ ਅਨ-ਸਿੱਖਾਂ ਨੂੰ ਸੰਘਾਰਦਾ ਤੇ ਸਿੰਘਾਂ ਦੀ ਪ੍ਰਤਿਪਾਲਣਾ ਕਰਦਾ ਹੈ। (ਵੇਖੋ : 'ਸਿੱਖ ਉਬਾਰਿ ਅਸਿੱਖ ਸੰਘਰੋ'- ਚੌਪਈ ੧੦)। ੩ ਵਿਨਾਸ਼ ਕਰ ਕੇ। ੪ ਕਿਲਵਿਖ, ਕਲੇਸ਼, ਦੁੱਖ। ੫ ਇਨਸਾਫ਼, ਨਿਆਇ। ੬ ਤਨਖਾਹ ਲਾਉਂਦੇ, ਦੰਡ ਦੇਂਦੇ। ੭ ਸੰਮਤ ੧੮੧੦ (੧੭੫੩ ਈ.)। ੮ ਫ਼ਰੁਖ਼ਸੀਯਰ ਪਿੱਛੋਂ ੧੭੧੯ ਈ. ਵਿਚ ਦਿੱਲੀ ਦੇ ਤਖ਼ਤ 'ਤੇ ਬੈਠਾ ਨਾਦਰ ਸ਼ਾਹ ਕੋਲੋਂ ੧੭੩੯ ਈ. ਵਿਚ ਹਾਰ ਗਿਆ। ਇਹ ਬਹੁਤ ਅੱਯਾਸ਼ ਸੀ ਇਸ ਲਈ ਇਸ ਨੂੰ 'ਰੰਗੀਲਾ' ਕਹਿੰਦੇ ਸਨ।*

** ਸਰਬਤ ਖਾਲਸਾ ਅਕਾਲ ਬੁੰਗੇ ਹੀ ਜੁੜਦਾ ਸੀ ਤੇ ਉਥੇ ਹੀ ਫੈਸਲੇ ਹੁੰਦੇ ਸਨ।*

ਚੌਪਈ॥

ਚਾਰ ਪਾਵ[1] ਕੇ ਚਾਰ ਬਜੀਰ। ਦਬਜੋ ਆਪ ਤਿਨ ਮੁਲਖ ਗੰਭੀਰ।
ਆਪਸ ਮਾਂਹਿ ਸ਼ਰੀਕਤ[2] ਕਰੈਂ। ਆਪਸ ਮਾਂਹਿ ਸੁ ਮਾਰੈਂ ਮਰੈਂ॥੨॥
ਲਖਨਊ ਮਲਜੋ ਮਨਸੂਰਹਿ ਅਲੀ। ਮਨਸੂਰੀ ਟਕੇ ਮੋਹਰ ਜਿਹ ਚਲੀ।
ਹੁਤੋ ਬਜੀਰ ਨਿਜ਼ਾਮਹਿ ਅਲੀ। ਦੱਖਨ ਰੋਕ ਰਖੀ ਉਨ ਭਲੀ॥੩॥

ਦੋਹਰਾ॥

ਦਿੱਲੀ ਕੇ ਪਤਿਸ਼ਾਹਿ ਕੋ ਇਨ ਕੀਨੋ ਲੂਣ ਹਰਾਮ।
ਰੁਹੇਲਾ ਗਿਲਜੈ ਜਾ ਮਿਲਜੋ ਨਜੀਬ ਖਾਨ ਉਸ ਨਾਮ॥੪॥

ਚੌਪਈ॥

ਮੁਗਲ ਗਾਜਦੀਂ[3] ਮ੍ਰਹਟਨ ਲਜਾਵੈ। ਰੁਹੇਲੇ ਊਪਰ ਉਨੈਂ ਚੜ੍ਹਾਵੈ।
ਨਜੀਬ ਖ਼ਾਨ ਨੇ ਨਜੀਬ ਗੜ੍ਹ ਰਚਾ। ਮੁਗਲ ਪਠਾਨ ਬੈਰ ਤਬ ਮਚਾ॥੫॥

ਦੋਹਰਾ॥

ਮੁਹੰਮਦ ਸ਼ਾਹ ਜਬ ਮਰ ਗਯੋ, ਦਿੱਲੀ ਪਰ ਗਯੋ ਰੌਲ[4]।
ਰਹਜੋ ਨਜੀਬਹਿ ਖਾਨ ਔ ਮੁਗਲ ਗਾਜਦੀਂ ਬੋਲ॥੬॥

ਚੌਪਈ॥

ਰੁਹੇਲੇ ਨੇ ਪਠਾਣ ਮੰਗਾਯਾ। ਮੁਗਲਨ ਕੋ ਵਹਿ ਚਾਹਤ ਮਰਾਯਾ।
ਇਤ ਬਿਧਿ ਸਤਿਗੁਰ ਬਾਤ ਬਣਾਵੈਂ। ਤੁਰਕਨ ਤੇ ਇਮ ਤੁਰਕ ਮਰਾਵੈਂ॥੭॥
ਸਿੰਘਨ ਕੋ ਬਿਚ ਲਗ ਗਯੋ ਦਾਇ। ਮਾਰੈਂ ਤੁਰਕਨ ਕੋ ਸਿੰਘ ਧਾਇ।
ਉਇ ਦੋਊ ਭੀ ਖਾਲਸੇ ਮਾਰੇ। ਖਾਲਸੋ ਉਨ ਦੂਊਅਨ ਕੋ ਗਾਰੇ[5]॥੮॥

ਦੋਹਰਾ॥

ਗਾਜਦੀਂ ਸੱਦੇ ਮਰਹਟੇ, ਘੇਰਜੋ ਰੁਹੇਲੋ ਆਇ॥
ਤਿਸ ਤੇ ਅਹਿਮਦ ਸ਼ਾਹਿ ਕਹਿ ਪਠਾਣ ਸੁ ਲਯੋ ਬੁਲਾਇ॥੯॥

ਚੌਪਈ॥

ਤਬ ਉਨ ਅਹਿਮਦ ਸ਼ਾਹ ਬੁਲਾਯਾ। ਆਨ ਉਸੇ ਨੇ ਸੋਊ ਛੁਡਾਯਾ।
ਲਹੌਰ ਸ੍ਰਿਹੰਦ ਉਸੈ ਨੇ ਮੱਲੀ। ਛੁਡਾਇ ਲਈ ਮ੍ਰਹਟੇ ਤੇ ਦਿੱਲੀ॥੧੦॥
ਗਾਜਦੀਂ ਫੇਰ ਮ੍ਰਹਟੇ ਬੁਲਾਏ। ਸੋ ਰੁਹੇਲੇ ਦੇ ਗਿਰਦ ਕਰਵਾਏ।
ਰੁਹੇਲੇ ਨੇ ਫਿਰ ਸਦੇ ਪਠਾਣ। ਸੋ ਕਰ ਆਯੋ ਕਾਬਲੋਂ ਤਾਣ॥੧੧॥
ਮੀਰ ਮੰਨੂੰ ਕੋ ਸੁਸਤੀ ਭਈ। ਦਿੱਲੀ ਤੇ ਕੁਛ ਮਦਤ ਨ ਅਈ।

*੧ ਪੈਰ, ਨੁੱਕਰਾਂ, ਪ੍ਰਾਂਤ। ੨ ਸ਼ਰੀਕਾ, ਵੈਰ ਵਿਰੋਧ। ੩ ਗਾਜ਼ੀ-ਉੱਦ-ਦੀਨ। ੪ ਰੌਲਾ-ਗੌਲਾ। ੫ ਗਾਲ ਦਿੰਦੇ, ਨਾਸ਼ ਕਰਦੇ।*

ਆਨ ਕਾਬਲੀ ਸ਼ਾਹਦਰੇ ਪਰਿਓ। ਬਿਚ ਲਹੌਰ ਕੌੜਾ ਮਲ ਅੜਿਓ॥੧੨॥
ਤਿਨ ਸਿੰਘਨ ਕੋ ਲਿਖਯੋ ਬਨਾਈ। 'ਹਮ ਤੁਮ ਹਿੰਦੂ ਇਕ ਗੁਰ ਭਾਈ'।
ਦੀਨ ਮਜ਼ਬ ਕੀ ਬਾਤ ਸੁਨਾਈ। ਗਿਲਜਨ ਕੌ ਤੁਮ ਦੇਹੁ ਹਟਾਈ'॥੧੩॥
ਦਯੋ ਖਰਚ ਕੋ ਸਿੱਕਾ ਦਾਰੂ। ਟਕੋ ਦੇਣ ਕੋ ਕੀਓ ਤਿਆਰੂ[1]।
ਮੀਰ ਮੰਨੂੰ ਤੇ ਦਯੋ ਲਿਖਾਇ। ਸੋ ਭੀ ਘਲਯੋ ਸਿੰਘਨ ਕੇ ਪਾਇ॥੧੪॥

ਦੋਹਰਾ॥

ਇਸ ਗ਼ਨੀਮ[2] ਕੋ ਮੋੜਿ ਕੇ ਫਿਰ ਹਮ ਕਰ ਹੈਂ ਗੱਲ।
ਆਕੀ ਜੋ ਹਮ ਤੇ ਰਹੈ, ਲਯੋ ਮੁਲਕ ਤੁਮ ਮੱਲ॥੧੫॥

ਚੌਪਈ॥

ਜਬ ਤੇ ਬੰਦੇ ਰੋਕਾ ਪਹਾਰ[3]। ਪੈਸਾ ਨ ਆਯਾ ਤੁਰਕਨ ਬਾਰ[4]।
ਉਨ ਗਏ ਖਾਲਸੇ ਸੋਂ ਕਰੀ ਖੁਆਰੀ। ਮੁਲਕ ਮੱਲੋ ਤੁਮ ਸੱਤੇ ਧਾਰੀ[5]॥੧੬॥
ਪੜੋਲ ਕਠੂਹੇ ਬਸੋਹਲੀ ਵਾਰੀ। ਲੇਹੁ ਬਦਲੇ ਤੁਮ ਦੂਣ[6] ਭੀ ਸਾਰੀ।
ਉਗਰਾਹੀਐ ਪੈਸਾ ਜਿਤੋ ਪੰਜਾਬ। ਹੈ ਪਹਾੜਨ ਮੈਂ ਇਤਨੋ ਤਾਬ'[7]॥੧੭॥

ਦੋਹਰਾ॥

ਸੌ ਸੁ ਸਿੰਘ ਇਕੱਤ੍ਰ ਭਏ, ਕਰ ਕੇ ਸੋ ਅਰਦਾਸ।
ਡੇਰਾ *ਘਣੀਏ ਕੇ ਕੀਆ, ਚਲੇ ਕੌੜਾ ਮਲ ਪਾਸ॥੧੮॥

ਚੌਪਈ॥

ਤਬ ਆਪਸ ਮੈਂ ਸਿੰਘ ਹੀ ਲਰੇ[8]। ਅਪਨੀ ਆਪ ਖੁਆਰੀ ਪਰੇ[9]।
ਹਰੀ ਸਿੰਘ ਭੰਗੀ ਦਗ਼ਾ ਕਮਾਯਾ। ਕੁਸ਼ਾਲ ਸਿੰਘ ਰਾਮਗੜ੍ਹੀਆ ਘਾਯਾ[10]॥੧੯॥
ਸਭ ਸਿੰਘਨ ਨੇ ਮਾਨਯੋ ਬੁਰਾ। ਡੇਰਾ ਭੰਗੀਅਨ ਲੂਟਨ ਕਰਾ।
ਯਹੈ ਬਾਤ ਭੰਗੀਅਨ ਸੁਨ ਪਾਈ। ਆਗੈ ਭੰਗੀ ਚਲੇ ਪਰਾਈ[11]॥੨੦॥

ਦੋਹਰਾ॥

ਦਸ ਹਜ਼ਾਰ ਭੰਗੀ ਭਜੇ ਸਿੰਘ ਪੜੇ ਲੈ ਬੀਸ[12]।
ਇਮ ਕਰ ਏਈ ਸਿੰਘ ਭੇ[13] ਲੜਨੇ ਵਾਲੇ ਤੀਸ[14]॥੨੧॥

ਚੌਪਈ॥

ਔਰ ਡੇਰਾ ਜਾ ਪਯੋ ਲਹੌਰ। ਸ਼ਾਲਾਮਾਰ ਬਾਗ ਕੇ ਧੌਰ[15]।
ਸਿੰਘ ਲਹੌਰੀ ਦੂਵਾਜ਼ੇ ਆਏ। ਦੇਖੇ ਕਸਾਈ ਗਊ ਫੜਾਏ॥੨੨॥

---

*੧ ਤਿਆਰੀ। ੨ ਦੁਸ਼ਮਣ, ਵੈਰੀ। ੩ ਪਹਾੜ ਦਾ ਇਲਾਕਾ। ੪ ਦਰਬਾਰ। ੫ ਸ਼ਕਤੀਸ਼ਾਲੀ। ੬ ਡੇਹਰਾਦੂਨ ਦਾ ਇਲਾਕਾ, ਦੂਣ ਘਾਟੀ। ੭ ਤਾਕਤ। ੮ ਲੜੇ। ੯ ਪੜੇ, ਪੈ ਗਏ। ੧੦ ਮਾਰ ਦਿੱਤਾ। ੧੧ ਪਰਾਂ, ਦੂਰ (ਨੱਠ ਗਏ)। ੧੨ ਵੀਹ ਹਜ਼ਾਰ। ੧੩ ਭਏ, ਸਨ। ੧੪ ਤੀਹ ਹਜ਼ਾਰ। ੧੫ ਧੌਰੇ, ਪਾਸ। * ਪਾਠਾਂਤਰ : 'ਬਣੀਏ ਕੇ'।*

ਸੋਊ ਸਿੰਘਨ ਨੈ ਦੀਨੇ ਮਾਰ। ਭਈ ਦਰਵਾਜ਼ਨ ਮੇਂ ਹੜਤਾਰ[1]।
ਸ਼ਹਿਰ ਲੋਕਨ ਫਿਰ ਸਿੰਘ ਫੌਜ ਮਾਰੀ। *ਇਹਾਂ ਭੀ ਸਿੰਘਨ ਭਈ ਖੁਆਰੀ॥੨੩॥

ਦੋਹਰਾ॥

ਪਹਿਰ ਤੀਸਰੇ ਪੀ ਸੁਖਾ, ਚੜ੍ਹ ਸੁੱਖਾ ਸਿੰਘ ਤਖਾਣ।
ਸ਼ਜਾਮ ਸਿੰਘ ਕੋ ਪਾਲਕੋ[2] ਕੰਬੋ ਮਾੜੀਵਾਨ[3]॥੨੪॥

ਚੌਪਈ॥

ਤਬ ਤਿਨ ਕਰੀ ਨ ਕਛੂ ਸਲਾਹਿ। ਲੰਘਜੋ ਰਾਵੀ ਗਾਹਣ ਪਾਇ।
ਤਿਸ ਕੇ ਪਾਛੇ ਲੰਘੇ ਨਿਹੰਗ। ਨਹਿੰ ਕੀਨੀ ਕਿਨ ਗਿਣਤੀ ਸੰਗ॥੨੫॥
ਨਿਕਟ ਸੁ ਗਿਲਜਨ ਡੇਰੇ ਗਏ। ਝਾੜ ਝਪਾੜਨ[4] ਉਤਰਤ ਭਏ।
ਰਾਵੀ ਜਲ ਸੁ ਸੁਚੇਤੋ ਕੀਓ। ਉਤਿ ਗਿਲਜਨ ਕੋ ਰੌਲੋ ਥੀਓ॥੨੬॥
ਉਨ ਜਾਨਜੋ ਦਲ ਆਵੈ ਚਲਾ। ਉਹ ਦੇਖਨ ਲਾਗਜੋ [5]ਹ੍ਵੈ ਖਲਾ।
ਅਹਿਮਦ ਸ਼ਾਹਿ ਦਿਲ ਖਤਰੋ ਭਯੋ। ਕਿਛੁ ਦਿਲ ਮੈਂ ਤਿਸ ਧੀਰ ਨ ਧਰਜੋ॥੨੭॥
ਤੁਰਤ ਘੋੜੇ ਪੈ ਭਯੋ ਸਵਾਰ। ਆਗੇ ਕੀਨੇ ਦਸਤੇ ਚਾਰ।
ਕਹਜੋ ਓਨ, 'ਹਮ ਪੈ ਹਿੰਦ ਆਈ। ਕਬ ਪਹੁੰਚੇ ਨਠ ਕਾਬਲ ਜਾਈ'॥੨੮॥...
ਫੜ ਸ਼ਮਸ਼ੇਰਹਿ ਸਨਮੁਖ ਹੋਯੋ। ਜਾ ਸਿੰਘਨ ਸੋਂ ਮੁਹਰੋ ਢੋਯੋ॥੨੯॥

ਦੋਹਰਾ॥

ਸਿੰਘ ਸੁ ਥੋੜੇ ਥੇ ਲੰਘੇ, ਰਹੇ ਥੋੜੇ ਡੇਰੇ ਮਾਂਹਿ।
ਕਿਛੁ ਨੱਠੇ ਕਿਛੁ ਗੈਲ ਗਏ, ਚੰਗੇ ਜੋਊ ਗਿਣਾਇੰ॥੩੦॥

ਚੌਪਈ॥

ਸੁੱਖਾ ਸਿੰਘ ਫੌਜ ਆਵਤ ਜਾਨੀ। ਸੰਗ ਆਪਨੇ ਥੋੜੀ ਮਾਨੀ।
ਤਬ ਉਨ ਮਨ ਮੈਂ ਕੀਓ ਬਿਚਾਰ। 'ਸਭੀ ਭਾਂਤ ਅਬ ਭਈ ਲਚਾਰ॥੩੧॥
ਜੋ ਮੈਂ ਇਨ ਸੋਂ ਕਰੋਂ ਲਰਾਈ[6]। ਤੌ ਇਨ ਸੋਂ [7]ਨਹਿੰ ਵਾਰੈ ਆਈ।
ਇਹ ਆਟਾ ਹਮ ਹਿੱਸਾ ਲੌਣ[8]। ਲੜ ਕੈ ਮਰਨ ਭਲੋ ਕਹਿ ਕੌਣ॥੩੨॥
ਜੇ ਅਬ ਹਮ ਜਾਵੈਂਗੇ ਭਾਜ। ਤੌ ਸਿੰਘਨ ਮੈਂ ਆਵੈ ਲਾਜ।
ਬਾਤ ਬੁਰੀ ਤਿਨ ਦੋਊ ਬਿਚਾਰੀ। ਮੈਂ ਲਰ ਮਰੋਂ ਸੁ ਭਲੀ ਬਿਚਾਰੀ'॥੩੩॥

ਦੋਹਰਾ॥

'ਪਾਛੇ ਪਾਉਂ ਨਾ ਪਾਇਓ', ਢਿਗ ਸਿੰਘਨ ਸੋ ਕਹਿ ਦੀਨ।
'ਇਹਾਂ ਸ਼ਹੀਦ ਹਮ ਹੋਹਿੰਗੇ, ਲਰ ਕਰ ਮਜ਼੍ਹਬੇ ਦੀਨ'॥੩੪॥

*੧ ਹੜਤਾਲ (ਹੋ ਗਈ)। ੨ ਪਾਲਿਆ ਹੋਇਆ, ਪਾਲਕ। ੩ ਮਾੜੀਕੇ ਕੰਬੋ ਵਾਲਾ। ੪ ਝਾੜ ਝਪਟ, ਮੁਠਭੇੜ। ੫ ਖੜੇ ਹੋ ਕੇ। ੬ ਲੜਾਈ, ਜੰਗ। ੭ ਪੂਰਾ ਨਹੀਂ ਉਤਰਾਂਗਾ। ੮ ਲੂਣ। * ਪਾਠਾਂਤਰ : 'ਕਰੀ ਲੜਾਈ ਸਿੰਘਨ ਭਾਰੀ'।*

ਚੌਪਈ॥

ਕਹਜੋ ਸੁਖਾ ਸਿੰਘ [1]ਸਾਥਨਿ ਵਾਰ। 'ਜਿਨ ਜਿੰਦ ਰਖਣੀ ਮੁੜ ਜਾਹੁ ਪਾਰ'।
ਸਿੰਘਨ ਕਹਜੋ, 'ਹਮ ਕਿਮ ਨਠ ਜਾਹੀਂ। ਸਾਥ ਤੁਸਾਡੇ [2]ਸੁਨਹਿਰੋ ਖਾਹੀਂ॥੩੫॥
ਅਸੀਂ ਸ਼ਹੀਦੀ ਸਾਥ ਕਮਾਵੈਂ। ਸ਼ਾਹੀਦਨ ਮੈਂ ਡੇਰਾ ਪਾਵੈਂ।
ਜਸਗਉਰੀਓ[3] ਥੋ ਫੁਫੜ ਹਮਾਰਾ। ਨਹਿੰ ਮੁੜਿਓ ਵਹਿ ਬਾਲ ਬਿਚਾਰਾ॥੩੬॥
ਪਿਤਾ ਹਮਾਰਾ ਉਨ [4]ਦਯੋ ਮੜੋਯਾ। ਆਇ ਸ਼ਾਮ ਸਿੰਘ ਪਾਸ ਖਲੋਯਾ'।
ਇਤਨੇ ਮੈਂ ਫੌਜ ਪਹੁੰਚੀ ਆਇ। ਮੁੜ ਸਿੰਘਨ ਦਏ ਘੋੜੇ ਰਲਾਇ॥੩੭॥
ਬੰਦੂਕ ਤੀਰ ਤਲਵਾਰ ਚਲਾਈ। ਆਵਤ ਗਿਲਜੇ ਦਏ ਹਟਾਈ।
ਖੜ ਕਰ ਲੜੇ ਨ ਆਏ ਚੱਲ। ਚੂਕ ਗਏ ਸਿੰਘ ਯਾ ਤੇ ਗੱਲ॥੩੮॥

ਦੋਹਰਾ॥

ਇਕ ਦਸਤੋ ਦੀਓ ਮੋੜ ਤਿਨ ਮਗਰੋਂ ਆਯੋ ਚੌਣ[5]।
ਐਸ ਭਏ ਸੁ ਸਿੰਘ ਤਹਿੰ ਜਿਵ ਆਟੇ ਮੈਂ ਲੌਣ॥੩੯॥
ਸੁਖਾ ਸਿੰਘ ਦਿਲ ਇਮ ਅਈ, 'ਜਹਿੰ ਹੋਵੈ ਅਹਮਦ ਸ਼ਾਹਿ।
ਤਿਸ ਸੋਂ ਹੱਥ ਮੈਂ ਜਾ ਕਰੋਂ, ਜੇ ਕੋ ਦਏ ਬਤਾਇ'॥੪੦॥

ਚੌਪਈ॥

ਸੁੱਖਾ ਸਿੰਘ ਕਛੁ ਅੱਗੇ ਗਯੋ। ਪੂਛਤ ਸ਼ਾਹਿ ਕਿਨ ਨਾਂਹਿ ਬਤਯੋ।
ਸਮਝੇ ਨਹਿੰ ਕੋਊ ਤਿਸ ਕੀ ਬਾਤ। ਗਰਦ ਗੁਬਾਰ ਹ੍ਵੈ ਪਰ ਗਈ ਰਾਤ॥੪੧॥
ਸਿੰਘ ਕੀ ਕਛੁ ਉਹਾਂ ਲਗੀ ਨ ਘਾਤ। ਕਰੈਂ ਗਿਲਜਨ ਪਰ ਸਿੰਘ ਤਹਿੰ ਹਾਥ।
ਮਾਰ ਮੁਯੋ ਤਹਿੰ ਭਯੋ ਸ਼ਹੀਦ। ਕਰੀ ਦੇਰ ਉਨ ਹਠ ਸੋਂ ਜੀਦ[6]॥੪੨॥

ਦੋਹਰਾ॥

ਸੁੱਖਾ ਸਿੰਘ ਊਹਾਂ ਮੁਯੋ ਫੌਜ ਮੁੜੀ ਸੁ ਤਰਫ਼ ਲਹੌਰ।
ਅਗੇ ਸ਼ਲਕ ਲਹੌਰੀਅਨ ਦਈ ਸਿੰਘਨ ਪਰ ਜੋਰ॥੪੩॥

ਚੌਪਈ॥

ਜਬ ਦੁਵੱਲ ਸਿੰਘਨ ਭਈ ਮਾਰੀ। ਤਬ ਖਾਲਸੇ ਕੋ ਭਈ ਖੁਆਰੀ।
ਤਬ ਖਾਲਸੋ ਆਇ ਡੇਰੇ ਅੜਾ। ਰਾਤ ਪਵਾਈ ਹੋ ਕੇ ਖੜਾ॥੪੪॥

ਦੋਹਰਾ॥

ਰਾਤ ਪੜੀ ਸਿੰਘ ਸਭਨ [7]ਗਨ ਕੀਓ ਡੇਰੋ ਮਾਝੇ ਵੱਲ।
ਤੁਰਕ ਦੋਊ ਬੇਈਮਾਨ ਹੈਂ, ਲੁੱਟ ਖਾਹੋ ਦੋਊਅਨ ਰੱਲ॥੪੫॥

*੧ ਸਾਥ ਵਾਲਿਆਂ ਨੂੰ, ਸਾਥੀਆਂ ਨੂੰ। ੨ ਤੁਹਾਡੇ ਨਾਲ ਹੀ ਸ਼ਸਤ੍ਰਾਂ ਦੀ ਮਾਰ ਖਾਵਾਂਗੇ। ੩ ਨਾਮ ਥਾਂ ਹੈ। ੪ ਮੋੜ ਦਿੱਤਾ। ੫ ਚੌਗੁਣੇ। ੬ ਜ਼ਿੱਦ। ੭ ਗਮਨ ਕੀਤਾ, ਚਲ ਪਏ।*

ਬਿੱਕ੍ਰਮ [1]ਅਠਾਰਾਂ ਸੈ ਬਿਤੇ ਉੱਪਰ ਦਸਵੇਂ ਸਾਲ।
ਭਯੋ ਸ਼ਹੀਦ ਸੁ ਸੁੱਖਾ ਸਿੰਘ ਸ਼ਾਹਿ ਕਾਬਲੀ[2] ਨਾਲ॥੪੬॥
ਸਿੰਘਨ ਕੋ ਔ ਤੁਰਕਨ ਕੋ ਕਰਨੋਂ ਭਲੋ ਨ ਜੋੜ।
ਤਬ ਹੀ ਬਿਧਿ ਖੋਟੀ ਭਵੈ ਦੇਵੈ ਚੰਡੀ ਤੋੜ॥੪੭॥

## ਬਾਕੀ ਪ੍ਰਸੰਗ ਅੱਗੇ ਤੁਰਯੋ

('ਉਸੀ ਹੰਗਾਮੈ[3] ਮੈਂ ਮੁਯੋ ਕੌੜਾ ਮਲ ਦੀਵਾਨ')

ਦੋਹਰਾ॥

ਜੇ ਕੋ ਆਖੈ ਪ੍ਰਸ਼ਨ ਯਹਿ ਫਿਰ ਆਗੈ ਸ਼ਾਹਿ ਕਜਾ ਕੀਨ।
ਲਹੌਰ [4]ਤੁਟੀ ਕੈ ਨਾ ਤੁਟੀ, ਉਤ੍ਰ ਚਹੀਐ ਤਿਸ ਦੀਨ॥੧॥
ਉਸੀ ਹੰਗਾਮੈ ਮੈਂ ਮੁਯੋ ਕੌੜਾ ਮਲ ਦੀਵਾਨ।
ਸਾਥੈ ਸੰਗਤ ਸਿੰਘ ਔ ਰਾਜਾ ਜੇਜੋਵਾਨ॥੨॥

ਚੌਪਈ॥

ਕਈ ਮਹੀਨੇ [5]ਲਰਤੇ ਭਏ। ਨਹਿੰ ਦਿਲੀਓਂ ਕੋਊ ਮੱਦਤ ਅਏ।
ਤੁਰਤ ਰੁਹੇਲੇ ਰੌਲਾ ਪਾਯਾ। ਮੀਰ ਮੰਨੂ ਇਮ ਸ਼ਾਹਿ ਹਰਾਯਾ॥੩॥
ਹਾਥ ਬੰਧ ਗਲ ਕਪੜੋ ਪਾਇ। ਨੱਠ ਨ ਗਯੋ, ਮਿਲ ਪਯੋ ਸ਼ਾਹਿ।
ਪਚਾਸ ਲੱਖ ਰੁਪਯੋ ਲਯੋ ਉਨ ਮੰਨ। ਫਿਰ ਸ਼ਾਹਿ ਬਹਾਯੋ ਕਰ ਆਪੰਨ[6]॥੪॥
ਲਾਹੌਰ ਜਿੱਤ ਦਿੱਲੀ ਜਿੱਤ ਲਈ। ਖਾਂ ਨਜੀਬ ਕੋ ਦਿੱਲੀ ਦਈ।
ਬਹਾਯੋ ਉਨ ਕਰ ਅਪਨ ਵਜੀਰ। ਸ਼ਾਹੀ ਮੁਗਲਨ ਕੀ ਭਈ ਦਿਲੀਓਂ ਤਗੀਰ[7]॥੫॥

## ਸਾਖੀ ਆਦੀਨਾ ਬੇਗ ਔ ਸੋਢੀ ਬਡਭਾਗ ਸਿੰਘ ਕੀ

('....ਹੈ ਕੋ ਜਲੰਧਰ ਰਖੈ ਜੁ ਅੱਜ')

ਦੋਹਰਾ॥

ਇਸ ਦਿੱਲੀ ਪਰਚਾਵਣੋ ਉਠਜੋ ਥੋ ਬਹੁਤੀ ਵਾਰ।
ਦੱਖਣੀ ਔ ਬਡ ਪੱਛਮੀ ਲਰ ਮਰ ਭਏ ਖੁਵਾਰ॥੧॥
ਹੁਤੋ ਜੁ ਚੌਥੋ ਮੁਗਲ ਸੋ ਦਿੱਲੀ ਕੋ ਜੁ ਵਜ਼ੀਰ।
ਸੋ ਨੱਠ ਮਰਹਟਨ ਪੈ ਗਯੋ ਦਿਲੀਓਂ ਹੋਇ ਤਗੀਰ॥੨॥

---

*੧ ਸੰਮਤ ੧੮੧੦ ਬਿਕ੍ਰਮੀ (੧੭੫੩ ਈ.)। ੨ ਅਹਿਮਦਸ਼ਾਹ ਅਬਦਾਲੀ। ੩ ਲੜਾਈ, ਸਾਕਾ। ੪ ਫਤਹਿ ਹੋਈ ਕਿ ਨਾ ਹੋਈ। ੫ ਲੜਦੇ ਰਹੇ। ੬ ਆਪਣਾ। ੭ ਬਦਲ ਗਈ।*

ਚੌਪਈ॥

ਨਾਮ ਗਾਜਦੀਂ ਸੋਊ ਕਹਾਯਾ। ਅਲਕਾਬ[੧] ਪਤਸ਼ਾਹੋਂ 'ਬਨਰਾ'[੨] ਪਾਯਾ।
ਮਲਾਰ ਮਰਹਟੇ ਸੌਂ ਦੋਸਤੀ ਲਾਈ। ਜਾ ਬੈਠੋ ਸੋ ਤਿਸ ਕੈ ਪਾਈ[੩]॥੩॥
ਕਈ ਬਰਸ ਸੋ ਊਹਾਂ ਰਹਜੋ। ਤਿਹਿ ਪਾਛੈ ਉਨ [੪]ਚਾਉਨੋ ਚਯੋ।
ਲਾਖ ਟਕਾ ਉਨ ਕੂਚ ਠਹਰਾਯੋ। ਪੱਚੀ ਹਜ਼ਾਰ ਜਹਿੰ ਡੇਰਾ ਲਾਯੋ॥੪॥
ਇਸੀ ਭਾਂਤਿ ਉਨ ਦਿੱਲੀ ਛੁਡਾਈ। ਰੁਹੇਲਾ ਦਿੱਲੀਓਂ [੫]ਗਇਓ ਪਰਾਈ।
ਨਜੀਬ ਗੜ੍ਹੇ ਜਾ ਨਜੀਬਾ ਵੜਾ। ਮ੍ਰਹਟੇ ਡੇਰਾ ਆਇ ਦਿੱਲੀ ਕਰਾ॥੫॥

ਦੋਹਰਾ॥

ਮਲਾਰ ਰਾਘੋ ਦੋਇ ਸੀਧੀਏ ਔ ਤੁੱਕੋ ਹੁਲਕਰ ਥੋਇ।
ਆਇ ਦਿੱਲੀ ਬਹੁ ਦਿਨ ਰਹੇ, ਆਗੇ ਚੜ੍ਹੈ ਨ ਕੋਇ॥੬॥

ਚੌਪਈ॥

ਆਗੇ ਗਿਲਜਨ ਤੇ ਵਹਿ ਭੀ ਡਰੇ। ਆਗੇ ਡੇਰੋ ਸੋ ਨਹਿੰ ਕਰੇ।
ਇਹ ਬਿਧਿ ਬੀਤਤ ਭਯੋ ਸੁ ਸਾਲ। ਦੀਨਾ ਬੇਗ ਕੋ ਸੁਨੋਂ ਹਵਾਲ॥੭॥
ਪਹਾੜਨ ਮੈਂ ਉਨ ਪਾਯੋ ਜ਼ਵਾਲ[੬]। ਰਹਜੋ ਨ ਥੋ ਉਸ ਪੱਲੇ ਮਾਲ।
ਮੁਲਕ ਯਾਦ ਕਰ ਹਾਹੁਕੇ ਭਰੇ। ਬਿਨਾ ਜ਼ੋਰ ਕਿਛ ਨਾਹੀਂ ਸਰੇ॥੮॥
ਮਾੜੇ ਸ਼ਾਹਿ ਜਿਮ [੭]ਖੇਪਾਂ ਭਰੇ। ਬਿਨਾਂ ਦਾਵ ਕੁਛ ਉਸ ਨਹਿੰ ਸਰੇ।
ਸੋ ਵਹਿ ਗਿਨਤੀ ਦਿਲ ਮੇਂ ਕਰਾਹੀ। ਉਪਾਉ ਉਸੈ ਕੁਛ ਦਿੱਸੈ ਨਾਹੀਂ॥੯॥

ਦੋਹਰਾ॥

ਬਹੁਤ ਮਨਸੂਬੇ ਚਕ ਰਹਜੋ, ਬਨੈ ਨ ਕਿਛੂ ਉਪਾਇ।
ਉਸੈ ਸਿੱਖ ਇਕ ਢਿਗ ਹੁਤੋ, ਤਿਨ ਬਿਧ[੮] ਦਈ ਬਤਾਇ॥੧੦॥

ਚੌਪਈ॥

'ਬਡਭਾਗ ਸਿੰਘ ਸੋਂ ਜੌ ਬਣ ਆਵੈ। ਸਿੰਘ ਲਾਖ ਸੋ ਤੁਰਤ ਮੰਗਾਵੈ'।
ਜਬੈ ਨਬਾਬ ਸੁ ਐਸੀ ਸੁਨੀ। ਉਸ ਕੋ ਲੋੜ ਭਈ ਚੌਗੁਨੀ॥੧੧॥
ਫਿਰ ਸਿੰਘਨ ਪਰ ਬਾਤ ਹੂੰ ਆਈ। 'ਸੁਨੋਂ ਸਿੰਘ ਤੁਮ ਗੁਰਮੁਖ ਭਾਈ।
ਬਡਭਾਗ ਸਿੰਘ ਪਰਬਤ ਮੈਂ ਰਹਜੋ। ਕਰਤਾਰਪੁਰੇ ਜਬ ਕਤਲੋ ਭਯੋ॥੧੨॥
ਸੋ ਭੀ [੯]ਹਾਥ ਕਟੇ ਕਟ ਖਾਇ। ਔਰ ਕਿਛ ਤਿਸ ਲਗੈ ਨ ਦਾਇ।'
'ਪਠਾਨ ਜੌ ਗੜ੍ਹੀ ਜਲੰਧਰ ਵਾਰੇ। ਜਬ ਲਗ ਸਕਉਂ ਨ ਉਸ ਕੋ ਮਾਰੇ॥੧੩॥

---

*੧ ਖ਼ਿਤਾਬ, ਉਪਾਧੀ। ੨ ਦੂਲ੍ਹਾ, ਲਾੜਾ। ੩ ਪਾਸ। ੪ ਉੱਠਣਾ ਚਾਹਿਆ। ੫ ਨੱਠ ਗਿਆ। ੬ ਪਤਨ, ਗਿਰਾਵਟ (ਬੋਲ-ਬਾਲਾ ਨਾ ਰਿਹਾ)। ੭ ਮਾਲ ਦੀ ਭਰਤੀ ਕਰਨਾ, ਮਾਲ ਲੱਦਣਾ। ੮ ਵਿਉਂਤਾਂ, ਤਰਕੀਬਾਂ। ੯ ਹੱਥ ਮਲਦਾ, ਅਫਸੋਸ ਕਰਦਾ।*

ਥੰਮ੍ਹ ਗੁਰੂ ਕੋ ਦੀਨੋ ਫੂਕ। ਬਡਭਾਗ ਸਿੰਘ ਦਿੱਲੀਓਂ ਉੱਠੇ ਕੂਕ।
ਸਿਰ ਤੇ ਪੱਗ ਸੁ ਦੀਨੀ ਡਾਰ[੧]। [੨]'ਬੰਨ੍ਹੋਂ ਜਲੰਧਰ ਕੋ ਮੈਂ ਮਾਰ'॥੧੪॥

ਦੋਹਰਾ॥

ਦੋਨੋਂ ਦੁਖੀਏ ਅਤਿ ਦਿਲੇ ਮਿਲ ਦੋਵੈਂ ਚਾਹੇਂ ਕਾਮ।
ਤਿਸੈ ਸਮਾਂ ਤਿਮ ਆ ਪੁਜਾ, ਸੁਗ੍ਰੀਵ[੩] ਮਿਲੇ ਜਿਮ ਰਾਮ॥੧੫॥

ਚੌਪਈ॥

ਰਾਜਪੁਰੇ ਰਹੈ ਦੀਨਾ ਬੇਗ। ਗੁਰ ਕੀ ਚਲੈ ਕੁਲਾਹਲ[੪] ਦੇਗ।
ਦੋਊ ਦੁਖੀਏ ਦੁਖ ਕੇ ਭਰੇ। ਦੇਖੈਂ ਸੁਖ ਕਉ ਹੁਇ ਹੁਇ ਖਰੇ[੫]॥੧੬॥
ਸੂਬੇਦਾਰੀ ਦੁਖ ਦੀਨਾ ਬੇਗ। ਬਡਭਾਗ ਸਿੰਘ ਦੁਖ ਥੰਭ[੬] ਸੜੇਗ।
ਦੀਨਾ ਬੇਗ ਕੋ ਗਯੋ ਵਕੀਲ। ਗੁਰੂ* ਮਿਲਨ ਕਛੁ ਕਰੀ ਨ ਢੀਲ॥੧੭॥
ਦੋਨੋਂ ਮਿਲਨੇ ਬਾਤ ਠਹਿਰਾਈ। ਅੱਧ ਬਿਚਾਲੇ ਜਾਗਾ ਠਾਈ।
ਬਡਭਾਗ ਸਿੰਘ ਆ ਪਹਿਲਾਂ ਖੜਾਯਾ। ਤੁਰਤ ਨਬਾਬ ਤਹਾਂ ਚਲ ਆਯਾ॥੧੮॥
ਦੋਨੋਂ ਉਤਰ ਇਕ ਜਾ ਆਏ। ਹਾਥਨ ਮੈਂ ਹੱਥ ਗੁਰੂ* ਦਬਾਏ।
ਨ੍ਵਾਬ ਕਹਯੋ, 'ਤੁਮ ਪੀਰ ਹਮਾਰੇ'। ਗੁਰੂ* ਕਹੀ, 'ਇਮਾਨ ਸਲਾਮਤ ਦਿਦਾਰੇ'॥੧੯॥
ਮਸਨੱਦ[੭] ਇਕ ਪੈ ਦੋਨੋਂ ਬਹੇ। ਆਪ ਆਪਨੇ ਸਭ ਦੁਖ ਕਹੇ।
ਨਬਾਬ ਕਹੀ, 'ਹਮ ਮੁਲਕ ਦਿਵਾਵੋ। ਤੁਮ ਹੋ ਪੀਰ ਹਮ ਮੁਰੀਦ ਬਨਾਵੋ'॥੨੦॥

ਦੋਹਰਾ॥

'ਕਰਤਾਰਪੁਰੇ ਜਿਤਨੀ ਕਰੀ ਪਠਾਣਨ ਜਲੰਧਰ ਵਾਲ।
ਕਰੋਂ ਕਤਲ ਜਲੰਧਰ, ਤੂੰ ਲਿਖ ਦੇਹ ਨਿਜ ਹਥ ਨਾਲ॥੨੧॥

ਚੌਪਈ॥

'ਨਾਸਰ ਅਲੀ[੮] ਕੋ ਫੂਕੋਂ ਤਿਮ ਹੀ। ਉਨ੍ਹੈਂ ਫੂਕਿਓ ਥੰਮ੍ਹ ਕੋ ਜਿਮ ਹੀ।
ਜਿਉਂ ਤਹਿੰ ਗਊ ਪਠਾਣਨ ਘਾਈ। ਮੈਂ ਊਹਾਂ ਦੇਊਂ ਸੂਰ ਜਲਾਈ॥੨੨॥
ਜਲੰਧਰ ਮੁਸਲੇ ਕਤਲੇ ਕਰੂੰ। ਫੇਰ ਟਰਾਵੈਂ ਮੈਂ ਨਹਿੰ ਟਰੂੰ।
ਹਿੰਦਵਾਨੀ ਜਿਮ ਮੁਗਲਾਨੀ ਫੜਾਊਂ। ਚੂਹੜਨ ਕੋ ਮੈਂ ਪਠਾਨੀ ਕਰਾਊਂ॥੨੩॥
ਕਸਮ ਸਾਥ ਮੋ ਕੋ ਲਿਖ ਦੇਹੁ। ਮੁਲਕ ਦੁਆਬਾ ਮੈਂ ਤੇ ਲੇਹੁ।

---

*੧ ਲਾਹ (ਦਿੱਤੀ)। ੨ ਜਲੰਧਰ ਨੂੰ ਫਤਹਿ ਕਰਨ ਪਿਛੋਂ ਹੀ ਫਿਰ ਪੱਗ ਬੰਨ੍ਹਾਂਗਾ। ੩ ਕਿਸ਼ਕਿੰਧਾ ਦੇ ਰਾਜਾ ਬਾਲੀ ਦਾ ਛੋਟਾ ਭਰਾ, ਜਿਸ ਦੀ ਮਿਤ੍ਰਤਾ ਕਰ ਕੇ ਸ੍ਰੀ ਰਾਮਚੰਦ੍ਰ ਜੀ ਨੇ ਲੰਕਾ ਫਤਹਿ ਕਰ ਲਈ। ਰਾਮਚੰਦ੍ਰ ਜੀ ਨੇ ਬਾਲੀ ਨੂੰ ਮਾਰ ਕੇ ਸੁਗ੍ਰੀਵ ਨੂੰ ਕਿਸ਼ਕਿੰਧਾ ਦਾ ਰਾਜਾ ਬਣਾ ਦਿੱਤਾ। ੪ ਰੌਲੇ-ਗੌਲੇ ਵਿਚ। ੫ ਖਲੋ ਕੇ। ੬ ਥੰਮ੍ਹ ਸਾਹਿਬ, ਕਰਤਾਰਪੁਰ ਵਿਚ ਉਹ ਅਸਥਾਨ, ਜਿਥੇ ਦੀਵਾਨ ਦਾ ਕਮਰਾ ਬਣਾਉਣ ਲਈ ਗੁਰੂ ਅਰਜਨ ਦੇਵ ਜੀ ਨੇ ਟਾਲ੍ਹੀ ਦਾ ਥੰਮ੍ਹਾ ਲਾਇਆ ਸੀ। ੭ ਗੱਦੀ। ੮ ਨਾਸਿਰ ਅਲੀ, ਜਲੰਧਰ ਦਾ ਜ਼ਾਲਿਮ ਫੌਜਦਾਰ, ਜਿਸ ਨੇ ੧੭੫੭ ਈ. ਵਿਚ ਕਰਤਾਰਪੁਰ ਦਾ ਥੰਮ੍ਹ ਸਾਹਿਬ ਸਾੜਿਆ ਸੀ। *ਗੁਰੂ ਤੋਂ ਮੁਰਾਦ ਬਾਬਾ ਬਡਭਾਗ ਸਿੰਘ ਹੈ।*

ਪਹਿਲੋਂ ਦੀ ਮੈਂ ਦੇਊਂ ਛਡਾਈ। ਪਾਛੈ ਹਮਰੋ ਮਨ ਪਤਿਆਈ'॥੨੪॥

ਦੋਹਰਾ॥

ਬਡਭਾਗ ਸਿੰਘ ਜੋਊ ਕਹੀ, ਸੋ ਉਨ ਲੀਨੀ ਮਾਨ।
ਖਾਈ ਕਸਮ ਕੁਰਾਨ ਕੀ, 'ਸਾਬਤ ਰਖੋਂ ਈਮਾਨ'॥੨੫॥

ਚੌਪਈ॥

'ਬਡਭਾਗ ਸਿੰਘ ਲਿਖ ਖਾਲਸੇ ਕਹੀ। ਹਮ ਗੁਰ ਹੋ ਤੁਮ ਸਿੰਘ ਹੋ ਸਹੀ।
ਆਵੋ ਪਰਸ੍ਵਾਰਥ ਗੁਰ ਕਾਜ। ਆਵੇ ਸਭ ਖਾਲਸੋ ਕਰ ਸਾਜ'[੧]॥੨੬॥
ਨਵਾਬ ਡੇਰਾ ਤਬ ਕੀਓ ਤਿਆਰ। ਬੁਲਾਏ ਪਹਾੜੀਏ [੨]ਲੜਨੇ ਵਾਰ।
ਸਿੰਘਨ ਕੋ ਯੌ ਲਿਖ ਪਠਾਯੋ[੩]। ਜਾਣੋ ਮੋਹਿ ਜਲੰਧਰ ਆਯੋ॥੨੭॥
ਆਗੇ ਡੇਰਾ ਤੁਮ ਤੇ ਲਜਾਊਂ। ਨੀਹਲ[੪] ਆਨ ਮੈਂ ਡੇਰਾ ਪਾਊਂ।
ਆਗੇ ਗਿਲਜਨ ਸੁਨੀ ਅਵਾਈ[੫]। ਉਤਰੇ ਮੂਹਰੇ ਸੋਈ ਆਈ॥੨੮॥
ਪਾਂਛਡ[੬] ਜਾਇ ਉਨ ਡੇਰਾ ਕਰਾ। ਨਵਾਬ ਊਹਾਂ ਉਨ ਤੇ ਬਹੁ ਡਰਾ।
ਅਗੇ ਤੁਰਕਨ ਉਸੈ ਭੁੱਲ ਗਯੋ। ਰਹਣ ਊਹਾਂ ਉਸ ਦੁੱਭਰ ਭਯੋ॥੨੯॥

ਦੋਹਰਾ॥

ਸੁਨਤ ਖਾਲਸੋ ਚੜ੍ਹ ਤੁਰਾ ਜਾਲੰਧਰ ਕੇ ਰਾਹੁ।
ਮਾਰਤ ਕੂਟਤ ਮੁਲਕ ਉਸ ਢੁਕਯੋ ਫੌਜ ਕੇ ਪਾਹਿ॥੩੦॥

ਚੌਪਈ॥

ਜੋਊ ਸੂਰ ਹੁਤੇ ਅਤਿ ਭਾਰੋ। ਕਹੈਂ 'ਨਵਾਬ ਬਿਨਾ ਇਸ ਮਾਰੋ'।
ਔ ਸਿੰਘ ਸਜਾਣੇ ਕਹੈਂ 'ਨਵਾਬ ਬੁਲਾਵੈਂ। ਪਹਿਲੇ ਉਸ ਤੇ ਜੁੱਧ ਮਚਾਵੈਂ॥੩੧॥
ਉਸੈ ਗੁਮਰਾਹੀ ਲਯੈ ਕਢਾਇ। ਪਾਛੇ ਮਾਰੈਂ ਗਿਲਜਨ ਧਾਇ।
ਸੁਨੈ ਨਿਬਾਬ ਖਾਲਸੋ ਆਯੋ। ਜਣਜੋਂ ਹੋਗ ਮੋ ਮਨ ਕੋ ਭਾਯੋ'॥੩੨॥

ਦੋਹਰਾ॥

ਨਬਾਬ ਪਹਾੜੋਂ ਤੌ ਲਹਯੋ, ਜਬ ਸਿੰਘਨ ਉਇ ਲੈ ਜੋਇ[੭]।
ਫੇਰ ਸੁ ਸਿੰਘਨ ਤੇ ਡਰਯੋ, 'ਮਤ ਜੀਤੈਂ ਮੈਂ ਸੋਇ'॥੩੩॥

ਚੌਪਈ॥

ਬਡਭਾਗ ਸਿੰਘ ਸੋਂ ਉਨ ਸਭ ਕਹੀ। *ਗੁਰੂ ਕਹਯੋ, 'ਤੂੰ ਡਰ ਕਿਛੁ ਨਹੀਂ।
ਬਡਭਾਗ ਸਿੰਘ ਤਿਸ ਧੀਰ ਧਰਾਈ। ਤਬ ਆਯੋ ਵਹਿ ਖਾਲਸੇ ਪਾਈ॥੩੪॥

*੧ ਸਾਜ਼ ਸਾਮਾਨ, ਸ਼ਸਤ੍ਰ ਸਹਿਤ, ਸਨੱਧਬੱਧ ਹੋ ਕੇ। ੨ ਲੜਨੇ ਵਾਲੇ, ਸਿਪਾਹੀ। ੩ (ਲਿਖ) ਭਿਜਵਾਇਆ। ੪ ਪਹਾੜ ਦੀ ਤਰਾਈ। ੫ ਅਫ਼ਵਾਹ। ੬ ਇਕ ਅਸਥਾਨ ਦਾ ਨਾਮ। ੭ ਢੂੰਡ ਲਏ। *ਬਾਬਾ ਵਡਭਾਗ ਸਿੰਘ ਨੇ।*

ਦੋਹਰਾ॥

ਸਜਾਮ ਸਿੰਘ ਜੱਸਾ ਸਿੰਘੇ ਮੁਗਲ ਲਯੋ ਮਿਲਾਇ।
ਨਜ਼ਰਾਨਾ ਖਾਲਸੇ ਲਯੋ, ਔ ਕੁਛ ਲਾਈ ਤਨਖਾਹਿ॥੩੫॥

ਦੋਹਰਾ॥

ਤਬ ਨਵਾਬ ਖਾਲਸੇ ਕਹੀ, 'ਹਮ ਤੁਮ ਗੁਰ ਕੀ ਆਸ।
ਸਵੇਰੇ ਮਾਰੋ ਕਾਬਲੀ, ਹਮ ਤੁਮ ਕੰਮ ਹੁਇ ਰਾਸ'॥੩੬॥

ਚੌਪਈ॥

ਤਬੈ ਖਾਲਸੈ ਯੌਂ ਹਸ ਕਹੀ। 'ਹਮ ਤੁਮ ਰਲ ਮਿਲ ਲੜਨੋ ਨਹੀਂ।
ਜਬੈ ਖਾਲਸੇ ਉਠੇ ਤਰਵਾਰ। ਬਿਨ ਪਛਾਣ ਸਭ ਹੁਇ ਹੈਂ ਮਾਰ'॥੩੭॥
ਤਬ ਨਵਾਬ ਨੇ ਅਸ ਠਹਰਾਈ। 'ਹਮਰੀ ਫੌਜ [1]ਸਿਰ ਟੰਗੈ ਹਰਿਆਈ'।
ਤਬਹਿ ਖਾਲਸੇ ਲਈ ਸੁ ਮਾਨ। 'ਹਮ ਛਾਡੈਂ ਯੌ ਤੁਮੈਂ ਪਹਿਚਾਨ'॥੩੮॥

ਦੋਹਰਾ॥

ਸੋਊ ਕੀਨੋ ਪ੍ਰਾਤ[2] ਉਠ, ਸਿਰ ਪਰ ਕਣਕ[3] ਟੰਗਾਇ।
ਡੇਰਾ ਕੀਨੋ ਕੂਚ ਤਬ, ਦਈ ਲੜਾਈ ਪਾਇ॥੩੯॥

ਚੌਪਈ॥

ਉਨ ਆਗੈ ਯੌਂ ਜੁਗਤ ਬਨਾਈ। ਮੋਹਰੇ ਮੋਰਚੋ ਬੰਧਯੋ ਆਈ।
ਤੋਪਖਾਨੇ ਕੀਓ ਆਗੇ ਜ਼ੋਰ। ਦੁਈ ਤਰਫ ਕੀ ਜੰਬੂਰਨ ਕੋਰ[4]॥੪੦॥
ਮੱਧ ਸੁ ਫੌਜ ਅਸਵਾਰੀ ਰਹੀ। ਇਸ ਬਿਧਿ ਲੜਾਈ ਕੀਨੀ ਸਹੀ।
ਉਤੇ ਨਵਾਬ ਭੀ ਫੌਜ ਚੜ੍ਹਾਈ। ਗਿਲਜਨ ਦੀਨੀ ਸੋਊ ਹਟਾਈ॥੪੧॥
ਨਵਾਬ ਸਿੰਘਨ ਪੈ ਮਨੁੱਖ ਦੁੜਾਵੈ। ਸਿੰਘ ਸੁ ਲੜਨੇ ਥੋੜੇ ਆਵੈਂ।
ਨਵਾਬ ਫੌਜ ਉਨ ਦਈ ਚਲਾਈ। ਤੋਪ ਜੰਬੂਰਨ ਬਹੁਤੀ ਘਾਈ[5]॥੪੨॥
ਨਵਾਬ ਫੌਜ ਤਬ ਫੀਕੀ ਭਈ। ਨਵਾਬ ਦਿਲੇ ਬਹੁ ਚਿੰਤਾ ਠਈ।
ਤਬ ਨਵਾਬ ਨੇ ਘੱਲੋ ਅਸਵਾਰ। 'ਖਾਲਸੋ ਨਹਿੰ ਆਯੋ ਹਮ ਲਏ ਮਾਰ'॥੪੩॥

ਦੋਹਰਾ॥

ਤਬਹਿ ਖਾਲਸੇ ਯੌਂ ਕਹਯੋ, ਹਮ ਲਰੈਂ ਸੁ ਵਖਤੇ ਔਰ।
ਸੁੱਖਾ ਪੀ ਕਾਬੈਂ[6] ਫਿਰੈਂ, ਫਿਰ ਕਰੈਂ ਸੁਚੇਤੇ ਤੌਰ॥੪੪॥
ਖਾਲਸੋ ਪਗੜੋ ਜਬ ਬੰਧੇ, ਔ ਬਾਨੀ ਕਰੇ ਉਚਾਰ।
ਹਮ ਪੈ ਹਮ ਗੁਰ ਆ ਖੜੇ, ਹੋਇ ਫਤ੍ਹੇ ਜੈਕਾਰ'॥੪੫॥

*੧ ਸਿਰ 'ਤੇ ਹਰੇ ਪੱਤੇ, ਕਣਕ ਆਦਿ ਟੂੰਗ ਲਵੇ ਤਾਂ ਜੋ ਨਿਖੇੜੀ ਜਾ ਸਕੇ। ੨ ਪ੍ਰਾਤਾਕਾਲ, ਸਵੇਰੇ। ੩ ਹਰੀ ਕਣਕ (ਟੰਗ ਲਈ)। ੪ ਕੋਲ, ਪਾਸ। ੫ ਮਾਰ ਦਿੱਤੀ। ੬ ਸੁਚੇਤੇ ਜਾਣਾ।*

ਚੌਪਈ॥

ਇਤਨੇ ਮੈਂ ਸਿੰਘ ਭਏ ਸੁ ਤਜਾਰ। ਪੀ ਪੀ ਸੁੱਖੋ ਲਏ ਹਥਜਾਰ।
ਜਾਇ ਨਿਹੰਗਨ ਮੁਹਰਾ ਲਯੋ। ਦੀਨ ਮਜ਼ਹਬ ਜੁਧ ਸਿੰਘਨ ਠਯੋ॥੪੬॥
ਸਿੰਘਨ ਆਗੈ ਧਾਰੇ ਪਾਇ। ਗਿਲਜਨ ਦੀਨੇ ਸੋਊ ਹਟਾਇ।
ਤਬ ਨਵਾਬ ਕੈ ਸੋਚੈਂ ਪਰੀ। ਖਾਲਸੇ ਤੇ ਕਿਛ ਅਛੀ ਨ ਸਰੀ॥੪੭॥

ਦੋਹਰਾ॥

ਸ਼ਾਮ ਸਿੰਘ ਕੇ ਡੇਰਿਓਂ, ਪੈਜ ਗੜ੍ਹੀਯੋ ਕਰਮ ਸਿੰਘ।
ਤਿਨ ਸ਼ਸਤ੍ਰ ਔ ਬਸਤ੍ਰ ਸੋਂ, ਕੀਓ ਸ਼ਨਾਨ ਨਿਸ਼ੰਗ॥੪੮॥

ਚੌਪਈ॥

ਤਬਹਿ ਕਰਮ ਸਿੰਘ ਭਯੋ ਅਸ੍ਵਾਰ। ਦੀਨ ਮਜ਼ਹਬ ਜੁਧ ਰਿਦੈ ਸੁ ਧਾਰ।
ਔ ਗੁਰ ਗ੍ਰਿਹ ਕੇ ਬਦਲੇ ਜਾਣ। ਪਿੱਛੈ ਮੁੜਨ ਨ ਕੀਨੋ ਧਜਾਨ॥੪੯॥
ਸੰਜੋਇ ਧਾਰ ਸਿਰ ਮੁਕਟ[1] ਬੰਧਾਯੋ। ਢਾਲ ਹਾਥ ਗਲ ਤੇਗੋ ਪਾਯੋ।
ਯੌ ਕਰਤੇ ਤਿਨ ਘੋੜੇ ਚਲਾਏ। ਜੋ ਉਸ ਪਜਾਰੇ ਸੋ ਸੰਗ ਧਾਏ॥੫੦॥

ਦੋਹਰਾ॥

ਜਹਿਂ ਗਿਲਜਨ ਕੋ ਜ਼ੋਰ ਥੋ, ਤਹਿਂ ਪਹੁੰਚੇ ਸਿੰਘ ਧਾਇ।
ਉਨ ਕੇ ਮੁਹਰੇ ਹਰੌਲ[2] ਥੋ, ਸਿੰਘ ਪਰਜੋ ਉਸੀ ਪੈ ਜਾਇ॥੫੧॥

ਚੌਪਈ॥

ਹਰੌਲ ਸਿੰਘ ਜਬ ਆਵਤਾ ਦੇਖਾ। ਪਰਜੋ ਸਿੰਘ ਪੈ ਹੋਇ ਸੁਰੇਖਾ[3]।
ਆਇ ਤਲਵਾਰ ਸਿੰਘ ਤਿਨ ਸਿਰ ਲਾਈ। ਮੁਕਟ ਸਹਤ ਸਿਰੋ ਪੱਗ ਗਿਰਾਈ॥੫੨॥

ਦੋਹਰਾ॥

ਸਿੰਘ ਸੁ ਬਿਨ ਹੀ ਪੱਗ ਤੇ, ਉਇ ਸਿਰ ਤੇਗ ਸੁ ਝਾਰ[4]।
ਗਿਰਜੋ ਭੂ ਮਹਿ ਝੰਬ ਸੋ, ਤੇਗ ਲਗੀ ਸਿਰ ਪਾਰ॥੫੩॥
ਕਰਮ ਸਿੰਘ ਪੱਗ ਬਿਨ ਪਰਜੋ, ਜਨੁ ਬਿਨ ਬਾਜ ਕੁਲਾਹਿ[5]।
ਤਿੱਤਰ ਜਿਮ ਗਿਲਜੋ ਪਰਜੋ, ਰਖਜੋ ਉਸ ਹੀ ਥਾਇ॥੫੪॥

ਚੌਪਈ॥

ਤਬਹਿ ਖਾਲਸੇ ਹੱਲਾ ਕੀਯੋ। ਮਾਰ ਤਲਵਾਰ ਅਗੇ ਧਰ ਲੀਯੋ।
ਲਈ ਓਟ ਉਨ ਤੋਪਨ ਮੁਹਰੇ। ਮਾਰਹਿਂ ਛਲਕ[6] ਜਿਹ ਗੋਲੇ ਦੁਹਰੇ॥੫੫॥
ਔ ਟਕਿਅਨ ਕੀ ਥੈਲੀ ਚਲਾਵੈਂ। ਸਿੰਘ ਸੂਰ[7] ਬਹੁ ਗਿਰ ਗਿਰ ਪਾਵਹਿਂ।

*੧ ਲੋਹ-ਟੋਪ। ੨ ਹਰਾਵਲ ਦਸਤਾ, ਫੌਜ ਦਾ ਅਗਲਾ ਦਸਤਾ। ੩ ਇਕ ਸਮਾਨ, ਸੰਤੁਲਤ ਹੋ ਕੇ। ੪ ਝਾੜ ਦਿੱਤੀ, ਚਲਾ ਦਿੱਤੀ। ੫ ਟੋਪੀ (ਜਿਵੇਂ ਬਾਜ ਟੋਪੀ ਬਿਨਾਂ ਹੁੰਦਾ ਹੈ)। ੬ ਸ਼ਲਕ, ਗੋਲੀਆਂ ਦੀ ਬੁਛਾੜ। ੭ ਸੂਰਮੇ ਜੋਧੇ।*

ਤਬ ਸਿੰਘਨ ਕਛੁ ਥੰਭਨ ਲੀਯੋ। ਬੰਦੂਕਨ ਕੋ ਬਹੁ ਰਾਬਾ[1] ਦੀਯੋ॥੫੬॥
ਬੰਦੂਕਨ ਸੋਂ ਬਹੁ ਦੁਰਾਨੀ ਗਿਰੇ। ਨੱਠਨ ਓਟ ਲੁਕਾਵੈਂ ਸਿਰੇ।
ਸ਼ੁਤਰ ਨਾਲ ਲੈ ਸ਼ੁਤਰ ਸੁ ਤੁਰੇ। ਨੱਠ ਦੁਰਾਨੀ ਡੇਰਨ ਮੁੜੇ॥੫੭॥

ਦੋਹਰਾ॥

ਤਬ ਨਵਾਬ ਸੋ ਦੇਖਿਓ, ਫਤ੍ਹੇ ਖਾਲਸੋ ਪਾਇ।
ਨਠੇ ਦੁਰਾਨੀ ਦੇਖ ਤਿਨ, [2]ਝੰਡੋ ਦੀਓ ਖੜਾਇ॥੫੮॥

ਚੌਪਈ॥

ਨਵਾਬ ਸਿੰਘਨ ਪੈ ਵਕੀਲ ਦੁੜਾਏ। 'ਸਿੰਘ ਜੀ! ਫਤ੍ਹੇ ਲਈ ਤੁਮ ਪਾਏ।
ਆਗੇ ਕਦਮ ਨ ਕੀਓ ਜਾਏ। ਈਹਾਂ ਕੀਜੋ ਡੇਰਾ ਥਾਏ॥੫੯॥
ਇਮ ਹਮ ਝੰਡਾ ਦਯੋ ਖੜਾਏ। ਨਠੇ ਕੁੱਤੇ ਨਹਿੰ ਗੈਲ ਦਬਾਏ।
ਫੌਜ ਨਠੇ ਨਹਿੰ ਗੈਲ ਦਬੱਯੇ। ਚਪੇ[3] ਚੋਰ ਤੇ ਸੱਟ ਨ ਖੱਯੇ॥੬੦॥

ਦੋਹਰਾ॥

ਨੱਠੀ ਜਾਤੀ ਫੌਜ ਭੀ, ਕਰਤ ਜੀਅ ਪੈ ਖੇਲ।
ਜਾਇ ਮਰੈ ਕੋਈ ਸੂਰਮਾ, ਫਿਰ ਕਬ ਹੋਵੈ ਮੇਲ॥੬੧॥

ਚੌਪਈ॥

ਹਮ ਤੋ ਲੋੜ ਫਤ੍ਹੇ ਕੀ ਅਈ। ਸੋ ਅਬ ਹਮ ਕੋ ਤੁਮ ਗੁਰ ਦਈ'।
ਸਿੰਘ ਮਾਨ ਤਹਿੰ ਹੀ ਭਏ ਖੜੇ। ਦੁਰਾਨੀ ਨਠ ਜਾ ਡੇਰਨ ਵੜੇ॥੬੨॥
ਤੌਂ ਲਗ ਪਰ ਗਈ ਥੀ ਤਹਿੰ ਰਾਤ। ਐਸੀ ਭਈ ਤਹਾਂ ਕੀ ਬਾਤ।
ਗਏ ਦੁਰਾਨੀ ਅਪਣੇ ਡੇਰੇ। ਸਭ ਨਠ ਚਲੇ ਰਖੇ ਕੋ ਘੇਰੇ॥੬੩॥

ਦੋਹਰਾ॥

ਸਿੰਘ ਜੋਊ ਹੁਸ਼ਿਆਰ ਥੇ, ਗਏ ਜੁ ਗਿਲਜਨ ਗੈਲ।
ਨਠਤ ਭਯੋ ਉਨ ਦੇਖ ਕੈ, ਲੂਟ ਕਰੀ ਉਨ ਸੈਲ॥੬੪॥

ਚੌਪਈ॥

ਅੱਧੀ ਰਾਤ ਚਾਂਦਨੀ ਭਈ। ਸਿੰਘਨ ਡੇਰੇ ਖਬਰੋ ਅਈ।
ਸਿੰਘਨ ਨਗਾਰੇ ਦਏ ਬਜਾਇ। ਹੁਯੋ ਜੋਊ ਲਯੇ ਸਿੰਘਨ ਲੁਟਾਇ॥੬੫॥
ਜਿਨੈ ਲਭੀ ਸੋ ਤਿਨ ਹੀ ਲਈ। ਤਿਨ ਕੀ ਭੂਖ ਬਹੁਤ ਭਜ ਗਈ।
ਨਬਾਬ ਡੇਰੇ ਯੌਂ ਦਏ ਕਹਾਏ। 'ਕੋਊ ਤੁਮਾਰੇ ਲੁਟਨ ਨ ਜਾਏ॥੬੬॥
ਸਿੰਘ ਲੇਹਿੰਗੇ ਸਾਥੇ ਲੂਟ। ਔਰ ਦੇਹਿੰਗੇ ਸਿਰ ਭੀ ਕੂਟ'।

*੧ ਬੰਦੂਕ ਆਦਿ ਦੀਆਂ ਗੋਲੀਆਂ ਦੀ ਇਕੋ ਵਾਰ ਕੀਤੀ ਵਰਖਾ, ਬੁਛਾੜ। ੨ ਚਿੱਟੇ ਝੰਡੇ (ਸੁਲ੍ਹਾ ਦੇ) ਖੜੇ ਕਰ ਦਿੱਤੇ। ੩ ਵੈਰੀ, ਵਿਰੋਧੀ।*

ਤਿਨ ਕੀ ਚੀਜ਼ ਸਭ ਸਿੰਘਨ ਲਈ। ਡੇਰੇ ਤੋਪ ਸੋ ਫੂਕ ਬੁਝਈ॥੬੭॥

ਦੋਹਰਾ॥

ਸਿਰ ਬਲੰਦ ਜਦ ਨਠ ਤੁਰਯੋ, ਰਹਿਤੀ ਅੱਧੀ ਰਾਤ।
[1]ਭਾਰ ਬ੍ਰਦਾਰੀ ਸਭ ਰਹੀ, ਭਈ ਜਲੰਧ੍ਰ ਪ੍ਰਭਾਤ॥੬੮॥

ਚੌਪਈ॥

ਜਾਇ ਜਲੰਧਰ ਰਹਯੋ ਨ ਘੜੀ। ਸਿੰਘਨ ਫੌਜ ਤਿਸ ਪਾਛੈ ਚੜ੍ਹੀ।
ਬਹੁਤ ਘੋੜੇ ਉਸ ਨਦੀਅਨ ਗੱਡੇ। ਨੱਠੇ ਪੈਰੀਂ ਘੋੜੇ ਛੱਡੇ॥੬੯॥
ਊਹਾਂ ਜਲੰਧਰ ਭਾਜੜ ਪੜੀ। ਧੋਗੜੀ ਆਇ ਜਲੰਧਰ ਵੜੀ।
ਤੌ ਲੌ ਸਿੰਘਨ ਫਿਰੀ ਆਇ ਛੂਟ[2]। ਖੂਬ ਕਰੀ ਭਾਜੜ ਕੀ ਲੂਟ॥੭੦॥
ਤਬ ਲੌ ਸਭ ਦਲ ਆਇ ਪਹੂਚਾ। ਪਹਿਲੇ ਲੂਟੇ ਗਿਰਦੇ ਕੂਚਾ।
ਦੀਨਾ ਬੇਗ ਪੈ ਤੁਰਕ ਪੁਕਾਰੇ। 'ਰਖ ਲੋ ਜਲੰਧਰ ਪੈਸੇ ਦੇਹਿਂ ਭਾਰੇ॥੭੧॥
ਕਰੋੜ ਰੁਪੱਯੇ ਜਲੰਧਰ ਮਾਂਹਿ। ਹਥੀਂ ਦੇਹਿਂ ਤਾਂ ਲੁਟਾਓ ਸੁ ਨਾਂਹਿ'।
ਦੀਨਾ ਬੇਗ ਜੱਸਾ ਸਿੰਘ ਪਾਸ। ਖਾਲਸਯੋਂ ਗੁਪਤੀ ਭੇਜੀ ਅਰਦਾਸ॥੭੨॥

ਦੋਹਰਾ॥

'ਮੇਰੋ ਮੂੰਹਿ ਨ ਕਹਿ ਸਕੇ ਬਡਭਾਗ ਸਿੰਘ ਕੇ ਪਾਹਿ।
ਜਲੰਧਰ ਬਚੇ ਬਚਾਇ ਜਿਮ ਲੇ ਟਕੇ ਸੁ ਬੇਪਰਵਾਹਿ'॥੭੩॥

ਚੌਪਈ॥

ਤਬ ਜੱਸਾ ਸਿੰਘ ਨਗਾਰਾ ਬਜਵਾਯਾ। ਬਡਭਾਗ ਸਿੰਘ ਨੇ ਸੋ ਸੁਣ ਪਾਯਾ।
ਸਰਬੱਤ ਖਾਲਸੋ ਸੱਦ ਬੁਲਾਯਾ। ਇਕ ਥਾਂ ਤਿਨ ਕਾ ਦਿਵਾਨ ਲਗਾਯਾ॥੭੪॥
ਬਡਭਾਗ ਸਿੰਘ ਤਬ ਬੋਲਯੋ ਗੱਜ। 'ਹੈ ਕੋ, ਜਲੰਧਰ ਰਖੈ ਜੁ ਅਜ?'।
ਧੂਹ ਕਟਾਰ ਤਿਨ ਹੱਥ ਚਮਕਾਯਾ। 'ਉਸੈ ਮਾਰ ਮੈਂ ਮਰਹੋਂ ਘਾਯਾ'[3]॥੭੫॥
ਉਠਯੋ ਖਾਲਸੋ ਹੱਥ ਸਭ ਜੋੜ। 'ਕੌਣ ਸਕੈ ਤਵ[4] ਬਚਨ ਸੁ ਮੋੜ'।
ਦਏ ਨਗਾਰੇ ਸਭਨ ਬਜਾਈ। 'ਦੀਨਾ ਰਖੈ ਤੋ ਉਸੈ ਲੁਟਾਈ'॥੭੬॥
ਦੀਨਾ ਬੇਗ ਨੈ ਯੌ ਸੁਨ ਪਾਈ। 'ਮਤ ਮੈਂ ਪਹਿਲੋਂ ਜਾਉਂ ਲੁਟਾਈ'।
ਨਗਾਰਾ ਤੁਰਤ ਸੁ ਦਯੋ ਬਜਾਈ। ਤੁਰ ਖਾਲਸੇ ਮੈਂ ਪਹੁੰਚਯੋ ਆਈ॥੭੭॥

ਦੋਹਰਾ॥

ਬਡਭਾਗ ਸਿੰਘ ਪੈ ਹੋ ਖੜੋ, ਕਹਯੋ, 'ਮੁਰਚੋ ਹਮੈ ਬਤਾਉ।
ਅਬ ਪਿਛਲੋ ਪੈਸੋ ਤਾਰੀਏ, ਔ ਅਗੇ ਲਿਯੋ ਕੜਾਹੁ'॥੭੮॥

*੧ ਬਾਰ ਬਰਦਾਰੀ: ਭਾਰ ਆਦਿ ਚੁੱਕਣ ਲਈ ਪਸ਼ੂ, ਊਠ, ਖੱਚਰ ਆਦਿ। ੨ ਖੁੱਲ੍ਹ। ੩ ਮਾਰ ਕੇ। ੪ ਤੇਰੇ।*

ਚੌਪਈ॥

ਬਡਭਾਗ ਸਿੰਘ ਨੇ ਯੌਂ ਤਬ ਕਹੀ। 'ਕਤਲ ਪਠਾਨਨ ਕਰ ਕੇ ਸਹੀ।
ਨਾਸਰ ਅਲੀ ਫੂਕ ਕੇ ਆਗ। ਔਰ ਕੰਮ ਹਮ ਪਿਛਲੇ ਲਾਗ'॥੭੯॥

ਦੋਹਰਾ॥

ਬਡਭਾਗ ਸਿੰਘ ਖਾਲਸੇ ਕਹੈ, 'ਹੈ ਜੋ ਸਿੱਖ ਮੁਰੀਦ।
ਤੁਰਕਨ ਕੀ ਲੇ ਤੁਰਕਨੀ, ਹਮਰੀ ਯਹੀ ਤਗੀਦ'[੧]॥੮੦॥

ਚੌਪਈ॥

ਦੀਨਾ ਬੇਗ ਨੂੰ ਯੌਂ ਕਹਿ ਦੀਯੋ। ਤੁਮ ਅਪਨੇ ਡੇਰੇ ਤੇ ਨਿਕਲਨ ਨ ਦੀਯੋ।
ਕਿਆ ਜਾਣੇਂ ਕੋਈ ਹ੍ਵੈ ਜੇ ਬਾਤ। ਵਿਚੋਂ ਹੋਵੈ ਤੁਮਰੋ ਘਾਤ'॥੮੧॥
ਦੀਨਾ ਬੇਗ ਤਬ ਯੌਂ ਕਹਿ ਦੀਯੋ। 'ਮੈਂ ਅਬ ਤੁਮਰੋ ਸਿੱਖ ਹ੍ਵੈ ਰਹਯੋ।
ਭੋਡਾ[੨] ਸਿੱਖ ਮੈਂ ਤੁਮਰੋ ਭਯੋ। ਜਿਮ ਚਾਹੋ ਤਿਮ ਹੀ ਰਖ ਲਯੋ'॥੮੨॥
ਤਬੈ ਖਾਲਸੈ ਹੱਲਾ ਕੀਯੋ। ਵੜੇ ਸੁ ਸ਼ਹਰ ਕਤਲ ਯੌਂ ਕੀਯੋ।
ਬੋਦੀ ਵਾਲੇ ਦੇਵੈਂ ਛਾਡ। ਬਿਨ ਬੋਦੀ ਤਿਸ ਦੇਵੈਂ ਕਾਟ॥੮੩॥

ਦੋਹਰਾ॥

ਬਡਭਾਗ ਸਿੰਘ ਥੀ ਜਿਮ ਕਹੀ, ਸੋਈ ਖਾਲਸੇ ਕੀਨ।
ਗੋਰੋਂ[੩] ਕਢ ਨਾਸਰ ਅਲੀ, ਤਿਮੈਂ [੪]ਸੂਰ ਮੁਖ ਦੀਨ'॥੮੪॥

ਚੌਪਈ॥

ਮੁਗਲ ਪਠਾਣੀ ਸ਼ੇਖ ਸੈਦਾਣੀ। ਫੜ ਰੰਘਰੇਟਨ ਸੋਊ ਆਣੀ।
ਸਰੂਪ ਸਿੰਘ ਇਕ ਬਾਹਮਨ ਸਿੱਖ। ਚਿਨਾਲਥਲੇ ਮੇਂ ਜਨਮਯੋਂ ਦਿੱਖ[੫]॥੮੫॥
ਬਡਭਾਗ ਸਿੰਘ ਜੀ ਥੀ ਯੌਂ ਕਹੀ। 'ਜਲੰਧ੍ਰੋਂ ਤੁਰਕਨੀ ਰਖੋ ਸਿਖ ਸਹੀ।
ਜਲੰਧ੍ਰੋਂ ਤੁਰਕਨੀ ਸਿੱਖ ਰਖੇ ਜੋਊ। ਐਥੇ ਓਥੇ ਮੈਂ ਵਾਲੀ ਹੋਊਂ'॥੮੬॥

ਦੋਹਰਾ॥

ਡੇਰਾ ਲਾਯੋ ਭਾਦਸੋਂ ਸਭ ਸਿਖ ਮੈਂ ਤਿਸ ਆਣ।
ਬਚਨ ਮੰਨਯੋ ਉਨ ਗੁਰੂ ਕੋ ਧੰਨ ਸਿੱਖ ਸੋਊ ਜਾਣ॥੮੭॥
ਦੀਨਾ ਬੇਗ ਤਬ ਆਇਓ ਲੇਇ ਰੁਪੱਯੇ ਲਾਖ।
ਕੜਾਹ ਲਿਆਯੋ ਹਜ਼ਾਰ ਕੋ, ਦੀਓ ਅਗੈ ਖਾਲਸੈ ਰਾਖ॥੮੮॥

ਚੌਪਈ॥

ਪੈਸੇ ਸੌਂਪੇ ਸ਼ਜਾਮ ਸਿੰਘ ਪਾਸ। ਕੜਾਹ ਵਰਤਾਯੋ ਕਰ ਅਰਦਾਸ।
ਨਵਾਬ ਕੜਾਹ ਜਬ ਮੁਖ ਮੈਂ ਪਾਯੋ। 'ਧੰਨ ਨਾਨਕ ਗੁਰ' ਉਨ੍ਹੈਂ ਅਲਾਯੋ॥੮੯॥

---

*੧ ਪੱਕੀ, ਪਰਪੱਕ, ਚਿਤਾਵਨੀ, ਤਾਕੀਦ। ੨ ਮੋਨਾ, ਵਾਲਾਂ (ਕੇਸਾਂ) ਤੋਂ ਰਹਿਤ। ੩ ਕਬਰ ਵਿਚੋਂ। ੪ ਉਸ ਦੇ ਮੂੰਹ ਵਿਚ ਸੂਰ ਦਾ ਮਾਸ ਦਿੱਤਾ। ੫ ਚੰਗੀ ਸ਼ਕਲ ਸੂਰਤ ਵਾਲਾ, ਸੁਨੱਖਾ।*

'ਹਮ ਸੇ ਬੁੱਢਣ ਕੋ ਯਹ ਖਾਣਾ। ਹੈ ਯਹ ਬਹਿਸ਼ਤੋਂ ਨਾਨਕ ਜੀ ਆਣਾ[1]'।
ਪੰਝੀ ਹਜ਼ਾਰ ਔਰ ਕਰ[2] ਲੀਓ। ਦੁਆਬੇ ਟਕਾ ਸਵਾ ਲਾਖ ਥੀਯੋ॥੯੦॥
ਨਵਾਬ ਦੁਵਾਬਾ ਲੁਟਣੋ ਹਟਾਯਾ। ਸਾਂਝਾ ਖਾਲਸੇ ਸਾਥ ਬਣਾਯਾ।
[3]ਅਠਾਰਾਂ ਸੌ ਤੇਰੁਵੇਂ ਸਾਲ। ਐਸੋ ਭਯੋ ਖਾਲਸੇ ਚਾਲ॥੯੧॥

## ਸਾਖੀ ਮਰਹੱਟਨ ਔ ਪੰਥ ਖਾਲਸੇ ਨੇ ਸ਼ਹਿਰ ਲੁੱਟ ਕੇ ਅਹਮਦ ਸ਼ਾਹ ਕੰਧਾਰੀ ਕੋ ਸੂਬਾ *ਅਸਮੁੰਦ ਖਾਂ ਪਕੜਾਯਾ

(...ਸਮੁੰਦ ਖਾਨ ਥੋ ਗਯੋ ਹਾਰੇ)

ਦੋਹਰਾ॥

ਮੁਗਲ ਜੁ ਦਿੱਲੀਪਤਿ ਹੁਤੇ ਸੁ ਕਿਤ ਰਹੇ ਦਿੱਲੀਏ ਮੱਧ ਦੜਾਇ[4]।
ਪਠਾਣ ਕੰਧਾਰੀ ਹ੍ਵੈ ਰਹਜੋ ਦਿੱਲੀ ਗਿਰਦ ਪਤਿਸ਼ਾਹਿ॥੧॥
ਦਿੱਲੀ ਮੇਂ ਜਬ ਯੌਂ ਸੁਨਜੋ, ਗਯੋ ਬੁਲੰਦ ਖਾਂ ਭਾਜ।
ਲਏ ਮਰਹੱਟੇ ਸੰਗ ਉਨ ਉਠਜੋ ਗਾਜਦੀਂ ਗਾਜ[5]॥੨॥

ਚੌਪਈ॥

ਲਾਖ ਟਕਾ ਤਿਸ ਤੇ ਸੁ ਰਲਾਯਾ। ਤੌ ਮਰਹੱਟਨ ਅਗੈ ਚਲਾਯਾ।
ਸ੍ਰਿਹੰਦ ਸਮੁੰਦ ਖਾਂ ਆਕੀ ਭਯੋ। ਮ੍ਰਹੱਟਨ ਭੇੜਾ ਆਨ ਸੁ ਕਯੋ॥੩॥
ਸੋ ਉਨ ਸ਼ਹਰ ਵੜਨ ਨ ਦਏ। ਬਹੁ ਦਿਨ ਲੜੇ ਸੁ ਫਿੱਕੇ ਭਏ।
ਦੀਨ ਬੇਗ ਯੌ ਬਜੀਰਹਿ ਕਹਜੋ। 'ਬਿਨਾ ਸਿੰਘਨ ਮਰਤੋ ਨਹਿਂ ਅਹਜੋ॥੪॥
ਬਜੀਰ ਕਹੀ, 'ਦੇ ਟਕੇ ਲੈ ਆਓ। ਸਿੰਘਨ ਸੇਤੀ ਬਾਤ ਬਨਾਓ'।
ਦੀਨਾ ਬੇਗ ਸਦੀਕੋ ਭਿਜਾਯੋ। ਸੋ ਸਿੰਘਨ ਕੋ ਲੈ ਕੇ ਆਯੋ॥੫॥
ਸਿੰਘਨ ਕਹਜੋ, 'ਹਮ ਟਕੇ ਨ ਲੇਵੈਂ। ਗਿਲਜਨ ਕੋ ਹਮ ਮਾਰ ਗਿਰੇਵੈਂ।
ਜੌ ਸਿੰਘਨ ਸੋਂ ਸ਼ਹਰ ਲੁਟਾਵੋ। ਤੌ ਸਿੰਘਨ ਕੋ ਤੁਰਤ ਕਢਾਵੋਂ[6]॥੬॥

ਦੋਹਰਾ॥

ਸ਼ੇਰ ਤਬੈ ਤੁਰਤ ਮਾਰੀਏ ਜੋ ਦਏ ਬੇਲੇ ਕੋ ਫੂਕ।
ਕਿਲ੍ਹਾ ਤੁਟਤ ਹੈ ਤਬ ਝਬੈ ਜਬ ਸ਼ਹਰ ਪਰਤ ਹੈ ਲੂਕ[7]'॥੭॥

*੧ ਲਿਆਂਦਾ। ੨ ਮਸੂਲ, ਮਾਮਲਾ। ੩ ਸੰਮਤ ੧੮੧੩ (੧੭੫੬ ਈ.)। ੪ ਦੜ ਵੱਟ ਗਏ, ਚੁੱਪ-ਚਾਪ ਹੋ ਗਏ। ੫ ਗੱਜ ਕੇ। ੬ ਹਮਲੇ ਲਈ ਤਿਆਰ ਕਰਵਾਓ। ੭ ਮੁਆਤਾ (ਜਦ ਸ਼ਹਿਰ ਨੂੰ ਮੁਆਤਾ ਲਾ ਕੇ ਫੂਕ ਦਿੱਤਾ ਜਾਵੇ)। * ਸਰਹਿੰਦ ਦਾ ਹਾਕਮ।*

ਚੌਪਈ॥

ਸਿੰਘਨ ਲੂਟ ਸੁ ਮਾਫ਼ ਕਰਾਈ। ਕੁਰਾਨ ਕਸਮ ਉਨ ਬਹੁਤੀ ਖਾਈ।
ਸਿੰਘਨ ਡੇਰਾ ਪੰਜਾਬੀ ਪਾਯਾ। ਸਿਰਹੰਦ ਸ਼ਹਿਰ ਨੂੰ ਹੱਲਾ ਕਰਾਯਾ॥੮॥

ਦੋਹਰਾ॥

ਸਤਿਗੁਰ ਕੋ ਥੋ ਹੁਕਮ ਜੋ ਬਨੀ ਬਿਧੀ ਅਬ ਆਇ।
ਸਿੰਘਨ ਉਜਾੜਨ ਲੂਟਨੋ, ਕੀਨੋ ਚਿਤ ਬਹੁ ਲਾਇ॥੯॥
ਸਿੰਘਨ ਯੌਂ ਹੱਲਾ ਕੀਯੋ, ਜਿਮ ਲੰਕਾ ਪਰ [੧]ਕਪਿ ਸੂਰ।
ਦੌੜ ਜਾਇ ਕੰਧਨ ਚੜ੍ਹੇ ਸਿੰਘ ਦਿਸੈਂ ਕੰਗੂਰੈ ਕੰਗੂਰ[੨]॥੧੦॥

ਚੌਪਈ॥

ਜਬ ਸਿੰਘ ਟਪ ਕਰ ਅੰਦਰ ਵੜੇ। ਗਿਲਜੇ ਰਹੇ ਨ ਅਗੇ ਖੜੇ।
ਜੇ ਕੋ ਅੜਯੋ ਸੁ ਲੀਨੋ ਮਾਰ। ਇਹ ਬਿਧ ਦੁਰਾਨੀ ਗਏ ਸੁ ਹਾਰ॥੧੧॥
ਤਬ ਸਿੰਘਨ ਬਹੁ ਲੂਟ ਮਚਾਈ। ਚੰਗੀ ਵਸਤੁ ਸਿੰਘ ਡੇਰਨ ਆਈ।
ਦੂਏ ਦਿਨ ਮ੍ਰਹਟੇ ਲੁਟ ਪਾਏ। ਫੇਰ ਚੁਤਰਫੋਂ ਸਭ ਵੜ ਆਏ॥੧੨॥
ਸਿੰਘ ਮ੍ਰਹੱਟਨ ਦੰਗਾ ਭਯੋ। ਮ੍ਰਹੱਟਨ ਕੋ ਭੀ ਲੂਟਨ ਠਯੋ[੩]।
ਤਬਹਿ ਮਰਹਟ ਯੌਂ ਚਿਤ ਠਈ। ਡੇਰਾ ਸਿੰਘਨ ਲੁੱਟਨ ਚਿਤਈ[੪]॥੧੩॥
'ਜਬ ਸਿੰਘ ਲੁੱਟਨ ਸ਼ਹਿਰ ਵੜਾਹਿਂ। ਥੋੜੇ ਰਹੈਂ ਸੁ ਡੇਰਨ ਮਾਂਹਿ।
ਤਬ ਉਨ ਡੇਰਾ ਹੋਏ ਮਾਰ। ਨਹੀਂ ਤਾਂ ਹਮ ਕੋ ਕਰੈਂ ਖੁਆਰ'॥੧੪॥

ਦੋਹਰਾ॥

ਦੀਨਾ ਬੇਗ ਨੇ ਸੋ ਸੁਨੀ ਤਿਨ ਸਿੰਘਨ ਕਹਿ ਦੀਨ।
'ਹਮਰੀ ਤੁਮਰੀ ਕਸਮ ਜੋ [੫]ਅਬ ਲੌ ਪੂਰੀ ਥੀਨ॥੧੫॥

ਚੌਪਈ॥

ਅਬ ਡੇਰਾ ਕਰ ਜਾਓ ਕੂਚ। ਸ਼ਹਰ ਨ ਵੜਿਓ ਰਹਿਓ ਸੂਚ[੬]'।
ਸਿੰਘਨ ਸੋਈ ਬਾਤ ਬਨਾਈ। ਤੀਏ ਪਹਿਰ ਤਿਨ ਕੂਚ ਕਰਾਈ॥੧੬॥
ਮਰਹਟੇ ਤਕਾਵੈਂ ਹੁਇ ਹੁਇ ਖੜੇ। ਸਿੰਘ ਤੁਰੇ ਤੇ ਤੁਰਤ ਆ ਪੜੇ।
ਹੁਤੋ ਸਿੰਘਨ ਥੋ [੭]ਥੰਨਾ ਬਨਾਯਾ। ਦੇ ਕੇ ਪਿਠ ਮਰਹਟਨ ਚਲਾਯਾ॥੧੭॥
ਕੋਸ ਦੋਇ ਕੁ ਮਰਹੱਟੇ ਆਏ। ਸਿੰਘਨ ਘੋੜੇ ਮੋੜ ਪਲਟਾਏ।
ਦਈ ਬੰਦੂਕਨ ਕੀ ਤਬ ਝਾਰ[੮]। ਲਏ ਮ੍ਰਹੱਟੇ ਬਹੁਤੇ ਮਾਰ॥੧੮॥

*੧ ਸੂਰਵੀਰ (ਬਹਾਦਰ) ਬਾਂਦਰ ਅਰਥਾਤ ਹਨੂਮਾਨ, ਜਿਸ ਨੇ ਲੰਕਾ ਫੂਕੀ ਸੀ। ੨ ਹਰ ਕਿੰਗਰੇ 'ਤੇ; ਕਿਲ੍ਹੇ ਦੀ ਫਸੀਲ ਉੱਤੇ। ੩ ਠਾਣੀ, ਨਿਸ਼ਚਾ ਕੀਤਾ। ੪ ਚਿਤਾਰਿਆ, ਨੀਯਤ ਧਾਰੀ। ੫ ਹੁਣ ਆ ਕੇ ਪੂਰੀ ਹੋਈ ਹੈ। ੬ ਸੁਚੇਤ, ਸਾਵਧਾਨ। ੭ ਬਣਤ ਬਣਾਈ, ਵਿਉਂਤ ਬਣਾਈ ਸੀ। ੮ ਝਾੜ, ਬੁਛਾੜ।*

ਹੰਨਾ[੧] ਹੰਨਾ ਕਰ ਪਿੱਛੇ ਮੁੜੇ। ਸਿੰਘ ਤਿਨ੍ਹਾਂ ਕੀ ਮੋਢੀਂ ਚੜ੍ਹੇ।
ਨੇਜੇ ਵਾਲਾ ਜੋਊ ਤਕਾਵੈਂ। ਮਾਰ ਬੰਦੂਕ ਤਿਸ ਸਿੰਘ ਗਿਰਾਵੈਂ॥੧੯॥

ਦੋਹਰਾ॥

ਜੋ ਸਿੰਘਨ ਆਗੇ ਟਿਕਯੋ ਸੋ ਤੋ ਲੀਨੋ ਮਾਰ।
ਰਾਤ ਹਨੇਰੀ ਆ ਗਈ ਮੁੜ ਡੇਰਨ ਗਏ ਖ੍ਵਾਰ॥੨੦॥

ਚੌਪਈ॥

ਬੰਦੂਕੀਅਨ ਵਹਿ ਲਭਯੋ ਸ਼ਿਕਾਰ। ਬਾਜ ਬਟੇਰਨ ਮਾਰੇ ਕਰ ਖ੍ਵਾਰ।
ਫਿਰ ਮਾਝੈ ਜਾ ਕਾਜ ਸਵਾਰੇ। ਪਹੁੰਚ ਲਹੌਰ ਢਿਗ ਘੋੜੇ ਖਲ੍ਹਾਰੇ॥੨੧॥
ਲੁਟ ਸਿੰਘ ਗਏ ਸ਼ਹਿਰ ਉਜਾਰੇ[੨]। ਸਮੁੰਦ ਖਾਨ ਥੋ ਗਯੋ ਹਾਰੇ।
ਨਠਨ ਨ ਦੀਨੇ ਮਰਹਟਨ ਘੋੜੀ। ਸੋ ਫੜ ਲਯੋ ਸੋ ਵਾਟੇ[੩] ਥੋੜੀ॥੨੨॥
ਮਰਹਟਨ ਲਹੌਰੈ ਦਯੋ ਜ਼ੋਰਾ। ਸਿੰਘਨ ਜਾਇ ਮਚਾਯੋ ਰੌਰਾ[੪]।
[੫]ਤਮੂਰ ਸ਼ਾਹਿ ਤਬ ਲਹੌਰੈ ਗਯੋ। ਸੋ ਨਠ ਰਾਹਿ ਕਾਬਲ ਕੇ ਪਯੋ॥੨੩॥
ਲਹੌਰ ਮੁਲਤਾਨ ਤਬ ਖਾਲੀ ਹੋਯੋ। ਅਟਕੋਂ ਉਰੇ ਨ ਗਿਲਜਾ ਖਲੋਯੋ।
ਸਿੰਘ ਰਹੈਂ ਯਾ ਮੁਗਲ ਸੁ ਦੁਈ। ਤੀਜੋ ਮਰਹਟਾ ਚਾਕਰ ਥੋਈ॥੨੪॥
ਝੁਨਕਰ[੬] ਤਿਨ ਮੈਂ ਥੋਊ ਸ੍ਰਦਾਰ। ਤੁੱਕੋ[੭] ਹੁਲਕਰ ਰਾਘੋ[੮] ਮਲ੍ਹਾਰ[੯]।
ਸਿੰਘ ਮਰਹਟੇ ਰਹੈਂ ਘੂਰਮਘੂਰੀ। ਚੜ੍ਹੇ ਸਿੰਘ ਰਹੈਂ ਤੁਰਕਨ ਮੌਰੀਂ[੧੦]॥੨੫॥
ਸਿੰਘਨ ਲੀਨੇ ਕਿਲ੍ਹੇ ਚਿਣਾਇ। ਸਿੰਘ ਲਗੇ ਲੈਨ ਮੁਲਕ ਉਗਰਾਹਿ।
ਮੁਗਲ ਸਿੰਘਨ ਤੇ [੧੧]ਬੋਚ ਗਏ ਕਨ। ਦੇਖ ਕਲਾ ਯਹਿ ਸਤਿਗੁਰ ਧੰਨ॥੨੬॥
ਚਿੜੀਅਨ ਤੇ ਤਿਨ ਬਾਜ ਤੁੜਾਏ। [੧੨]ਸਸਿਅਨ ਤੇ ਜਿਨ ਸ਼ੇਰ ਮ੍ਰਵਾਏ।
ਮੁਗਲਨ ਸਮਝੇ ਸਿੰਘ ਅਤਿ ਸੂਰ[੧੩]। ਪਠਾਣ ਮਾਰ ਕੀਯੋ ਸਿੰਘਨ ਦੂਰ॥੨੭॥
ਮੁਗਲਨ ਕੀ ਇਨ ਮਦਤ ਕਈ। ਹਮ ਇਨ ਕੇ ਇਹ ਹਮਰੇ ਭਈ।
ਮਰਹਟਨ ਕੋ ਘੂਰ ਸਿੰਘਨ ਦਿਖਾਵੈਂ। ਸਿੰਘਨ ਉਹਲੇ ਸੋ ਲੁਕ ਜਾਵੈਂ॥੨੮॥

ਦੋਹਰਾ॥

ਦੀਨਾ ਬੇਗ ਕੋ ਘੇਰਿ ਕੈ ਮਰਹਟਨ [੧੪]ਲੀਨੋ ਘੂਟ।
ਹੁਤੋ ਪਟੈਲ ਜੋ ਸਾਹਿਬਾ ਲਯੋ ਡੇਰੋ ਉਨ ਲੂਟ॥੨੯॥

---

*੧ ਹਰ ਘੋੜਸਵਾਰ। ੨ ਉਜਾੜੇ। ੩ (ਥੋੜੇ) ਫਾਸਲੇ 'ਤੇ ਹੈ। ੪ ਰੌਲਾ ਗੋਲਾ; ਸ਼ੋਰ-ਸ਼ਰਾਬਾ; ਦੰਗਾ-ਫਸਾਦ। ੫ ਅਹਿਮਦਸ਼ਾਹ ਅਬਦਾਲੀ ਦਾ ਪੁੱਤਰ, ਜੋ ਲਾਹੌਰ ਦਾ ਹਾਕਿਮ ਸੀ। ੬-੯ ਮਰਹੱਟੇ ਸਰਦਾਰ। ੧੦ ਮੋਢਿਆਂ 'ਤੇ। ੧੧ ਆਪਣਾ ਆਪ ਬਚਾਅ ਗਏ, ਲਾਂਭੇ ਹੋ ਗਏ। ੧੨ ਸਹਿਆਂ ਤੋਂ, ਖਰਗੋਸ਼ਾਂ ਤੋਂ। ੧੩ ਸੂਰਮੇ, ਬਹਾਦਰ। ੧੪ ਘੁੱਟ, ਦੱਬ ਲਿਆ।*

## ਸਾਖੀ ਮੁਗਲ ਸੰਦੀਕ ਬੇਗ ਕੀ ਯਾਰੀ ਮੈਂ ਖੁਆਰੀ ਕੀ

(...ਲੜੈਂ ਮਰੈਂ ਨਿਤ ਤੁਰਕਨ ਨਾਰ)

ਦੋਹਰਾ॥

[1]ਅਠਾਰਾਂ ਸੈ ਔ ਪੰਧ੍ਰਮੋਂ ਬਿਕ੍ਰਮ ਰਾਇ ਕੋ ਸਾਲ।
ਸਾਈ ਡੇਰਾ ਥੋ ਖਾਲਸੈ ਢਿਗ ਰਾਇਪੁਰ ਗੁੱਜਰਵਾਲ॥੧॥

ਚੌਪਈ॥

ਤੌ ਹੋੱਲੇ ਕੋ ਮੇਲਾ ਆਯਾ। ਸਿੰਘਨ ਅਨੰਦਪੁਰ ਚਹਿਓ ਜਾਯਾ।
ਬੀਸ ਹਜ਼ਾਰ ਸਿੰਘ ਭਯੋ ਤਿਆਰ। ਤਾਰਾ ਸਿੰਘ ਭਯੋ ਮੁਹਰੇ ਵਾਰ[2]॥੨॥
ਸੰਦੀਕ ਬੇਗ ਥੋ ਸਿਰਹੰਦ ਮਾਂਹਿ। ਟਕੈ ਸਿੰਘਨ ਦੀਓ ਦੇਣ ਭੁਲਾਇ।
ਖਾਲੀ ਵਕੀਲ ਆਏ ਖਾਲਸੇ ਪਾਹਿ। ਸੋ ਗਲ ਥੀ ਦਿਲ ਸਿੰਘਨ ਮਾਂਹਿ॥੩॥

ਦੋਹਰਾ॥

ਸਿੰਘ ਅਨੰਦਪੁਰ ਜਾਤ ਥੇ ਸਿਰਹੰਦੈ ਕੈ ਢਿਗ ਰਾਹੁ।
[3]ਕਹੀ ਸਦੀਕੇ ਕੀ ਚੜ੍ਹੀ ਸਿੰਘਨ ਗਰਦ ਦਿਖਾਹਿ॥੪॥

ਚੌਪਈ॥

ਸਿੰਘਨ ਮੋੜਾ ਉਸੀ ਵਲ ਲਾਯਾ। ਕਹੀਵਾਰਨ[4] ਭੀ ਦਲ ਦੇਖ ਪਾਯਾ।
ਉਨ ਭੀ ਪਿੱਛੈ ਮੂੰਹ ਫਿਰਾਯਾ। ਉਨ ਕੋ ਸਮੈਂ ਉਹੀ ਬਨ ਆਯਾ॥੫॥
ਫਿਰਜੋ ਜਾਤ ਸਿੰਘਨ [5]ਲਖ ਲਯੋ। ਅਕਾਲੀ ਹੱਲਾ ਖਾਲਸੈ ਭਯੋ।
ਲੂਟ ਕੂਟ ਸਿੰਘ ਅਗੈ ਸਿਧਾਰੇ। ਹੋਲਾ ਖੇਡਜੋ ਜਾਇ ਅਨੰਦਪੁਰ ਦ੍ਵਾਰੇ॥੬॥

ਦੋਹਰਾ॥

ਸੁਨੀ ਸਦੀਕੇ ਬੇਗ ਯੌਂ ਤੁਰਤ ਕੀਨੀ ਫੌਜ ਤਿਆਰ।
ਜਾਇ ਪਰਜੋ ਡੇਰੇ ਉਤੇ, ਅਚਾਨਕ [6]ਸਾਂਈ ਵਾਰ॥੭॥

ਚੌਪਈ॥

ਤੋਪ ਜੰਬੂਰਨ ਛਲਕ[7] ਚਲਈ। ਸਿੰਘਨ ਭੂਲ ਸਭੋ ਸੁਧ ਗਈ।
ਚੰਗੀ ਫੌਜ ਸੋ ਹੋਲੈ ਗਈ। ਔਰ ਖਿੰਡੀ ਥੀ ਖ੍ਰੀਦ[8] ਜੁ ਲਈ॥੮॥
ਕੋਊ ਘਾਸ ਕੋਊ [9]ਲਕਰੀ ਕਾਰ। ਖਿੰਡੀ ਫੌਜ ਇਮ [10]ਸਿੰਘਨ ਵਾਰ।
ਸਕਜੋ ਨ ਕੋਊ ਸੰਭਾਲ ਲੜਾਈ। ਸਭ ਨਠ ਤੁਰੇ ਪਗ ਜੁਤੀ ਨ ਪਾਈ॥੯॥

---

*੧ ਸੰਮਤ ੧੮੧੫ ਬਿ: (੧੭੫੮ ਈ.)। ੨ ਆਗੂ, ਜਥੇਦਾਰ। ੩ ਕਹੀ ਚੜ੍ਹਾਈ ਹੋਈ ਸੀ, ਅਗਲੇਰੀ ਫੌਜ ਜ਼ਬਰਦਸਤੀ ਫਸਲਾਂ ਕੱਟ ਰਹੀ ਸੀ। ੪ ਕਹੀ ਵਾਲਿਆਂ, ਮੁਹਰਲੀ ਫੌਜ ਨੇ। ੫ ਵੇਖ ਲਿਆ। ੬ ਸਾਈਵਾਲ। ੭ ਸ਼ਲਕ, ਗੋਲੀਆਂ ਦੀ ਇਕੱਠੀ ਬਾਛੜ। ੮ ਸੌਦਾ-ਪੱਤਾ ਖ੍ਰੀਦਣ ਗਈ ਹੋਈ ਸੀ। ੯ ਲੱਕੜਾਂ ਕੱਟਣ ਦੀ ਕ੍ਰਿਤ ਕਰਨ। ੧੦ ਸਿੰਘਾਂ ਵਾਲੀ।*

ਕਿਛੁ ਵੜ ਅੜੈ ਸੁ ਪਿੰਡ ਮਝਾਰ। ਹੁਤੇ ਜੁ ਮਿਸਲਨ ਮੈਂ ਸਰਦਾਰ।
ਸਿੰਘਪੁਰੀਏ ਆਹਲੂਵਾਲ ਸੁ ਇਕ। ਡੱਲੇਵਾਲੀਓ ਸਭ ਖੜੇ ਮਿਕ[1]॥੧੦॥
ਸੰਗਤ ਸਿੰਘ ਨਿਸ਼ਾਨੋ ਵਾਲੋ। ਨਿਹੰਗ ਸ਼ਹੀਦ ਔ ਸੋਢੀ ਅਕਾਲੋ।
ਸ਼ਜਾਮ ਸਿੰਘ ਪਾਸ ਕਰੋੜਾ ਸਿੰਘ ਖੜਾ। ਬਹੁਤ ਸੁਦਾਰ ਲੈ ਊਹਾਂ ਅੜਾ॥੧੧॥
ਪੰਜ ਮਿਸਲ ਥੀ ਮਾਝੇ ਵੱਲ। ਬਹੀਰ[2] ਉਤਰਜੋ ਥੋ ਇਨ ਸੋਂ ਚੱਲ।
ਆਪੋ ਆਪਣੀ ਕਰ ਤਕਰਾਈ[3]। ਬੈਠੇ ਸਿੰਘ [4]ਚੌਫੇਰ ਬਨਾਈ॥੧੨॥
ਅੜੈ ਖੜੈ ਊਹਾਂ ਸਰਦਾਰ। ਝਲੀ ਲੜਾਈ ਘੜੀ ਇਕ ਬਾਰ।
ਤੌ ਤੋਪਨ ਆਇ ਨੇੜੈ ਧਰੀ। ਭਰ ਭਰ ਟਕਿਅਨ[5] ਮਾਰ ਤਿਨ ਕਰੀ॥੧੩॥
ਸਿੰਘਨ ਕੇ ਤਹਿਂ ਲਗੇ ਨ ਪੈਰ। ਨਠੇ ਸਿੰਘ ਉਨ ਤੇ ਮਨ ਡੈਰ[6]।
[7]ਭਾਰ ਬ੍ਰਦਾਰੀ ਉਹਾਂ ਹੀ ਰਹੀ। ਕੌਣ ਚੁਕੈ ਊਹਾਂ ਜਿੰਦ ਕੀ ਪਈ॥੧੪॥

ਦੋਹਰਾ॥

ਕੋਸ ਸੁ ਦੁਇ ਤਿਨ ਜਾਇ ਕੈ, ਊਹਾਂ ਸਿੰਘਨ ਆਯੋ ਰੋਸ।
ਖੜੇ ਅੜੇ ਮੁੜ ਮੁੜ ਲੜੈਂ, ਮਰੈਂ ਮਾਰੈਂ ਭੀ ਓਸ॥੧੫॥

ਚੌਪਈ॥

ਤੋਪ ਜੰਬੂਰੇ ਉਨ ਦੂਰ ਰਹੇ। ਸਿੰਘ ਬੰਦੂਕਨ ਮਾਰਨ ਡਹੇ।
ਮਾਰ ਮੁਗ਼ਲਨ ਕੇ ਘੋੜੇ ਗੇਰੇ। ਮਾਰ ਮੁਗ਼ਲਨ ਕੇ ਸੀਸ ਸੁ ਫੇਰੇ॥੧੬॥
ਸੂਦਾਰਨ ਤਹਿਂ ਮਿਲ ਅੜਨਾ ਕੀਓ। ਸੂਰਨ[8] ਨੈ ਮੁੜ ਹੱਲਾ ਥੀਓ।
ਬੰਦੂਕ ਤੀਰ ਔ ਨੇਜੋ ਕਮਾਨ। ਮਾਰ ਮੁਗਲ ਕੀਨੇ ਪਸ਼ੇਮਾਨ[9]॥੧੭॥

ਦੋਹਰਾ॥

ਮਾਰ ਮੁਗਲ ਪਾਛੈ ਕੀਏ ਵੜੇ ਤੋਪਨ ਸੋਂ ਜਾਇ।
ਸਿੰਘ ਭੀ ਊਹਾਂ ਖੜ ਭਏ, [10]ਤੁਟੇ ਫੁਟੇ ਲਏ ਮਿਲਾਇ॥੧੮॥

ਚੌਪਈ॥

ਕਈ ਸਿੱਖ ਥੇ ਪਿੰਡ ਹੀ ਰਹੇ। ਰਹੇ ਭੂਲੇ ਤਹਿਂ ਆਵਤ ਭਏ।
ਜੋ ਜੋ ਜ਼ਖਮੀ ਸਿੰਘਨ ਲਭ ਲਏ। ਸਿੰਘਨ ਚੱਕ ਸੁ ਮੁਹਰੇ ਕਏ॥੧੯॥
ਬਹੁਤ ਜ਼ਖ਼ਮ ਸਿਰਦਾਰਨ ਖਾਏ। ਕਿਸ ਇਕ ਕਿਸ ਦੁਇ ਜ਼ਖ਼ਮ ਗਿਨਾਏ।
ਖੜ ਖੜ ਲਗੇ ਬਧਾਵਨ ਸੋਊ। ਐਸੀ ਪ੍ਰੀਤਿ ਭਈ ਵਲ ਦੋਊ॥੨੦॥

---

*੧ ਇਕ ਮਿੱਕ (ii) ਮੁਖੀਏ। ੨ ਵਹੀਰ, ਸਮੂਹ। ੩ ਤਕੜਾਈ। ੪ ਕਿਲ੍ਹੇ ਦੀ ਤਰਤੀਬ ਬਣਾ ਕੇ। ੫ ਗੋਲੇ। ੬ ਡਰ ਕੇ। ੭ ਬਾਰਬਰਦਾਰੀ: ਭਾਰ ਢੋਣ ਵਾਲੇ ਪਸ਼ੂ, ਸ਼ੁਤਰ, ਖੱਚਰ ਆਦਿ। ੮ ਸੂਰਿਆਂ ਨੇ, ਬਹਾਦਰ ਜੋਧਿਆਂ ਨੇ। ੯ ਪਛਤਾਣ ਵਾਲੇ, ਪਰੇਸ਼ਾਨ। ੧੦ ਖਿੰਡੇ-ਫੁੰਡੇ।*

ਦੋਹਰਾ॥

ਜੱਸਾ ਸਿੰਘ ਨਿਜ ਤਹ ਫਟਜੋ[1], ਲਗੇ ਜ਼ਖ਼ਮ ਉਸ ਦੋਇ।
ਪਹੁੰਚ ਡਰੋਲੀ ਕਰ ਡੇਰੋ, ਭਯੋ ਚੰਗੋ ਤਿਹ ਸੋਇ॥੨੧॥
ਸਦੀਕੇ ਨੇ ਮਗਰੋਂ ਤਹਾਂ, ਨਜ਼ਰਾਨਾ ਦਯੋ ਘਲਾਇ।
'ਉਧਾਰ ਉਤਾਰਜੋ ਤੁਰਤ ਅਬ, ਹਮ ਤੁਮ ਵਹੀ ਭਰਾਇ॥੨੨॥

ਚੌਪਈ॥

ਯਾ ਕੋ ਗੁੱਸੋ ਤੁਸੀਂ ਨ ਕਰਿਓ। [2]ਕਹੀ ਲੁਟੀ ਹਮ ਨਹਿੰ ਚਿਤ ਧਰਿਓ'।
ਸਿੰਘਨ ਕਹਜੋ 'ਹਮ ਨਿਤ ਯਹ ਕਾਰ। ਲੜੈਂ ਮਰੈਂ ਨਿਤ ਤੁਰਕਨ ਨਾਰ[3]॥੨੩॥
ਤੈਂ ਨਜ਼ਰਾਨਜੋ ਦੇਰ ਲਗਾਈ। ਤਊ ਖਾਲਸੇ ਨੇ ਕਹੀ ਲੁਟਾਈ।
ਅਗੈ ਖਾਲਸੈ ਸੋਂ ਖੋਟੀ ਕਰੈਂ। ਸਿੰਘ ਲੁੱਟਨ ਤੇ ਫਿਰ [4]ਕਬਿ ਟਰੈਂ॥੨੪॥
ਘਲ ਵਕੀਲ ਉਨ ਸੁਲ੍ਹਾ ਠਹਿਰਾਈ। ਦਯੋ ਨਜ਼ਰਾਨੋ [5]ਓਦੂੰ ਸਵਾਈ।
ਐਸੋ ਭਯੋ ਥੋ ਪੰਦ੍ਰਾਂ[6] ਸਾਲ। ਨਿਤਪ੍ਰਤਿ ਵਧੈ ਯੌਂ ਸਿੰਘਨ ਇਕਬਾਲ॥੨੫॥

## ਅਥ ਸਾਖੀ ਮੁਗਲ ਗਾਜਦੀਂ ਵਜ਼ੀਰ ਕੀ ਤੁਰੀ

(...ਗਾਜਦੀਂ ਮਰਹਟਨ ਕੌ [7]ਲੈ ਹੜ੍ਹ)

ਦੋਹਰਾ॥

ਸ਼ਾਹਿ ਕਾਬਲੀ ਕੱਢ ਦਯੋ, ਸਿੰਘਨ ਮਰਹੱਟਨ ਰੱਲ।
ਮਰਹਟੇ ਫੈਲ ਸਭ ਥਾਂ ਗਏ, ਦਿਲੀ ਲਹੌਰ ਸੁ ਮੱਲ॥੧॥
ਸੁਨੀ ਨਵਾਬ ਲਹੌਰੀਅਨ, ਚਹੈ ਸੁ ਗਾਜਦੀਂ ਆਇ।
ਦੈ ਡੋਲੋ ਉਨ ਮੋੜਿਓ, ਸੋ ਦਿੱਲੀ ਕੇ ਰਾਹੁ॥੨॥

ਚੌਪਈ॥

ਸ਼ਾਹੁ ਦਿੱਲੀ ਕੋ ਸੁਸਤ ਸੁ ਭਯੋ। ਵਜ਼ੀਰ ਗਾਜਦੀਂ ਗਾਜਤ ਭਯੋ।
ਮਨ ਮੈਂ ਗਾਜਦੀਂ ਕੀਓ ਅਭਿਮਾਨ। ਬੁਲਾਇ ਗੰਗ ਭਟ[8] ਕਹਜੋ ਬਖਾਨ[9]॥੩॥
'ਅਬ ਤੁਮ ਹਮਰੋ ਜੱਸ ਬਨਾਯੋ। ਹਮ ਕੋ ਤੁਮ ਬਡ ਬਜੀਰ ਅਖਾਯੋ।
ਗਾਜਦੀਂ ਬਨਰੋ ਹਮਰੋ ਖਿਤਾਬ। ਦਯੋ ਪਤਿਸ਼ਾਹਿ ਸੁ ਮੋ ਕੋ ਆਬ[10]'॥੪॥
ਤਬੈ ਗੰਗ ਨੇ ਐਸੇ ਕਹਜੋ। ਹਮ ਤੇ ਝੂਠ ਨ ਆਖਤ ਜਯੋ।

---

*੧ ਜ਼ਖਮੀ ਹੋਇਆ, ਫੱਟ ਲੱਗਾ। ੨ ਸਾਡੀ ਅਗਲੇਰੀ ਫ਼ੌਜ ਨੂੰ ਤੁਸਾਂ ਲੁੱਟ ਲਿਆ, ਅਸਾਂ ਇਹ ਗੱਲ ਵੀ ਚਿਤ ਵਿਚ ਨਹੀਂ ਰੱਖੀ। ੩ ਨਾਲ। ੪ ਕਦੋਂ ਟਲਦੇ ਹਨ। ੫ ਉਸ ਤੋਂ ਵਧੇਰੇ। ੬ ਸੰਮਤ ੧੮੧੫ (੧੭੫੮ ਈ.) ਦਾ ਸਾਲ। ੭ ਲੈ ਡੁੱਬਾ (ਨਾਲ ਹੀ)। ੮ ਇਕ ਕਵੀ ਜੋ ਯੂ. ਪੀ. ਦੇ ਇਕਨੌਰ (ਇਟਾਵਾ) ਦਾ ਵਾਸੀ ਸੀ, ਇਸ ਦਾ ਜਨਮ ੧੫੩੮ ਈ. ਦਸਿਆ ਜਾਂਦਾ ਹੈ; ਇਹ ਹਿੰਦੀ ਦਾ ਸ਼੍ਰੋਮਣੀ ਕਵੀ ਸੀ ਅਤੇ ਬੀਰਬਲ, ਖ਼ਾਨਖ਼ਾਨ ਦਾ ਚੰਗਾ ਮਿਤ੍ਰ ਸੀ, ਇਸ ਦਾ ਪੂਰਾ ਨਾਂ ਗੰਗਾ ਪ੍ਰਸਾਦਿ ਸੀ। ਕਹਿੰਦੇ ਹਨ ਇਸ ਦੀ ਨਿਧੜਕ ਕਵਿਤਾ ਕਰ ਕੇ ਇਸ ਨੂੰ ਹਾਥੀ ਦੇ ਪੈਰਾਂ ਹੇਠ ਕੁਚਲਵਾ ਦਿੱਤਾ ਗਿਆ। ਇਥੇ ਕਵੀ ਭੰਗੂ ਜੀ ਨੇ ਇਸ ਕਿੱਸੇ ਨੂੰ ਅਠਾਰ੍ਹਵੀਂ ਸਦੀ ਦੇ ਅੱਧ ਨਾਲ ਜਾ ਜੋੜਿਆ ਹੈ, ਹੋ ਸਕਦਾ ਹੈ ਉਹ ਉਸ ਦਾ ਕੋਈ ਉਤਰਾਧਿਕਾਰੀ ਹੋਵੇ। ੯ ਕਿਹਾ। ੧੦ ਆਪ।*

ਸੱਚੋ ਸੱਚ ਜੁ ਕਹੋਂ ਬਖਾਨ। ਕਰੋਂ ਸੱਚ ਪੈ ਜਾਨ ਕੁਰਬਾਨ॥੫॥
ਪਿਛਲੇ ਭੱਟ ਕਚਹਿਰੀ ਮਾਂਹਿ। ਝੂਠ ਨ ਬੋਲੇ ਗਏ ਜਾਨ ਗਵਾਇ।
ਅਬ ਮੈਂ ਆਖੋਂ ਸਾਚ ਪਛਾਣ। ਮੈਂ ਬੀ ਕਰੋਂ ਅਬ ਜਾਨ ਕੁਰਬਾਨ'॥੬॥

## ਗੰਗ ਵਾਚ

ਦੋਹਰਾ॥

[1]ਬਨਰੇ ਤੇ ਬਨਰੀ ਭਈ ਖਸਮ ਸੁ ਕੀਯੋ ਮਲ੍ਹਾਰ।
[2]ਝਾਂਟ ਨ ਖੁੱਸੀ ਜਾਟ ਕੀ, ਇਮ ਲੂਟ ਖਾਯੋ ਸੰਸਾਰ'॥੭॥
ਯੌਂ ਸੁਨ ਤਿਸ ਕੋ ਅਗ ਲਗੀ, ਅਗੈ ਗੰਯਦ[3] ਦਯੋ ਡਾਰ।
ਮਰਤਾ ਹੂਆ ਕਹਿ ਮੁਯੋ ਸੋ ਫੈਲ ਗਯੋ ਸੰਸਾਰ॥੮॥
'[4]ਕਦੇ ਨ ਗਾਂਡੂ ਰਣ ਚੜ੍ਹੈ ਕਦੇ ਨ ਬਾਜੈ ਬੰਬ[5]।
ਸਗਲ ਸਭਾ ਕੋ 'ਰਾਮ ਰਾਮ', ਬਿਦਾ ਹੋਤ ਹੈ ਗੰਗ'॥੯॥

ਚੌਪਈ॥

ਯਹੀ ਗਜਬ[6] ਗਾਜਦੀਂ ਪੈ ਪੜਾ। ਗਾਜਦੀਂ ਮਰਹਟਨ ਕੋ ਲੈ ਹੜ੍ਹਾ।
ਸੋਊ ਸੁਨੀਓਂ ਅਗੈ ਕਹਾਣੀ। ਬਿਸਵਾਸ ਰਾਇ ਸਿਰ ਭਾਊ ਬਿਹਾਣੀ[7]॥੧੦॥

## ਸਾਖੀ ਤੁਰਕ ਸਰਬਤ ਹਿੰਦੁਸਤਾਨੀ ਔ ਗਿਲਜੋਂ ਕੀ

(ਹਿੰਦੁਸਤਾਨ ਬਜੀਰ ਤਿੰਨ ਔ ਕੰਧਾਰੀ ਪਤਿਸ਼ਾਹਿ)

ਦੋਹਰਾ॥

ਗਿਲਜਨ ਤੇ ਹਿੰਦ ਛੁਟ ਗਈ ਰਹਜੋ ਅਟਕ ਕਸ਼ਮੀਰ।
ਹਿੰਦ ਪਤਿਸ਼ਾਹੀ ਲੈਨ ਫਿਰ ਕਰੀ ਸ਼ਾਹਿ ਤਤਬੀਰ[8]॥੧॥

ਚੌਪਈ॥

ਲਹੌਰਹਿ ਛੋਡ ਗਯੋ ਉਸ ਬੇਟਾ। [9]ਲਗੀ ਅੱਗ ਤਬ ਤੇ ਉਸ ਪੇਟਾ।
ਤਿੰਨ ਲਖ ਫੌਜ ਫੇਰ ਕਰਿ ਲਜਾਯੋ। [10]ਅਠਾਰਾਂ ਸੈ ਪੰਦ੍ਰੈ ਚੜ੍ਹਿ ਆਯੋ॥੨॥
ਮਾਰ ਮ੍ਰਹੱਟੇ ਅੱਗੈ ਧਰੇ। ਮਾਰ ਭਜਾਏ ਜਹਿਂ ਜਹਿਂ ਲਰੇ[11]।
ਦਿੱਲੀ ਬਿਨਾਂ ਰਹਜੋ ਨਹਿਂ ਠਾਣਾ। ਝੁਨਕੂ ਜੱਟ ਕੇ ਪਾਸ ਲਕਾਣਾ॥੩॥
ਸਭ ਮੁਸਲਮਾਨੀ ਇਕਠੀ ਭਈ। ਮੁਗਲ ਪਠਾਣਨ ਇਕ ਮਤ ਠਈ।
'ਦਯੈ ਮ੍ਰਹਟਨ ਦੇਸੋਂ ਕਢਾਇ। ਹੈਂ ਮੁਸਲਮਾਨਨ ਏ ਦੁਖਦਾਇ'॥੪॥

*੧ ਦੁਲਹੇ ਤੋਂ ਦੁਲਹਨ ਬਣ ਗਿਆ। ੨ ਕੁਝ ਵੀ ਨਾ ਵਿਗੜਿਆ। ੩ ਹਾਥੀ। ੪ ਕਾਇਰ ਮਨੁੱਖ ਕਦੇ ਵੀ ਰਣ ਭੂਮੀ ਵਿਚ ਜਾ ਕੇ ਨਹੀਂ ਲੜਦਾ। ੫ ਬਾਂਸ (ii) ਕਦੇ ਕਾਇਰ ਦਾ ਧੌਂਸਾ ਨਗਾਰਾ ਨਹੀਂ ਵੱਜਦਾ। ੬ ਕਹਿਰ। ੭ ਬੀਤੀ। ੮ ਤਦਬੀਰ, ਵਿਉਂਤ, ਜੁਗਤਿ। ੯ ਪੇਟ ਵਿਚ ਅੱਗ ਲੱਗ ਗਈ (ਢਿੱਡ ਪੀੜ ਪੈ ਗਈ)। ੧੦ ਸੰਮਤ ੧੮੧੫ (੧੭੫੮ ਈ.)। ੧੧ ਲੜੇ।*

ਦੋਹਰਾ॥

ਸਭ ਮੁਸਲਮਾਨਨ ਕਸਮ ਕਰ ਇੱਕੋ ਕਰੀ ਸਲਾਹਿ।
ਹਿੰਦੁਸਤਾਨ ਬਜੀਰ ਤਿੰਨ ਔ ਕੰਧਾਰੀ ਪਤਿਸ਼ਾਹਿ॥੫॥

ਚੌਪਈ॥

ਮਤੋ ਪਕਾਇ ਜੱਟ ਪੈ ਚੜ੍ਹੇ। ਮਥਰੋ ਮਾਰ ਹਿੰਦੂ ਬਹੁ ਫੜੇ।
ਕੋਇਲ[1] ਕੋ ਗੜ੍ਹ ਲਯੋ ਛੁਡਾਇ। ਮੂਹੱਟਨ ਕੀ ਦਈ ਪੱਤਿ ਗਵਾਇ॥੬॥

## ਸਾਖੀ ਖਾਲਸੇ ਔ ਗਿਲਜੇ ਕੇ [2]ਦਾਈਏ ਕੀ

(...ਇਕਠੇ ਦਲ ਹੁਇ ਰਹੇ ਸੁ ਖੜੇ)

ਚੌਪਈ॥

ਤਬ ਵਹਿ ਆਇ ਲਹੌਰੇ ਰਹਜੋ। ਪੰਜ ਸੂਬਨ ਸਿਰਤੰਤਹ[3] ਲਯੋ।
ਕਸ਼ਮੀਰ ਮੁਲਤਾਨ ਔ ਭੱਖਰ ਅਟਕ। ਲਹੌਰ ਰਹਨ ਕਰ ਲੈ ਲੈ ਸਟਕ[4]॥੧॥
ਤਬ ਵਹਿ ਸਿੰਘਨ ਮਾਰਜੋ ਚਹੈ। ਜਹਾਨ ਖਾਨ ਸੁ ਗੈਲੈ ਰਹੈ।
ਸੋ ਮਾਰੈ ਜੋਈ ਹਥ ਆਵੈ। ਵਹਿ ਬਹੁ ਸਿੰਘਨ ਹੱਥ ਨ ਲਗਾਵੈ॥੨॥

ਦੋਹਰਾ॥

ਸਿੰਘ ਭੀ ਤਿਸ ਕੋ ਬਹੁ ਲੁਟੈਂ, ਆਗੇ ਪਾਛੈ ਦੌੜ।
ਓਇ ਮਾਰੈ ਬਹੁ ਤੁੰਮਨ[5] ਕਰ, ਸਿੰਘ ਮਾਰੈਂ ਬਿਧ ਸਜੋਂ ਥੋੜ॥੩॥

ਚੌਪਈ॥

ਕਛੂ ਸਿੰਘ ਲੁਕ ਦੇਸਹਿੰ ਰਹੇ। ਕਛੂ ਸਿੰਘ ਝਲ ਮਧ ਲੁਕ ਰਹੇ।
ਔਰ ਸਿੰਘ ਜਾ ਮਾਲਵੇ ਵੜੇ। ਇਕਠੇ ਦਲ ਹੁਇ ਰਹੇ ਸੁ ਖੜੇ॥੪॥

## ਸਾਖੀ ਹਾਠੂ ਸਿੰਘ ਮਝੈਲ ਕੀ

(ਅਹਮਦ ਸ਼ਾਹ ਪੈ ਸੋ ਪਹੁੰਚਾਯੋ। ਖੂੰਨੀ ਗਜ ਕੇ ਆਗੇ ਪਾਯੋ)

ਦੋਹਰਾ॥

ਮਾਝੈ ਮੈਂ ਥੋ ਸਿੰਘ ਰਹਜੋ, ਹਾਠੂ ਸਿੰਘ ਤਿਸ ਨਾਮ।
ਸੂਰਾ ਪੂਰਾ ਹਠੀ ਤਪੀ ਕਾਨ੍ਹਾਕਾਛਾ ਗ੍ਰਾਮ[6]॥੧॥

ਚੌਪਈ॥

ਗਿਲਜਨ ਢਿਗ ਨਿਸ ਲਾਗਜੋ ਆਇ। ਸੋ ਫਿਰ ਗਯੋ ਨ ਲਾਗਜੋ ਦਾਇ।
ਫਿਰ ਕੇ ਜਾਤ ਗਿਲਜਨ [7]ਲਖ ਲਯੋ। ਘੋੜੋ ਜਾਤ ਤਿਲਕ ਤਹਿੰ ਪਰਜੋ॥੨॥

---

*੧ ਅਲੀਗੜ੍ਹ ਦਾ ਪਹਿਲਾ ਨਾਮ। ੨ ਦਾਅਵੇ ਦੀ। ੩ ਸਾਜ਼ ਸਾਮਾਨ, ਬੰਦੋਬਸਤ, ਪ੍ਰਬੰਧ। ੪ ਲੋਪ ਹੋ ਹੋ ਕੇ। ੫ ਫੌਜ ਦੇ ਵੱਡੇ ਦਸਤੇ ਲਸ਼ਕਰ। ੬ ਪਿੰਡ। ੭ ਵੇਖ ਲਿਆ।*

ਉਠਨ ਨ ਦਯੋ ਘੋੜੇ ਤਲ ਅਯੋ। ਉਠਨ ਨ ਭਯੋ ਗਿਲਜਨ ਫੜ ਲਯੋ।
ਅਹਮਦ ਸ਼ਾਹ ਪੈ ਸੋ ਪਹੁੰਚਾਯੋ। ਖੂੰਨੀ ਗਜ[1] ਕੇ ਆਗੇ ਪਾਯੋ॥੩॥
ਸੋ ਗਜ ਖੂੰਨੀ ਤਿਸੈ ਨ ਮਾਰੈ। ਸ਼ਾਹ ਮਹਾਵਤ ਦੇ ਰਹਜੋ ਗਾਰੈ[2]।
ਫੇਰ ਹਾਥੀ ਸੰਗ ਪੈਰ ਬੰਧਾਯਾ। [3]ਤੌਂ ਭੀ ਹਾਥੀ ਨਾਂਹਿ ਮਰਾਯਾ॥੪॥
ਤਬਹਿ ਸ਼ਾਹਿ ਗਜ ਔਰ ਮੰਗਾਯਾ। ਸੋ ਭੀ ਵਾ ਕੋ ਮਾਰਨ ਨ ਧਾਯਾ।
ਤਬੈ ਸ਼ਾਹਿ ਬਹੁ ਗੁੱਸਾ ਖਾਈ। ਦੂਏ ਹਾਥੀ ਟੰਗ ਦੂਈ ਬੰਧਾਈ॥੫॥

ਦੋਹਰਾ॥

ਦੋਊ ਵਲ ਦੋਊ ਗਜ ਲਗੇ ਸਿੰਘ [4]ਮਧ ਦੀਓ ਬੰਧਾਇ।
ਦਯੋ ਚਿਰਾਇ ਇਮ ਰੋਬਰੋ[5], ਸ਼ਾਹਿ ਸੁ ਗੁੱਸਾ ਖਾਇ॥੬॥

## ਸਾਖੀ ਬੀਕਾਨੇਰ ਕੀ

(...ਖਾਲਸੇ ਨੇ ਅਸ ਕਸ਼ਟ ਸਹਾਰਜੋ)

ਦੋਹਰਾ॥

ਏਕ ਬਰਸ ਗਿਲਜੋ ਰਹਜੋ ਲਹੌਰ ਮਾਂਹਿ ਸੋ ਬੈਠ।
ਬਹੁਤ ਫੌਜ ਤਿਨ ਰਖ ਲਈ ਚਾਰ ਸੂਬੇ ਦੇ ਹੇਠ॥੧॥

ਚੌਪਈ॥

ਸਿੰਘ ਮਾਲਵੇ ਇਕਠੇ ਹੋਇ। ਰਹੈਂ ਭੂਖੇ ਕੁਛ ਗੁਜ਼ਰ ਨ ਹੋਇ।
ਤਬ ਬੀਕਾਨੇਰੀਏ ਸਿੰਘ ਬੁਲਾਏ। ਕਈ ਹਜ਼ਾਰ ਉਹਾਂ ਪਹੁੰਚੇ ਜਾਏ॥੨॥
ਜੈਸਿਲਮੇਰ ਪਰ ਦਏ ਚੜ੍ਹਾਇ। ਤਿਸ ਕੋ ਕੰਮ ਤਿਨ ਦਯੋ ਬਨਾਇ।
ਤਬ ਤਿਨ ਦੀਨੋ ਸਿੰਘ ਹਟਾਇ। ਸੋ ਨ ਦਯੋ ਜੋ ਆਖਜ[6] ਥਾਇ॥੩॥
ਕਛੁ ਸਿੰਘਨ ਕੋ ਪੈਸਾ ਰਹਜੋ। ਸੋ ਭਿ ਨ ਦਯੋ ਜੋਊ ਥੋ ਕਹਜੋ।
ਫਿਰ ਤਿਸ ਮੁਲਕ ਦਲ ਹੋ ਕੇ ਮਾਰਜੋ। ਖਾਲਸੇ ਨੈ ਅਸ ਕਸ਼ਟ ਸਹਾਰਜੋ॥੪॥

## ਸਾਖੀ ਬਾਂਗਰ ਦੇਸ਼ ਕੀ

(...ਜਮਨਾ ਢਿਗ ਆਇ ਡੇਰਾ ਪਾਯਾ)

ਦੋਹਰਾ॥

ਸਿੰਘਨ ਖਰਚ ਸੁ ਨਹਿੰ ਤੁਰੇ ਤੌਂ ਖਾਲਸੇ ਕਰੀ ਸਲਾਹਿ।
'ਮਾਰੋ ਮੁਲਕ ਕੋਈ ਦੌੜ ਕਰ, ਫਿਰ ਬੈਠ ਮਾਲਵੇ ਖਾਹਿੰ'॥੧॥

---

*੧ ਹਾਥੀ। ੨ ਗਾਲ੍ਹਾਂ। ੩ ਤਾਂ ਵੀ ਹਾਥੀ ਨੇ ਨਾ ਮਾਰਿਆ। ੪ ਦੋਹਾਂ ਹਾਥੀਆਂ ਵਿਚਕਾਰ (ਦੋਹਾਂ ਦੀਆਂ ਟੰਗਾਂ ਨਾਲ) ਬੰਨ੍ਹ ਦਿੱਤਾ। ੫ ਰੂ-ਬ-ਰੂ, ਸਾਮ੍ਹਣੇ। ੬ (ਜੋ) ਆਖਿਆ ਸੀ।*

ਚੌਪਈ॥

ਤਬ ਖਾਲਸੈ ਮਲਵਈ ਬੁਲਾਏ। 'ਹੁਇ ਆਗੈ ਕੋ ਮੁਲਕ ਬਤਾਏ'।
ਆਲੋ ਸਿੰਘ ਔ ਬੁੱਢੇ ਸਿੰਘ ਭਾਈ। ਭਾਈ ਗੁਰਬਖਸ਼ ਸਿੰਘ ਲਯੋ ਬੁਲਾਈ॥੨॥

ਦੋਹਰਾ॥

ਆਗੇ ਕਰੇ ਵਕੀਲ ਇਨ, ਜੋ ਉਨ ਕੋ ਮਿਲ ਪਾਇ।
ਸਿੰਘਨ ਦੇਹਿੰ ਮਿਲਾਇ ਓਇ, ਕਰ ਅਪਨੇ ਲੇਹਿੰ ਬਚਾਇ॥੩॥

ਚੌਪਈ॥

ਕੈਥਲੀਏ ਹਥ ਭਾਈ ਮਿਲਾਏ। ਆਲੇ ਸਿੰਘ ਅਠ ਖੇੜੇ[੧] ਬਚਾਏ।
ਮਾਰ ਸਫੀਦੋਂ ਜੀਂਦ ਮਿਲਾਈ। ਮਲਵਈਅਨ ਹਥ ਕਛੁ ਪੈਸੋ ਚੁਕਾਈ॥੪॥

ਦੋਹਰਾ॥

ਦੌੜ ਸੁ ਹਾਂਸੀ ਜਾ ਲੁਟੀ ਨਾਰਨੌਲ ਹਿਸਾਰੈ ਮਾਰ।
ਫਿਰ ਕਾਮਾ[੨] ਪਹਾੜੀ ਲੁਟਿ ਕੈ, ਢਿਗ ਜੈਪੁਰ [੩]ਦੀਨੋ ਸਾਰ॥੫॥

ਚੌਪਈ॥

ਤੌ ਜੈਪੁਰੀਏ ਵਕੀਲ ਭਿਜਾਏ। 'ਹਮ ਤੁਮ ਗੁਰ ਕੇ ਸਿੱਖ ਕਹਾਏ।
ਤੇਗ ਬਹਾਦਰ ਦੱਖਨ ਜਿਤਈ। ਤਬ ਰਾਜੈ ਹਮ ਸਰਣਹਿ ਲਈ॥੬॥
ਹਮ ਤੁਮ ਹੈਂ ਯੌ ਹੀ ਗੁਰਭਾਈ। ਮੁਲਕ ਹਮਾਰ ਉਜਾੜੋ ਨਾਂਹੀ'।
ਤੌ ਸਿੰਘਾਂ ਨੇ ਮੋੜਾ ਲਾਯਾ। ਜਮਨਾ ਢਿਗ ਆਇ ਡੇਰਾ ਪਾਯਾ॥੭॥

## ਸਾਖੀ ਮਿਤ ਸਿੰਘ ਸ਼ਹੀਦ ਕੀ

(ਮਿਤ ਸਿੰਘ ਸ਼ਹੀਦੀ ਇਮ ਲਈ, ਸੁ ਲੜਯੋਂ ਜਹਾਨ ਖਾਂ ਨਾਲ)

ਦੋਹਰਾ॥

ਡੱਲੇਵਾਲੀਏ ਮਿਸਲ ਮੈਂ ਇਕ ਤਾਰਾ ਸਿੰਘ ਅਖਾਇ।
ਤਿਸ ਡੇਰੇ ਮਿਤ ਸਿੰਘ ਰਹੇ, ਤਿਨ ਯੌਂ [੪]ਮਤੇ ਪਕਾਇ॥੧॥

ਚੌਪਈ॥

'ਦਸ ਹਜ਼ਾਰ ਤਨ ਸਿੰਘ ਉਛੇਰੇ[੫]। ਜਮਨਾ ਟਪ ਲੰਘ ਪਈਏ ਸਵੇਰੇ'।
ਤਾਰਾ ਸਿੰਘ ਤਬੈ ਸੁਨ ਕਹੀ। '[੬]ਤੂੰ ਬੇਫਤੂ ਖਾਲਸੇ ਕੇ ਮਹੀ॥੨॥
ਥੋੜੈ ਦਲ ਸਿਉਂ ਪਾਰ ਨ ਜੈਯੋ। ਕਟਾਇ ਸਿੰਘਨ ਫਿਰ ਨੱਠ ਨ ਐਯੋ।
ਛਪਯੋ ਆਇ ਜੁ ਲਹੌਰੈ ਮਾਂਹਿ। ਉਸ ਦੂਰ ਨ ਜਾਣੀ ਅਹਮਦ ਸ਼ਾਹ'॥੩॥

*੧ ਪਿੰਡ। ੨. ਕਮਾਯੂੰ; ਯੂ. ਪੀ. ਦਾ ਇਕ ਪਹਾੜੀ ਇਲਾਕਾ, ਪੁਰਾਣਾ ਨਾਮ ਪੰਚਕੂਟ ਹੈ (ਟੀਹੜੀ ਗੜ੍ਹਵਾਲ ਆਦਿ ਦਾ ਇਲਾਕਾ)। ੩ ਸੋਧ ਦਿੱਤਾ। ੪ ਮਤਾ ਪਕਾਇਆ, ਪੱਕੀ ਸਲਾਹ ਕੀਤੀ। ੫ ਆਜ਼ਾਦ ਫਿਰਨ ਵਾਲੇ। ੬ ਤੂੰ ਕੋਈ ਖਾਲਸੇ ਵਿਚ ਮੁਖੀਆ ਹੈਂ?*

ਉਨ ਨਹਿੰ ਮਾਨੀ ਪਾਰ ਸਿਧਾਯਾ। ਮੁਲਕ ਰੁਹੇਲੇਂ[੧] ਕਾ ਸੁ ਲੁਟਾਯਾ।
ਰੁਹੇਲੇ ਕੋ ਅਹਿਮਦ ਸ਼ਾਹਿ ਹੋਤ ਸੁ ਸਾਥੀ। ਡਾਕ ਦੁੜਾਈ ਸ਼ਾਹਿ ਜਹਾਂ ਥੀ॥੪॥
ਆਗੈ ਥੋਂ ਹੈ ਤਕਤੋ ਰਹੈ। ਸ਼ਾਹਿ ਦੁੜਾਈ ਫੌਜ ਤਿਸ ਕਹੇ।
ਲਹੌਰੋਂ ਸਿਰਹੰਦੋਂ ਪਹੁੰਚੀ ਦੌੜ। ਅਗੈ ਰੁਹੇਲੇ ਥੀ ਪੜੀ ਸੌੜ[੨]॥੫॥
ਦਸ ਦਿਨ ਲਗ ਰਹੇ ਲੂਟਤ ਦੇਸ਼। ਮੇਰਠ ਲੂਟਯੋ ਸ਼ਹਿਰ ਸੁ ਬੇਸ਼[੩]।
ਨਹਿੰ ਤਿਨ ਚਿੰਤਾ ਨਹਿੰ ਹੰਦੇਸ[੪]। ਭਈ ਨ ਖਬਰ ਜੁ ਅਏ ਮਲੇਛ[੫]॥੬॥

ਦੋਹਰਾ॥

ਰਾਤ ਦਿਵਸ ਕੱਠੀ ਭਈ ਰੁਹੇਲੀ ਗਿਲਜੀ ਫੌਜ।
ਸੂਰ[੬] ਚੜ੍ਹੇ ਤੇ ਆਇ ਪਈ, ਜਿਮ ਦਰਿਆਏ ਮੌਜ[੭]॥੭॥

ਚੌਪਈ॥

ਸਿੰਘਨ ਪੈ ਲਦੇ ਘੋੜੇ ਭਾਰ। ਆਪ ਬੰਨ੍ਹੈ ਗੰਢ ਮਗਰੈ[੮] ਨਾਲ।
ਇਸ ਬਿਧ ਸਿੰਘ ਸੁ ਭਏ ਖੁਆਰ। ਸਕੈਂ ਨ ਸੋ ਹਥਿਆਰ ਸੰਭਾਰ[੯]॥੮॥
ਸਿੰਘ ਭਏ ਤਬ [੧੦]ਭੱਜਨ ਵਾਰ। ਇਮ ਕਰ ਭਈ ਨ [੧੧]ਲਰਨੇਂ ਕਾਰ।
ਜੇ ਜੇ ਹੁਤੇ ਸੁ ਸਿੰਘ ਅੜਿਯਾਰੇ[੧੨]। ਸੋ ਨਾ ਰਹੇ ਤਹੀਂ ਸੋ ਮਾਰੇ॥੯॥
ਮਿੱਤ ਸਿੰਘ ਕੈ ਚਿਤ ਤੌਂ ਆਈ। 'ਭਈ ਸੋਊ ਜੋ ਸਿੰਘਨ ਬਤਾਈ'।
ਸੋ ਮੁੜ ਮੁੜ ਕੇ ਲੜਤੋ ਜਾਵੈ। ਬਹੁਤਨ ਕੇ ਕਬਿ [੧੩]ਵਾਰੇ ਆਵੈ॥੧੦॥...
ਲਗ ਗੋਲੀ ਘੋੜਾ ਗਿਰ ਪਯੋ। ਮੱਧ ਰਕਾਬੈ ਪਗ[੧੪] ਫਸ ਰਹਯੋ॥੧੧॥

ਦੋਹਰਾ॥

ਜਿਨ ਕੇ ਘੋੜੇ ਥੇ ਬਡੇ ਤੇ ਆਏ ਮੁਹ ਮਾਰ।
[੧੫]ਲਰਤ ਭਜਤ ਫਿਰ ਫਿਰ ਲਰਤ ਪੰਜ ਛੇ ਮੁਏ ਹਜ਼ਾਰ॥੧੨॥

ਚੌਪਈ॥

ਮੁਖਤ ਫਤ੍ਹੇ ਯੌ ਕਾਬਲੀ ਆਈ। ਜਹਾਂ ਖ਼ਾਨ[੧੬] ਫੌਜਦਾਰ ਕਹਾਈ।
ਉਨ ਸਿਰ ਸਿੰਘਨ ਕੇ ਜੁ ਕਟਾਏ। ਅਠਾਹਾਂ ਗੱਡੇ ਨਜੀਬੈ ਲਦਵਾਏ॥੧੩॥

---

*੧ ਰੁਹੇਲ ਖੰਡ, ਉੱਤਰ ਪ੍ਰਾਂਤ ਦਾ ਇਕ ਇਲਾਕਾ, ਜਿਸ ਵਿਚ ਬਦਾਊਂ, ਬਿਜਨੌਰ ਅਤੇ ਬਰੇਲੀ ਦੇ ਜ਼ਿਲ੍ਹੇ ਸ਼ਾਮਲ ਹਨ। ਰੋਹੂ ਪਹਾੜ ਦਾ ਇਲਾਕਾ। ੨ ਤੰਗੀ, ਭੀੜਾ। ੩ ਬਹੁਤ ਕਰ ਕੇ, ਵਧੇਰੇ। ੪ (ਫ਼ਾ) ਅੰਦੇਸ਼ਹ, ਫਿਕਰ, ਚਿੰਤਾ। ੫ ਤੁਰਕ। ੬ ਸੂਰਜ। ੭ (ਫ਼ਾ) ਲਹਿਰ (ਦਰਿਆ ਦੀਆਂ ਲਹਿਰਾਂ ਵਾਂਗ ਆ ਚੜ੍ਹੀ)। ੮ ਪਿੱਠ ਪਿੱਛੇ। ੯ ਸੰਭਾਲ। ੧੦ ਭੱਜਣ ਵਾਲੇ, ਨੱਠ ਜਾਣ ਵਾਲੇ। ੧੧ ਲੜਨ ਦਾ ਕਾਰਜ, ਲੜਾਈ। ੧੨ ਅੜਨ ਵਾਲੇ, ਅੜੀਅਲ ਜ਼ਿੱਦੀ, ਹਠੀ। ੧੩ ਪੂਰਾ ਨਾ ਆਉਂਦਾ, ਮੁਕਾਬਲਾ ਨਾ ਕਰ ਸਕਦਾ। ੧੪ ਪੈਰ। ੧੫ ਲੜਦਿਆਂ ਭਜਦਿਆਂ। ੧੬ ਜਹਾਨ ਖ਼ਾਨ-ਅਹਿਮਦ ਸ਼ਾਹ ਅਬਦਾਲੀ ਦੇ ਛੋਟੇ ਬੇਟੇ ਤੈਮੂਰ ਦਾ ਫੌਜਦਾਰ ਤੇ ਮੰਤ੍ਰੀ। ਇਹ ੧੭੫੬ ਤੋਂ ੧੭੫੮ ਈ. ਤਕ ਲਾਹੌਰ ਦਾ ਸੂਬੇਦਾਰ ਰਿਹਾ ਅਤੇ ਅੰਮ੍ਰਿਤਸਰ ਦੇ ਨੇੜੇ ਪਿੰਡ ਗੋਲੇਰਵਾਲ ਵਿਖੇ ਬਾਬਾ ਦੀਪ ਸਿੰਘ ਸ਼ਹੀਦ ਦੇ ਸਾਥੀ ਪਰਮਵੀਰ ਦਿਆਲ ਸਿੰਘ ਦੇ ਹੱਥੋਂ ਮਾਰਿਆ ਗਿਆ।*

ਦੋਹਰਾ॥

ਜਬ ਸਿਰ ਗਡੇ ਲੰਘ ਤੁਰੇ ਘੱਗਰ ਹੁਤੀ ਸਰਾਇ।
ਤਬ ਸਿੰਘਨ ਕੇ ਦਲ ਬਡੇ ਸੁਨੀ ਅਵਾਈ[1] ਆਇ॥੧੪॥

ਚੌਪਈ॥

ਉਨ ਸਿਰ ਦੀਨੇ ਉਹਾਂ ਗਿਰਾਇ। ਗੱਡੇ ਲੈ ਗਏ ਨੱਠ ਪਿਛਾਂਹਿ।
ਹੁਤੇ ਭਤੀਜੇ ਮਿਤ ਸਿੰਘ ਦੋਇ। ਭਾਗ ਸਿੰਘ *ਭੰਗਾ ਸਿੰਘ ਸੋਇ॥੧੫॥
ਲਈ ਥਨੇਸਰ ਥੀ ਜਿਨ ਮੱਲ। ਸੀਸ ਫੂਕੇ[2] ਉਨ ਦੌੜ ਸੁ ਚੱਲ।
ਸ਼ਹੀਦ ਗੰਜ ਇਮ ਉਹਾਂ ਕਹਾਵੈ। ਚਾੜ੍ਹੈ ਚੜ੍ਹਾਵਾ ਸੁਖ ਸੋ ਪਾਵੈ॥੧੬॥

ਦੋਹਰਾ॥

[3]ਸਾਲ ਅਠਾਰਾਂ ਸੈ ਬਿਤੇ ਉੱਪਰ ਤੇਈਏ ਸਾਲ।
ਮਿਤ ਸਿੰਘ ਸ਼ਹੀਦੀ ਇਮ ਲਈ ਸੁ ਲੜਜੋ ਜਹਾਨ ਖਾਂ ਨਾਲ॥੧੭॥

## ਸਾਖੀ ਮੀਰ ਮੰਨੂੰ ਕੀ

(...ਗਈ ਜਾਨ ਬਹੁ ਪਾਇ ਅਜ਼ਾਬ[4])

ਦੋਹਰਾ॥

ਸਾਖੀ ਮੀਰ ਸੁ ਮੰਨੂਐ ਸੁਨਜੋ ਮੁਯੋ [5]ਜਿਸ ਦਾਇ।
ਮਾਰਨ ਚੜ੍ਹਿਓ ਖਾਲਸੈ, ਮੁਯੋ ਆਪ ਦੁਖ ਪਾਇ॥੧॥

ਚੌਪਈ॥

ਕੌੜਾ ਮੱਲ ਜਬੈ ਮਰਿ ਗਯੋ। ਸਿੰਘਨ ਹੁਤੋ ਵਸੀਲੋ ਵਹਜੋ।
ਟਕੇ ਦੇਨ ਤੇ ਤੁਰਤ ਮਿਟ ਗਏ। ਸਿੰਘਨ ਨੈ ਫਿਰ ਤੁਰਕ ਸੰਤਏ[6]॥੨॥
ਲਹੌਰ ਢਿਗ ਘੋੜੇ ਜਾਇ ਦੁੜਾਏ। ਗੈਲ ਪੜੈਂ ਰਲੈਂ ਝਾੜਨ[7] ਜਾਏ।
ਥੋੜਨ ਕੋ ਸਿੰਘ ਮੁੜ ਭੀ ਮਾਰੈਂ। ਬਹੁਤਨ ਕੋ ਕਿਤ [8]ਅਗਾੜੈ ਪਛਾੜੈਂ॥੩॥
ਤੌ ਬਜੀਰ ਕੇ ਦਿਲ ਇਮ ਆਈ। 'ਦੇਈਏ ਖਾਲਸਾ ਸਭ ਮਰਵਾਈ'।
ਚਾਰ ਓਰ ਦਈ ਫੌਜ ਦੁੜਾਏ। ਦੀਏ ਸਿੰਘ ਤਿਨ ਮਾਰ ਕਢਾਏ॥੪॥

---

*੧ ਅਫ਼ਵਾਹ, ਖ਼ਬਰ। ੨ ਸਸਕਾਰ ਕਰ ਦਿੱਤਾ। ੩ ਸੰਮਤ ੧੮੧੩, ਇਹ ਅਠਾਰਾਂ ਸੌ ਤੇਈਏ, ਅਠਾਰਾਂ ਸੌ ਤੇਰਾਂ (ਤੇਰੀਏ) ਠੀਕ ਹੈ; ਇਕ ਨੁਸਖੇ ਵਿਚ ਸੰਪਾਦਕ ਨੇ ਸੋਧਣ ਦਾ ਜਤਨ ਕੀਤਾ ਹੈ ਤੇ 'ਤੇਈਏ' ਦੀ ਥਾਂ 'ਦਹੀਏ' ਕਿਹਾ ਹੈ। ਅੱਗੇ ਚੱਲ ਕੇ ਕਰਤਾ ਮੀਰ ਮੰਨੂੰ ਦੀ ਮ੍ਰਿਤੂ ਦਾ ਸਾਲ ਵੀ ਸੰਮਤ ੧੮੨੩ (੧੭੬੬ ਈ:) ਦਿੰਦਾ ਹੈ ਜੋ ਸਹੀ ਨਹੀਂ, ਕਿਉਂਕਿ ਮੀਰ ਮੰਨੂ ਦੀ ਮੌਤ ਸੰਮਤ ੧੮੧੦ (੧੭੫੩ ਈ:) ਵਿਚ ਹੋਈ ਸੀ। ਜ਼ਿਕਰ ਵੀ ਅਠਾਰ੍ਹਵੀਂ ਸਦੀ ਦੇ ਛੇਵੇਂ ਦਹਾਕੇ ਦਾ ਹੋ ਰਿਹਾ ਹੈ। ੪ ਦੁੱਖ, ਤਕਲੀਫ। ੫ ਜਿਸ ਤਰ੍ਹਾਂ। ੬ ਤੰਗ ਕੀਤੇ, ਦੁੱਖ ਦਿਤੇ। ੭ ਝਾੜਾਂ ਵਿਚ। ੮ (ਬਹੁਤਿਆਂ ਨੂੰ) ਅੱਗੋਂ ਕਿਵੇਂ ਹਰਾਉਣ।*

**ਪਾਠਾਂਤਰ – 'ਗੰਗਾ ਸਿੰਘ'.....*

---

ਸ਼ਜ਼ਾਦੈ[1] ਰਹੇ ਕਿਤ ਲੁਕ ਛੁਪ ਦਾਏ। ਸੋ ਭੀ ਲੁਟ ਮਾਰਤ ਤਿਵਹੀ ਖਾਏ।
ਸੁਨ ਬਜੀਰ ਮਨ ਕੋਪੀ[2] ਆਈ। ਆਪ ਬਜੀਰ ਚੜ੍ਹਜੋ ਕਰ ਧਾਈ॥੫॥

ਦੋਹਰਾ॥

ਦਏ ਹਲਕਾਰੇ ਬਜੀਰ ਘਲ ਆਈ ਖਬਰ ਜਾ ਪਾਇ।
ਸੁਨੈ ਕਬੀਲੇ ਸਿੰਘਨ ਜਹਿੰ ਤਹਿੰ ਪੁੱਜ ਘੇਰ ਕਢਵਾਇ॥੬॥

ਚੌਪਈ॥

ਨਿਤ ਬਜੀਰ ਚੜ੍ਹ ਸਿੰਘਨ ਸ਼ਿਕਾਰ। ਝਾੜੋਂ ਕਮਾਦੋਂ ਕਢ ਲਏ ਮਾਰ।
ਜੋ ਸਿੰਘ ਖੇਤੀ [3]ਕਰਨੇ ਵਾਰੇ। ਸੋ ਭੀ ਟੋਲ ਸਿੰਘ ਉਨਿ ਮਾਰੇ॥੭॥
ਹਾਹਾਕਾਰ ਭਯੋ ਮਾਝੇ ਮਾਂਹਿ। ਲੁਕਨੇ ਜਗ੍ਹਾ ਕਬੀਲਨ[4] ਨਾਂਹਿ।
ਇਕ ਨਾਮ ਪੰਡੋਰੀ ਹੁਤੋ ਗਰਾਂਮ*। ਹੁਤੋ ਪ੍ਰਸਿਧ ਜਗ ਦਾਦੂ ਰਾਮ॥੮॥
ਤਹਾਂ ਮਾਤ ਦਾਦੀ ਹਮਰੀ ਛਪ ਰਹੀ। ਹਲਕਾਰਨ ਜਾਇ ਬਜੀਰੈ ਕਹੀ।
ਤਹਿੰ ਹੀ ਉਤਰਜੋ ਆਇ ਬਜੀਰ। ਘੇਰਜੋ ਪਿੰਡ ਉਨ ਕਰ ਤਤਬੀਰ॥੯॥

ਦੋਹਰਾ॥

ਦਾਦੂ ਰਾਮ ਕੋ ਪੋਤਰੋ ਫੜ ਉਨ ਲਯੋ ਮੰਗਾਇ।
ਕਹਜੋ, 'ਪਾਸ ਤੁਝ ਦੁਜ਼ਦ[5] ਘਣੇ, ਸੋ ਹਮ ਦੇਹੁ ਫੜਾਇ'॥੧੦॥

ਚੌਪਈ॥

ਬਾਲਕ ਮਹੰਤ ਮੁਕਰਤ[6] ਤਹਿੰ ਭਯੋ। ਉਸ ਕੋ ਘਰ ਬਜੀਰ ਟੋਲਨ ਕਰਜੋ।
ਮਾਤੈ ਹਮਰੀ ਔਰ ਜੁ ਸਿਖਨੀ। ਕਪੜੈ ਰੰਗ ਕੀਓ ਸਭ ਬਿਸਨੀ[7]॥੧੧॥
ਕੋਊ ਭੈਨ ਕਿਸੇ ਬੇਟੀ ਕਹੀ। ਗੋਲੀ ਸੇਵਕ ਕੇਤੀ ਯੌ ਕਹੀ।
ਇਮ ਉਨ ਪੜਦੋ ਸਭ ਪਰ ਪਾਯੋ। ਅਪਨੇ ਊਪਰ ਦੁਖੈ ਸਹਾਯੋ॥੧੨॥
ਬਜੀਰ ਕਹੀ, 'ਇਨ ਦੁਜ਼ਦ[5] ਲੁਕੋਯੋ'। ਦੈ ਮੁਸ਼ਕੈਂ ਅਗੈ ਹਾਥੀ ਸੁਟੋਯੋ।
ਹਾਥੀ ਖੂੰਨੀ ਸੁੰਡ ਪੈਰੀ ਲਾਯੋ। ਪੈਰ ਛੁਹੇ ਔ ਸੀਸ ਹਿਲਾਯੋ॥੧੩॥
ਬਹੁ ਮਹਾਵਤ ਉਸ ਰਹਜੋ ਦਬਾਇ। ਹਾਥੀ ਖੂਨੀ ਹਟ ਪਿਛੈ ਜਾਇ।
ਸੁਨ ਬਜੀਰ ਬਹੁ ਗੁੱਸੋ ਕੀਓ। 'ਇਨੈਂ ਮਹਾਵਤ ਲਬ[8] ਲੈ ਲੀਓ'॥੧੪॥

ਦੋਹਰਾ॥

ਮੀਰ ਮੰਨੂੰ ਨੈ ਭੇਜਿਓ ਮਹਾਵਤ ਔਰ ਖਿਝਾਇ[9]।
ਤੌ ਭੀ ਬਾਲਕ ਨਹਿੰ ਮਰਜੋ ਸਤਿਗੁਰ ਭਈ ਰਜਾਇ॥੧੫॥

---

*੧ ਪਯਾਦੇ, ਪੈਦਲ ਸਿਪਾਹੀ। ੨ ਕ੍ਰੋਧ, ਗੁੱਸਾ, ਰੋਸ। ੩ ਕਰਨ ਵਾਲੇ। ੪ ਕਬੀਲਿਆਂ ਨੂੰ, ਜਥਿਆਂ ਨੂੰ। ੫ (ਫ਼ਾ) ਚੋਰ। ੬ ਮੁਕਰ ਗਿਆ, ਨਾਂਹ ਕਰ ਦਿੱਤੀ। ੭ ਬਿਸ਼ਨੋਈ, ਵੈਸ਼ਨੌ ਦੇ ਸੇਵਕ ਜਿਨ੍ਹਾਂ ਦੇ ਕੱਪੜੇ ਭਗਵੇਂ ਹੁੰਦੇ ਹਨ। ੮ ਲਾਲਚ (ਧਨ ਮਾਲ ਲੈ ਲਿਆ ਹੈ)। ੯ ਖਿਝ ਕੇ। *ਛਾਪੇ ਦੀ ਪੋਥੀ ਵਿਚ ਇਕ ਹੋਰ ਤੁਕ ਇਸ ਪ੍ਰਕਾਰ ਦਿੱਤੀ ਹੈ: 'ਤਹਿੰ ਹੁਤੋ ਮਹੰਤ ਬਡ ਬਰਾਗੀ ਸਾਧ'।*

ਚੌਪਈ॥

ਉਨ ਫੀਲਦਾਰ[1] ਬਜੀਰਹਿ ਕਹੀ। 'ਬਾਲਕ ਖਾਲੀ ਬਰਕਤੋਂ ਨਹੀਂ'।
ਤਊ ਬਜੀਰਹਿ ਹਾਥੀ ਹਟਵਾਯੋ। ਉਸ ਬਾਲਕ ਕੋ ਕੈਦ ਕਰਾਯੋ॥੧੬॥
ਸਿਖ ਆਣੇ[2] ਥੇ ਫੌਜ ਫੜ ਚਾਰ। ਕਹਯੋ ਬਜੀਰ 'ਇਨ ਦੇਵੋ ਮਾਰ'।
ਉਸ ਬੇਗਮ ਆਣੀ ਥੀ ਸਾਥ। ਕਰੀ ਅਰਜ਼ ਉਨ ਜੋੜੇ ਹਾਥ॥੧੭॥
'ਮੈਂ ਦੇਖਯੋ ਕਬ ਕੋ ਸਿਖ ਨਾਂਹਿ'। ਇਮ ਕਹਿ ਲੀਨੇ ਸਿੱਖ ਮੰਗਾਇ।
ਦੇਖ ਬੇਗਮ ਤੇ ਦਏ ਛੁਡਾਇ। ਬਨਯੋ ਸਬੱਬ ਉਨ੍ਹੈਂ ਜਿੰਦ ਆਇ॥੧੮॥
ਤੌ ਲੌ ਆਇ ਹਲਕਾਰੇ ਬੋਲੇ। 'ਚੜ੍ਹ ਮਾਰੋ ਸ਼ਿਕਾਰ ਹਮ ਦੇਖ ਆਏ ਕੋਲੇ[3]'।
ਤਊ ਬਜੀਰ ਨੇ ਘੋੜੋ ਮੰਗਾਯੋ। ਲੈ ਹਲਕਾਰਨ ਮੁਹਰੇ ਧਾਯੋ॥੧੯॥

ਦੋਹਰਾ॥

ਢਿਗੈ ਕਮਾਦ ਵਡ ਖੇਤ ਥੋ, ਸਿੰਘ ਹੁਤੋ ਉਸੈ ਬਹੁ ਮਾਂਹਿ।
ਇਆਣੇ ਸਜਾਣੇ ਬਾਲ ਬ੍ਰਿਧ ਘੇਰ ਲਏ ਗਿਰਦ ਤਾਂਹਿ॥੨੦॥

ਚੌਪਈ॥

ਉਨ ਕੀ ਮਾਵੇਂ ਭੈਣ ਬ੍ਰਿਲਾਹਿਂ[4]। ਕਹਿ ਨ ਸਕੈਂ ਵਹਿ ਕਿਸੇ ਸੁਨਾਹਿਂ[5]।
ਲੋਕ ਖੜੇ ਦੇਖ ਗਿਰਦ ਕੰਪਾਹਿਂ[6]। 'ਇਹ ਅਬ ਬਚਤੇ ਦਿਸਤੇ ਨਾਹਿਂ॥੨੧॥
ਕਜਾ ਜਾਣੀਐ ਇਨ ਪਿਛੈ ਕਜਾ ਹੋਇ'। ਕਹੈ ਪਿੰਡ 'ਤੁਮ ਰਖੇ ਲੁਕੋਇ'।
ਹਾਹਾਕਾਰ ਬਹੁ ਲੋਕਨ ਕਯੋ। ਤੌ ਸਤਿਗੁਰ ਇਮ ਭਾਣੋ ਭਯੋ॥੨੨॥
[7]ਸੀਖ ਪਾਉ ਘੋੜਾ ਭਯੋ ਬਜੀਰ। ਗਿਰਯੋ [8]ਭੂਮ ਮਧ [9]ਝੂਮ ਸੁ ਗੀਰ।
ਏਕ ਪੈਰ ਮਧ[10] ਫਸਯੋ ਰਕਾਬ। ਗਈ ਜਾਨ ਬਹੁ ਪਾਇ ਅਜ਼ਾਬ[11]॥੨੩॥
ਸਿੰਘਨ ਸ਼ਿਕਾਰ ਤੁਰਕਨ ਭੁਲ ਗਯੋ। ਫੜਯੋ ਹੁਤੇ ਸੋ ਭੀ ਛਡ ਦਯੋ।
ਐਸੋ ਭਯੋ ਮੰਨੂ ਹਵਾਲ। [12]ਅਠਾਰਾਂ ਸੈ ਪਰ ਤੇਈਏ ਸਾਲ॥੨੪॥

## ਸਾਖੀ ਮਥਰਾ ਔ ਕੋਇਲ[13] ਕਤਲ ਕੀ

(...ਆਇ ਪਾਨੀਪਤ ਕਰੀ ਲੜਾਈ)

ਦੋਹਰਾ॥

ਏਕ ਬਰਸ ਕਾਬਲੀ ਰਹਯੋ ਮੱਧ ਰੁਹੇਲੇ ਦੇਸ਼।

---

*੧ ਫ਼ੀਲਬਾਨ, ਮਹਾਵਤ। ੨ ਲਿਆਂਦੇ ਸਨ। ੩ ਨੇੜੇ ਹੀ। ੪ ਵਿਰਲਾਪ ਕਰਦੀਆਂ। ੫ ਸੁਣਾ ਕੇ। ੬ ਕੰਬਦੇ ਸਨ। ੭ ਸੀਖ ਪਾ ਹੋਣਾ, ਪਿਛਲੇ ਪੈਰਾਂ ਨੂੰ ਸਿੱਧੇ ਕਰ ਕੇ ਅਗਲੇ ਦੋਵੇਂ ਪੈਰ ਚੁੱਕ ਕੇ ਘੋੜੇ ਦਾ ਸੀਖ ਵਾਂਗ ਖੜੇ ਹੋ ਜਾਣਾ; ਭੜਕ ਉਠਣਾ। ੮ ਧਰਤੀ 'ਤੇ। ੯ ਝੂੰਮਦਾ ਹੋਇਆ। ੧੦ ਵਿਚ (ਰਕਾਬ ਵਿਚ ਇਕ ਪੈਰ ਫਸ ਗਿਆ)। ੧੧ ਦੁੱਖ, ਕਸ਼ਟ। ੧੨ ਸੰਮਤ ੧੮੨੩ (੧੭੬੬ ਈ.) ਜੋ ਠੀਕ ਨਹੀਂ, ਕਿਉਂ ਜੋ ਮੀਰ ਮੰਨੂੰ ਦੀ ਮੌਤ ੧੭੫੩ ਈ. ਅਰਥਾਤ ਸੰਮਤ ੧੮੧੦ ਵਿਚ ਹੋਈ ਸੀ। ਇਹ 'ਅਠਾਰਾਂ ਸੈ ਪਰ ਤੇਰੀਏ ਸਾਲ' (੧੮੧੩ ਬਿ:) ਚਾਹੀਦਾ ਹੈ। ੧੩ ਅਲੀਗੜ੍ਹ ਦਾ ਪਹਿਲਾ ਨਾਮ।*

ਨਵਾਬ ਸਭਨ ਪੈਸੇ ਦਏ, ਔ ਲਹੌਰ ਮੱਲੀ ਉਨ ਬੇਸ਼[1]॥੧॥

ਚੌਪਈ॥

ਜੇ ਸਭ ਉਸ ਕੀ ਕਥਾ ਕਥੱਯੈ। ਗ੍ਰੰਥ ਵਧੇ ਕੁਛ ਸੁਖ ਨਹਿਂ ਪੱਯੈ।
ਜੁੱਧ ਭਯੋ ਬਡ ਭਾਊ[2] ਸਾਥ। ਉਸ ਮੈਂ ਬਹੁਤ ਬਧਤ ਹੈ ਬਾਤ॥੨॥
ਤਾਂ ਤੇ ਸੂਛਮ[3] ਬਾਤ ਸੁਨਾਊਂ। ਗ੍ਰੰਥ ਬਢਨ ਤੇ ਅਧਿਕ ਡਰਾਊਂ।
ਸਭ ਤੁਰਕਨ ਯੌ ਬਾਤ ਬਨਾਈ। ਹਿੰਦੂ ਮਰਹਟੇ ਸਭ ਦਏ ਗਵਾਈ॥੩॥
ਨਬਾਬ ਬਜੀਰਨ ਫੌਜ ਮੰਗਾਈ। ਹਿੰਦੂਅਨ ਊਪਰ ਦੌੜ ਕਰਾਈ।
ਮਥਰਾ ਮਾਰ [4]ਬੰਦੀ ਬਹੁ ਕਰੀ। ਬਚੱਯੋ ਸੋਊ ਜੋ ਰਹੱਯੋ ਨ ਘਰੀ[5]॥੪॥

ਦੋਹਰਾ॥

ਸੋ ਬਚਿਓ ਜੋ ਭਜ ਗਯੋ ਭਰਤ ਪੁਰੇ ਕੇ ਪਾਹਿ।
ਮਗਰ ਗਈ ਫੌਜ ਤੁਰਕ ਕੀ, ਮਾਰ ਤੋਪਨ ਦਈ ਹਟਾਇ॥੫॥

ਚੌਪਈ॥

ਮਥਰਾ ਡੇਰਾ ਗਿਲਜਨ ਪਾਯਾ। ਭਰਤ ਪੁਰੇ ਤੇ ਮਾਰ ਹਟਾਯਾ।
ਤੋਪਖਾਨੇ ਕੀ ਸ਼ਲਕ ਸੁਨਈ। ਮੁਗਲ ਪਠਾਣ ਸੁ ਅਕਲ ਗਵਈ॥੬॥
ਡੀਕ[6] ਮਾਹਿ ਬਹੁਤੇ ਜਟ ਵਰੇ। ਮਰਹਟੇ ਝੁਨਕੂ[7] ਘੁਮੇਰਹਿ ਅੜੇ।
ਔਰ ਹੁਤੋ ਇਕ ਗੜ੍ਹ ਵਡ ਭਾਰੀ। ਜਿਸ ਪਰ ਜਟ ਉਮੈਦ ਬਹੁ ਸਾਰੀ॥੭॥
ਜੱਟ ਫੌਜ ਨਿਜ ਖਾਸੀ ਭਰੀ। ਤੋਪ ਜੰਬੂਰੇ ਬਹੁ ਜੰਜਾਇਲ[8] ਵਰੀ[9]।
ਖਾਈ ਕੰਧ ਥੀ ਵੇਸ ਬਨਾਈ। ਸੁਰੰਗ ਹਲ ਕੀ ਭੈ ਨਹਿਂ ਕਾਈ॥੮॥

ਦੋਹਰਾ॥

ਤੋਪਨ ਕੰਧ ਸੁ ਨਹਿਂ ਢਹੈ ਨਹਿਂ ਸੁਰੰਗਹਿ ਹੋਇ ਲਗਾਇ।
ਹੱਲੋ ਕਿਛੁ ਤਿਸ ਨਾ ਕਰੈ ਖਰਚ ਬਹੁਤ ਦਯੋ ਪਾਇ॥੯॥

ਚੌਪਈ॥

ਕੋਇਲ[10] ਕੋ ਉਹ ਗੜ੍ਹਾ ਕਹਾਵੈ। ਹਿੰਦੂ ਰਾਮਗੜ੍ਹ ਉਸੇ ਸੁਨਾਵੈਂ।
ਮੁਸਲੇ ਨਾਮ ਅਲੀਗੜ੍ਹ ਕਹਿਹੀਂ। ਬਰਸ ਬਾਰਾਂ ਕੋ ਖਰਚ [11]ਤਿਹ ਮਾਂਹੀ॥੧੦॥
'ਬਹੁ ਗੁਮਰਾਹੀ[12] ਜਟਨ ਮਨ ਰਹੈ। ਜਾਤ ਬਨਜਾਰੋ ਫੌਜਨ ਕਹੈਂ।
ਮਧ ਧੌਂਸ[13] ਉਨ ਦਈ ਬਜਾਈ। ਅਹਮਦ ਸ਼ਾਹਿ ਸੋਊ ਸੁਨ ਪਾਈ॥੧੧॥

*੧ ਵਿਸ਼ੇਸ਼ ਕਰ ਕੇ। ੨ ਮਰਹੱਟਾ ਸਰਦਾਰ। ੩ ਸੂਖਮ, ਛੋਟੀ ਜਿਹੀ। ੪ ਕੈਦੀ ਬਣਾ ਲਏ। ੫ ਘੜੀ। ੬ ਭਰਤਪੁਰ ਦਾ ਇਕ ਇਲਾਕਾ ਜੋ ਭਰਤਪੁਰ ਤੇ ਮਥਰਾ ਦੇ ਵਿਚਕਾਰ ਹੈ। ੭ ਭਰਤਪੁਰ ਦੇ ਇਲਾਕੇ। ੮ ਜੰਜੈਲ, ਭਾਰੀ ਤੇ ਲੰਮੀ ਬੰਦੂਕ ਜੋ ਦੂਰ ਤੱਕ ਮਾਰ ਕਰਦੀ ਹੈ। ੯ ਵਰ੍ਹੀਆਂ, (ਗੋਲੀਆਂ) ਵਸਣ (ਵਰ੍ਹਣ) ਲੱਗੀਆਂ (ii) ਵੜੀ, ਅੰਦਰ ਦਾਖਲ ਕਰ ਲਈਆਂ। ੧੦ ਅਲੀਗੜ੍ਹ। ੧੧ ਉਸ ਵਿਚ। ੧੨ ਭੁਲੇਖੇ, (ii) ਸਾੜ, ਗ਼ੁਮਾਰ, ਬਦਲਾ ਲੈਣ ਦੀ ਚਾਹ। ੧੩ ਧੌਂਸੇ, ਨਗਾਰੇ।*

ਰਹਜੋ ਰੁਹੇਲੈ ਉਸੈ ਟਲਾਈ। 'ਮਤ ਈਹਾਂ ਰਹੈ ਸੁ ਸ਼ਾਹੁ ਫਸਾਈ।
ਕਿਲ੍ਹਾ ਤੁਟੈ ਨਹਿਂ ਬਾਰੈ ਬਰਸ ਤਾਈਂ। ਔਰ ਕਾਮ ਹਮ ਪਿਛੈ ਸਭ ਪਾਈ॥੧੨॥
ਔਰ ਕਾਮ ਜਾਹਿਂ ਹਮਰੇ ਡੂਬ। ਕਿਲ੍ਹੈ ਪਿਲਚਨ[1] ਨਹੀਂ ਸ਼ਾਹੈ ਖੂਬ'।
ਨਜੀਬਾ ਕਹੈ, 'ਇਹੁ ਫਕੀਰ ਬਜਾਯਾ।' ਇਕ ਦਿਨ ਇਮ ਕਰ ਸ਼ਾਹੁ ਟਲਾਯਾ॥੧੩॥
'ਮੌਤ ਜਟਨ ਕੀ ਨੇੜੈ ਆਈ। ਜੱਟ ਨ ਟਲੈਂ ਸੁ ਜਾਹਿਂ ਬਜਾਈ'।
ਫਿਰ ਸੁਨਜੋ ਸ਼ਾਹਿ ਮਨ ਕਰਜੋ ਕ੍ਰੋਧ। 'ਅਗੈ ਨ ਜਾਵੈਂ ਇਨ [2]ਬਿਨ ਸੋਧ'॥੧੪॥
ਨ੍ਵਾਬ ਕਹੈ, 'ਇਹੁ ਕਰਤ ਬਧਾਈ[3]। ਤੁਮਰੋ ਹੁਕਮ ਭਯੋ ਈਹਾਂ ਆਈ'।
ਸ਼ਾਹੁ ਕਹੈ, 'ਮੈਂ ਮੰਨੋਂ ਨ ਬਾਤ। ਬਿਨ ਮਾਰੇ ਮੈਂ ਅਗੈ ਨ ਜਾਤ'॥੧੫॥
ਹਮ ਕੋ ਤੋ ਇਹ ਮਜਾਖਨ[4] ਕਰੈਂ। ਹਮ ਦੇਵੈਂ ਉਸ ਬਦਲੈ ਸਰੈ[5]।
ਤਬੈ ਰੁਹੇਲੇ ਖੋਲ੍ਹ ਸੁਨਾਈ। 'ਹਮ ਤੇ ਇਹੁ ਗੜ੍ਹ ਮਾਰਜੋ ਨ ਜਾਈ॥੧੬॥

ਦੋਹਰਾ॥

ਬਹੁਤ ਖਰਚ ਯਾ ਮਾਂਹਿ ਹੈ ਸਿਪਾਹਿ ਸੁ ਕਈ ਹਜ਼ਾਰ।
ਬਰਸ ਬਾਰਾਂ ਲੌਂ[6] ਫਸ ਰਹੈਂ, ਤੌ ਫਿਰ ਹੋਹੈ ਮਾਰ'॥੧੭॥

ਚੌਪਈ॥

ਯੌ ਸੁਨ ਸ਼ਾਹਿ ਸੁ ਗੁੱਸੋ ਖਾਯੋ। 'ਹਿੰਦੁਸਤਾਨ ਮੈਂ ਕਾਹੇ ਆਯੋ।
ਜੌ ਹਮ ਪੈ ਨਹੀਂ ਏਤੀ ਸ਼ਕਤ। ਹੁਇ ਪਤਿਸ਼ਾਹੀ ਹਮ ਤੇ ਕਦ ਤਕ॥੧੮॥
ਗੜ੍ਹ ਮਾਰਨ ਗਤਿ[7] ਬਿਦਜਾ ਨ ਜਾਨੈ। ਕਿਮ ਹਮ ਰਾਖੈਂ ਬ੍ਰਿਧ ਸਜਾਨੇ'।
ਗੜ੍ਹ ਮਾਰਨ ਸ਼ਕਤਿ ਕਿਤਾਬ ਮੰਗਾਈ। ਗੜ੍ਹ ਕੀ ਨਕਲ ਸਭ ਲਈ ਲਿਖਾਈ॥੧੯॥
ਦੋਨੋਂ ਕੀ ਉਨ ਜੁਗਤ ਰਲਾਇ। ਸੋ ਗੜ੍ਹ ਮਾਰਨ ਗਤਿ ਲਈ ਪਾਇ।
ਮੂਛਨ ਪਰ ਤਿਨ ਦੀਨੋਂ ਤਾਉ। ਕਹਜੋ, '[8]ਨਗਾਰਾ ਦੇਹੁ ਬਜਾਇ'॥੨੦॥
ਔਰ ਤੁਰਕਨ ਘਰ ਪਰ ਗਯੋ ਸੋਗ। 'ਕੀਓ ਸ਼ਾਹਿ ਨੈ ਬਡੋ ਅਜੋਗ'[9]।
ਸ਼ਾਹਿ ਮਥੀ ਗੜ੍ਹ ਸੋਊ ਲੜਾਈ। ਸ਼ਾਹਿ ਜੰਤ੍ਰ ਮੈਂ ਥੀ ਬਿਧਿ ਆਈ॥੨੧॥
ਆਠ ਦਿਨਨ ਮੈਂ ਮਰਤ ਜਿਮ ਸੋਇ। ਹੁਇ ਅਸ਼ਟਧਾਤੀ[10] ਕੰਧਹਿਂ ਜੋਇ।
ਕਰੈ ਨ ਗੋਲਾ ਖਤ[11] ਤਿਹ ਤਾਂਈ। ਸੁਰੰਗ ਲਗੈ ਨਹਿਂ [12]ਕਿਤੇ ਸੁ ਦਾਈ॥੨੨॥

ਦੋਹਰਾ॥

ਫੇਰ ਜੋੜ ਕੇ ਤੁਰਕ ਹਥ ਸ਼ਾਹੁ ਸੁ ਰਹੈ ਟਲਾਇ।
'ਅਗਜੋਂ ਆਗਰੋ ਮਾਰਿ ਕੈ, ਫੇਰ ਘੇਰੈਂਗੇ ਆਇ'॥੨੩॥

*੧ ਫਸਣਾ। ੨ ਸੋਧੇ ਬਿਨਾਂ, ਦੰਡ ਦਿੱਤੇ ਬਗੈਰ। ੩ ਵਧਾਈ ਦੇਂਦੇ ਹਨ। ੪ ਮਜ਼ਾਕ, ਮਖੌਲ। ੫ (ਤਾਂ ਹੀ) ਪੂਰੀ ਪੈਂਦੀ ਹੈ, ਰਹਿ ਆਉਂਦੀ ਹੈ। ੬ ਤਕ। ੭ ਜੁਗਤਿ, ਢੰਗ। ੮ ਨਗਾਰਾ ਵਜਾ ਦਿਓ, ਜੰਗ ਦਾ ਐਲਾਨ ਕਰ ਦਿਓ। ੯ ਅਯੋਗ। ੧੦ ਅੱਠਾਂ ਧਾਤਾਂ ਨਾਲ ਬਣਾਈ ਹੋਈ। ੧੧ ਖਾਤਾ, ਟੋਆ, ਖਾਤ (ਵੇਖੋ : 'ਪਨ੍ਹਿਨ ਮਾਰਿ ਖਤ ਡਾਰ- ਉਪਰ ਕਾਂਟਾ ਦਏ॥...੪॥(ਦਸਮ, ਚਰਿਤ੍ਰ ੧੯੪, ਪੰਨਾ ੧੦੮੫)। ੧੨ ਪਾਸੇ, (ii) ਕਿਸੇ ਤਰ੍ਹਾਂ।*

ਚੌਪਈ॥

ਸ਼ਾਹਿ ਤਿਨੈ ਕੀ ਏਕ ਨ ਮਾਨੀ। ਸ਼ਾਹੁ ਹੁਤੋ ਥੋ ਜੰਤਰ ਗਜਾਨੀ।
'ਇਸ ਮਾਰੈਂ ਤੇ ਆਗਰੋ ਛੁੱਟੈ। ਇਸ ਛੱਡੇ ਹਮ ਅਗਰੋ ਨ ਤੁੱਟੈ'॥੨੪॥

ਦੋਹਰਾ॥

ਸ਼ਾਹੁ ਜੰਤ੍ਰ ਕੇ ਜ਼ੋਰ ਤੇ ਦਿਲ ਸ਼ਾਹਿ ਹੁਤੋ ਹੁਲਾਸ[1]।
ਚੌਤਰਫੇ ਮੁਰਚੇ ਵੰਡ ਦਏ, ਲਾਯੋ ਡੇਰਾ ਇਕ ਪਾਸ॥੨੫॥

ਚੌਪਈ॥

ਮੱਧ ਕਿਲ੍ਹੇ ਥੋ ਰਾਜੇ ਮਾਮਾ। ਰਾਇ ਮੱਲ ਥੋ ਉਸ ਜੱਟ ਕੋ ਨਾਮਾ।
ਮੱਧ ਕਿਲ੍ਹੇ ਬੇ-ਗ਼ਮ[2] ਹੁਇ ਸੋਵੈ। ਚਾਰੋਂ ਤਰਫ਼ ਲੜਾਈ ਹੋਵੈ॥੨੬॥
ਅੰਦਰੋਂ ਤੋਪਨ ਕੀ ਸ਼ਲਕ[3] ਚਲਾਵੈਂ। ਬਾਹਰੋਂ ਤੋਪ ਸੁ ਢੁਕਨ ਨ ਪਾਵੈਂ।
ਸੁਰੰਗ ਪਟੇਂ ਜਲ ਨਿਕਸ ਸੁ ਆਵੈ। ਇਸ ਕਰ ਜੰਤ੍ਰਨ ਲਗੈ ਨ ਦਾਵੈ॥੨੭॥
ਬਹੁ ਨਬਾਬ ਕੋ ਚਿੰਤਾ ਪਰੀ। 'ਕਰੀ ਪਤਿਸ਼ਾਹਿ ਕਿਮ ਅਪਨੀ ਅਰੀ[4]।
ਫੇਰ ਕਹੈਂ ਅਕ ਥਕ ਉਠ ਜਾਉਗੁ। ਈਹਾਂ ਨਹੀਂ ਇਹ ਫਤ੍ਹੇ ਸੁ ਪਾਉਗੁ'॥੨੮॥

ਦੋਹਰਾ॥

ਇਸੀ ਭਾਂਤ ਦਿਨ ਸਾਤ ਕੁ ਲੌ ਹੋਇ ਨਬਾਬ ਇਕਤ੍ਰ ਆਇ।
ਪੂਛਤ ਭਏ ਸੁ ਸ਼ਾਹਿ ਕੋ, 'ਹਮ ਕੋ ਇਤੀ ਬਤਾਇ॥੨੯॥

ਚੌਪਈ॥

'ਕੌਨ ਭਾਂਤਿ ਤੇ ਇਹ ਗੜ੍ਹ ਤੋੜੈਂ। ਕਿਸ ਉਮੈਦ ਇਹ ਮੁਰਚੇ ਜੋੜੈਂ'।
ਸ਼ਾਹਿ ਕਹੀ, 'ਭਲ ਕਹਨ ਨ ਬਾਤ। ਬਾਤ ਬਤਾਈਐ ਲਗੈ ਨ ਘਾਤ॥੩੦॥
ਮਾਰ ਦਿਖਾਲੋਂ [5]ਮਧ ਦਿਨ ਰਾਤ। ਮੁਖੋ ਕਹਿਨ ਨਹਿੰ ਆਛੀ ਬਾਤ'।
ਮੂਰਖ ਲੋਕਨ ਮਨ ਨਹੀਂ ਆਵੈ। ਕਹੈਂ, 'ਸ਼ਾਹ ਹਮ ਇਮ ਪਰਚਾਵੈਂ'॥੩੧॥
ਯੌ ਕਹਿ ਸ਼ਾਹ ਸੁ ਕਰੀ ਸਵਾਰੀ। ਸਾਥ ਲਏ ਨਹਿੰ ਸ੍ਵਾਰ ਦੁਇ ਚਾਰੀ।
ਛਤ੍ਰੀ ਪਖੋ ਡਾਰਜੋ ਜਾਨ। ਫਿਰ ਚੌਤਰਫੇ ਹੁਇ ਅਨਜਾਨ॥੩੨॥
ਦੇਖੀ ਜਗ੍ਹਾ ਉਨ ਉੱਚੀ ਨੀਚ। ਬਿਧਿ ਰਾਖੀ ਸਭ ਦਿਲ ਕੇ ਬੀਚ।
ਆਇ ਲਏ ਸਰਦਾਰ ਬੁਲਾਇ। ਦਏ ਮੋਰਚੇ ਨੇੜੈ ਕਰਾਇ॥੩੩॥
ਦਿਨੈ ਦੇਵੈ ਫਿਰ ਪਿਛੈ ਹਟਾਇ। ਰਾਤ ਦੂਰ ਕਦ ਨੇੜੇ ਕਰਾਇ।
ਇਸ ਬਿਧ ਉਨ ਕੋ ਬਹੁ ਭਰਮਾਵੈ। ਉਨ ਕੈ ਦਿਲ ਕਛੁ ਗ਼ਮ ਨਹਿੰ ਆਵੈ॥੩੪॥

ਦੋਹਰਾ॥

ਇਹੀ ਬਿਧੀ ਤਿਹ ਕਰਤ ਹੀ ਆਈ ਰਾਤ ਹਨੇਰ।

---

*੧ ਖੁਸ਼ੀ। ੨ ਬੇਫ਼ਿਕਰ, ਨਿਸਚਿੰਤ। ੩ ਬਹੁਤੀਆਂ ਤੋਪਾਂ ਬੰਦੂਕਾਂ ਦੀ ਇਕੋ ਵਾਰ ਮਾਰ, ਵਾਛੜ। ੪ ਅੜੀ, ਜ਼ਿਦ। ੫ ਇਕ ਅੱਧ ਦਿਨ ਵਿਚ ਹੀ।*

ਬੁਲਾਏ ਆਪਣੇ ਸਰਦਾਰ ਸਭ, ਦਯੋ ਹੁਕਮ ਯੌਂ ਫੇਰ॥੩੫॥

ਚੌਪਈ॥

'ਕਿਲ੍ਹੋ ਊਚੋ ਥੋ ਹਾਥ ਸੁ ਤੀਸ। ਕੰਧ ਬਨਾਵੌਂ ਹਾਥ ਚਲੀਸ'।
ਊਚੀ ਦੇਖ ਆਯੋ ਥੋ ਜਗ੍ਗਾ ਜੋਈ। ਤਬਹਿ ਬਤਾਈ ਉਨ ਕੋ ਸੋਈ॥੩੬॥
ਏਕ ਰਾਤ ਮੇਂ ਸੋ ਕਰ ਲਈ। ਉਸ ਕੀ ਬਿਧ ਨਹਿਂ ਈਹਾਂ ਬਤਈ[1]।
ਚਹੀਯਤ ਹੈ ਯਹਿ ਗੋਪ[2] ਰਖਾਈ। ਨਿਫਲ ਹੋਤ ਹੈ ਬਹੁਤ ਸੁਨਾਈ॥੩੭॥

ਦੋਹਰਾ॥

ਸਭੀ ਜੁਗਤ ਮੈਂ ਕਹੌਂਗਾ, ਦੁਗਸਤ[3] ਕੇ ਮਾਂਹਿ।
ਸ਼ਾਹਿ ਜੰਤ੍ਰ ਜਿਹ ਬਿਧ ਰਚ੍ਯੋ ਕੋਇਲ ਗੜ੍ਹ ਜਿਮ ਸ਼ਾਹਿ॥੩੮॥
ਪ੍ਰਾਤ[4] ਹੋਤ ਉਨ ਦੇਖਿਓ, ਭਯੋ ਅਚੰਭੋ ਬਾਤ।
'ਪਰਬਤ ਕੋ[5] ਇਹਾਂ ਧਰ ਗਯੋ, ਹੈ ਹਨੂਮਾਨ ਇਨ ਸਾਥ'॥੩੯॥

ਚੌਪਈ॥

ਅਧੀ ਲੜਾਈ ਦੇਖਤ ਹਾਰੇ। ਉਪਰ ਚੜ੍ਹਾਏ ਭਾਂਡੇ[6] ਸਾਰੇ।
ਸਾਠ ਤੋਪ ਤਿਸ ਉਪਰ ਚੜ੍ਹਾਈ। [7]ਆਠ ਗੁਬਾਰੇ ਦਏ ਲਗਾਈ॥੪੦॥
ਜੰਬੂਰੇ[8] ਪੰਜ ਸੈ ਦਏ ਚੜ੍ਹਾਇ। ਕਈ ਹਜ਼ਾਰ ਬੰਦੂਕ ਦਈ ਲਾਇ।
ਦਈ ਛਲਕ[9] ਬਹੁ ਬਾਨਨ[10] ਕੇਰੀ। ਹੁਇ ਗਈ ਦਿਨ ਤੇ ਰਾਤ ਹਨ੍ਹੇਰੀ॥੪੧॥

ਦੋਹਰਾ॥

ਗੋਲੇ ਬਾਨ ਔ ਤੀਰ ਸੋਂ ਮਧ[11] ਅਗਨਿ ਦਈ ਬਹੁ ਫੂਕ।
ਛੁਰੀਆਂ ਬੁਰੀਆਂ ਤਿੱਖੀਆਂ ਮਾਰੈਂ ਹਥ ਸੋਂ ਚੂਕ[12]॥੪੨॥

ਚੌਪਈ॥

ਅਸਮਾਨੋਂ ਬਿਜਲੀ ਜਨੁ ਪਰੈ। ਅੰਦਰ ਲੋਕ ਸਭ ਸਹਸੇ[13] ਭਰੈ।
ਜ਼ਹਰ ਬਾਨਨ ਕੀ ਜੁਗਤ ਲਗਾਈ। ਆਂਖਨ ਤੇ ਕੀਏ ਅੰਧੇ ਬਨਾਈ॥੪੩॥
ਕੁਹਕ[14] ਬਾਨਨ ਸਜੋਂ ਅਗਨਿ ਲਗ ਗਈ। ਅੰਦ੍ਰਨ ਕੋ ਬਹੁ ਚਿੰਤਾ ਭਈ।
ਉਪਰ ਤੋਪ ਉਨ ਥੀ ਜੋ ਚੜ੍ਹਈ। ਸੋ ਹੀ ਬੰਦੂਕਨ ਠਹਿਰ ਨ ਦਈ॥੪੪॥
ਤਰਫ਼ ਚੌਥੀਓਂ ਮੁਰਚੇ ਚੁਕਾਏ। ਕਹਜੋ, 'ਨ ਮਾਰੋ ਜੋ ਨਠ ਜਾਏ'।
ਬਹੁਤ ਗਏ ਭਜ ਜਾਨ ਤਰਾਸ[15]। ਸਭ ਨੇ ਭੱਜਨ ਕੀਨੀ ਆਸ॥੪੫॥

*੧ ਬਤਾਈ, ਦੱਸੀ। ੨ ਗੁਪਤ। ੩ ਕਿਲ੍ਹੇ, ਦੁਰਗਾਂ ਵਿਚ। ੪ ਪ੍ਰਾਤਾਕਾਲ, ਸਵੇਰ। ੫ ਕੌਣ (ਇਥੇ ਪਹਾੜ ਕਿਸ ਨੇ ਆ ਰੱਖਿਆ?)। ੬ ਸੰਦ, ਸ਼ਸਤ੍ਰ ਆਦਿ। ੭ ਚੌੜੇ ਮੂੰਹ ਵਾਲੀਆਂ ਲੰਮੀਆਂ ਛੋਟੀਆਂ ਤੋਪਾਂ, ਜੋ ਫਟਵੇਂ ਗੋਲੇ ਸੁੱਟਣ ਲਈ ਵਰਤੀਆਂ ਜਾਂਦੀਆਂ ਹਨ। ੮ ਛੋਟੀਆਂ ਤੋਪਾਂ, ਜੋ ਊਠਾਂ ਉੱਤੇ ਲੱਦੀਆਂ ਜਾਂਦੀਆਂ ਹਨ; (ਫ਼ਾ) ਜ਼ੰਬੂਰਕ। ੯ ਸ਼ਲਕ: ਇਕ ਸਾਥ ਤੋਪਾਂ ਬੰਦੂਕਾਂ ਦੀ ਮਾਰ। ੧੦ ਬਾਣਾਂ (ਤੀਰਾਂ) ਦੀ, ਗੋਲੇ, ਗੋਲੀਆਂ ਦੀ। ੧੧ ਅੰਦਰ (ਗੜ੍ਹ ਵਿਚ)। ੧੨ ਚੁੱਕ-ਚੁੱਕ ਕੇ। ੧੩ ਭੈ-ਭੀਤ। ੧੪ ਇਕ ਕੋਹ ਤਕ। ੧੫ (ਜਾਨ ਦੇ) ਡਰ ਤੋਂ।*

ਦੋਹਰਾ॥

ਸਾਬਤ ਥੋੜੇ ਰਹਿ ਗਏ, ਫਟੇ[੧] ਜਲੀ ਬਹੁ ਦੇਹ।
ਲਰਨ ਭਿਰਨ ਸਭ ਭੂਲ ਗਯੋ, ਭਯੋ ਅਚੰਭੋ ਏਹ॥੪੬॥

ਚੌਪਈ॥

ਤਬ ਬਿਚਲਨ[੨] ਨੇ ਬਾਤਾਂ ਪਾਈ। 'ਜਾਨ ਦਿਹੋ ਹਮ ਕੋ [੩]ਇਕ ਦਾਈ'।
ਸ਼ਾਹੁ ਕਹਯੋ [੪]ਤੁਮ ਦੀਨੋ ਰਾਹੁ। ਨਿਕਲ ਜਾਹੁ ਤੁਮ ਹੁਇ ਇਕ ਦਾਹਿ॥੪੭॥
ਅੱਧੀ ਰਾਤ ਕਿਲ੍ਹਾ ਛਡ ਗਏ। ਜਾ ਜਮਨਾ ਢਿਗ ਠਾਂਢੇ ਭਏ।
ਆਗੇ ਰਾਜੇ ਘਲੇ ਹਲਕਾਰੇ। 'ਮਾਮੋ ਲਗੈ ਨ ਮੂੰਹ ਹਮਾਰੇ'॥੪੮॥
ਸੋ ਜਮਨਾ ਮਧ ਮਰ ਗਯੋ ਕੂਦ। ਬਡੀ ਧਾਰ ਮਹਿਂ [੫]ਬਹਿ ਗਯੋ ਬੂਡ।
ਰਾਇ ਮਲ ਥੋ ਤਿਸ ਕੋ ਨਾਮ। ਸੂਰਜ ਮਲ ਕੋ ਸਾਲੋ ਥਾਮ[੬]॥੪੯॥

ਦੋਹਰਾ॥

ਤਬੈ ਆਗਰੋ ਛੁਟ ਗਯੋ। ਜੱਟ[੭] ਭਯੋ ਬਹੁ ਥਰਥੱਲ।
ਕਾਬਲੀ[੮] ਹਿੰਦ ਸੁ ਆ ਵੜਯੋ। ਦੱਖਣ ਗਈ ਸੁ ਗੱਲ॥੫੦॥

ਚੌਪਈ॥

ਦਖਣੋਂ ਤਿੰਨ ਲਖ ਘੋੜੀ ਆਈ। ਆਇ ਪਾਨੀਪਤ ਕਰੀ ਲੜਾਈ।
ਛੇ ਲਖ ਤੁਰਕ ਇਕੱਠੋ ਹੋਯੋ। ਮਰਹਟੇ ਕੋ [੯]ਕਛੁ ਸਕੈ ਨ ਖੋਯੋ॥੫੧॥
ਤਬ ਮਨਸੂਬਾ[੧੦] ਤੁਰਕਨ ਕੀਆ। ਕਸਮ ਧਰਮ ਕਰ ਜਟ ਪਾੜ ਲੀਆ।
ਜੱਟ ਫਟਯੋ[੧੧] ਜਦ ਮਰਹਟੇ ਮਾਰੇ। ਇਸ ਬਿਧ ਸਭਨ ਸੁ ਮਰਹਟੇ ਮਾਰੇ॥੫੨॥
ਦਿੱਲੀ ਲੀਨੀ ਸ਼ਾਹਿ ਛੁਡਾਈ। ਨਜੀਬ ਖਾਨ ਰੁਹੇਲੋ [੧੨]ਦੀਓ ਵੜਾਈ।
ਸ੍ਰਹੰਦ ਮੈਂ ਦੀਨੋਂ ਜੈਨਾ[੧੩] ਵਾੜ। ਵੜਿਓ ਸ਼ਾਹਿ ਲਹੌਰਹਿ ਤਾੜ[੧੪]॥੫੩॥
ਮੁਲਤਾਨ ਭਖਰ ਕੇ ਟਕੇ ਚਲ ਆਵੈਂ। ਕਸ਼ਮੀਰ ਪਹਾੜਨ [੧੫]ਨਾਂਹਿ ਅੜਾਵੈਂ।
ਬਹੁਤ ਸ਼ਾਹੁ ਮਨ ਗਰਬਾ ਆਯਾ। ਆਇ ਡੇਰਾ ਤਿਨ ਅੰਮ੍ਰਿਤਸਰ ਪਾਯਾ॥੫੪॥

---

*੧ ਫੱਟੜ ਹੋਏ (ਤੇ ਬਹੁਤਿਆਂ ਦੇ ਸਰੀਰ ਸੜ ਗਏ)। ੨ ਕਿਲ੍ਹੇ ਵਿਚਲੇ ਵਾਸੀਆਂ ਨੇ, ਅੰਦਰਲਿਆਂ ਨੇ। ੩ ਇਕ ਪਾਸੇ। ੪ ਤੁਹਾਨੂੰ ਜਾਣ ਲਈ ਰਾਹ ਦੇ ਦਿੱਤਾ। ੫ ਡੁੱਬ ਕੇ ਰੁੜ੍ਹ ਗਿਆ। ੬ ਸੀ। ੭ ਜੱਟਾਂ ਵਿਚ, ਜੱਟਾਂ ਦੇ ਦੇਸ਼ ਵਿਚ। ੮ ਅਹਿਮਦਸ਼ਾਹ ਅਬਦਾਲੀ, ਕਾਬਲ ਦਾ। ੯ (ਮਰਹੱਟੇ) ਕੋਈ ਖੋਹਣ ਨਾ ਖੋਹ ਸਕੇ, ਕਾਬਲੀ ਦਾ ਕੁਝ ਵੀ ਵਿਗਾੜ ਨਾ ਸਕੇ।। ੧੦ ਵਿਉਂਤ, ਇਰਾਦਾ। ੧੧ (ਜੱਟਾਂ ਵਿਚ) ਫੁੱਟ ਪੈ ਗਈ। ੧੨ (ਦਿੱਲੀ ਵਿਚ) ਉਸ ਨੂੰ ਵਾੜ ਦਿੱਤਾ, ਪ੍ਰਵੇਸ਼ ਕਰਵਾ ਦਿੱਤਾ (ਰੁਹੇਲੇ ਦਾ)। ੧੩ ਜ਼ੈਨ ਖਾਂ, ਜਿਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਸੰਮਤ ੧੮੧੮ (੧੭੬੧ ਈ.) ਵਿਚ ਸਰਹਿੰਦ ਦਾ ਸੂਬਾ ਨਿਯੁਕਤ ਕੀਤਾ। ਦਲ ਖਾਲਸੇ ਨੇ ਇਸ ਨੂੰ ਸੰਨ ੧੭੬੩ ਈ. (ਸੰਮਤ ੧੮੨੦ ਬਿ:) ਵਿਚ ਸਰਹਿੰਦ ਤੋਂ ਸੱਤ ਮੀਲ ਦੂਰ ਪੀਰ ਜੈਨ ਦੇ ਮੁਕਾਮ 'ਤੇ ਮਾਰ ਮੁਕਾਇਆ। ਇਸ ਦਾ ਸਿਰ ਤਾਰਾ ਸਿੰਘ ਮਾੜੀਵਾਲੇ ਨੇ ਵੱਢਿਆ ਸੀ। ੧੪ (ਮਰਹੱਟਿਆਂ, ਜੱਟਾਂ ਆਦਿ ਨੂੰ) ਤਾੜਨ ਉਪਰੰਤ, ਦੰਡ ਦੇਣ ਪਿਛੋਂ। ੧੫ ਅੜਦੇ ਨਹੀਂ ਸਨ।*

ਬਾਤ ਅਬੈ ਸਿੰਘਨ ਪਰ ਆਈ। ਸੋਈ ਸੁਨੌਂ ਤੁਮ ਚਿੱਤ ਲਗਾਈ।
ਬਾਤ ਪੁਰਾਤਨ ਜਿਮ ਸੁਨ ਲਈ। ਰਤਨ ਸਿੰਘ ਲਿਖ ਸਾਖੀ ਠਈ[੧]॥੫੫॥

ਦੋਹਰਾ॥

ਸਾਲ [੨]ਅਠਾਰਾਂ ਸੈ ਬਿਤੇ ਪੁਨਹਿ[੩] ਅਠਾਰੈ ਲਾਇ।
ਐਸੀ ਬਿਧਿ ਪਾਛੇ ਭਈ ਸੁਨੋ ਸੁ ਆਗੈ ਆਇ॥੫੬॥

## ਸਾਖੀ ਘੱਲੂਘਾਰੇ ਮਲੇਰ ਔ ਕੁਪਰਹੀੜੇ ਕੀ ਤੁਰੀ

**(ਤੱਤ ਖਾਲਸੋ ਸੋ ਰਹਜੋ ਗਯੋ ਸੁ ਖੋਟ ਗਵਾਇ)**

ਕੁੰਡਲੀਆ॥

ਸੁਨੋ ਬਾਤ ਅਬ ਸਿੰਘਨ ਕੀ ਕਰੀ ਸ਼ਾਹਿ ਜਿਮ ਕੂਟ।
ਕੂਟਤ ਮਾਰਤ ਸੋ ਥਕਜੋ, ਖਾਲਸੋ ਭਯੋ ਅਖੂਟ[੪]।
ਖਾਲਸਾ ਭਯੋ ਅਖੂਟ ਨਦੀ ਜਿਮ ਸੁੰਮੇਵਾਣੀ[੫]।
ਅਗਲੇ ਆਗੈ ਤੁਰੇ ਔਰ ਝਬ ਆਵੈ ਪਾਣੀ।
ਸਤਿਗੁਰ ਵਧਾਯਾ ਖਾਲਸਾ, ਸਭ ਆਖ ਉਚਾਰੇ।
ਜੋ ਦੁਸ਼ਮਨ ਥੇ ਖਾਲਸੈ ਸੋ [੬]ਬੋਹਰ ਜਿਉਂ ਗਾਰੇ॥੧॥

ਦੋਹਰਾ॥

ਟਬਰ ਬਹਾਲੇ ਮਾਲਵੇ ਚੜ੍ਹ ਲੂਟਤ ਫੌਜ ਸੁ ਖਾਹਿ।
ਆਗੇ ਪਾਛੇ ਰਾਤ ਦਿਨ ਦੌੜ ਸੁ ਸ਼ਾਹਿ ਅਕਾਹਿਂ॥੨॥
ਕਿਲ੍ਹਾ ਹੁਤੋ ਜੋ ਥੋ ਕੀਓ ਤਿਹ ਮੱਧ ਉਤਰਿਓ ਸ਼ਾਹਿ।
ਅੰਮ੍ਰਿਤਸਰ ਭਲ ਜੋ ਜਗ੍ਹਾ ਲਾਗੇ [੭]ਦੇਨ ਗਿਰਾਇ॥੩॥

ਚੌਪਈ॥

ਤਾਲ ਮੱਧ ਦਈ ਲਿੱਦ ਗਿਰਾਇ। ਜੌਂ ਬੀਜੇ ਜਾਉ ਖੂਦ[੮] ਚਰਾਇ।
ਮੱਧ ਹਰਿਮੰਦਰ ਢਾਹ ਤਿਨ ਦਯੋ। [੯]ਤਿਹ ਦਾਰੂ ਕੁਪੇ ਚਿਣਾਵਤ ਭਯੋ॥੪॥
ਦੀਨੀ ਤਿਨਕੋ ਅਗਨ ਲਗਾਇ। ਉਡੀ ਇੱਟ ਊਹਾਂ ਪਹੁੰਚੀ ਜਾਇ।
ਲਗੀ ਨੱਕ ਕੇ ਊਪਰ ਸਾਇ[੧੦]। ਹੋਇ ਨ ਚੰਗਾ ਰੋਗੀ ਕਹਾਇ॥੫॥

*੧ ਨਿਸਚਾ ਕੀਤਾ (ਲਿਖਣ ਦਾ)। ੨ ਸੰਮਤ ੧੮੧੮ (੧੭੬੧ ਈ:) ਵਿਚ। ੩ ਹੋਰ ਵੀ ਅਤੇ (੧੮੦੦ ਅਤੇ ੧੮ ਸਾਲ)। ੪ ਅਖੁੱਟ, ਨਾ ਮੁੱਕਣ ਵਾਲਾ। ੫ ਸੁੰਮਣ ਵਾਲੀ, ਸੋਮੇ ਦੇ ਪਾਣੀ ਵਾਲੀ ਨਦੀ; ਅਮੁਕ। ੬ ਬੋਹਰ ਵਾਂਗ ਗਾਲ ਦਿੱਤੇ, ਨਾਸ਼ ਕਰ ਦਿੱਤੇ। ੭ ਡੇਗਣ ਲੱਗੇ, ਢਾਹੁਣ ਲੱਗੇ। ੮ ਜੌਂ ਤੇ ਹਰੀ ਕਣਕ, (.ਫਾ) ਖ਼ਵੀਦ ਜਾਂ ਖ਼ਵੇਦ; ਹਰੀ ਕਣਕ ਜਾਂ ਜੌਂ ਦਾ ਬੂਟਾ ਜਿਸ ਦੀ ਹਾਲੀ ਬੱਲੀ ਨਾ ਨਿਕਲੀ ਹੋਵੇ। ੯ ਦਾਰੂ ਬਰੂਦ ਨਾਲ ਭਰੇ ਤੰਗ ਮੂੰਹ ਦੇ ਪਾਤ੍ਰ। ੧੦ ਉਹ (ਇੱਟ ਦੀ ਛਿਲਤ੍ਰ)।*

ਤੌ ਲਹੌਰ ਕੇ ਤੁਰ ਪਯੋ ਰਾਹਿ। ਲਹੌਰ ਤਖ਼ਤ ਪੈ ਬੈਠਯੋ ਜਾਇ।
ਲਗੋ ਸਿੰਘਨ ਕੋ ਚੁਨ ਚੁਨ ਮਾਰਨ। ਬਹੁਤ ਖੋਟੇ ਉਨ ਕੀਨੋ ਕਾਰਨ[1]॥੬॥

ਦੋਹਰਾ॥

ਬਹੁਤ ਸਿੰਘ ਮਾਲਵੇ ਵੜੇ ਕਿਤਕੁ ਰਹੇ ਵੜ ਝੱਲ।
ਲੁਟੈਂ ਸੁ ਕਾਬਲ ਰਾਹਿ ਕੋ, ਲਹੌਰ ਸੁ ਗਿਲਜਨ ਚੱਲ॥੭॥

ਚੌਪਈ॥

ਸ਼ਾਹਿ ਸਿੰਘਨ ਨੇ ਬਹੁਤ ਅਕਾਯਾ। ਢੂੰਡਨ ਸਿੰਘਨ ਦਸਤਾ ਚੜ੍ਹਾਯਾ।
ਸੋ ਦਸਤੋ ਸਿੰਘਨ ਲਯੋ ਲੂਟ। ਰਾਤ ਦਿਵਸ ਮਹਿਂ ਕਰਤੇ ਛੂਟ[2]॥੮॥
ਗਿਲਜੇ [3]ਮੂਧੇ ਹੋ ਕੈ ਪਾਵੈਂ। ਸਿੰਘ ਘੋੜੇ ਚੜ੍ਹ ਲੈ ਨਠ ਜਾਵੈਂ।
ਸ਼ਾਹਿ ਸੁਨੀ ਯੌਂ ਬਹੁਤ ਰਿਸਾਯਾ[4]। ਸਿੰਘਨ ਉਪਰ ਕਰਨ ਚਹੇ ਧਾਯਾ॥੯॥
ਸ਼ਾਹੁ ਕਹੇ, 'ਚੜ੍ਹ ਜੰਗਲ ਦੌੜੈਂ'। ਬਜੀਰ ਕਹੀ, 'ਹਮ ਦੌੜ ਹੋਹਿਂ ਹੌਰੇ[5]।
ਮਝੈਲ ਸਿੰਘ ਊਹਾਂ ਕਈ ਹਜ਼ਾਰ। ਚੰਗੇ ਘੋੜੇ ਔ [6]ਬੰਦੂਕਨ ਵਾਰ॥੧੦॥
ਬਿਨ ਪਾਨੀ ਹਮ ਮਰੈਂ ਪਿਆਸੇ। ਹਮ ਕੋ ਮਾਰੈਂ ਦੇ ਕੈ ਤ੍ਰਾਸੇ[7]।
ਉਹ ਹੈਂ ਭੂਮੀਏਂ, ਹਮ ਪਰਦੇਸੀ। ਰਲ ਮਾਰੈਂ ਹਮ ਉਨ ਕੌ ਖੇਸੀ'[8]॥੧੧॥

ਦੋਹਰਾ॥

ਕੁੜ੍ਹੈਂ, ਰੁੜ੍ਹੈਂ, ਚਿੰਤਾ ਜੁੜੈਂ, ਸੋਚੈਂ ਯੌਂ ਪਛੁਤਾਇਂ।
'ਦੱਖਣ ਪੂਰਬ ਮੈਂ ਲੁਟੀ, ਸੁਧ ਸਿੰਘਨ ਦਈ ਗਵਾਇ'॥੧੨॥

ਚੌਪਈ॥

ਵਹਿ ਮੂਰਖ ਯੌ [9]ਲਖੈਂ ਨ ਬਾਤ। ਪੰਥ ਬਲੀ ਕੋ [10]ਹੋ ਕਿਮ ਘਾਤ।
ਦਸ ਪਤਿਸ਼ਾਹੀ ਲੜਤ ਬਿਤਾਈ। [11]ਇਨ ਕੀ ਜੜ੍ਹ ਨਿਤ ਹੋਵੈ ਸ੍ਵਾਈ॥੧੩॥
ਲੜਤੇ ਮਰਤੇ ਵਧਤੇ ਜਾਹਿਂ। ਮੂਲੋਂ ਕਿਸ ਤੇ [12]ਨਾਹਿਂ ਖਪਾਹਿਂ।
ਜਿਮ ਕਾਟੇ ਤੇ ਫਲੇ ਗੁਲਾਬ। ਤਿਮ ਇਹ ਵਾਧੈਂ ਪਾਇ ਅਜ਼ਾਬ[13]॥੧੪॥

ਦੋਹਰਾ॥

'ਸਿੰਘ ਮਾਲਵੇ ਵੜ ਰਹੈਂ, ਲੈ ਪੱਲਜੋਂ ਖਰੀਦ ਸੁ ਖਾਹਿਂ।
ਬਿਨ ਲੂਟੇ ਹਮ ਕਿਉਂ ਬਚੈਂ' ਯੌਂ ਮਿਲ ਕਰੈਂ ਸਲਾਹਿ॥੧੫॥

ਚੌਪਈ॥

ਮਿਲ ਖਾਲਸੇ ਦੀਵਾਨ ਲਗਾਯਾ। ਚੜ੍ਹਨੇ ਕੋ ਸਭ ਉਦਮ ਕਰਾਯਾ।

*੧ ਕਾਰਨਾਮੇ, ਕਰਤੂਤਾਂ। ੨ ਹੱਲਾ, ਧਾਵਾ। ੩ ਉਲਟੇ ਹੋ ਕੇ, ਪਰਤ ਕੇ। ੪ ਕ੍ਰੋਧਤ ਹੋਇਆ, ਰੋਹ ਚੜ੍ਹਿਆ। ੫ ਹੌਲੇ, ਤੁੱਛ। ੬ ਬੰਦੂਕਾਂ ਵਾਲੇ। ੭ ਡਰ, ਸਹਿਮ। ੮ (ਫ਼ਾ) ਖ੍ਵੇਸ਼, ਆਪੇ। ੯ ਸਮਝਦੇ ਨਾ। ੧੦ ਕਿਵੇਂ ਨਾਸ ਹੋਵੇ। ੧੧ ਸਿੰਘਾਂ ਦੀ। ੧੨ ਨਾਸ਼ ਨਾ ਹੋਣ (ਕਿਸੇ ਤੋਂ ਵੀ)। ੧੩ ਦੁੱਖ, ਤਕਲੀਫ਼।*

ਲੁਟਣ ਖਾਨ ਕੋ ਡੇਰਾ ਤੁਰਾਯਾ। ਸਰਹੰਦ ਗਿਰਦ ਚੜ੍ਹ ਸ਼ੋਰ ਮਚਾਯਾ॥੧੬॥
ਜੈਨਾਂ ਘੇਰ ਵਿਚ ਸ਼ਹਿਰ ਵੜਾਯੋ। ਡੇਰਾ ਮੋੜ ਮਲੇਰ[1] ਢਿਗ ਲਾਯੋ।
ਕੋਈ ਕਹੈ, 'ਲਿਹੋ ਮਲੇਰ ਸੁ ਮਾਰ। ਨਿਤ ਨਿਤ ਕੀ ਹੁਇ [2]ਅਲਖ ਬਿਡਾਰ'॥੧੭॥
ਕੋਊ ਕਹੈ, 'ਯਿਹ ਮਰੈਂ ਅਬਾਹੀ'[3]। ਕੋਊ ਕਹੈ, 'ਯਿਹ ਮਰਤੀ ਅਬ ਨਾਹੀ'।
ਗੁਰ ਬਚਨੀ ਭਈ ਰੱਛਜਾ ਯਾਹੀ। ਸੋਊ ਬਾਤ ਊਹਾਂ ਬਨ ਆਈ॥੧੮॥

ਦੋਹਰਾ॥

ਜਬੈ ਪਠਾਣਨ ਇਮ ਸੁਨੀ, ਯੌਂ ਸਿੰਘਨ ਕੀਨ ਸਲਾਹਿ।
ਲਜਾਏ ਜ਼ੈਨੇ ਸੂਹੰਦ ਤੇ, ਰਾਤੋ ਰਾਤ ਦੁੜਾਇ॥੧੯॥

ਚੌਪਈ॥

ਔਰ ਸ਼ਾਹ ਪੈ ਗਏ ਹਲਕਾਰੇ। 'ਸਿੰਘ ਆਏ ਹੈਂ ਦਾਇ[4] ਹਮਾਰੇ।
ਹਮ ਇਤ ਵਲ ਤਿਹ ਰਾਖੈਂ ਘੇਰ। ਤੁਮ ਇਨ ਮਾਰੋ ਹੋਤ ਸਵੇਰ॥੨੦॥
ਹਮ ਤੁਮ ਮਿਲ ਇਨ ਜਾਨ ਨ ਦੇਹਿਂ। [5]ਏ ਕਾਗਜ ਹਮ ਬਰਸੈਂ ਮੇਹਿਂ'।
ਯੋ ਸੁਨ ਸ਼ਾਹਿ ਲਹੌਰੋਂ ਚੜ੍ਹਿਓ। ਡੇਰਾ ਆਨ ਜੰਡਯਾਲੇ ਕਰਿਓ॥੨੧॥
ਦੂਜੇ ਕਰਾ ਤਲਵਨ ਕੈ ਪਾਹਿ[6]। ਸਿੰਘਨ ਕੋ ਕਛੁ ਖਬਰ ਨ ਆਹਿ।
ਸਿੰਘਨ ਡੇਰਾ ਕੂਚ ਕਰਾਯਾ। ਰਾਇ ਪੁਰੋਂ ਗੁੱਜਰ ਵਾਲ ਤਕਾਯਾ॥੨੨॥

ਦੋਹਰਾ॥

ਸ਼ਾਹ ਹਲਕਾਰੇ ਘਲ ਸੰਦੇ ਜ਼ੈਨਾਂ ਔਰ ਪਠਾਨ।
'ਸਵੇਰੇ ਹਮ ਤੁਮ ਰਲ ਪਵੈਂ, ਮਾਰੈਂ ਸਿੰਘਨ ਪਛਾਨ'॥੨੩॥

ਚੌਪਈ॥

ਸੋਊ ਬਾਤ ਤਿਨ ਪ੍ਰਾਤੇ[7] ਕਰੀ। ਆਈ ਖਾਲਸੇ [8]ਖੋਟੀ ਘਰੀ।
ਸਿੰਘ ਤੁਰੇ ਵਲ ਸੋਈ ਦਰਿਆਇ। ਅਗਿਓਂ ਆਇਓ ਅਹਮਦ ਸ਼ਾਹਿ॥੨੪॥
ਲਾਲ ਲਾਲ ਉਸ ਦਿਸੈ ਬਾਣਾ। ਸਿੰਘਨ ਕੇਸੂ[9] ਫੂਲੇ ਜਾਣਾ।
ਜੇ ਹੋਤੇ ਥੋ ਸਿੰਘ ਸਿਆਨੇ। ਗਿਲਜੇ ਆਵਤ ਉਨ੍ਹੈਂ ਪਛਾਨੇ॥੨੫॥
[10]ਠਠਕ ਸਿੰਘ ਤਹਿਂ ਗਏ ਖਲੋਇ। [11]ਤੌ ਲੌ ਆਯੋ ਚਾਨਨ ਹੋਇ।
ਆਇ ਗਿਲਜਨ ਨੇ ਘੋੜੇ ਰਲਾਏ। ਸਿੰਘਨ [12]ਨਹਿਂ ਥੇ ਤੋੜੇ ਲਾਏ॥੨੬॥
ਤੀਰ ਤਲਵਾਰਨ ਭਈ ਲੜਾਈ। [13]ਪਰੇ ਅਚਾਨਕ ਉਹ ਥੇ ਆਈ।

---

੧ ਮਲੇਰ ਕੋਟਲਾ (ਦੇ ਨੇੜੇ)। ੨ (ਰੋਜ਼ ਰੋਜ਼ ਦੀ) ਅਲੱਖ ਮੁਕਾਵੋ: ਫਸਤਾ ਵੱਢੋ। ੩ ਹੁਣੇ ਹੀ। ੪ ਵੱਲ (ਸਾਡੇ)। ੫ ਅਸੀਂ ਮੂਸਲਾਧਾਰ ਮੀਂਹ ਵਾਂਗ ਹਾਂ ਤੇ ਇਹ ਸਿੰਘ ਕਾਗਜ਼ ਵਾਂਗ, ਜੋ ਮੀਂਹ ਵਿਚ ਗਲ਼ ਜਾਣਗੇ। ੬ ਪਾਸ, ਨੇੜੇ (ਤਲਵਨ ਪਿੰਡ ਦੇ)। ੭ ਪ੍ਰਾਤਾਕਾਲ, ਸਵੇਰ ਨੂੰ। ੮ ਮੰਦੀ ਘੜੀ, ਔਖਾ ਸਮਾਂ। ੯ ਕੇਸੂ (ਕਿੰਸ਼ੁਕ) ਅਰਥਾਤ ਪਲਾਸ ਦੇ ਫੁੱਲ, ਕੇਸੂ ਦਾ ਰੰਗ ਤੋਤੇ ਦੀ ਚੁੰਝ ਵਰਗਾ ਲਾਲ ਸੂਹਾ ਹੁੰਦਾ ਹੈ। ੧੦ ਤ੍ਰਭਕ ਗਏ। ੧੧ ਤਦ ਤਕ। ੧੨ ਬੰਦੂਕਾਂ ਭਰੀਆਂ ਨਹੀਂ ਸਨ। ੧੩ ਆ ਪਏ ਸਨ, ਹੱਲਾ ਕਰ ਕੇ ਆ ਗਏ ਸਨ।

ਤੌ ਭੀ ਸਿੰਘ ਸੁ ਖੜ ਖੜ ਲੜੈਂ। ਦੀਨ ਮਜ਼ਹਬ ਕਰ ਜੁੱਧਹਿ ਅੜੈਂ॥੨੭॥

ਦੋਹਰਾ॥

ਲੁੱਟਨ ਖੋਸਨ ਜੋ ਗਏ, ਰਲੇ ਸੁ ਗਿਲਜਨ ਜਾਇ।
ਤਿਨ ਕੀ ਸ਼ਾਮਤ ਆ ਪਈ ਤੇ ਉਨ ਦਏ ਖਪਾਇ॥੨੮॥

ਚੌਪਈ॥

ਲਗੋ ਖਾਲਸੋ ਕਰਨ ਲਰਾਈ੧। ਮੂਹਰਜੋਂ ਦੀਨੋਂ ਬਹੀਰ ਮੁੜਾਈ।
ਸਿਰ ਮੁਹਰੀਅਨ ਕੈ ਪਰੀ ਲੜਾਈ। ਬਹੁਤ ਮਾਰ ਉਨ ਸਿੰਘਨ ਖਾਈ॥੨੯॥
ਮੁੜ ਮੁੜ ਸਿੰਘ ਇਕੱਤਰ ਭਏ। ਗਿਲਜਨ ਸੋਂ ਸਿੰਘ ਲੜਨੇ ਡਹੇ।
ਬੰਦੂਕ ਕਮਾਨ ਨੇਜੇ ਤਲਵਾਰ। ਲਗੀ ਦੁਤਰਫ਼ੀਂ ਹੋਵਨ ਮਾਰ॥੩੦॥
ਹਰੌਲ੨ ਸਿੰਘਨ ਤੋ ਲਭਜੇ ਸੰਭਾਰ। ਸੁਦਾਰਨ ਮਿਲ ਤਬ ਕੀਓ ਬਿਚਾਰ।
'ਕਰੋ ਬਹੀਰ ਅਬ ਮਾਲਵੇ ਵੱਲ'। ਵਕੀਲ ਮਲਵੱਯਨ ਕਹੀ ਸੱਦ ਗੱਲ॥੩੧॥
'ਚਲੋ ਮੁਹਰੇ ਲਗ ਅਪਨੇ ਦੇਸ਼। ਵਹੀਰ ਚਲੋ ਲੈ ਮੁਹਰੇ ਬੇਸ਼'੩।
ਵਕੀਲ ੪ਭਾਈ ਕਾ ਦਰਾਜ ਸੁ ਵਾਰਾ। ਨਾਮ ਸੰਗੂ ਸਿੰਘ ਗੁਰੂ ਪਿਆਰਾ॥੩੨॥
ਦੂਜੇ ਆਲਾ ਸਿੰਘ ਕੌ ਕੁਤਵਾਲ। ਨਾਮ ਸੇਖੂ ਸਿੰਘ ਹੰਬਲਵਾਲ।
ਬੁੱਢੇ ਸਿੰਘ ਭਾਈ ਕੋ ਤੀਓ੫। ਗਿਣ ਖਾਲਸੇ ਸੋ ਮੁਹਰੇ ਕੀਓ॥੩੩॥

ਦੋਹਰਾ॥

ਤਿਨ ਨੇਜਨ ਕਪੜੇ ਬੰਧੇ ਬੈਰਕ੬ ਜਿਵ ਕਰ ਲੀਨ।
ਵਹੀਰ ਮਗਰ ਤਿਨ ਹੁਇ ਤੁਰਜੋ ਮਾਲਵੇ ਵੱਲ ਜ਼ਮੀਨ॥੩੪॥

ਚੌਪਈ॥

ਕਹੈਂ ਮਲਵੱਈ 'ਹਮ ਮਗਰੇ ਆਯੋ'। ਊਚੇ ਕਹਿ ਕਹਿ ਬੋਲ ਸੁਨਾਯੋ।
ਬਹੀਰ ਮਲਵੱਯਨ ਮਗਰ ਲਗ ਤੁਰਾ। ਗਿਲਜੇ ਹਰੌਲ੭ ਸਿੰਘਨ ਕੀਓ ਖਰਾ੮॥੩੫॥

ਦੋਹਰਾ॥

ਬਹੀਰ ਕੋਸ ਦੁਇ ਤਿੰਨ ਗਯੋ, ਤੌ ਆਗੇ ਪਰੇ ਰਿਪੁ੯ ਔਰ।
ਜ਼ੈਨਾਂ ਅਤੇ ਮਲੇਰੀਏ ਮਾਰੇ ਉਨ੍ਹੈਂ ਬਹੁ ਦੌਰ੧੦॥੩੬॥

ਚੌਪਈ॥

ਬਹੀਰ ਗਯੋ ਥੋ ਸੁੰਨੋਂ੧੧ ਤੌਊ। ਹੁਤੋ ਸੁਦਾਰ ਨ ਉਨ ਸੰਗ ਕੋਊ।
ਅਗਜੋਂ ਬਹੀਰ ਉਨ ਲੀਨੋ ਘੇਰ। ਜਿਮ ਅੱਯੜ ਮੇਂ ਵੜ ਗਯੋ ਸ਼ੇਰ॥੩੭॥

---

*੧ ਲੜਾਈ। ੨ ਹਰਾਵਲ ਦਸਤਾ, ਫੌਜ ਦਾ ਮੂਹਰਲਾ ਹਿੱਸਾ। ੩ ਜ਼ਿਆਦਾ, ਵਧੇਰਾ। ੪ ਪਿੰਡ ਭਾਈਏ ਦਰਾਜ ਵਾਲਾ। ੫ ਤੀਜਾ। ੬ (ਅ) ਬੈਰਕ, ਛੋਟਾ ਝੰਡਾ, ਪਤਾਕਾ, ਫਰੱਹਰਾ। ੭ ਹਰਾਵਲ ਦਸਤਾ, ਫੌਜ ਦਾ ਅਗਲਾ ਹਿੱਸਾ। ੮ ਖੜਾ (ਕਰ ਲਿਆ)। ੯ ਦੁਸ਼ਮਣ, ਵੈਰੀ। ੧੦ ਦੌੜ ਕੇ। ੧੧ ਸੁੰਨ ਮਸੁੰਨਾ, ਇਕੱਲਾ (ਜਥੇਦਾਰ ਤੋਂ ਬਿਨਾਂ)।*

ਬਹੁਤ ਲੋਕ ਉਨ ਕਤਲੈ ਕਰੇ। ਬਚੇ ਬਹੀਰੀਏ ਮੁੜ ਦਲ ਰਲੇ।
ਤਬਹਿ ਖਾਲਸੈ ਕਹਯੋ ਬਿਚਾਰ। 'ਚਲੋ ਵਹੀਰ ਸੰਗ ਕੋਊ ਸਰਦਾਰ'॥੩੮॥

ਦੋਹਰਾ॥

ਜੱਸਾ ਸਿੰਘ ਸ਼ਾਮ ਸਿੰਘ ਏਹ ਹੋਤ ਥੇ ਥੰਨੇਵਾਲ।
ਤਿਨ ਕੋ ਸਭ ਸਿੰਘਨ ਕਹਯੋ, 'ਇਕ ਰਲੌ ਬਹੀਰੈ ਨਾਲ'॥੩੯॥

ਚੌਪਈ॥

ਸਭ ਖਾਲਸੇ ਸਿਉਂ ਸ਼ਾਮ ਸਿੰਘ ਕਹਯੋ। ਜ਼ੈਨੇ ਮਲੇਰੀ ਵੱਲ ਮੈਂ ਰਹਯੋ।
ਤੀਨ ਤਰਫ ਤੁਮ ਸਭੇ ਨਿਬਹਯੋ। ਦੀਨ ਮਜ਼ਬ ਕੋ ਜੁੱਧ ਸੰਬਹਯੋ[੧]॥੪੦॥
ਸੋਊ ਖਾਲਸੇ ਨੇ ਮੰਨ ਲਯੋ। ਤੁਰਤ ਉਨ੍ਹੈਂ ਵਲ ਸ਼ਾਮ ਸਿੰਘ ਗਯੋ।
ਰਹੀ ਮਿਸਲ ਨੌ ਸ਼ਾਹਿ ਸੁ ਵੱਲ। ਤੁਰਯੋ ਸ਼ਾਮ ਸਿੰਘ ਯੌਂ ਕਹਿ ਗੱਲ॥੪੧॥
ਆਪੋ ਅਪਣੋਂ ਧੌਂਸ ਬਜਾਯੋ। ਨਿਸ਼ਾਨ ਬੈਰਕੀ ਸਾਥ ਰਖਾਯੋ।
ਪਰੈ ਜੋਰ ਫੌਜਨ ਕੋ ਜਹਾਂ। ਰਲ ਮਿਲ ਮਿਸਲ ਪਰਯੋ ਸਭ ਤਹਾਂ॥੪੨॥

ਦੋਹਰਾ॥

ਯੌਂ ਕਹਿ ਕੈ ਸੋ ਜਾ ਲਰਯੋ, ਮਲੇਰੀਅਨ ਜ਼ੈਨੇ ਸਾਥ।
ਬਹੀਰ ਤੁਰਾਯੋ ਫੇਰ ਉਨ, ਗਿਲਜਨ ਦਿਖਾ ਕੇ ਹਾਥ॥੪੩॥
*ਬੰਦੂਕ ਕਮਾਨਨ[੨] ਬਰਛੀ ਫੜ ਤੇਗ ਸੰਭਾਰ[੩] ਚਲਾਇ।
ਮਾਰੇ ਸਿੰਘ ਬਡ ਸੂਰਮੇਂ, ਘੋੜੇ ਵਿਚ ਰਲਾਇ॥੪੪॥
ਬਹੀਰੋਂ ਜ਼ੈਨਾ ਦੂਰ ਹਟਾਯਾ। ਬਹੁ ਗਿਲਜਨ ਸੋਂ ਜੰਗ ਮਚਾਯਾ।
ਲਛਮੀ ਨਰਾਇਣ ਔਰ ਪਠਾਨ। ਮਾਰ ਹਟਾਏ ਕਰ ਪਿਸ਼ੇਮਾਨ[੪]॥੪੫॥
ਮਿਸਲ ਸ਼ਾਮ ਸਿੰਘ ਬਹੁ ਸਰਦਾਰ। ਮਾਰ ਰਾਮ ਜੰਗੇ ਗਿਲਜੇ ਦਏ ਟਾਰ।
ਕਰਮ ਸਿੰਘ ਔ ਕੂੜਾ ਸਿੰਘ। ਨਾਹਰ ਸਿੰਘ ਔ ਬਿੰਡਾ ਸਿੰਘ॥੪੬॥
ਐਸੇ ਥੇ ਤਹਿੰ ਬਹੁ ਸਰਦਾਰ। ਬਹੀਰੋਂ ਦੀਨੇ ਤੁਰਕ ਨਿਕਾਰ[੫]।
ਦੂਰੋਂ ਲਰਤਾ ਜੈਨਾ ਜਾਵੈ। ਕਦੇ ਦੂਰ ਕਦੇ ਢੁਕ ਭੀ ਆਵੈ॥੪੭॥
ਫੇਰ ਸ਼ਾਮ ਸਿੰਘ ਮਲਵੱਈ ਬੁਲਾਏ। ਉਸੀ ਤੌਰ ਵਹਿ ਮੁਹਰੇ ਲਾਏ।
ਅਗੇ ਸੁਨੋ ਬਡ ਦਲ ਕੀ ਗੱਲ। ਨਠੇ ਭਜੇ ਕਿਤ ਰਹੇ ਅਚੱਲ॥੪੮॥

ਦੋਹਰਾ॥

ਤੌਂ ਚੜ੍ਹ ਸਿੰਘ ਨੇ ਯੌਂ ਕਹਯੋ, ਮੇਰੀ ਸੁਨੋਂ ਸਲਾਹਿ।
ਜਿਮੈ ਸ਼ਾਹਿ ਤੁੰਮਨ[੬] ਰਚੋ, ਤਿਮ ਲੜੋ ਤੁਮ ਮਿਸਲ ਬਨਾਇ॥੪੯॥

*੧ ਸਾਂਭਣਾ। ੨ ਕਮਾਨਾਂ। ੩ ਸੰਭਾਲ ਕੇ। ੪ ਪਛਤਾਉਂਦੇ, (ii) ਪਰੇਸ਼ਾਨ। ੫ ਨਿਕਾਲ, ਕੱਢ (ਦਿੱਤੇ)। ੬ ਦਸ ਹਜ਼ਾਰ ਫੌਜ, ਵੱਡਾ ਜਥਾ। *ਪਾਠਾਂਤਰ- 'ਸ਼ਾਮ ਸਿੰਘ ਕੇ ਸਰਦਾਰ ਜੋ, ਬਹੁ ਬਰਛੀ ਤੇਗ ਚਲਾਇ'।*

ਚੌਪਈ॥

ਚਾਰ ਮਿਸਲ ਕੋ ਥੰਨੋ[1] ਬਨਾਵੋ। ਦੁਇ ਦੁਇ ਮਿਸਲ ਦੁਤਰਫੀਂ ਲਾਵੋ।
ਜੋਰ ਪਰੈ ਜਿਸ ਬਹੁਤੋ ਆਇ। ਮੈਂ ਜਾ ਕਰੂੰ ਸੁ ਉਸੈ ਸਹਾਇ॥੫੦॥
ਕਰੋ ਲਰਾਈ ਯੌ ਬੰਨ੍ਹ ਥੰਨੇ[2]। ਬਚੈਂ ਨਹੀਂ ਇਨ ਆਗੇ ਭੰਨੇ[3]।
ਇਨ ਕੇ ਘੋੜੇ ਸੌ ਕੋਹੁ ਦੌੜੈਂ। ਪੁਜੈਂ ਨ ਜੰਗਲ ਲੌ [4]ਹਮ ਘੋੜੈ॥੫੧॥
ਜਸੇ ਸਿੰਘ ਤੇ ਆਦ ਸਿਆਣੇ। ਤਿਨ ਸੁਣ ਐਸੇ ਬਚਨ ਬਖਾਣੇ:
'ਮਿਸਲ ਵੰਡ ਅਬ ਕਬਹੁੰ ਨ ਪਾਵੋ। ਰਲ ਮਿਲ ਖੜ ਤੁਰ ਪੰਥ ਬਚਾਵੋ॥੫੨॥
ਤੁਰਕ ਆਟਾ ਹਮ ਲੂਣ ਸਿਵਾਪੈਂ। ਵਹਿ ਅੰਧੇਰੀ ਹਮ ਬਰੋਲੋ[5] ਸਿਵਾਪੈਂ।
ਤੁਰ ਤੁਰ ਲਰੋ ਔ ਲਰ ਲਰ ਤੁਰੋ। ਬਹੀਰ ਬਚਾਵਨ ਖਾਤਰ ਅੜੋ'॥੫੩॥

ਦੋਹਰਾ॥

ਚੜ੍ਹ ਸਿੰਘ ਭੀ ਸੋ ਮੰਨ ਲਈ, ਕਹੀ ਸਿਆਨਨ ਜੋਇ।
ਖੜ ਸਿੰਘ ਅੜੇ ਸ਼ੇਰ ਜਿਮ, ਗਿਲਜਨ ਆਗੈ ਤੋਇ[6]॥੫੪॥

ਚੌਪਈ॥

ਲੜੈਂ ਸਿੰਘ ਪਰਸ੍ਵਾਰਥ ਜਾਨ। ਟਲੈਂ ਨ ਮਰਨੋਂ ਸਿੰਘ ਸੁਜਾਨ।
ਪੰਥ ਗੁਰੂ ਕੀ ਸਮਝੈਂ ਲਾਜ। ਦੀਨ ਮਜ਼੍ਹਬ ਕੇ ਜੁੱਧੇ ਕਾਜ॥੫੫॥
ਘੜੀ ਦੋ ਤਿੰਨ ਕੁ ਤਹਿੰ ਸਿੰਘ ਅੜੇ। ਹਰੌਲ ਥੰਮ੍ਹਜੋਂ ਹੁਏ ਥੰਮ੍ਹ ਜਿਮ ਖੜੇ।
ਔਰ ਤੁੰਮਣ ਦੁਇ ਮਗਰੋਂ ਆਏ। ਬਿਲੰਦ ਜਹਾਨਾ ਸੂਬੇਦਾਰ ਜੋ ਤਾਏ[7]॥੫੬॥
ਤਿਨੈਂ ਦਏ ਸੋ ਸਿੰਘ ਹਲਾਇ। ਜਿਮ ਪਤ[8] ਪਿਪਲ ਪੌਣ ਉਡਾਇ।
ਲੜੈਂ ਨਠੈਂ ਖੜ ਖੜ ਮੁੜ ਲੜੈਂ। ਬਹੁਤੇ ਗਿਲਜੇ ਕਜਾ ਸਿੰਘ ਕਰੈਂ॥੫੭॥
ਚੜ੍ਹ ਸਿੰਘ ਮੁੜ ਮੁੜ ਕਚੀਚੀ ਲੇਵੈ। ਬਹੁਤ ਫੌਜ ਬਲ ਨਾਂਹਿ ਬਸੇਵੈ[9]।
...ਨਠ ਲੜ ਸਿੰਘ ਬਹੀਰੇ ਰਲੇ। ਬਹੀਰ ਸਾਥ ਰਲ ਫਿਰ ਭਏ ਖਲੇ॥੫੮॥...
ਬਹੀਰ ਉਤੈ ਬਲ ਪੈਨ ਨ ਦਯੋ। ਅਪਨੋ ਤਨ ਤਿਨ ਆਗੈ ਕਯੋ॥੫੯॥

ਦੋਹਰਾ॥

ਘੜੀ ਏਕ ਸਿੰਘ ਖੜ ਲੜੇ, ਰਖਯੋ ਬਹੀਰ ਚਲਾਇ।
ਤੌ ਫਿਰ ਮਗਰੋਂ ਕਰ ਹਲੋ, ਆਇ ਪਰਯੋ ਸੁ ਅਹਮਦ ਸ਼ਾਹਿ॥੬੦॥

ਚੌਪਈ॥

ਕੋਸ ਚਾਰ ਕੁ ਥੋ ਗਯੋ ਬਹੀਰ। ਪਿਛੈ ਲੜਤ ਥੇ ਸਿੰਘ ਧਰ ਧੀਰ।
ਸ਼ਾਹ ਤਿਨੈ ਪੈ ਆਪ ਆਇ ਪੜਿਓ। ਉਠੀ ਧੂੜ ਰਣ ਨਦਰ ਨ ਪੜਿਓ॥੬੧॥

*੧ ਪਹਾੜ ਜੇਡੇ ਜਥੇ, ਟੋਲੇ ਵੱਡੇ, ਦਲ। ੨ ਜਥੇ ਬਣਾ ਕੇ। ੩ ਭਜਦਿਆਂ, ਨਠਦਿਆਂ। ੪ ਸਾਡੇ ਘੋੜੇ। ੫ ਵਾ-ਵਰੋਲੇ। ੬ ਤਉ, ਤਾਂ। ੭ ਸਨ। ੮ ਪੱਤੇ (ਜਿਵੇਂ ਹਵਾ ਪਿੱਪਲ ਦੇ ਪੱਤਿਆਂ ਨੂੰ ਉਡਾ ਦੇਂਦੀ ਹੈ)। ੯ ਵਸ, ਵਸ ਨਾ ਚਲਦਾ।*

ਸਿੰਘ ਗਰਦ ਸੋਂ ਦਏ ਦਬਾਇ। ਨਠਜੋ ਥੰਨੋ ਅਰ ਬੜ੍ਹਤੋ ਜਾਇ।
ਅਹਿਮਦ ਸ਼ਾਹ ਸੰਗ ਤੁੰਮਨ ਚਾਰ। ਦੁਰਾਨੀ [੧]ਦੁ ਅਸ ਪੇ ਬਾਰਾਂ ਬਾਰਾਂ ਹਜ਼ਾਰ॥੬੨॥
ਕਰੀ ਥੰਨੇ ਪੈ ਉਨ ਬਡ ਮਾਰ। ਦਯੋ ਖਾਲਸੇ ਬਹੀਰੋਂ ਟਾਰ[੨]।
ਬਹੀਰ ਰਹਜੋ ਜਬ ਥੰਨੈ ਬਗੇਰ। ਬਹੁਤ ਗਿਲਜਨ ਲਯੋ ਬਿਚ ਤੇ ਘੇਰ॥੬੩॥
ਮੁੜ ਫਿਰ ਕੀਓ ਖਾਲਸੈ ਉਪਰਾਲਾ। ਕਿਛਕੁ ਬਹੀਰ ਕੌ ਛੁਟਜੋ [੩]ਖਿਆਲਾ।
ਨੱਠ ਰਲਜੋ ਸੋ ਅਗਲਨ ਨਾਲ। ਅਗੈ ਰਲੇ ਲਏ ਸਿੰਘਨ ਸੰਭਾਲ॥੬੪॥

ਦੋਹਰਾ॥

ਤੌ ਭੀ ਸਿੰਘ ਲੜਤੇ ਤੁਰੈਂ, ਰਖਨ ਬਹੀਰੈ ਕਾਜ।
ਕਿਤੈ ਲੜੈਂ ਕਿਤ ਖੜ ਤੁਰੈਂ, ਕਿਤੈ ਗਏ ਕਰ ਭਾਜ॥੬੫॥

ਚੌਪਈ॥

ਸ਼ਾਹੁ ਕਰਤ ਗੈਲ ਹੱਲੇ ਆਵੈ। ਕੱਢ ਬਹੀਰੋਂ ਪੰਥ ਚਲਾਵੈ।
ਬਿਨਾਂ ਫੌਜ ਕਰ ਲਯੋ ਬਹੀਰ। *ਬਹੀਰ ਬਿਚੋਂ ਕਰ ਸ਼ਾਹਿ ਦਯੋ ਚੀਰ॥੬੬॥
ਕਿਛਕੁ ਹਿੰਮਤ ਕਰ ਬਹੀਰ ਭੀ ਮਰਜੋ। ਕਿਛਕੁ ਬੇਲ[੪] ਇਮ ਬਹੀਰਹ ਪਰਜੋ।
ਕਿਛਕੁ ਸਿੰਘ ਮੁੜ ਕਰੈਂ ਉਪਰਾਲਾ। ਲੂਟਜੋ ਬਹੀਰ ਕੋ ਕਿਛੁ ਇਮ ਖਜਾਲਾ॥੬੭॥
ਫੇਰ ਸ਼ਾਹਿ ਨੇ ਕੀਨੀ ਦੌੜ। ਔਰ ਬਹੀਰ ਉਨ ਲੀਨੇ ਤੋੜ।
ਪੜੈ ਬਹੀਰ ਸਿਰ ਪੈਨੰ ਤੇਗ। ਜਾਟ ਕਟਤ ਜਿਮ ਪੱਤੋ ਬੇਗ[੫]॥੬੮॥
ਜਿਮ ਕ੍ਰਿਸਾਨ ਇਕ ਖੇਤ ਕਟਾਵੈ। ਊਪਰ ਦੂਏ ਕੈ ਘੇਰੋ ਪਾਵੈ।
ਤਿਮ ਵੜ ਵਿਚ ਗਿਲਜੇ ਲੇਵੈਂ ਚੀਰ। ਕੋਈ ਨੱਠ ਮਿਲ ਬਚੈ ਬਹੀਰ॥੬੯॥

ਦੋਹਰਾ॥

ਤਬੈ ਸ਼ਾਹਿ ਮਨ ਮੈਂ ਲਖਜੋ ਬਿਨ ਘਿਰੇ ਨ ਸਿੰਘ ਮਰਾਹਿੰ।
ਜਿਮ ਕਿਮ ਇਨ ਕੋ ਘੇਰੀਐ, ਤੌ ਇਹ ਮਾਰਹਿ ਖਾਹਿੰ॥੭੦॥

ਚੌਪਈ॥

ਤਬੈ ਸ਼ਾਹਿ ਨੈ ਨਿਕਸਚੀ[੭] ਦੁੜਾਏ। ਉਪਰ ਜੈਨੇ ਕੇ ਗਿਲਾ ਠਹਰਾਏ।
'ਜੋ ਤੈਂ ਕਹੀ ਕਰੀ ਨਹਿੰ ਬਾਤ। ਮੁਹਰਜੋਂ ਸਿੰਘ [੮]ਨ ਘੇਰੇ ਜਾਤ॥੭੧॥
ਬੀਸ ਹਜ਼ਾਰ ਥੋ ਤੁਹਿ ਪਹਿ ਘੋੜਾ। ਕਜਾ ਸਿੰਘਨ ਲੁਟ ਕਰ ਦਯੋ ਥੋੜਾ।
ਲਛਮੀ ਨਰਾਇਣ ਪਠਾਣ ਮਲੇਰੀ। ਤੂੰ ਘੇਰ ਨ ਸਕਜੋਂ ਥੀ ਫੌਜ ਬਹੁਤੇਰੀ॥੭੨॥
ਜੇ ਤੂੰ ਇਨ ਕੋ ਲੇਵੈਂ ਘੇਰ। ਚਾਰ ਘੜੀ ਸਬ ਦਿਓਂ ਨਿਬੇਰ[੯]।
ਬਿਨ ਘੇਰੈ ਸਿੰਘ ਮਰੈਂ ਸੁ ਨਾਂਹੀ। ਖੂਬ ਬਿਚਾਰੀ ਮੈਂ ਮਨ ਮਾਂਹੀ'॥੭੩॥

---

*੧ ਦੋ ਦੋ ਘੋੜਿਆਂ ਵਾਲੇ। ੨ ਟਾਲ (ਦਿੱਤਾ ਉਨ੍ਹਾਂ ਨੂੰ)। ੩ ਖਿਆਲ ਆਇਆ, ਸੋਚਿਆ। ੪ ਵਿਹਲ ਮਿਲੀ। ੫ ਜ਼ੋਰ, ਤੇਜ਼ੀ (ਨਾਲ)। ੬ ਸਮਝਿਆ, ਅਨੁਭਵ ਕੀਤਾ। ੭ ਬਾਹਰ ਜਾਣ ਵਾਲੇ, ਦੂਤ, ਹਰਕਾਰੇ। ੮ ਨਹੀਂ ਘੇਰੇ ਜਾਂਦੇ (ii) ਜਾ ਕੇ ਅੱਗੋਂ ਤੂੰ ਘੇਰੇ ਨਹੀਂ। ੯ ਨਿਬੇੜ (ਦਿਆਂ) ਮੁਕਾ (ਦਿਆਂ)। *ਬਹੀਰ ਵਿਚੋਂ ਦੋ ਟੋਟੇ ਕਰ ਦਿਓ।*

ਸੁਨ ਜੈਨੇ ਕੋ ਲਾਗੀ ਆਗ। ਸੁਤੋ[1] ਸ਼ੇਰ ਜਨੁ ਉੱਠਯੋ ਜਾਗ।
ਸੋ ਸਿੰਘਨ ਕੋ ਘੇਰਨ ਪਰਯੋ। ਫੇਰ ਸ਼ਾਮ ਸਿੰਘੀਅਨ ਮਾਰਹ ਟਰਯੋ॥੭੪॥

ਦੋਹਰਾ॥

ਤਬ ਜ਼ੈਨੇ ਸ਼ਾਹ ਆ ਕਹਯੋ, ਅਗਯੋਂ ਨ ਘੇਰੇ ਜਾਹਿਂ।
ਦੇਖਨ ਮੈਂ ਥੋੜੇ ਦਿਸੈਂ, ਲੜਤੇ ਘਣੇ ਦਿਸਾਹਿਂ॥੭੫॥

ਚੌਪਈ॥

ਤੌ ਜ਼ੈਨੇ ਸ਼ਾਹਿ ਆਇ ਸੁਨਾਈ। ਘੇਰਨ ਭਏ [2]ਸਿੰਘ ਸੂਰ ਬੁਲਾਈ।
ਬਹੀਰ ਛੱਡ ਆਪ ਇਸ ਪਰ ਪਰੋ। ਅੱਵਲ ਕਤਲ ਇਸ ਫੌਜੈ ਕਰੋ'॥੭੬॥
ਸੁਨਤ ਸ਼ਾਹਿ ਸੋਈ ਮੰਨ ਲਈ। ਦੌੜ ਫੌਜ ਕੈ ਊਪਰ ਕਈ[3]।
ਕਿਛਕੁ ਸਿੰਘਨ ਖੜ ਸ਼ਲਕ[4] ਚਲਾਈ। ਦਏ ਗੇਰ ਜੋਊ ਆਵਤ ਧਾਈ॥੭੭॥
ਤਬ ਸਿੰਘ ਸ਼ਾਹਿ ਆਵਤ ਜਾਨਾ। ਸਰਕ ਤੁਰੇ ਤਿਨ [5]ਖੜਨ ਤਜਾਨਾ।
ਮੁੜ ਖੜ ਸਿੰਘ ਰਮਜੰਗੇ[6] ਚਲਾਵੈਂ। ਨੇੜ ਢੁਕੈ ਉਸ ਮਾਰ ਗਿਰਾਵੈਂ॥੭੮॥
ਕਬ ਮੁਕੈ ਨਿਜ ਸ਼ਾਹਿ ਬਹੁ ਫੌਜ। ਉਛਲ ਸਮੁੰਦ ਜਨੁ ਆਵਤ ਮੌਜ[7]।
ਨੱਠ ਸਿੰਘ ਕੋਹ ਡੇਢ ਕੁ ਚੱਲੇ। ਫੇਰ ਸਿੰਘ ਤਹਿਂ ਹੋ ਰਹੇ ਖੱਲੇ[8]॥੭੯॥

ਦੋਹਰਾ॥

ਚੜ੍ਹਤ ਸਿੰਘ ਓਹੀ ਹੱਲੈ, ਰਹਯੋ ਬਿਹੀਰੈ ਮਾਂਹਿ।
ਲੜਤ ਭਿੜਤ ਪਾਛੈ ਅਗੈ, ਬਿਹੀਰੈ ਕਰੈ ਅਗਾਹਿ॥੮੦॥

ਚੌਪਈ॥

ਜੱਸਾ ਸਿੰਘ ਤਹਿਂ ਖੜ ਕੀਓ ਅਰੜਾ[9]। ਨਿਜ ਫੌਜ ਖੜਾਈ ਕਰ ਬਡ ਝਗੜਾ।
ਫੌਜ ਕਹੈ, 'ਹਮ ਖੜੇ ਬਚੈਂ ਨਾਹੀਂ। ਕਿਛਕੁ ਹੋਣ ਹਮ ਦਿਹੋ ਅਗਾਹੀਂ'॥੮੧॥
ਜ਼ਖਮ ਬਹੁਤ ਜੱਸਾ ਸਿੰਘ ਖਾਏ। ਤੀਰ ਗੋਲੀ ਔ ਤੇਗ ਘਾਇ[10] ਆਏ।
ਆਪ ਮਾਰੈ ਔ ਉਨ ਕੇ ਝੇਲੈ। ਸੌਂਹੇ[11] ਮੱਥੇ ਰੱਖ ਘੋੜੇ ਮੇਲੈ॥੮੨॥
ਜੱਸੈ ਸਿੰਘ ਕੋ ਥਕ ਰਹਯੋ ਘੋੜੋ। ਕਰਤ ਜੰਗ ਥੋ ਸੋ ਬਹੁ ਦੌੜੋ।
ਜਬੈ ਸਿੰਘ ਉਸ ਅੱਡੀ ਲਗਾਵੈ। ਨਹਿਂ ਮਾਨੈ ਕਛੁ ਅਗੈ ਨ ਧਾਵੈ॥੮੩॥

ਦੋਹਰਾ॥

ਜੱਸਾ ਸਿੰਘ ਕੋ ਪਾਲਕੋ[12] ਗੁਰਮੁਖ ਸਿੰਘ ਜਿਹ ਨਾਮ।
ਤਿਨ ਸਿੰਘ ਜੀ ਕੋ ਆਖਿਓ, 'ਅਬ ਈਹਾਂ ਖੜਨ ਨਹਿਂ ਕਾਮ॥੮੪॥

*੧ ਸੁੱਤਾ ਹੋਇਆ। ੨ ਇਹ ਸੂਰ (ਸਿੰਘ) ਬਲਾਵਾਂ ਹਨ। ੩ ਕੀਤੀ (ਦੌੜ)। ੪ ਗੋਲੀਆਂ ਦੀ ਬਾਛੜ। ੫ ਖਲੋਣਾ ਛੱਡ ਦਿੱਤਾ (ਖਿਸਕ ਗਏ)। ੬ ਛੋਟੀ ਬੰਦੂਕ, ਕਰਾਬੀਨ। ੭ ਲਹਿਰ (ਸਮੁੰਦ੍ਰ ਵਿਚ ਲਹਿਰਾਂ ਵਾਂਗ ਉੱਠਦੇ)। ੮ ਖਲੋ ਗਏ। ੯ ਅੜੀ, ਜ਼ਿਦ (ਕੀਤੀ)। ੧੦ ਜ਼ਖਮ, ਫੱਟ। ੧੧ ਸਾਮ੍ਹਣੇ, ਸਨਮੁਖ। ੧੨ ਪਾਲਿਆ ਹੋਇਆ, ਗੋਦ ਲਿਆ ਬਾਲਕ।*

ਚੌਪਈ॥

ਈਹਾਂ ਖੜੇ ਹਮ ਬਚਤੇ ਨਾਹੀਂ। ਤੁਮ ਹਮਰੀ ਇਮ ਜਾਨ ਗਵਾਹੀਂ'।
ਤੌ ਸਿੰਘ ਜੀ ਫਿਰ ਇਮ ਫੁਰਮਾਵੈਂ। 'ਹਮਰੋ ਘੋੜੋ ਅਗੈ ਨ ਧਾਵੈ'॥੮੫॥
ਤਬ ਗੁਰਮੁਖ ਸਿੰਘ ਚਾਬਕ ਉਠਾਯਾ। ਚਾਹਤ ਘੋੜੈ ਤਨ ਕੋ ਲਾਯਾ।
ਤਬ ਸਿੰਘ ਜੀ ਨਿਜ ਦੇਖ ਹਟਾਯੋ। 'ਚਹੈਂ ਹਮ ਕੋ ਤੂੰ ਚਟਕ[1] ਲਗਾਯੋ॥੮੬॥
ਪੰਥ ਸੁਨੈ ਹਮ ਕੋ ਕਰੈ ਠੱਠਾ। ਘੋੜਾ ਕੁਟਾਇ ਜੱਸਾ ਸਿੰਘ ਨੱਠਾ।
ਕਜਾ ਮੁਖ ਲੈ ਮੈਂ ਬਹੋਂ ਦਿਵਾਨ। ਕਰੈਂ ਮਸਕਰੀ[2] ਹਮ ਕੋ ਆਨ॥੮੭॥
ਮੈਂ ਖਾਲਸੈ ਪਤਿਸ਼ਾਹੁ ਕਹਾਯੋ। ਤੁਮ ਚਾਹਤ ਹਮ ਗੀਦੀ[3] ਬਨਾਯੋ।
ਇਸ ਜੀਵਣ ਤੇ ਮਰਨੋ ਬੇਸ਼[4]। ਰਹੈ ਜੱਸ ਜਿਸ ਜਗ ਮੈਂ ਲੇਸ਼[5]'॥੮੮॥

ਦੋਹਰਾ॥

ਗੁਰਮੁਖ ਸਿੰਘ ਨਿਜ ਛਡ ਤੁਰਾ, ਸਿੰਘ ਜੀ ਲਯੋ ਚੜ੍ਹਾਇ।
ਲੜਤ ਭਿੜਤ ਖੜਤੋ ਤੁਰਤ*, ਜੋਖੋਂ[6] ਸਿਰ ਨਿਜ ਖਾਇ॥੮੯॥

ਚੌਪਈ॥

ਜੱਸਾ ਸਿੰਘ ਖਾਏ ਬਾਈ ਘਾਇ[7]। ਤੌ ਭੀ ਸਿੰਘ ਜੀ ਲੜਤੋ ਜਾਇ।
ਜੱਸਾ ਸਿੰਘ ਜਬ ਜ਼ਖਮੀ ਸੁਨਜੋ। ਸਭ ਸਿਰਦਾਰਨ ਸੁਨ [8]ਸਿਰ ਧੁਨਜੋ॥੯੦॥
ਵਿਚ ਥੰਨੇ ਸਭ ਆਣ ਖਲੋਇ। ਭੰਗੀ, ਘਨੀਏ, ਰਾਮਗੜ੍ਹੀਏ ਜੋਇ।
ਨਕੱਈ, ਨਿਸ਼ਾਨਚੀ, ਡੱਲੇ ਵਾਲ। ਕਪੂਰ ਸਿੰਘੀ ਔ ਆਲੂ[9] ਜੁ ਵਾਲ॥੯੧॥
ਸੁਕ੍ਰ ਚੱਕੀਏ, ਸ਼ਾਮ ਸਿੰਘੀਏ ਸਾਰੇ। ਸ਼ਹੀਦ ਨਿਹੰਗ ਔ ਗੁਰੂ ਪਿਆਰੇ।
ਅੰਮ੍ਰਿਤਸਰੀਏ ਔਰ ਪੁਰੀਯੋ ਅਨੰਦ[10]। ਰਮਦਾਸੀਏ, ਰੰਘਰੇਟੇ ਔਰ ਮਸੰਦ॥੯੨॥
ਬੇਦੀ ਸੋਢੀ ਤੇਹਨ ਔ ਭੱਲੇ। ਰਹਤ ਹੁਤੇ ਜੇ ਖਾਲਸੇ ਰੱਲੇ।
ਸ਼ਹੀਦ ਹੋਹਿਂ ਔ ਜ਼ਖਮੀ ਹੋਹਿਂ। ਕਦੈ ਖੜੈਂ ਕਦ ਲੜੈਂ ਤੁਰੋਹਿ॥੯੩॥

ਦੋਹਰਾ॥

ਨਿੱਕੇ ਵੱਡੇ ਜੇ ਹੁਤੇ, ਸਭ ਫੜ ਖੜੇ ਹਥਿਆਰ।
ਅਗੈ ਊਹਾਂ ਤੇ ਤੌ ਤੁਰੈਂ, ਇਕ ਇਕ ਦੁਇ ਦੁਇ ਮਾਰ॥੯੪॥
ਤਬਹਿ ਕਿਸੇ ਨੈ ਕਹਿ ਦਯੋ, ਚੜ੍ਹ ਸਿੰਘ ਬੀਰ ਸੁਨਾਇ।
'ਤੂੰ ਜੁ ਕਹਿਤ ਥੋ ਮੈਂ ਲੜੌਂ, ਜਹਿਂ ਹੋਵੈ ਅਹਿਮਦ ਸ਼ਾਹਿ'॥੯੫॥

*੧ ਭੜਕ, ਚਮਕ। ੨ ਮਸਖਰੀ, ਮਖੌਲ, ਠੱਠਾ। ੩ ਕਾਇਰ। ੪ ਵਧੇਰੇ (ਚੰਗਾ ਹੈ)। ੫ ਅੰਸ, ਥੋੜ੍ਹਾ। ੬ ਬਿਪਤਾ ਦਾ ਡਰ (ਆਪਣੀ ਜਾਨ ਜੋਖੋਂ, ਮੁਸ਼ਕਲ ਵਿਚ ਪਾ ਕੇ)। ੭ ਜ਼ਖਮ, ਫੱਟ (ਸਿੰਘਾਂ ਦੀ ਬਹਾਦਰੀ ਦਾ ਪ੍ਰਤੀਕ ਹੈ)। ੮ ਸਿਰ ਧੁਣਨ ਲੱਗੇ, ਸੋਚਣ ਲੱਗੇ। ੯ ਆਹਲੂਵਾਲੀਏ। ੧੦ ਅਨੰਦਪੁਰ ਦੇ (ਸੋਢੀ)। *ਤੁਰਦਾ ਹੋਇਆ।*

ਚੌਪਈ॥

ਸੋ ਸੁਨ ਚੜ੍ਹ ਸਿੰਘ ਗੁੱਸਾ ਖਾਯਾ। ਅਹਿਮਦ ਸ਼ਾਹ ਵਲ ਘੋੜੋ ਚਲਾਯਾ।
ਲਭਜੋ ਨ ਟੋਲਤ ਸੋ ਰਹਜੋ ਦੂਰ। ਦਿਸੈ ਨ ਦੂਰੋਂ ਉਡ ਰਹੀ ਧੂਰ[1]॥੯੬॥
ਫਿਰ ਸਿੰਘ ਟੋਲ ਮੁੜ ਵੜਜੋ ਬਹੀਰ। ਤੇਗ ਮਾਰ ਕਢੈ ਗਿਲਜੇ ਚੀਰ।
ਮਾਰਤ ਤੇਗ ਗਯੋ ਹਥ ਥਾਕ। ਤੌ ਸਿੰਘ ਜੀ ਲਯੋ ਨੇਜੋ ਚਾਕ[2]॥੯੭॥
ਮਾਰਤ ਨੇਜਨ ਫਲ ਟੂਟ ਗਯੋ। ਫਿਰ ਸਿੰਘ ਹਾਥ ਰਾਮ ਜੰਗੋ ਲਯੋ।
ਥਕਜੋ ਘੋੜੋ ਤਬ ਔਰ ਬਦਲਾਯੋ। ਲਗਜੋ ਜ਼ਖਮ ਖੜ ਸਿੰਘ ਬੰਧਾਯੋ॥੯੮॥
ਲਈ ਫੌਜ ਸਭ ਅਪਨੀ ਸਾਥ। ਬਹੁਤ ਗਿਲਜਨ ਸਿਰ ਮਾਰੈ ਹਾਥ।
ਜਹਾਂ ਬਹੀਰ ਬਹੁ ਪਰੇ ਭੀਰ[3]। ਆਪ ਡਰੈ ਤਹਿਂ ਸਿੰਘ ਸਰੀਰ॥੯੯॥

ਦੋਹਰਾ॥

ਬਹੁ ਗਿਲਜਨ ਕੌ ਮਾਰ ਕੈ, ਬਹੁਤ ਸਿੰਘਨ ਲਏ ਬਚਾਇ।
ਗਿਲਜਨ ਕੋ ਘੋੜੋ ਲਭੈ, [4]ਪਜਾਦਨ ਤੁਰੈ ਚੜ੍ਹਾਇ॥੧੦੦॥

ਚੌਪਈ॥

ਚੜ੍ਹ ਸਿੰਘ ਸਾਥ ਨ ਕਿਸ ਤੇ ਹੋਇ। ਜੋਊ ਲਲਕਾਰੈ ਤਹਿਂ ਜਾਇ ਸੋਇ।
ਬਹੀਰੈ ਨ ਛੋਡੈ ਖੜ ਤੁਰ ਲੜੈ। ਤੁਰੈ ਅਗੈ ਕਬ ਪਿੱਛੈ ਮੁੜੈ॥੧੦੧॥
ਫੌਜ ਛੱਡ ਕਬ ਏਕਲ[5] ਧਾਵੈ। ਮਾਰ ਗਿਲਜਨ ਫਿਰ ਫੌਜੇ ਆਵੈ।
ਨਿਜੈ ਫੌਜ ਬਹੁ ਜੋਖੋਂ ਖਾਵੈ। ਫਟੇ ਗਿਰੇ ਕਿਸੇ ਬੇਲੇ ਪਾਵੈ॥੧੦੨॥
ਕਈਅਨ ਕੌ ਗਹਿ[6] ਅਗੈ ਚਲਾਵੈ। ਕਈਅਨੁ ਕੋ ਨਿਜ ਕੋਤਲ[7] ਚਲਾਵੈ।
ਇਮ ਬਹੀਰੀਅਨ ਕਰੈ ਨਿਬਾਹਿ। ਬਹੁਤ ਲੋਕ ਇਮ ਦਏ ਬਚਾਇ॥੧੦੩॥
ਦੌੜ ਗਿਲਜਨ ਪਰ ਯੌਂ ਸਿੰਘ ਕਰੈ। ਜਨੁ ਕੂੰਜਨ ਪੈ ਬਹਰੀ[8] ਪਰੈ।
ਕਿਸੈ ਇਕ ਕਿਸ ਦੁਇ ਸੱਟ ਲਾਵੈ। ਇਤ ਤੇ ਉਤ, ਉਤ ਤੇ ਇਤ ਧਾਵੈ॥੧੦੪॥

ਦੋਹਰਾ॥

ਗੰਗੇਰੀ[9] ਜਿਮ ਘੋੜੇ ਘੁੰਮੈਂ, ਵੜ ਬਿਜੂਲ[10] ਜਿਮ ਦਲ ਆਪ।
ਚੜ੍ਹ ਸਿੰਘ ਗਿਲਜਨ ਇਮ ਕਟੈ, ਪੁੰਨ ਕਟੈ ਜਿਮ ਪਾਪ॥੧੦੫॥

ਚੌਪਈ॥

ਬਹੀਰ ਛਡ ਸਿੰਘ ਦੂਰ ਨ ਜਾਵੈ। ਆਪ ਫਤ੍ਹੇ ਔਰ ਬਹੀਰ ਬਚਾਵੈ।
ਲੋਹੂ ਰੰਗ ਸਭ ਕਪੜੇ ਭਏ। ਖੇਲ ਫਾਗ[11] ਜਨੁ ਰੰਗ ਰੰਗਏ॥੧੦੬॥

---

*੧ ਧੂੜ (ਦੂਰੋਂ ਧੂੜ ਉੱਡਦੀ ਦਿੱਸੀ)। ੨ ਚੁਕ (ਲਿਆ)। ੩ ਭੀੜ, ਮੁਸ਼ਕਲ। ੪ ਪਿਯਾਦਿਆਂ ਨੂੰ ਘੋੜਿਆਂ 'ਤੇ ਚੜ੍ਹਾ ਲਿਆ। ੫ ਇਕੱਲਾ ਹੀ। ੬ ਫੜ ਕੇ। ੭ ਤੇਜ਼ ਘੋੜਾ। ੮ ਸਮੁੰਦ੍ਰੀ ਬਾਜ਼ (ਜਿਵੇਂ ਕੂੰਜਾਂ 'ਤੇ ਟੁੱਟ ਕੇ ਪੈਂਦਾ ਹੈ)। ੯ ਜਲ ਜੁਲਾਹਾ, ਮੱਕੜੀ ਵਰਗਾ ਇਕ ਜੀਵ ਜੋ ਜਲ ਉੱਤੇ ਬੜੀ ਤੇਜ਼ੀ ਨਾਲ ਫਿਰਦਾ ਹੈ ਤੇ ਪਾਣੀ ਨੂੰ ਛੂੰਹਦਾ ਨਹੀਂ (ਵੇਖੋ :- 'ਜਲੰ ਜਜੋਂ ਗੰਗੇਰੀ'-ਵਚਿਤ੍ਰ ਨਾਟਕ)। ੧੦ ਬਿਜਲੀ। ੧੧ ਹੋੱਲੀ।*

ਪੰਜ ਘੋੜੇ ਨਿਜ ਕੋਤਲ ਰਖਾਏ। ਛੋਡ ਏਕ ਕੋ ਔਰ ਚੜ੍ਹ ਧਾਏ।
ਸ਼ਸਤਰ ਚੜ੍ਹ ਸਿੰਘ ਬਹੁਤੇ ਖਾਏ। ਦੇਖ [1]ਨ ਓਦਰੇ ਫੇਰ ਲੜਾਏ॥੧੦੭॥
ਆਗੈ ਹੁਇ ਹੁਇ ਬੰਦੂਖ ਚਲਾਏ। ਇਕ ਕੋ ਮਾਰ ਦੂਏ ਤਨ ਲਾਏ।
ਵਹੁ ਬੰਦੂਖ ਜਬ ਖਾਲੀ ਹੋਇ। ਲਏ ਔਰ ਕੇ ਹਥ ਤੇ ਖੋਹਿ॥੧੦੮॥
ਬੰਦੂਖੀ[2] ਦਲ ਮੈਂ ਅਢਾਈ ਬਤਾਵੈ। ਇਕ ਚੜ੍ਹ ਸਿੰਘ ਦੂਯੋ ਸਭ ਦਲ ਅਗਾਵੈ।
ਔਰ ਬੰਦੂਖੀ ਬਡੋ ਅਖਾਵੈ। ਚੜ੍ਹ ਸਿੰਘ ਆਗੇ ਅਧੋ ਬਤਾਵੈ॥੧੦੯॥

ਦੋਹਰਾ॥

ਬੰਦੂਖ ਸਰਦਾਰ ਚੜ੍ਹ ਸਿੰਘ ਕੀ, ਕੀਓ ਜਗ ਮੈਂ ਮਸ਼ਹੂਰ।
ਜੈਸੇ ਮਾਰੇ ਨੇੜਿਓਂ, ਤੈਸੇ ਮਾਰੈ ਦੂਰ॥੧੧੦॥
ਤੁਰਤ ਫੁਰਤ ਲਰਤੇ ਮਰਤ, ਬਹੀਰ ਗਯੋ ਕੋਹ ਔਰ।
ਤੌ ਫਿਰ ਅਹਮਦਸ਼ਾਹੁ ਨਿਜ, ਕਰ ਪਰਜੋ ਸਿੰਘਨ ਪਰ ਧੌਰ[3]॥੧੧੧॥

ਚੌਪਈ॥

ਜ਼ੋਰ ਪਾਇ ਸਿੰਘ ਫੌਜ ਨਿਕਾਰੀ[4]। ਘੇਰਜੋ ਬਹੀਰ ਬਹੁ ਤੁੰਮਨ[5] ਭਾਰੀ।
ਤਿਨ ਮੈਂ ਗ੍ਰੰਥ ਤੁਰਤ ਥੇ ਦੋਇ*। ਇਕ ਅੰਮ੍ਰਿਤਸਰੀਏ ਦਮਦਮੀਏਂ ਜੋਇ॥੧੧੨॥
ਘੇਰ ਲਯੋ ਤਿਨ ਅਗਜੋਂ ਆਇ। ਜੁਦੈ ਜੁਦੈ ਤੇ ਦਏ ਕਰਾਇ।
ਧਰ ਗਰੰਥ ਤਹਿਂ ਲੜੇ ਮਝੈਲ। ਰਖਤ ਹੁਤੇ ਥੇ ਸ਼ਸਤਰ ਗੈਲ[6]॥੧੧੩॥
ਘੜੀ ਕੁ ਲੜੇ ਫਿਰ ਲੀਨੇ ਮਾਰ। ਫਿਰ ਦਮਦਮੀਅਨੁ ਪਰ ਧਰੀ ਤਲਵਾਰ।
ਪਾਉ[7] ਘੜੀ ਤਹਿਂ ਤੇਊ ਲੜੇ। ਬਿਨ ਹਥਿਆਰ ਹੁਤੇ ਕਜਾ ਕਰੇ॥੧੧੪॥
ਦੀਨ ਮਜ਼ਹਬ ਦਾ ਜੁੱਧ ਪਛਾਣ। ਢੀਮ ਸੋਟੇ ਕਰ ਮਾਰਨ ਤਾਣ।
ਢੀਮ ਸੋਟਨ ਤੇ ਕਬ ਵੈ ਮਰੈਂ। ਮਾਰ ਤੇਗ ਇਨ ਦੁਇ ਧੜ ਕਰੈਂ॥੧੧੫॥

ਦੋਹਰਾ॥

ਗਹਲ ਪਿੰਡ ਢਿਗ ਆ ਪੁਜਜੋ, ਮਾਰਤ ਮਰਤ ਬਹੀਰ।
ਕਦੇ ਸਿੰਘ ਵਿਚ ਆ ਲੜੈਂ, ਕਦੇ ਜਾਹਿਂ ਹੁਇ ਤੀਰ[8]॥੧੧੬॥

ਚੌਪਈ॥

ਤਬ ਬਹੀਰ ਨੇ ਪਿੰਡ ਤਕਾਯੋ। ਪਿੰਡ ਲੋਕਨ ਨੇ ਬੂਹੋ ਅੜਾਯੋ।
ਪਿੰਡ ਮੈਂ ਵੜਨ ਨ ਦੀਨੋ ਕੋਊ। ਔਖੀ ਬਨੀ ਬਹੀਰ ਸੁ ਤੋਊ॥੧੧੭॥
ਕਿਛੁ ਲੁਕ ਪੜੇ ਗੁਹਾਰਨ[9] ਮਾਂਹਿ। ਸੋ ਗਿਲਜਨ ਨੇ ਛੋਡੇ ਨਾਂਹਿ।

---

*੧ ਉਦਾਸ ਨਾ ਹੋਵੇ। ੨ ਬੰਦੂਕਚੀ। ੩ ਹੱਲਾ, ਦੌੜ। ੪ ਨਿਕਾਲੀ, ਕੱਢੀ। ੫ ਦਸ ਹਜ਼ਾਰ ਦੇ ਲਸ਼ਕਰ ਨੇ। ੬ ਨਾਲ, ਸਾਥ। ੭ ਘੜੀ ਦਾ ਚੌਥਾ ਹਿੱਸਾ। ੮ ਪਾਸੇ। ੯ ਗੁਹਾਰਿਆਂ ਵਿਚ। *ਦੋਹਾਂ ਗ੍ਰੰਥਾਂ ਦਾ ਸੰਕੇਤ ਹੈ ; ਇਕ ਅੰਮ੍ਰਿਤਸਰ ਵਿਖੇ ਤਿਆਰ ਹੋਈ ਬੀੜ ਤੇ ਦੂਜੀ ਦਮਦਮਾ ਸਾਹਿਬ ਵਿਖੇ ਮੁੜ ਤਿਆਰ ਕੀਤੀ ਬੀੜ।*

ਚਮਿਆਰਨ ਚੂਹੜਨ ਕੈ ਜੁੜ ਵੜੇ[1]। ਕਾਢ ਲੋਕਨ ਤੇ ਬਾਹਰ ਕਰੇ॥੧੧੮॥
ਲੋਥਨ ਊਪਰ ਲੋਥ ਹੋਇ ਪਈ। ਉਨ ਤਲ[2] ਗਿਰ ਕੈ ਬਚ ਰਹੇ ਕਈ।
ਉਨ ਕੈ ਚੀਜ ਜੁ ਟੋਲਨ ਵਾਰ। ਕਿਤਨੇ ਵੈ ਫਿਰ ਦੀਨੇ ਮਾਰ॥੧੧੯॥

ਦੋਹਰਾ॥

ਊਹਾਂ ਸੁ ਛੋਰੀ[3] ਥੀ ਘਣੀ, ਚਰ੍ਹੀ ਬਾਜਰੇ ਵਾਰ।
ਬਹੁ ਲੋਕ ਤਿਨ ਮੈਂ ਛਪੇ, ਸੋ ਉਸ ਦੀਨੇ *ਜਾਰ[4]॥੧੨੦॥

ਚੌਪਈ॥

ਊਹਾਂ ਚੜ੍ਹ ਸਿੰਘ ਗੁੱਸਾ ਖਾਯਾ। ਮੁੜ ਕਰ ਘੋੜਾ ਬਹੀਰ ਰਲਾਯਾ।
ਪੰਜ ਬੰਦੂਕੀਏ ਭਰ ਦੇਹਿੰ ਬੰਦੂਖ। ਮਾਰੈ ਚੜ੍ਹ ਸਿੰਘ ਗਿਲਜਨ ਅਚੂਕ[5]॥੧੨੧॥

ਦੋਹਰਾ॥

ਭਯੋ ਪਿਆਸੋ ਸ਼ਾਹੁ ਥੋ ਖੜ੍ਹ ਤਿਨ ਪੀਤੋ ਨੀਰ।
ਧੀਰੀ ਧੀਰੀ ਹੁਇ ਅਈ, ਤੌ ਪਰ ਗਯੋ ਫਰਕ ਬਹੀਰ॥੧੨੨॥

ਚੌਪਈ॥

ਸ਼ਾਹੁ ਹੁਤੋ ਕਛੁ ਧੂਪ ਸੰਤਾਯੋ[6]। ਧੁਪੇ ਖਾਲਸੋ ਹੋਤ ਸਵਾਯੋ।
[7]ਜਹਾਨ ਖਾਂਨ ਉਠ ਲਾਗਜੋ ਗੈਲ। ਸੋ ਸਿੰਘਨ ਕਰ ਦੀਨੋ ਘੈਲ[8]॥੧੨੩॥
ਗਹਲ[9] ਗਾਮ ਲੰਘ ਫਿਰ ਸਿੰਘ ਲੜੇ। ਜੋਰ ਰਹਜੋ ਲਾਇ ਅਗਜੋਂ ਨ ਟਲੇ।
ਬਹੀਰ ਬਚਜੋ ਸੋ ਲੀਨੋ ਸਾਂਭ। ਲੱਗ ਤੁਰੇ ਸਿੰਘ ਦੋਨੋਂ ਲਾਂਭ॥੧੨੪॥
ਜਿਮ ਕਰ ਕੁਕੜੀ ਬਚਿਅਨ ਛੁਪਾਵੈ। ਫਿਲਾਇ ਪੰਖ ਦੁਇ ਤਰਫ਼ ਰਖਾਵੈ।
ਇਮ ਖਾਲਸੇ ਨੇ ਬਹੀਰ ਛਪਾਯੋ। ਜੋ ਬਚ ਰਹਜੋ ਸੁ ਆਗੈ ਲਗਾਯੋ॥੧੨੫॥

ਦੋਹਰਾ॥

ਕੁਤਬੋ ਬਾਹਮਣੀ ਥੋ ਕਹਤ, ਊਹਾ ਪਿੰਡ ਕੋ ਨਾਮ।
ਬਹੁਤ ਬਹੀਰੀਏ ਤਹਿੰ ਵੜੇ, ਦੇਖ ਸੁ ਵਸਤੇ ਗ੍ਰਾਮ॥੧੨੬॥

ਚੌਪਈ॥

ਰੱਯਤ ਹੁਤੀ ਪਠਾਣਨ ਕੇਰੀ। ਲੀਏ ਮਲੇਰੀਅਨ ਤਹਿੰ ਵੈ ਘੇਰੀ।
ਤਿਨੈ ਗ੍ਰਾਮ ਲੋਕਨ ਕਹਿ ਦੀਯੋ। ਮਾਰ ਲੂਟ ਉਨ ਸਿੰਘਨ ਲੀਯੋ॥੧੨੭॥
ਬਜਾਇ ਢੋਲ ਫਿਰ ਬਾਹਰ ਧਏ। ਗੈਲ ਬਹੀਰੈ ਤੇ ਭੀ ਪਏ।
ਤੌ ਬਹੀਰ ਭਯੋ ਹਾਹਾਕਾਰ। ਸੋ ਚੜ੍ਹ ਸਿੰਘ ਨੇ ਸੁਨੀ ਪੁਕਾਰ॥੧੨੮॥

---

*੧ ਇਕੱਠੇ ਹੋ ਕੇ ਆ ਗਏ। ੨ ਹੇਠਾਂ। ੩ ਛੌਈ, ਪਰਾਲੀ। ੪ ਸਾੜ (ਦਿੱਤੇ)। ੫ ਬਿਨਾਂ ਖ਼ਤਾ ਦੇ, ਨਿਸ਼ਾਨੇ ਉੱਤੇ। ੬ ਦੁਖੀ, ਤੰਗ ਕੀਤਾ ਹੋਇਆ। ੭ ਅਬਦਾਲੀ ਤੇ ਉਸ ਦੇ ਪੁੱਤਰ ਤੈਮੂਰ ਦਾ ਫੌਜਦਾਰ ਤੇ ਮੰਤ੍ਰੀ, ਜੋ ੧੭੫੬ ਤੋਂ ੧੭੫੮ ਈ. ਤਕ ਲਾਹੌਰ ਦਾ ਸੂਬੇਦਾਰ ਸੀ, ਜੋ ਪਿੰਡ ਗੈਹਲ (ਗੋਲੇਰਵਾਲ) ਵਿਖੇ ਮਾਰਿਆ ਗਿਆ। ੮ ਘਾਇਲ, ਫੱਟੜ। ੯ ਅੰਮ੍ਰਿਤਸਰ ਦੇ ਨੇੜੇ ਸਥਿਤ ਪਿੰਡ ਗੋਲੇਰਵਾਲ। *ਪਾਠਾਂਤਰ :-'ਮਾਰ'*

ਕਰੀ ਦੌੜ ਪਰ ਪਿੰਡਨ ਵਾਰ[1]। ਮਾਰ ਰੰਘੜ ਵਿਚ ਕਢੇ ਤਲਵਾਰ।
ਮਰਤ ਸਿੰਘ ਤਿਨ ਲਏ ਬਚਾਇ। ਮਾਰੇ ਰੰਘੜ ਖੂਬ ਬਣਾਇ॥੧੨੯॥
ਜੋ ਪਿੰਡ ਤੇ ਬਾਹਰ ਹਥ ਆਯੋ। ਮਾਰ ਕੂਟ ਤਿਸ ਸੀਸ ਕਟਾਯੋ।
ਉਨ੍ਹੈਂ ਮਾਰ ਮੁੜ ਦਲ ਮੇਂ ਰਲਾ। ਕਰਨ ਲਗੋ ਪਰ ਗਿਲਜਨ ਹਲਾ॥੧੩੦॥...
ਸਜਾਨਨ ਨੇ ਸੋ ਲੀਓ ਹਟਾਇ। ਇਹਾਂ ਲੜਨ ਮੁੜ ਨਾਹਿ ਭਲਾਇ॥੧੩੧॥

ਦੋਹਰਾ॥

ਗਿਲਜੇ ਭੀ ਲੜ ਥਕ ਪਰੇ, ਖੜੇ ਰਹੇ ਤਹਿੰ ਹੋਇ।
ਸਿੰਘ ਭੀ ਅਗਜੋਂ ਨਹਿੰ ਟਲੈਂ, ਪੀਯ ਜਲ ਸਮ[2] ਤੇ ਸੋਇ॥੧੩੨॥

ਚੌਪਈ॥

ਸਭ ਸਿੰਘ ਊਹਾਂ ਰਹੇ ਖਲੋਇ। ਆਏ ਲੜਤੇ ਬਾਰਾਂ ਕੋਹਿ।
ਦੌੜ ਕਰੀ ਉਨ ਸੌ ਕੋਹ ਸਾਰੀ। ਇਸ ਕਰ ਭਏ ਸੁ ਗਿਲਜੇ ਹਾਰੀ॥੧੩੩॥

ਦੋਹਰਾ॥

ਸ਼ਿਖਰ ਦੁਪਹਿਰੋ ਹੁਇ ਗਯੋ ਪਰੈ ਧੂਪ ਕੀ ਤਾੜ[3]।
ਨਠ ਨਠ ਖੜ ਖੜ ਮੁੜ ਲੜਤ ਤਰਸ ਹੋਤ ਚਿਤ ਸਾੜ॥੧੩੪॥

ਚੌਪਈ॥

ਘੋੜੇ ਮਰਦ ਪਿਆਸੇ ਭਏ। ਸਬਹਨ ਕੇ ਮੁਖ ਸੂਕ ਸੁ ਗਏ।
ਰਸਤੇ ਮੈਂ ਜਲ ਹੱਥ ਨ ਆਯੋ। ਜੌ ਆਯੋ ਤੌ ਪੀਅਨ ਕਬ ਪਾਯੋ॥੧੩੫॥
ਕੋਸ ਬਾਰਾਂ ਮੇਂ ਨਹਿੰ ਜਲ ਲੱਭਾ। ਪੀਤੋ ਦੁਤਰਫ਼ੀ ਚਾਹੈ ਸੱਭਾ।
ਸਭ ਕੋ ਜਲ ਤਹਿੰ ਨਦਰੀ ਆਯਾ। ਜਨੁ ਮਰਤੇ ਕਿਨ ਜੀਵਨ ਪਾਯਾ॥੧੩੬॥
ਭਰੀ ਢਾਬ ਬਡ ਦੇਵੈ ਠੱਠ। ਪਜਾਸੇ ਪਰੇ ਦੁਤਰਫੋਂ ਨੱਠ।
ਬਹੀਰੀਏ ਭੀ ਚਹੈਂ ਪੀਓ ਪਾਨੀ। ਪਰਤ ਤਲਵਾਰ ਨ ਤਿਨ ਨੇ ਮਾਨੀ॥੧੩੭॥
ਗਿਲਜੇ ਭੀ ਲੜਨੋ ਭੁਲ ਗਏ। ਪੀਵਨ ਪਾਨੀ ਢਾਬ ਸੁ ਪਏ।
ਪਜਾਸੇ ਵਿਚਦੋਂ ਨਠ ਜਲ ਪੀਵੈਂ। ਭਾਵੈਂ ਮਰ ਡੂਬ ਭਾਵੈਂ ਜੀਵੈਂ॥੧੩੮॥

ਦੋਹਰਾ॥

ਮਲਵਈਅਨ ਖਾਲਸੈ ਕਹਜੋ, 'ਆਗੈ ਪਾਨੀ ਦੂਰ।
ਇਹਾਂ ਪਿਆਸੋ ਜੋ ਤੁਰੈ, ਆਗੈ ਮਰੂ ਜਰੂਰ'॥੧੩੯॥

ਚੌਪਈ॥

ਤਬ ਖਾਲਸੇ ਖੜ ਕਰੀ ਸਲਾਹਿ। 'ਲੇਹੋ ਸਭ ਕੋ ਜਲ ਪਿਲਵਾਇ।

*੧ ਪਿੰਡ ਵਾਲਿਆਂ ਉੱਤੇ। ੨ ਬਰਾਬਰ (ਸਿੰਘ ਭੀ ਪਾਣੀ ਪੀ ਕੇ ਲੜਨ ਵਾਸਤੇ ਸਾਮ੍ਹਣੇ ਖੜੇ ਹੋ ਗਏ)। ੩ ਸਖ਼ਤੀ।*

ਪਰਸ੍ਵਾਰਥ[1] ਪਰ ਲਾਵੇ ਸਰੀਰ। ਆਪ ਮਰੋ ਔ ਬਚਾਓ ਬਹੀਰ'॥੧੪੦॥
ਯੌ ਕਰ ਖੜਜੋ ਖਾਲਸੋ ਸਲਾਹਿ। [2]ਅਗੈ ਨ ਮਿਲਜੋ ਗਿਲਜਨ ਧਰਨ ਪਾਇ।
ਦੋਊ ਤਰਫ ਦਲ ਹੁਇ ਰਹੇ ਖਲੇ। ਪੀ ਪੀ ਜਲ ਦਲ ਅਪਨੇ ਰਲੇ॥੧੪੧॥

ਦੋਹਰਾ॥

ਤਬੈ ਖਾਲਸੈ ਮੁੜ ਲੜਜੋ, ਬਹੀਰ ਗਰੀਬਨ ਕਾਜ।
ਸਿੰਘਨ ਮੁੜ ਸ਼ਸਤਰ ਕਰੇ, ਅਏ ਜੁ ਪਹਿਲੇ ਭਾਜ॥੧੪੨॥

ਚੌਪਈ॥

ਜਲ ਪਰ ਉਨ ਭੀ ਅਰੜੋ ਕੀਓ। ਜਲ ਦੋਇਨ ਰਲ ਇਕ ਥਾਂ ਪੀਓ।
ਪੀ ਪੀ ਜਲ ਮੁੜ ਅਪਨੇ ਜਾਹਿਂ। ਰਹੀ ਨ ਹੋਸ਼ ਲੜਨ ਕੀ ਕਾਹਿ॥੧੪੩॥
ਸਿੰਘਨ ਨੈ ਕਰੀ ਅਪਨ ਸੰਭਾਲ। ਫਟੇ ਥਕੇ ਕਰ ਲੀਨੇ ਨਾਲ।
ਡੇਰਾ ਨਠ ਕੋਹ ਦਸ ਔਰ ਗਯੋ। ਖਿੰਡਜੋ ਫੁਟਜੋ ਆਇ ਊਹਾਂ ਰਲਜੋ॥੧੪੪॥
ਬੀਸ ਹਜ਼ਾਰ ਊਹਾਂ ਪਹੁੰਚਏ। ਔਰ ਮੁਯੋ ਔ ਖਿੰਡ ਭੀ ਗਏ।
ਲੋਕ ਕਹੈਂ ਸਿੰਘ ਇਕ ਲਖ ਸਾਰਾ। ਪਚਾਸ[3] ਬਚਜੋ ਔਰ ਸਭ ਗਯੋ ਮਾਰਾ॥੧੪੫॥
ਪਿਤਾ ਹਮਾਰੇ ਤੀਸ[4] ਬਤਾਏ। ਰਹੇ ਸੁ ਮਰ ਔਰ ਬਚ ਕਰ ਆਏ।
ਪਿਤਾ ਚਾਚੇ ਦੁਇ ਹਮ ਥੇ ਸਾਥ। ਉਨ ਤੇ ਸੁਨ ਹਮ ਆਖੀ ਬਾਤ॥੧੪੬॥
ਘੋੜੇ ਊਠ ਕੀ ਗਿਣਤੀ ਨਾਂਹਿ। ਘੱਲੂਘਾਰੇ ਇਸ ਕੈ ਮਾਂਹਿ।
ਕੋਊ ਘੱਟ ਕੋਊ ਆਖੈ ਜਾਦਾ[5]। ਇਤਨਕ ਹਮ ਪਿਤ ਕਹੀ ਮਿਰਯਾਦਾ[6]॥੧੪੭॥

ਦੋਹਰਾ॥

ਇਕ ਨਿਹੰਗ ਬੁਕ[7] ਤਹਿਂ ਕਹਜੋ, ਊਚੋ ਬਚਨ ਸੁਨਾਇ।
'ਤੱਤ ਖਾਲਸੋ ਸੋ ਰਹਜੋ, ਗਯੋ ਸੁ ਖੋਟ ਗਵਾਇ'॥੧੪੮॥
ਸਰਦਾਰ ਸਬੈ ਜ਼ਖਮੀ ਭਏ, ਸਾਬਤ ਰਹਜੋ ਨ ਕੋਇ।
ਲਈ ਸ਼ਹੀਦੀ ਥੀ ਘਨਨ[8] ਗਿਣਤੀ ਸਭਨ ਨ ਹੋਇ॥੧੪੯॥

ਚੌਪਈ॥

ਚੜ੍ਹ ਸਿੰਘ ਜ਼ਖਮ ਗਿਣੇ ਨ ਜਾਏ। ਤੀਰ ਤਲਵਾਰਨ ਜੋ ਨੇਜੇ ਖਾਏ।
ਭੀਮ[9] ਸੈਨ ਜਿਮ ਜਿਤ ਵਲ ਜੁੜੇ। ਬਿਨ ਲਾਏ ਸ਼ਸਤਰ ਖਾਲੀ ਨ ਮੁੜੇ॥੧੫੦॥

ਦੋਹਰਾ॥

ਤਿਸ ਦਿਨ ਤੈ ਚੜ੍ਹ ਸਿੰਘ ਕੀ ਭਈ ਸਿੰਘਉਂ ਮਸ਼ਹੂਰ।
ਬਚਾਏ ਬਹੁਤ ਬਹੀਰੀਏ, ਚਕ ਜੋਖੋਂ ਸੀਸ ਜਰੂਰ॥੧੫੧॥

---

*੧ ਪਰਉਪਕਾਰ। ੨ ਅਗਾਂਹ ਪੈਰ ਧਰਨਾ ਨਾ ਮਿਲਿਆ। ੩ ਪੰਜਾਹ ਹਜ਼ਾਰ। ੪ ਤੀਹ ਹਜ਼ਾਰ। ੫ ਜ਼ਿਆਦਾ। ੬ ਰਸਮੀ ਤੌਰ 'ਤੇ। ੭ ਲਲਕਾਰ ਕੇ, ਉੱਚੀ ਆਵਾਜ਼ ਵਿਚ। ੮ ਬਹੁਤਿਆਂ ਨੇ। ੯ ਯੁਧਿਸ਼ਟਰ ਦਾ ਛੋਟਾ ਭਰਾ, ਪੰਜਾਂ ਪਾਂਡਵਾਂ ਵਿਚੋਂ ਇਕ।*

ਚੌਪਈ॥

ਸਭ ਬਹੀਰੀਏ ਧੰਨ ਧੰਨ ਆਖੈਂ। 'ਹਮ ਜਿਵਾਏ ਚੜ੍ਹਤ ਸਿੰਘ' ਭਾਖੈਂ[੧]।
'ਜੋ ਜੀਵੈ ਚੜ੍ਹ ਸਿੰਘ ਜਿਵਾਏ'। ਯੌਂ ਬਹੀਰ ਸਭ ਆਖਤ ਜਾਏ॥੧੫੨॥
ਰਲ ਬਹੀਰ ਯੌਂ ਦਏ ਅਸੀਸ। 'ਹੁਇ ਸ੍ਰਦਾਰ ਯਹ [੨]ਬਿਸ੍ਵੈ ਬੀਸ।
ਸਰਬ ਪੰਥ ਯਹ ਹੁਇ ਸਰਦਾਰ'। ਸਭ ਇਸ ਦੇਵੈ ਅਸੀਸ ਹਜ਼ਾਰ॥੧੫੩॥
ਕੋਊ ਕਹੈ, 'ਯਹ ਹੁਇ ਪਤਿਸ਼ਾਹਿ'। ਕੋਊ ਕਹੈ, 'ਯਹ ਲਹੌਰੈ ਪਾਇ'।
ਕੋਊ ਕਹੈ, 'ਯਹ ਲਏ ਮੁਲਤਾਨ। ਕਹੇ, 'ਕਸ਼ਮੀਰ ਔ ਕਾਬਲ ਤਾਨ[੩]॥੧੫੪॥
ਦਿਲੀ ਦੱਖਣ ਪੂਰਬ ਪਹਾਰ[੪]। ਇਹੀ ਲਵੈ ਸਭ [੫]ਕੁੰਟਾਂ ਚਾਰ।
ਇਮ ਕਰ ਕਰੈ ਬਹੀਰ ਅਰਦਾਸ। ਲਗੇ ਗੈਲ ਸਭ ਚੜ੍ਹ ਸਿੰਘ ਖਾਸ॥੧੫੫॥

ਦੋਹਰਾ॥

ਜਿਧਰ ਚੜ੍ਹ ਸਿੰਘ ਚੜ੍ਹ ਤੁਰੈ ਸਭ ਬਹੀਰ ਸੁ ਤਿੱਧਰ ਜਾਇ।
ਆਦਰ ਸਭ ਖਾਲਸੋ ਕਰੇ, ਫਤ੍ਹੈ ਯੁਧ ਸਭ ਪਾਇ॥੧੫੬॥

ਚੌਪਈ॥

ਸਭ ਖਾਲਸੇ ਮੈਂ ਆਦਰ ਪਾਵੈ। ਲਗੈ ਦਿਵਾਨ ਤਹਿੰ ਪਹਿਲੋਂ ਬੁਲਾਵੈ।
ਲੈ ਸਲਾਹਿ ਤੌਂ ਤਿਤ ਵਲ ਧਾਵੈ। ਨਜ਼ਰਾਨਾ (ਉਸੈ) ਪਹਿਲੋਂ ਪਹੁੰਚਾਵੈ॥੧੫੭॥

## ਅਥ ਬਿਰਾੜਨ[੬] ਔ ਖਾਲਸੇ ਕੋ ਬਖੇੜੋ

(...ਤੌਂ ਬਿਰਾੜ ਬਹੁ ਚਾਵੜ ਕਰੈਂ, ਕਹੈਂ 'ਸਿੰਘ ਹਮ ਤੇ ਬਹੁ ਡਰੈਂ)

ਦੋਹਰਾ॥

ਘੱਲੂਘਾਰੋ ਕਰਾਇ ਕੇ ਸਿੰਘ ਵੜੇ *ਬਿਰਾੜਨ ਜਾਇ।
ਫੱਟੇ ਥੱਕੇ ਬਹਨ ਕੋ ਚਾਹਤ ਗੁਜਰ ਕਰਾਇ॥੧॥
ਸਿੰਘਨ ਬਿਰਾੜਨ ਕੀ ਜਿਮੈਂ ਸੁਨਾਊਂ [੭]ਬਿਗਰੀ ਬਾਤ।
ਜਬ ਸਿੰਘ ਆਵੈਂ ਮਾਲਵੇ ਕਰੈਂ ਸਿੰਘਨ ਕੋ ਘਾਤ[੮]॥੨॥

ਚੌਪਈ॥

ਸਿੰਘਨ ਕੋ ਨਿਜ ਮਾਲ ਚੁਰਾਵੈਂ। ਸਿੰਘਨ ਪ੍ਰਦੇਸੀ ਤਕ ਖੋਹ ਖਾਵੈਂ।

---

*੧ ਕਹਿਣ। ੨ ਵੀਹ ਵਿਸਵੇ, ਹਰ ਹਾਲਤ ਵਿਚ, ਨਿਰਸੰਦੇਹ। ੩ ਤਕ। ੪ ਪਹਾੜ (ਦਾ ਇਲਾਕਾ)। ੫ ਚਾਰੇ ਕੂੰਟਾਂ, ਸਾਰਾ ਦੇਸ਼। ੬ ਇਕ ਸੂਰਬੀਰ ਜਾਤਿ, ਜਿਸ ਦਾ ਨਿਕਾਸ ਭੱਟੀ ਰਾਜਪੂਤਾਂ ਤੋਂ ਮੰਨਿਆ ਜਾਂਦਾ ਹੈ। ਦਸਮ ਪਾਤਸ਼ਾਹ ਦੀ ਬੈਰਾੜਾਂ 'ਤੇ ਵਿਸ਼ੇਸ਼ ਕਿਰਪਾ ਹੋਈ ਸੀ। (ਵੇਖੋ:- 'ਹਮਹ ਕੌਮਿ-ਬੈਰਾੜ ਹੁਕਮੇ ਮਰਾਸਤ'- {ਜ਼ਫਰਨਾਮਾ})। ੭ ਗੱਲ ਵਿਗੜ ਗਈ। ੮ ਨਾਸ਼।*

**ਇਥੇ ਜਿਨ੍ਹਾਂ ਬੈਰਾੜਾਂ ਦਾ ਸੰਕੇਤ ਹੈ, ਉਹ ਅੰਮ੍ਰਿਤਧਾਰੀ ਸਿੰਘ ਨਹੀਂ ਸਨ।*

ਸਿੰਘ ਸੁ ਉਨਤੇ ਟਲਤੇ ਜਾਂਹਿ। 'ਦੂਰ ਅੰਦੇਸ਼ੀ[1] ਸਿੰਘ ਕਰਾਹਿ॥੩॥
'ਹਮ ਆਵਤ ਹੈਂ ਇਨ ਕੇ ਘਰੈਂ। ਇਨ ਸੋਂ ਬਨੈ ਨ ਤਦੀ[2] ਕਰੈਂ।
ਹੈ ਤੁਰਕਨ ਸੋਂ ਹਮਰੋ ਬਾਦ। ਇਨ ਸੋਂ ਚਹੀਯੈ ਹਮਹਿ ਸਵਾਦ'[3]॥੪॥
ਉਨ ਕੇ ਭਾਗ ਹੁਤੇ ਨ ਭਲੇ। ਨਾ ਥੇ ਸਤਿਗੁਰ ਕੇ ਕਹੇ ਚਲੇ।
ਸਤਿਗੁਰ ਫਿਟਕ ਦਈ ਬੁਧਿ ਮਾਰ। ਆਈ ਹੋਣੀ ਉਨ ਕਰਨ ਖੁਆਰ॥੫॥
ਕਿਸੈ ਸਿੰਘ ਕੀ ਤ੍ਰਿਯਾ[4] ਤਕਾਵੈਂ। ਕਿਸੈ ਸਿੰਘ ਸੋਂ ਹਾਸੀ ਮਚਾਵੈਂ।
ਬੁਲਾਵੈਂ ਸਿੰਘ ਲੈ ਅੱਧੋ ਨਾਮ। ਕਹੈਂ 'ਛਡੋ ਤੁਮ ਹਮਰੋ ਗਾਮ'॥੬॥

ਦੋਹਰਾ॥

ਸਿੰਘ ਮਝੈਲ ਤੋ ਥੇ ਬੁਰੇ, ਪਰ ਕਰੈਂ ਉਨ੍ਹੈਂ ਸੋ ਟਾਰ[5]।
ਕੂਟ ਲੂਟ ਉਇ ਜੌ ਕਰੈਂ, ਤੌ ਸਿੰਘ ਰਹਿੰ ਕਰ ਟਾਰ॥੭॥

ਚੌਪਈ॥

ਜੌ ਸਿੰਘ ਦੇਹਿੰ ਉਨ ਭਲੀ ਸਲਾਹਿ। ਕਰੈਂ ਮਸ਼ਕਰੀ ਉਲਟੈ ਰਾਹਿ।
ਸਿੰਘ ਕਹੈਂ, 'ਲੇਹੁ ਖੰਡੇ ਪਾਹੁਲ'। ਬੈਰਾੜ ਕਹੈਂ, 'ਅਗਜੋਂ 'ਲੇਹੁ ਅੰਦ੍ਰਾਹੁਲ'॥੮॥...
ਕਹੈਂ, 'ਪਾਹੁਲ ਹਮ ਦਾਦੈ ਲਈ। ਹਮ ਤੈ ਨਿਕਲ ਕਹਾਂ ਅਬ ਗਈ?'॥੯॥

ਦੋਹਰਾ॥

ਸੁਨ ਕਰ ਸਿੰਘ ਤਬ ਚੁਪ ਕਰੈਂ, 'ਭਾਗ ਇਨ੍ਹਾਂ ਕੇ ਨਾਂਹਿ'।
ਏ ਫਿਟਕਾਰੇ ਸਤਿਗੁਰੂ, ਰਾਜ ਕਹਾਂ ਏਹ ਪਾਹਿੰ॥੧੦॥

ਚੌਪਈ॥

ਬਹੁਤੇ ਸਿੰਘ ਜੈਤੋਂ ਕੀ ਰਹੈਂ। *ਅਬਲੂ, ਮਹਮੈ, ਭਗਤੂ ਬਹੈਂ।
*ਬਿੱਜੂ, ਕਾਉਣੀ, ਦੋਡਮਤੀ ਮਾਂਹਿ। ਔਰ ਸੁ ਲਾਂਭੈ ਚਾਂਭ ਰਹਾਹਿੰ॥੧੧॥
ਚੜਿੱਕ, ਚੁਬਾਰੇ, ਘੋਲੀਏ ਤਾਕ। ਫਰੀਦਕੋਟ ਔ ਕਾਂਗੜ ਲਾਕ[6]।
ਆਪੋ ਅਪਨੇ ਔਰ ਟਿਕਾਣੇ। ਰਹੇ ਮੁਲਾਹਜੇ[7] ਨਏ ਪੁਰਾਣੇ॥੧੨॥
ਪਿੰਡ ਪਿੰਡ ਯੌ ਸਿੰਘ ਵਖਤ ਕਟਾਹਿੰ। ਦੁਖ ਬਹੁ ਸਹੈਂ ਸੁ ਗੁਜ਼ਰ ਕਰਾਹਿੰ।
ਤੌ ਬਿਰਾੜ ਬਹੁ ਚਾਵੜ[8] ਕਰੈਂ। ਕਹੈਂ, 'ਸਿੰਘ ਹਮ ਤੇ ਬਹੁ ਡਰੈਂ'॥੧੩॥
ਹਮ ਹੈਂ ਜਗ ਮੇਂ ਬਡੇ ਸਿਪਾਹੀ। ਹਮ ਸਮ ਜਗ ਕੋ ਸੂਰਾ ਨਾਹੀ।
ਇਕ ਪਲ ਮੇਂ ਲੇਂ ਸਿੰਘਨ ਮਾਰ। ਐਸੇ ਮੂਰਖ ਬਕੈਂ ਬਿਰਾੜ॥੧੪॥

ਦੋਹਰਾ॥

ਪੰਜ ਬਾਰ ਭਾਜੜ ਕਰੀ, ਸਿੰਘਨ ਤੇ ਗਿਲਜਾਨ।
ਕਦੇ ਬਰਸ ਕਦੇ ਦੁਇ ਬਰਸ, ਸਿੰਘ ਬਸੈਂ ਮਾਲਵੇ ਆਨ॥੧੫॥

*੧ ਦੂਰ ਦੀ ਸੋਚ। ੨ ਤਅੱਦੀ; ਜ਼ੁਲਮ, ਵਧੀਕੀ। ੩ ਮੇਲ-ਮਿਲਾਪ, ਸੁਲ੍ਹਾ ਸਫਾਈ। ੪ ਇਸਤ੍ਰੀ। ੫ ਟਾਲ (ਦੇਂਦੇ)। ੬ ਤਕ, ਤਾਈਂ। ੭ ਲਿਹਾਜ਼। ੮ ਚਾਅ੍ਹਲਦੇ। *ਮਾਲਵੇ ਦੇ ਪ੍ਰਸਿੱਧ ਪਿੰਡ।*

ਚੌਪਈ॥

ਪੰਜ ਵਾਰ ਤੌ ਸਣ[1] ਪਰਵਾਰ। ਭਾਜੜ ਕਟੀ [2]ਬਿਰਾਨੈ ਬਾਰ।
ਜਿਮ ਜਿਮ ਸਿੰਘ ਉਨ ਤੇ ਟਲ ਜਾਹਿੰ। ਤਿਮ ਬਿਰਾੜ ਮੂਰਖ ਗਰਬਾਹਿੰ॥੧੬॥
ਸਿੰਘ ਲੱਖ[3] ਤਿਸ ਵੜ ਜਾਹਿੰ ਦੇਸ਼। ਤੁਰਕ ਨ ਸਕੈਂ ਕਰ ਤਹਿੰ ਪਰਵੇਸ਼।
ਸਿੰਘਨ ਵਲ ਤੇ ਆਕੀ[4] ਰਹੈਂ। ਆਗੈ [5]ਭਰਤ ਟਕੇ ਥੇ ਵਹੈਂ॥੧੭॥
ਘੱਲੂਘਾਰੈ ਕੇ ਪਿੱਛੈ ਭਏ। ਵੈ ਬੀ ਸਿੰਘਨ ਮਾਰਨ ਡਹੇ।
ਕਹੈਂ ਬਿਰਾੜ, 'ਹਮ ਆਪੇ ਸੂਰੇ। ਹਮ ਸੋਂ ਲਰ ਕਬ ਹੁਇ ਸਿੰਘ ਪੂਰੇ॥੧੮॥
ਦੇਸ਼ ਹਮਾਰੈ ਤੁਮ ਸੁਖ ਪਾਯੋ। ਦੇ ਮੂੰਡ ਕੋ ਤੁਮ ਇਹਾਂ ਰਹਾਯੋ।'
ਰਲ ਬੈਰਾੜਨ ਇਮ ਕਰ ਕਹਜੋ। 'ਸੱਦ ਤੁਰਕਨ ਤੁਮ ਇਹਾਂ ਮ੍ਰਵਯੋ'॥੧੯॥

ਦੋਹਰਾ॥

ਗੰਡਾ ਸਿੰਘ ਇਕ ਸਿੰਘ ਥੋ, ਢੰਡ ਕਸੇਲਨ[6] ਵਾਲ।
ਤਿਸ ਕੀ ਨਾਰ ਲੁਕੋ ਰਖੀ, ਕਹਿੰ, 'ਲਈ ਮਝੈਲਨ ਨਾਲ'॥੨੦॥

ਚੌਪਈ॥

ਤੌ ਖਾਲਸੇ ਨੇ ਦਿਵਾਨ ਲਗਾਯੋ। 'ਟਲੇ ਬਨੇ ਨ' ਯੌ ਠਹਿਰਾਯੋ।
'ਭਏ ਬਿਰਾੜ ਅਬ ਬੇਈਮਾਨ। ਲਾਗੇ ਖਾਲਸੇ ਦੇਖਨ ਤਾਨ'॥੨੧॥
ਉਨ ਤੇ ਲਏ ਕਬੀਲੇ ਕੱਢ। ਔਰ ਦੇਸ਼ ਮੇਂ ਦੀਨੇ ਛੱਡ।
ਗੁਰੂ ਕੋਠੇ ਮੇਂ ਥੇ ਸੋ ਰਹੇ। ਔਰ ਜਗ੍ਹਾ ਉਨ ਬਹਿਨ ਨ ਦਏ॥੨੨॥
ਨਿਕਲ ਬਿਰਾੜ ਗਿੱਲਨ ਲਏ ਵਾਰ[7]। ਉਸ ਦਿਨ ਤੇ ਭਏ ਗਿਲ ਸੁਖਕਾਰ[8]।
ਬਿੱਛੂ ਕੀ ਤਿਨ ਟੰਮਕ ਬਜਾਯਾ। ਬਿਰਾੜਨ ਇਕ ਥਾ ਜਥਾ ਬਨਾਯਾ॥੨੩॥
ਦਿਵਸ ਰਾਤ ਪੜ ਸਿੰਘ ਅਕਾਹਿੰ। ਜੋ ਲਭੈ ਲੁਟ ਮਾਰ ਤਿਸ ਜਾਹਿੰ।
ਇਮ ਭਯੋ ਸਿੰਘਨ ਬ੍ਰਾੜਨ ਬਖੇੜਾ। ਕਰੈਂ ਸਿੰਘਨ ਸਿਉਂ ਨਿਤ ਵੈ ਭੇੜਾ[9]॥੨੪॥
ਸਿੰਘ ਹੁਤੇ ਥੇ ਤਿਹ ਥਾਂ ਥੋੜੇ। ਸਿੰਘਨ ਕਿਮ ਕਿਮ ਰਖੇ ਰਾਤ ਘੋੜੇ।
ਪ੍ਰਾਤ[10] ਹੋਤ ਸਿੰਘ ਰਲੈ ਔਰ ਆਇ। ਤਬ ਲੀਨੋ ਕਿਛ ਠਾਠ ਬਨਾਇ॥੨੫॥

ਦੋਹਰਾ॥

ਤੌ ਬਿਰਾੜ ਫਿਰ ਨਹਿੰ ਟਲੇ, ਪੜੇ ਪਹਰ ਤੀਏ ਸੋਇ।
ਪੀ ਸੁੱਖਾ, ਸਿੰਘ ਥੇ [11]ਖੜੇ, ਭਯੋ ਮੁਠ ਭੇੜੋ ਹੋਇ॥੨੬॥

ਚੌਪਈ॥

ਕੋਊ ਸਿੰਘ ਥੋ ਚੰਡੀ[12] ਪੜ੍ਹਤੋ। ਕੋਊ ਸਿੰਘ ਸੁਚੇਤੋ ਕਰਤੋ।

*੧ ਸਮੇਤ। ੨ ਬਿਰਾਨੇ ਜੰਗਲ ਵਿਚ। ੩ ਵੇਖ ਕੇ। ੪ ਬਾਗੀ। ੫ ਮਾਮਲਾ (ਕਰ) ਭਰਦੇ ਸਨ। ੬ ਕਸੇਲਾਂ ਦਾ। ੭ ਵਾੜ। ੮ ਸੁਖਾਲੇ। ੯ ਮੁੱਠਭੇੜ, ਜੰਗ। ੧੦ ਪ੍ਰਾਤਾਕਾਲ, ਸਵੇਰਸਾਰ। ੧੧ ਖਲੋਤੇ ਹੋਏ (ਸਨ)। ੧੨ ਚੰਡੀ ਦੀ ਵਾਰ।*

ਸੁਨਤ ਲੜਾਈ ਸਭ ਚੜ੍ਹ ਪੜੇ। ਕਰੈਂ ਮਜ਼ਾਖ ਵੈ ਸਿੰਘਨ ਕੋ ਖੜ੍ਹੇ॥੨੭॥
ਉਇ ਜਾਨੈ 'ਸਿੰਘ ਨੇੜ ਨ ਆਵੈਂ। ਹਮ ਬ੍ਰਛੀਅਨ ਤੇ ਦੂਰ ਰਹਾਵੈਂ'।
ਹਮ ਵਡਭਾਗ ਜੋ ਹਮ ਪਰ ਆਵੈਂ। 'ਮਾਰ ਬਰਛੀਅਨ ਘੋੜੇ ਲੈ ਜਾਵੈਂ'॥੨੮॥
ਸਿੰਘਨ ਜਾਨਜੋ, 'ਹਮ ਲਭਜੋ ਸ਼ਿਕਾਰ। ਲੈ ਹੈਂ ਬੰਦੂਕੇ ਬਰਛੀਅਨ ਮਾਰ।
ਇਮ ਕਰ ਹੱਲੋ ਦੁਵੱਲਨ[1] ਭਯੋ। ਸਿੰਘਨ ਬਿਰਾੜਨ ਤਿਹ ਭੇੜ ਪਯੋ॥੨੯॥
ਉਇ ਚਾਹੈਂ, 'ਹਮ ਬ੍ਰਛੀ ਚਲਾਵੈਂ'। ਸਿੰਘ ਗੋਲੀਅਨ ਸੌਂ ਅਗੈ ਗਿਰਾਵੈਂ।
ਵੈ ਬਰਛੀ ਸੁਟ ਖਾਲੀ ਜਾਹਿਂ। ਮਾਰ ਗੋਲਨ ਸਿੰਘ ਘੋੜੀ ਖੁਹਾਹਿਂ[2]॥੩੦॥

ਦੋਹਰਾ॥

ਉਇ ਸਿੰਘਨ ਕੋ ਇਮ ਲਭੈਂ, ਜਿਮ ਲਵੈ ਬਟੇਰੋ ਬਾਜ।
'ਰੋਜ ਰੋਜ ਕੈ ਦੁਖਨ ਤੇ, ਕਰੁ ਲੇਹੁ ਅਬੈ ਇਨ ਕਾਜ'॥੩੧॥

ਚੌਪਈ॥

ਉਡੀ ਗਰਦ ਤੌਂ ਭਯੋ ਅੰਧੇਰੋ। ਤਹਿਂ ਨਹਿਂ ਸਿਵਾਪੈ ਮੇਰੋ ਤੇਰੋ।
ਕਿਛਕ [3]ਛਲਕਨ ਸੌਂ ਪਹਿਲੌਂ ਮਾਰੈਂ। ਕਿਛਕ ਅਵਾਜਨ ਡਰ ਘੋੜੀਅਨ ਡਾਰੈਂ॥੩੨॥
ਕੌਨ ਸਕੈ ਤਬ ਬ੍ਰਛੀ ਸੰਭਾਰ। ਪਿੱਛੈ ਸਿੰਘ ਤੇ ਅਗੈ ਬਿਰਾੜ।
ਪੈਰ ਕਾਜ ਜਿਨ ਨੈ ਬਹੁ ਕੀਯੋ। ਤੇ ਤੋ ਲੈਗੇ ਅਪਨੋ ਜੀਯੋ॥੩੩॥
ਬਜਾਇ ਢੋਲ ਥੇ ਲੁੱਟਨ ਆਏ। ਲੁਕ ਗਏ ਝਾੜਨ ਢੂੰਡੈਂ ਨ ਪਾਏ।
ਐਸੀ ਭਈ ਬਿਰਾੜਨ ਬਾਤ। ਬਚੇ ਸੁ ਯਾਂ ਤੇ ਆ ਭਈ ਰਾਤ॥੩੪॥...
ਪੰਦ੍ਰਾਂ ਸੈ ਦਲ ਘੋੜੀ ਆਈ। ਬਹੁਤ ਲਏ ਸੋ ਜੱਟ ਫੜਾਈ।

ਦੋਹਰਾ॥

ਕਿਛੁ ਖੋਹੇ ਕਿਛੁ ਬਚ ਗਏ, ਸਿੰਘ ਮੁੜੇ ਉਨ੍ਹੈ ਘਰ ਵਾਰ[4]।
'ਮਾਰੋਂ ਸਵੇਰੋ ਆਨ ਤੁਮ', ਯੌ ਸਿੰਘਨ ਕਹਜੋ ਪੁਕਾਰ॥੩੬॥

ਚੌਪਈ॥

ਸੋ ਨੱਠ ਗਏ ਤਹਿਂ ਹੋਤੀ ਸਵੇਰ। ਪ੍ਰਾਤ ਸਿੰਘ ਚੜ੍ਹ ਜਾ ਪਏ ਫੇਰ।
ਦੇਖ ਸਿੰਘਨ ਘਰ ਸੁੰਨੇ ਪਰੇ[5]। ਨਠ ਕਰ ਮਨੁਖ ਕਿਤੈ ਜਾਇ ਵੜੇ॥੩੭॥
ਰਹੀ ਚੀਜ਼ ਸਿੰਘਨ ਲੁੱਟ ਲਈ। ਐਸੀ ਬਾਤ ਬਿੱਝੂ ਕੀ ਭਈ।
ਸਿੰਘਨ ਲੁੱਟ ਗੁਜ਼ਰ ਭਲ ਕਰੀ। ਬਹੁਤ ਚੀਜ਼ ਥੀ ਊਹਾਂ ਉਨ ਪਰੀ॥੩੮॥
ਖਾਲੀ ਘਰਨ ਤਹਿਂ ਸਿੰਘ ਵੜ ਬਹੇ। ਕਿਛਕ ਦਿਵਸ ਸਿੰਘਨ ਕਟ ਲਏ।
ਵਿਰਾੜ ਵੜੇ ਜਾਇ ਔਰਹਿ ਥਾਇ। ਕੋਟਕਪੂਰੇ ਫਰੀਦੇ ਵਾਇ[6]॥੩੯॥

*੧ ਦੋਹਾਂ ਪਾਸਿਆਂ ਤੋਂ। ੨ ਖੁਹਾ ਬਹਿੰਦੇ। ੩ ਸ਼ਲਕਾਂ (ਗੋਲੀਆਂ ਦੀ ਬਾਛੜ) ਨਾਲ। ੪ (ਘਰਾਂ ਵਿਚ) ਵਾੜ ਕੇ। ੫ ਪਏ ਹੋਏ। ੬ ਵੱਲ,ਤਰਫ਼।*

ਔਰ ਜੋਊ ਥੇ ਬਡੇ ਗਿਰਾਉਂ। ਸੋ ਹੁਇ ਬਹੇ ਫੇਰ ਇਕ ਥਾਉਂ।
ਰਾਤ ਚੋਰੀ ਕਿਤ ਲਗੈਂ ਸੁ ਆਇ। ਦਿਨੈ ਸਿੰਘ ਤਿਹ ਪਾਸ ਨ ਦੇਹਿੰ ਜਾਇ॥੪੦॥

ਦੋਹਰਾ॥

ਰਤਨ ਸਿੰਘ ਨੈ ਜਿਮ ਸੁਨੀ ਤੈਸੇ ਦਈ ਲਿਖਾਇ।
ਆਗੈ ਪਾਛੈ ਜਿਮ ਭਈ, [੧]ਕ੍ਰਮ ਸੋਂ ਧਰੀ ਬਨਾਇ॥੪੧॥

## ਸਾਖੀ ਦੂਜੀ ਬਿਰਾੜਨ ਕੀ

**(ਇਮ ਬਿਰਾੜ ਸਿੰਘਨ ਤੇ ਹਾਰੇ...)**

ਦੋਹਰਾ॥

ਫੇਰ ਬਿਰਾੜਨ ਸਭਨ ਮਿਲ, ਇਮ ਕਹਿ ਕਰੀ ਸਲਾਹਿ।
'ਗਿਲਜਨ ਵਜਾ ਬਨਾਇ ਕੈ, ਪਰੈਂ ਸਿੰਘਨ ਪਰ ਧਾਇ'॥੧॥

ਚੌਪਈ॥

ਸਿੰਘ ਗਿਲਜਨ ਲਖ[੨] ਜਾਵੈਂ ਭਾਜ। 'ਲੂਟ ਲੇਹਿੰ ਹਮ ਉਨ ਸਭ ਸਾਜ'।
ਸੋਊ ਵਜਾ ਤਬ ਬਿਰਾੜਨ ਬਨਾਈ। ਲਾਲ ਰੰਗ ਕਰਨ ਫੌਜ ਠਹਿਰਾਈ॥੨॥
[੩]ਚੋਪ ਨਾਰਨ ਕੇ ਉਪਰੋਂ ਲਾਹੇ। [੪]ਜ਼ੀਨ ਪੋਸ਼ ਕਰ ਘੋੜਨ ਪਾਏ।
ਲਾਲ ਖੇਸ ਨਿੱਜ ਉੱਪਰ ਲਏ। ਸਾਥ ਨੇਜਨ ਕੈ ਚੋਪ ਬੰਧਏ॥੩॥
ਨਿਸ਼ਾਨ ਬੈਰਕ[੫] ਜਿਮ ਊਚ ਕਰਾਏ। ਢੋਲ ਨਿਗਾਰਨ ਜਿਮੇ ਬਜਾਏ।
ਮੁਹਰਖੈ[੬] ਸਿੰਘਨ ਕੇ ਰਹਤ ਥੇ ਖੜੇ। ਨਜਰ ਲਾਲ ਰੰਗ ਆਵਤ ਪੜੇ॥੪॥
ਉਨ ਨਠ ਭਜ ਆਇ ਕਰੀ ਪੁਕਾਰ। ਦਲ ਨਠ ਤੁਰਜੋ ਨ ਕਰੀ ਸੰਭਾਰ।
ਕਈ ਕੋਸ ਭਜ ਗਯੋ ਬਹੀਰ। ਤੌ ਸਿਰਦਾਰਨ ਕਰੀ ਤਤਬੀਰ॥੫॥

ਦੋਹਰਾ॥

ਸਿੰਘ ਸਰਦਾਰਨ ਤਬ ਕਹਜੋ, 'ਖੜ ਅਬ ਕਰੋ ਸੰਭਾਰ।।
ਧਰਤੀ ਓੜਕ[੭] ਹਮ ਅਏ, ਕਹਾਂ ਪੜੈਂ ਕਾਬਲੀ ਪਾਰ॥੬॥

ਚੌਪਈ॥

ਜੌ ਅਬ ਨੱਠੇ ਅਗੇ ਜਾਵੈਂ। ਮਰੈਂ ਪਿਆਸੈ ਨੀਰ ਨ ਪਾਵੈਂ।
ਲੋੜ ਈਹਾਂ ਹੀ ਅਬਹ ਖਲੋਇ। ਸਤਿਗੁਰ ਚਾਹੈ ਸੋ ਕਛੁ ਹੋਇ॥੭॥
ਖੜ ਸਿੰਘਨ ਨੈਂ ਕਰੇ ਨਿਗਾਰੇ। ਨਿਸ਼ਾਨਨ ਵਾਰਨ ਨਿਸ਼ਾਨ ਸੰਭਾਰੇ।

---

*੧ ਸਿਲਸਿਲੇ ਵਾਰ, ਤਰਤੀਬ ਸਿਰ। ੨ ਵੇਖ ਕੇ। ੩ ਇਸਤ੍ਰੀਆਂ ਦਾ ਉੱਤੇ ਲੈਣ ਦਾ ਭੋਛਣ, ਜਿਸ ਉਪਰ ਕਸ਼ੀਦੇ ਦਾ ਕੰਮ ਹੁੰਦਾ ਹੈ; ਫੁਲਕਾਰੀ। ੪ ਕਾਠੀ ਉੱਪਰ ਪਾਉਣ ਵਾਲਾ ਕੱਪੜਾ। ੫ ਫਰੇਰੇ, ਛੋਟੇ ਝੰਡੇ। ੬ ਮੁਰੱਖੇ; ਮੁਹਰੇ ਰੱਖੇ ਹੋਏ, ਮੁਖੀਏ; (ii) ਰਾਹ ਦੱਸਣ ਵਾਲੇ ਦੋ ਸਵਾਰ। ੭ ਅਖੀਰਲੇ ਸਿਰੇ।*

ਸਿੰਘ ਸੂਰਮੇ ਪਿੱਛੈ ਮੁੜੇ। ਸਰਦਾਰ ਸਭੈ ਖੜ ਪਿਛੇ ਜੁੜੇ॥੮॥
ਸਰਦਾਰ ਚੜ੍ਹ ਸਿੰਘ ਥੋ ਪਿਛੈ ਰਹਯੋ। ਸੋ ਖੜ ਮੁੜ ਸੰਗ ਬਿਰਾੜਨ ਖਹਯੋ।
ਉਨ ਲਖ ਲੀਨੋ ਭੇਤ ਬਿਰਾਰ। ਸਭ ਸਿੰਘਨ ਸੋਂ ਕਹਯੋ ਪੁਕਾਰ॥੯॥
ਸੁਨਤ ਸਿੰਘ ਮੁੜ ਕਰ ਦਯੋ ਹੱਲਾ। ਬ੍ਰਾੜਨ ਪੈ ਸੋਊ [1]ਭਯੋ ਨ ਝੱਲਾ।
ਸੋ ਨਠ ਤੁਰੇ ਸਿੰਘ ਗੈਲ ਲਗਾਇ। ਕਿਛ ਫੜ ਲਏ ਕਿਛ ਗਏ ਵਗਾਇ॥੧੦॥

ਦੋਹਰਾ॥

ਜਿਨ ਕੈ ਪੁੱਤਰ ਫੜ ਲਏ, ਸੁਨਿ ਅਈ ਤਿਨ੍ਹੈਂ ਕੀ ਮਾਇ।
ਲੀਨੇ ਪੁੱਤਰ ਛੁਡਾਇ ਉਨ, ਸਿੰਘਨ ਬਾਤਾਂ ਲਾਇ॥੧੧॥

ਚੌਪਈ॥

ਸਿੰਘਨ ਬਿਰਾੜਨ [2]ਪਰ ਰਹਯੋ ਬੈਰ। ਸਿੰਘ ਕਰੈਂ ਨਹਿੰ ਤਿਨ ਸੰਗ ਖੈਰ।
ਬਿਰਾੜ ਲਗੇ ਪਿੰਡ ਗੜ੍ਹੀ ਚਿਣਾਵਣ। ਲਗਯੋ ਖਾਲਸੋ ਮੋਰਚੇ ਲਾਵਣ॥੧੨॥
ਕੱਚੇ ਖੂਹਨ ਜਲ ਝਬ ਮੁਕ ਜਾਇ। ਬਿਰਾੜ ਨਠੈਂ ਛਡ ਸੋਈ ਥਾਇ।
ਸਿੰਘ ਬਿਰਾੜਨ ਨਿਕਲਨ ਤੌਂ ਦੇਹਿਂ। ਭੈਸ ਘੋੜੀ ਕੱਢ ਚੰਗੀ ਲੇਹਿਂ॥੧੩॥
ਇਮ ਬਿਰਾੜ ਸਿੰਘਨ ਤੇ ਹਾਰੇ। ਕਰਤੂਤ ਆਪਣੀ ਭਏ ਖੁਆਰੇ।
ਕਿਸੈ ਜੁੰਮੈ ਸਿੰਘ ਨਜ਼ਰਾਨਾ ਟਿਕਾਵੈਂ। ਕਿਸੈ ਜੁੰਮੈ ਸਿੰਘ ਸਾਕ ਠਹਿਰਾਵੈਂ॥੧੪॥
ਯੌਂ ਕਰ ਸਿੰਘਨ ਰੱਯਤ ਬਨਾਇ। ਫਿਰ ਉਨ ਹੀ ਘਰ ਡੇਰੇ ਲਾਇ।
ਫਿਰ ਸਿੰਘਨ ਕੇ ਤੇ ਭਏ ਦਾਸ। ਗੁਜ਼ਰ ਕਰੈ ਖਾਲਸਾ ਯੌਂ ਖਾਸ॥੧੫॥

ਦੋਹਰਾ॥

ਉਸੀ ਦੇਸ਼ ਸਿੰਘ ਫਿਰ ਵੜੇ, ਉਨ ਕੌ ਠੀਕ ਬਣਾਇ।
ਅਗੈ ਆਇ ਸੋਊ ਮਿਲੈਂ, ਘਰ ਅਪਨੇ ਲੇਹਿਂ ਉਤਰਾਇ॥੧੬॥
ਜੇ ਪਾਹੁਲ ਲੈ ਪੰਥ ਰਲੇ, ਸੋ ਤਊ ਭਏ ਨਿਹਾਲ।
ਰਤਨ ਸਿੰਘ ਸੁਨ ਪਿਤਾ ਤੇ, ਤੈਸੀ ਲਿਖੀ ਸੰਭਾਲ॥੧੭॥

## ਸਾਖੀ ਕਪੂਰੇ[3] ਬਿਰਾੜ ਕੀ ਤੁਰੀ

(...'ਭਯੋ ਕਪੂਰੇ ਨਾਸ਼')

ਦੋਹਰਾ॥

ਜੇ ਕੋ ਆਖੈ ਪ੍ਰਸ਼ਨ ਯਹ ਸਭ ਕਹੀ ਬਿਰਾੜਨ ਬਾਤ।

*੧ ਝੱਲਿਆ ਨਾ ਗਿਆ। ੨ ਵੈਰ ਪੈ ਗਿਆ। ੩ ਕਪੂਰਾ ਬਿਰਾੜ ਜੱਟ ਸਰਦਾਰ, ਜਿਸ ਦੇ ਨਾਮ 'ਤੇ 'ਕੋਟ ਕਪੂਰਾ' ਆਬਾਦ ਹੈ; ਕਲਗੀਧਰ ਜੀ ਤੋਂ ਅੰਮ੍ਰਿਤ ਛਕ ਕੇ ਕਪੂਰ ਸਿੰਘ ਸਜਿਆ। ਸੰਨ ੧੭੦੮ ਵਿਚ ਮੰਜਈਸਾ ਖਾਨ ਨੇ ਕਪੂਰੇ ਨੂੰ ਫਾਂਸੀ ਲਾ ਦਿੱਤਾ।*

ਸਤਿਗੁਰ ਬਚਨ ਫਾਹੈ ਭਯੋ, ਕਿਤੁ ਮੁਯੋ ਕਪੂਰੋ ਭਾਂਤ॥੧॥

ਚੌਪਈ॥

ਅਬੈ ਕਪੂਰੈ ਮੌਤ ਬਤਾਊਂ। ਜਿਮ ਭਯੋ ਬਚਨ ਸੁ ਪ੍ਰਸੰਗ ਸੁਨਾਊਂ।
ਜਬ ਸਤਿਗੁਰ ਗਏ ਕੋਟਕਪੂਰੇ। ਮਿਲ੍ਯੋ ਕਪੂਰੋ ਦਿਲ ਕਰ ਊਰੇ[1]॥੨॥
ਸਤਿਗੁਰ ਕਹ੍ਯੋ, 'ਸੁਨ ਸਿੱਖ ਪਿਆਰੇ। ਡੇਰਾ ਦਿਹੋ ਹਮ ਕਿਲ੍ਹੇ ਮਝਾਰੇ।
ਤੁਰਕ ਆਵਤ ਹੈ ਹਮਰੀ ਗੈਲੈ। ਬਿਨਾਂ ਲੜੇ ਵਹਿ ਰਹੈਂ [2]ਨ ਟੈਲੈ॥੩॥
ਬਿਨਾ ਗੜ੍ਹੈ ਲੜ ਸਕਿਅਤ ਨਾਹੀਂ। ਲੜੈ ਸ਼ੇਰ ਭੀ ਬੇਲੇ ਮਾਹੀਂ।
ਮੱਧ ਗੜ੍ਹੀ ਹਮ ਕੋ ਤੂੰ ਵਾੜ। ਤੁਰਕ ਲੜੈਂ ਈਹਾਂ ਜਾਵੈਂ ਹਾਰ॥੪॥
ਸਭ ਰੱਯਤ ਹੁਇ ਤੁਮਰੀ ਆਇ। ਤੁਹਿ ਦੇਊਂ ਮੈਂ ਬਡ ਦੇਸ਼ ਲਾਇ।'
ਤਬੈ ਕਪੂਰੇ ਉੱਤਰ ਦਯੋ। ਉਸੀ ਬਚਨ ਤੇ ਉਸ ਮਰਨ ਭਯੋ॥੫॥

ਦੋਹਰਾ॥

ਕਪੂਰੇ ਦਿਨ ਖੋਟੇ ਅਏ ਗਯੋ ਸਿੱਖੀਓਂ ਬੇਮੁਖ ਹੋਇ।
ਬੇਈਮਾਨੀ ਚਿਤ ਠਈ, 'ਮਤ ਗੜ੍ਹੀ ਲਏ ਗੁਰ ਖੋਹਿ'॥੬॥

ਚੌਪਈ॥

ਤਬੈ ਕਪੂਰੈ ਐਸੀ ਕਹੀ। *'ਹਮ ਤੁਰਕਨ ਕੈ ਬੰਦੇ ਅਹੀ।
ਜੌਂ ਅਬ ਮੱਧ[3] ਹਮ ਤੁਮ ਕੋ ਵਾੜੈਂ। ਹਮ ਕੋ ਫੜ ਤੁਰਕ ਫਾਹੇ ਚਾੜ੍ਹੈਂ'॥੭॥
ਤਬ ਸਤਿਗੁਰ ਸੁਨ ਬਚਨ ਉਚਾਰੇ। '[4]ਅਬ ਕਜਾ ਮਰੈਂ ਨ ਫਾਹੇ ਚਾੜ੍ਹੇ।
ਸਿਖੀਓਂ ਭੀ ਬੇਮੁਖ ਹੁਇ ਮਰੈਂ। ਤੌ ਭੀ ਤੂੰ ਫਾਹੇ ਚੜ੍ਹ ਮਰੈਂ'॥੮॥

ਦੋਹਰਾ॥

ਯੌਂ ਕਹਿੰ ਸਤਿਗੁਰ ਤੁਰ ਗਏ, ਦਿਨ ਭਏ ਕਿਤਿਕ ਬਿਤਾਇ।
ਜਿਮ ਚੜ੍ਹ ਫਾਹੈ ਸੋ ਮੁਯੋ, ਸੋ ਮੈਂ ਦਿਓਂ ਬਤਾਇ॥੯॥

ਚੌਪਈ॥

ਹਾਕਮ †ਈਸਾਯੋ ਖਾਨ[5] ਕਹਾਏ। ਮੰਜ ਰੰਘੜ ਤਿਨ ਕੋਟ ਬਨਾਏ।
ਹੋਨੀ ਨੇੜੇ ਕਪੂਰੇ ਆਈ। ਦੀਏ ਘੋੜੇ ਉਨ ਈਸੇ ਮੁਲਵਾਈ[6]॥੧੦॥
ਈਸੇ ਟੋਂਬੂ[7] ਉਸ ਦੁਆਬੈ ਕੀਆ। [8]ਲੈਣ ਦਾਮ ਵਹਿ ਪਾਰੈ ਥੀਆ।
ਉਸੈ ਹੋਣੀ ਨੈ ਆਨ ਦਬਾਯਾ। ਉਸੈ ਪਾਪ ਦਿਲ ਅੰਦਰ ਆਯਾ॥੧੧॥

---

*੧ ਥੋੜ੍ਹੇ (ਸ਼ਰਧਾ-ਰਹਿਤ ਦਿਲ ਨਾਲ)। ੨ ਟਲਦੇ ਨਹੀਂ। ੩ (ਕਿਲ੍ਹੇ) ਵਿਚ। ੪ ਕੀ ਤੂੰ ਹੁਣ ਫਾਹੇ ਚੜ੍ਹ ਕੇ ਨਹੀਂ ਮਰੇਂਗਾ? ੫ ਮੰਜ ਈਸਾਖਾਨ ਕੋਟਕਪੂਰੇ ਦੇ ਗਵਾਂਢੀ ਇਲਾਕੇ ਦਾ ਮਾਲਿਕ ਸੀ, ਜਿਸ ਨੇ ਕਪੂਰੇ ਨੂੰ ਫਾਂਸੀ ਦੇ ਕੇ ਮਾਰ ਦਿੱਤਾ ਸੀ। ੬ ਮੁੱਲ ਨਾਲ। ੭ ਹੁੰਡੀ। ੮ ਆਪਣੇ ਘੋੜਿਆਂ ਦਾ ਮੁੱਲ ਲੈਣ ਲਈ ਦਰਿਆਓਂ ਪਾਰ ਦੁਆਬੇ ਵਿਚ ਗਿਆ। *ਜਦ ਸੂਬਾ ਸਰਹੰਦ ਦਸਮੇਸ਼ ਜੀ ਦਾ ਪਿੱਛਾ ਕਰਦਾ ਹੋਇਆ ਫੌਜ ਲੈ ਕੇ ਜੰਗਲ ਵਿਚ ਪੁੱਜਾ, ਤਾਂ ਮੁਕਤਸਰ ਦੇ ਮੁਕਾਮ 'ਤੇ ਕਪੂਰਾ ਸ਼ਾਹੀ ਫੌਜ ਦੇ ਨਾਲ ਸੀ। †ਪਾਠਾਂਤਰ :- 'ਅਹੀਯੋ'।*

ਸੱਦ ਚੋਰ ਦਏ ਊਹਾਂ ਲਾਇ। ਲਈ ਮਾਰਿ ਸ਼ਾਹਿ ਦਰਬ[੧] ਕਢਾਇ।
ਸੋ ਬਹੁ ਪ੍ਰਗਟੀ ਸਿਰ ਉਸ ਆਈ। ਹੋਣੀ ਹੋਇ ਬੋਲੀ ਮੁਹਰਖਾਈ[੨]॥੧੨॥
ਵਾਕ ਸਤਿਗੁਰ ਕੋ ਨਹਿੰ ਜਾਇ ਖਾਲੀ। ਧ੍ਰੂਵ[੩] ਧਵਲ[੪] ਧਰਤੀ [੫]ਜਾਇ ਹਾਲੀ।
ਸੋ ਈਸੈਖਾਂ ਪਕੜ ਮੰਗਾਯੋ। ਯੌਂ ਕਹਿ ਕੈ (ਉਸ) ਫਾਹੈ ਚੜ੍ਹਵਾਯੋ॥੧੩॥

ਦੋਹਰਾ॥

ਇਸੈ ਗੁਰੂ ਕੇ ਵਾਕ ਥੋ, ਫਾਹੈ ਮੌਤ ਹੋਇ ਯਾਹਿ।
ਔਰ ਕਿਸੂ ਕੋ ਦੋਸ਼ ਨਹਿੰ, ਸੋਊ ਫੁਰਿਓ ਆਹਿ॥੧੪॥
ਪਿੰਡ ਰੌਣੀ[੬] ਮਧ ਉਸ ਟੰਗਜੋ, ਭਯੋ ਕਪੂਰੈ ਨਾਸ਼।
ਰਤਨ ਸਿੰਘ ਤਿਮ ਹੀ ਲਿਖੀ, ਜਿਮ ਸੁਨੀ ਬ੍ਰਿਧਨ ਕੈ ਪਾਸ॥੧੫॥

## ਸਾਖੀ ਮੋਰੰਡੇ[੭] ਕਤਲ ਕੀ

(...'ਜੜ੍ਹ ਰਹਿ ਜਾਨੀ ਨਾ ਰਹਿ ਮਾਨੀ')

ਦੋਹਰਾ॥

[੮]ਅਠਾਰਾਂ ਸੈਅ ਅਠਾਰਵੇਂ, ਘੱਲੂਘਾਰੇ ਸਾਲ।
ਲੂਟ ਬਿਰਾੜਨ ਕੋ ਤਬੈ, ਚੜ੍ਹਜੋ ਖਾਲਸੋ ਰਾਲ[੯]॥੧॥

ਚੌਪਈ॥

ਆਲਾ ਸਿੰਘ ਪਹਿ ਸਿੰਘਨ ਆਯੋ। ਸਾਥ ਫੁਲਾਇਣ[੧੦] ਸੋ ਲੈ ਧਾਯੋ।
ਸਾਥ ਭਾਈਕੇ[੧੧] ਲਏ ਚੜ੍ਹਾਈ। ਬੁੱਢਾ ਸਿੰਘ ਗੁਰਬਖ਼ਸ਼ ਸਿੰਘ ਥਾਈ॥੨॥
ਮਲੇਰ[੧੨] ਮਾਰਨ ਉਨ ਦਈ ਜਲਾਹੇ। ਪਠਾਣ ਮਲਵਈਅਨ ਬੈਰ ਸੁ ਥਾਏ।
ਦੌੜ ਚੁਤਰਫੋਂ ਲੂਟ ਮਚਾਹਿੰ। ਮੁਲਕ ਮਾਰ ਉਨ ਤੁਰੇ ਅਗਾਹਿੰ॥੩॥
ਸਿੰਘ ਤੁਰੇ ਸਰਹੰਦੈ ਦਾਇ[੧੩]। ਦੇਖ ਬਾਗ਼ ਮੁੜ ਆਏ ਧਾਇ।
ਹੁਤੀ ਫੌਜ ਜੋ ਸ਼ਹਿਰ ਸੁ ਮਾਂਹਿ। ਸਿੰਘਨ ਭੈ ਤੇ [੧੪]ਨਿਕਸੀ ਨਾਂਹਿ॥੪॥
ਸਿੰਘਨ ਲੀਨੋ ਉਸ ਲਖ ਜ਼ੋਰ। ਭਯੋ ਖਾਲਸੋ ਔਰੈ ਤੌਰ।
ਆਖੈ ਖਾਲਸੋ ਸਸੋ[੧੫] ਦੁੜਾਯੋ। ਮਾਰਜੋ ਫਿਰ ਅਬ [੧੬]ਫਰੋ ਪਾਯੋ॥੫॥

---

*੧ ਰਕਮ, ਪੈਸੇ। ੨ ਅੱਗੇ ਹੋ ਕੇ। ੩ ਧਰੂਅ ਤਾਰਾ। ੪ ਧਰਤੀ ਹੇਠਲਾ ਬਲਦ, ਜਿਸ ਦੇ ਸਿੰਗ ਉੱਤੇ ਧਰਤੀ ਟਿਕੀ ਹੋਈ ਕਹਿੰਦੇ ਹਨ। ੫ ਹਿਲ ਜਾਏ। ੬ ਗੜ੍ਹੀ ਵਿਚ। ੭ ਮੋਰੰਡਾ, ਜ਼ਿਲ੍ਹਾ ਰੋਪੜ ਦਾ ਇਕ ਪਿੰਡ, ਜਿਥੋਂ ਦੇ ਰਹਿਣ ਵਾਲੇ ਜਾਨੀ ਤੇ ਮਾਨੀ ਦੋ ਰੰਘੜ ਭਰਾਵਾਂ ਨੇ ੧੭੦੪ ਈ. ਵਿਚ ਮਾਤਾ ਗੁਜਰੀ ਜੀ ਨੂੰ ਸਮੇਤ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਫੜ ਕੇ ਪਿੰਡ ਸਹੇੜੀ ਤੋਂ ਨਵਾਬ ਸਰਹਿੰਦ ਪਾਸ ਜਾ ਪੇਸ਼ ਕੀਤਾ ਸੀ। ੮ ਸੰਮਤ ੧੮੧੮ (੧੭੬੧ ਈ:)। ੯ ਧੂੜ (ਖਾਲਸਾ ਦਲ ਦੀ ਚੜ੍ਹਾਈ ਸਦਕਾ ਉੱਡੀ ਧੂੜ)। ੧੦ ਫੂਲ ਵੰਸ਼ ਵਾਲਿਆਂ ਨੂੰ। ੧੧ ਭਾਈ ਭਗਤੂ, ਭਾਈ ਬਹਿਲੋ ਤੇ ਭਾਈ ਰੂਪੇ ਦੇ ਵੰਸ਼ ਵਿਚੋਂ। ੧੨ ਮਾਲੇਰ ਕੋਟਲਾ। ੧੩ ਵੱਲ। ੧੪ ਨਾ ਨਿਕਲੀ। ੧੫ ਸਹਾ, ਖ਼ਰਗੋਸ਼। ੧੬ ਫੜ ਲਵੋ।*

ਦੋਹਰਾ॥

ਸਿੰਘਨ ਮੁਲਖੱਯੋ ਸਦ ਪੁਛੇ ਜੋ ਸਿੰਘ ਊਹਾਂ ਥੋਇ[੧]।
'ਦਸ ਦੁਸ਼ਟ ਮਰਵਾਓ ਖਾਲਸੇ ਆਗੂ ਹੋਇ ਦਸੋਇ'[੨]॥੬॥

ਚੌਪਈ॥

ਘੜੂੰਏਂਵਾਲ[੩] ਔ ਸਲੌਦੀਵਾਲ[੪]। ਹੁਤੈ ਕਦੀਮੀ ਸਿੰਘਨ ਨਾਲ।
ਉਨ ਦੋਇਨ ਮਿਲ ਇਮ ਗਲ ਕਹੀ। [੫]ਦੁਸ਼ਟਨ ਸਿਰ ਦੁਸ਼ਟ ਮੁਰੰਡੋ ਅਹੀ॥੭॥
ਸਾਹਿਬਜ਼ਾਦੇ ਜਿਨ੍ਹੈ ਫੜਾਏ। ਤਊ ਬਜੀਰੇ ਨੈ ਥੇ ਘਾਏ[੬]।
[੭]ਯਹ ਦੋਨਨ ਨੈ ਦਈ ਸਲਾਹਿ। 'ਮਾਰੋ ਯਾਹਿ ਅਬ ਛਾਡੋ ਨਾਂਹਿ'॥੮॥
ਜੱਸਾ ਸਿੰਘ ਕਛੂ ਚਹੈ ਟਲਾਯਾ। ਗਿਲਜਨ ਢਿਗ ਕਰ ਚਹੈ ਸੰਕਾਯਾ[੮]।
'ਜੌ [੯]ਸੰਝ ਲੌ ਯਹ [੧੦]ਤੁਟੈ ਨ ਗ੍ਰਾਮ। ਗਿਲਜੇ ਰਾਤ ਹੋਇੰ ਵਿਚ ਦਾਮ'[੧੧]॥੯॥
ਉਨ ਕੀ ਮੌਤ ਆਨ ਭਈ ਨੇਰੇ। ਕੌਨ ਸਕੈ ਉਨ ਹੋਣੀ ਫੇਰੇ।
ਵਹਿ ਹੋਣੀ ਥੀ ਇਮ ਹੀ ਗੱਲ। ਅਕਾਲੋ ਬਹੀਰ ਭਯੋ ਓਧਰੇ ਚੱਲ॥੧੦॥

ਦੋਹਰਾ॥

ਜੋ ਹੋਣੀ ਸੋ ਹੋਤ ਹੈ, ਜਿਤ ਕਿਤ ਤਿਤ ਤਤਬੀਰ।
ਸਮੋ ਪਹੁੰਚਯੋ ਆਨ ਤੌ, ਮੋਰੰਡਨ ਰੰਘੜਣ ਅਖੀਰ॥੧੧॥

ਚੌਪਈ॥

ਚਲੇ ਚੁੱਪ ਕਰ ਤਿਸ ਹੀ ਰਾਹਿ। ਨਹਿੰ ਪਿਲਚਨ[੧੨] ਕੀ ਥੀ ਯੌ ਸਲਾਹਿ।
ਘੜੂਅਨ ਵਾਰਨ ਫੇਰ ਚਿਤਾਰੀ। ਤੌ ਭੀ ਕਿਸੈ ਨ ਗਲ ਚਿਤ ਧਾਰੀ॥੧੨॥
ਸੋ ਲਖ ਗਯੋ ਜੁ ਦਲ ਥੋ ਭਾਰੋ। ਰਹਯੋ ਸੋਊ ਜੋ ਥਨੋ[੧੩] ਵਾਰੋ।
ਕਰਨਹਾਰ ਨੇ ਸੋਊ ਕਰੀ। ਹੋਨਹਾਰ [੧੪]ਕਬ ਜਾਤ ਸੁ ਟਰੀ॥੧੩॥
ਰੱਬ ਸਬੱਬ ਜੁ ਕਰਾਯਾ ਲੋਰੈ[੧੫]। [੧੬]ਸੌ ਸਬੱਬ ਇਕ ਪਲ ਮੈਂ ਜੋਰੈ।
ਕਿਛਕ ਪਿਆਸੇ ਸਿੰਘ ਤਹਿੰ ਭਏ। ਪਾਨੀ ਪੀਵਨ ਢਿਗ ਪਿੰਡ ਅਏ॥੧੪॥
ਭਾਗ ਸਿੰਘ ਗਡਵੱਈ ਘਲਾਯੋ। ਜਾਇ ਗਡਵੋ ਉਨ ਖੂਹੈ ਘਤਾਯੋ।
ਰਣ ਸਿੰਘ ਦਯਾ ਸਿੰਘ ਘੜੂਵੈਂ ਵਾਲ। ਪੀਵਣ ਪਾਣੀ ਗਏ ਉਸ ਨਾਲ॥੧੫॥

ਦੋਹਰਾ॥

ਸ਼ਸਤ੍ਰ ਫੜੇ ਰੰਘੜ ਖੜੇ, ਊੱਪਰ ਬੁਰਜਨ ਸੋਇ।

---

*੧ ਸਨ, ਥੇ। ੨ ਦਸ। ੩-੪ ਘੜੂੰਆਂ ਤੇ ਸਲੌਦੀ- ਦੋ ਨੇੜੇ ਦੇ ਪਿੰਡਾਂ ਵਾਲੇ। ੫ ਦੁਸ਼ਟਾਂ ਦਾ ਦੁਸ਼ਟ, ਮਹਾ-ਦੁਸ਼ਟ; ਮਹਾ ਹਤਿਆਰਾ। ੬ ਮਾਰ ਦਿਤੇ ਸਨ। ੭ ਇਨ੍ਹਾਂ ਦੋਹਾਂ (ਪਿੰਡਾਂ ਵਾਲਿਆਂ) ਨੇ। ੮ ਡਰ ਕਰਕੇ, (ii) ਸੰਕੋਚ ਕਰਨਾ ਚਾਹੁੰਦਾ ਸੀ। ੯ ਸ਼ਾਮ ਤਕ। ੧੦ ਫਤਹਿ ਨਾ ਹੋਵੇ। ੧੧ ਝੁੰਡ ਬਣ ਕੇ। ੧੨ ਫਸਣ, ਉਲਝਣ। ੧੩ ਥੰਮਨ, ਤੁੰਮਨ, ਭਾਰੀ ਫੌਜ। ੧੪ ਕਦੋਂ ਟਲਦੀ ਹੈ। ੧੫ ਲੋੜੇ, ਚਾਹੇ। ੧੬ ਜੋੜ ਦੇਂਦਾ ਹੈ, ਸਬੱਬ ਮਿਲਾ ਦੇਂਦਾ।*

ਦੇ ਦੇ ਗਾਲੀ ਬਹੁ ਬਕੈਂ, ਮਨੈ੍ਹ ਕਰੈ ਨਹਿੰ ਕੋਇ॥੧੬॥
[1]ਗਾਰੀ ਦੇਹਿੰ ਸੁ ਅਤਿ ਬੁਰੀ, ਵਿਚ ਗੁਰੂਅਨ ਸਿੰਘਨ ਮਿਲਾਇ।
ਕਾਲਾ [2]ਰੱਸਾ ਸੀੜ ਕਾ, ਦਿਖਲਾਯੋ ਰੰਘੜ ਘੁਮਾਇ॥੧੭॥

ਚੌਪਈ॥

ਸਿੰਘਨ ਕਹੈਂ, [3]'ਯਿਹ ਬਾਲਨ ਸੀੜ। ਭਯੋ ਪੁਰਾਨੋ [4]ਬਹੁਤ ਗਹੀਰ।
ਅਬ ਹਮ ਬਾਲ ਨਵੇਂ ਦੇ ਜਾਵੋ। ਹਮ ਸੋਂ ਖੜ ਕੈ ਜੰਗ ਮਚਾਵੋ॥੧੮॥
ਲਾਨਤ ਤੁਮ ਕੋ ਲੜੋ ਜੁ ਨਾਂਹਿ। ਪਿਠ ਦੇ ਦੇ ਅਬ ਨਠੇ ਕਿਮ ਜਾਂਹਿ।
ਤੁਮਰੇ ਗੁਰ ਕੇ ਹਮ ਪੁੱਤ੍ਰ ਮਾਰੇ। ਤੁਮ ਮਾਰਨ ਕੋ ਹਮ ਫਿਰੈਂ ਤਿਆਰੇ॥੧੯॥
ਤੁਮ ਹੋ ਜੱਟ ਹਮ ਹੈਂ ਰਜਪੂਤ। ਹਮਰੋ ਤੁਮਰੋ [5]ਆਦਿ ਨ ਸੂਤ।'
ਘੜੂਅਨ ਵਾਲਨ ਯੌਂ ਸੁਨ ਲਈ। ਅਗਜੋਂ ਉਨ੍ਹੈਂ ਭੀ ਗਾਲੀ ਦਈ॥੨੦॥

ਦੋਹਰਾ॥

ਸੋ ਸੁਨ ਰੰਘੜਨ ਨੈ ਤਬੈ, ਦੀਨੀ ਛਲਕ[6] ਚਲਾਇ।
ਤਾਰਾ ਸਿੰਘ ਕੇ ਸਿੰਘ ਕੋ, ਲਗੀ ਸੁ ਗੋਲੀ ਆਇ॥੨੧॥
ਤਾਰੇ ਸਿੰਘ ਸੁਨ ਅਗ ਲਗੀ, ਵਖਤ ਪਹੁੰਚਜੋ ਆਇ।
ਘੜੂੰਵੇ ਵਾਲਨ ਸਭ ਕਹੀ, ਭਾਂਬੜ ਦੀਓ ਮਚਾਇ॥੨੨॥

ਚੌਪਈ॥

ਘੜੂੰਵੈ ਵਾਲਨ ਆਖੀ ਵਹੀ। ਸੀੜ ਘੁਮਾਇ ਜੁ ਰੰਘੜਨ ਕਹੀ।
ਗੁਰੂ ਪੁਤ੍ਰਨ ਕੇ ਨਾਮ ਸੁਨਾਏ। [7]ਅਗਨਿ ਉਪਰ ਜਿਮ ਘ੍ਰਿੱਤ ਡੁਲ੍ਹਾਏ॥੨੩॥
ਸੁਨਤ ਪਾਸ ਤੇ ਸਭ ਸਿੰਘ ਬੋਲੇ। ਜਨੁ ਬਰੂਦ ਤਹਿੰ ਕੁੱਪੇ ਡੋਲ੍ਹੇ।
ਤਾਰਾ ਸਿੰਘ ਕੋ ਸੋਖਤ[8] ਆਈ। ਸੁਥਰੀ[9] ਉਨ ਦਈ ਤੁਰਤ ਬਜਾਈ॥੨੪॥
ਮਾਰ ਮਾਰ ਕਰ 'ਅਕਾਲੋਂ' ਬੋਲੈਂ। ਬਜਾਇ ਨਗਾਰੇ ਫਿਰ ਝੰਡੇ ਖੋਲ੍ਹੈਂ।
ਘੜੂੰਵੇ ਵਾਲਨ ਤਬ ਲਗ ਗਯੋ ਦਾਯੋ। ਮਾਰ ਮਾਰ ਕਰ ਰੌਲੋ ਮਚਾਯੋ॥੨੫॥
ਜੱਸਾ ਸਿੰਘ ਪੈ ਸਿੰਘ ਘਲਾਯੋ। 'ਕਰਾਯੋ ਡੇਰਾ ਅਬ ਅਗੇ ਨ ਜਾਯੋ'।
ਪਾਸ ਚੜ੍ਹਤ ਸਿੰਘ ਆਪ ਸੁ ਪਹੁੰਚਜੋ। 'ਮਾਰੋ ਮੋਰੰਡੈ [10]ਅਬ ਬਨੈ ਨ ਸੋਚਜੋ'॥੨੬॥

---

*੧ ਗੰਦੀਆਂ ਗਾਲ੍ਹਾਂ ਦੇਂਦੇ। ੨ ਘਾਹ-ਫੂਸ ਦਾ ਰੱਸਾ। ੩ ਇਹ ਰੱਸਾ ਤਾਂ ਨਿਰਾ ਬਾਲਣ ਹੈ। ੪ ਬਹੁਤ ਜ਼ਿਆਦਾ, ਅਧਿਕ। ੫ ਸ਼ੁਰੂ ਤੋਂ ਹੀ ਠੀਕ ਨਹੀਂ, ਸੁਰ ਨਹੀਂ ਮਿਲਦੀ। ੬ ਸ਼ਲਕ, ਬੰਦੂਕਾਂ ਵਿਚੋਂ ਇਕੋ ਵਾਰ ਗੋਲੀਆਂ ਚਲਾਉਣਾ। ੭ ਜਿਸ ਤਰ੍ਹਾਂ ਕਿਸੇ ਨੇ ਅੱਗ ਉੱਤੇ ਘਿਉ ਪਾ ਦਿੱਤਾ ਹੋਵੇ, ਹੋਰ ਭੜਕਾ ਦਿੱਤਾ। ੮ ਗੁੱਸਾ, ਰੋਸ। ੯ ਸੁਤਰੀ, ਸ਼ੁਤਰੀ, ਸੁਤਰ ਅਰਥਾਤ ਊਠ ਉੱਤੇ ਰੱਖ ਕੇ ਲੈ ਜਾਣ ਵਾਲੀ ਨੌਬਤ, ਛੋਟਾ ਨਗਾਰਾ (ਵੇਖੋ : 'ਸੁਤਰੀ ਬਜੰਤ' -ਗੁ.ਪ੍ਰ.ਸੂਰਜ)। ਉਸ ਨੇ ਸੁਤਰੀ ਵਜਾ ਦਿੱਤੀ-ਜੰਗ ਦਾ ਐਲਾਨ ਕਰ ਦਿੱਤਾ। ੧੦ ਹੁਣ ਸੋਚਣਾਂ ਨਹੀਂ ਬਣਦਾ। ਭਾਵ ਸੋਚ-ਵਿਚਾਰ ਕਰਨ ਦਾ ਸਮਾਂ ਨਹੀਂ।*

ਦੋਹਰਾ॥

ਸ਼ਾਮ ਸਿੰਘ ਪੈ ਆਪ ਜਾ, ਤਹਿਂ ਕਰੋੜਾ ਸਿੰਘ ਸਮਝਾਇ।
ਸਭ ਬਿਰਤੰਤ ਸੁਣਾਇ ਕੈ, ਹੱਲੋ ਦੀਓ ਕਰਾਇ॥੨੭॥

ਚੌਪਈ॥

ਹਰੀ ਸਿੰਘ ਭੰਗੀ ਮੁੜ ਆਯੋ। ਸਾਥ ਨਕਈ[1] ਕਰਮ ਸਿੰਘ ਧਾਯੋ।
ਹੁਤੇ ਮੁਹਰੇ ਰਾਮਗੜ੍ਹੀਏ ਮੁੜੇ। ਮੁੜੇ ਸੁ ਮਜ਼੍ਹਬੀ ਜੋ ਰਹੇ ਜੁੜੇ॥੨੮॥
ਆਯੋ ਘਨੱਯੋ ਸੁਨ ਸੋ ਵਾਜ। ਸਿੰਘ ਪੁਰੀਏ ਭੀ ਕਰੈਂ ਸੁ ਕਾਜ।
ਡੱਲੇਵਾਲੀਏ ਥੇਊ ਜੋਊ। ਤਾਰਾ ਸਿੰਘ ਤੇ ਬਾਹਰ ਨ ਕੋਊ॥੨੯॥
ਸੋਢੀ ਬੇਦੀ ਸ਼ਹੀਦ ਭੁਜੰਗੀ। ਨਿਹੰਗ ਅੰਮ੍ਰਿਤਸਰ [2]ਮਨੀ ਸੁ ਚੰਗੀ।
ਨਿਸ਼ਾਨਨ ਵਾਲਨ ਨਿਸ਼ਾਨ ਦਏ ਖੋਲ੍ਹੇ। ਸ਼ੁਕ੍ਰਚੱਕੀਏ ਭੀ ਮਾਰ ਮਾਰ ਬੋਲੇ॥੩੦॥

ਦੋਹਰਾ॥

ਸਾਹਬਜ਼ਾਦੇ ਇਨ੍ਹੈਂ ਨੇ ਦੀਨੇ ਥੇਊ ਫੜਾਇ।
ਸਭੈ ਪਛਾਣ ਮੋਰੰਡੋ, ਪਰੇ ਚੁਫੇਰਜੋਂ ਧਾਇ॥੩੧॥

ਚੌਪਈ॥

ਜਿਮ ਜਲ ਰੁੜ੍ਹਤੋ ਨੀਚੇ ਆਵੈ। ਜਹਾਜ ਡੁਬੈ ਥੇ ਜਲ ਮਧ ਪਾਵੈ।
ਲਰੈਂ ਮਰੈਂ ਸਿੰਘ ਪਿੰਡ ਕੋ ਆਵੈਂ। ਬਾਹਰ ਲੱਭੈ ਸੋ ਮਾਰ ਗੁਵਾਵੈਂ॥੩੨॥
ਆਕੀ[3] ਭਏ ਜੁ ਵੱਡੇ ਗ੍ਰਾਮ। ਬਡੀ ਖਾਈ ਥੀ ਕੰਧ ਵਡ ਥਾਮ[4]।
[5]ਭੇੜ ਪੱਟ ਹੋ ਅੰਦਰ ਖੜੇ। ਊਚੀ ਕੰਧ ਕੋ ਸਕੈ ਨ ਚੜ੍ਹੇ॥੩੩॥
ਡੂੰਘੀ ਖਾਈ ਵਡ ਊਚੋ ਕੋਟ। ਇਤ ਗੁਮਾਨ ਕੀਓ ਰੰਘੜਨ ਜੋਟ[6]।
ਨਿਕਲਜੋ ਨ ਸਿੰਘ ਜੋ ਖਾਈ ਪਯੋ। ਅਗੈ ਕੋਟ ਬਹੁ ਦਿਸੈ ਉਚਯੋ॥੩੪॥
ਤਬਹਿ ਸਰਦਾਰਨ ਇਮ ਠਹਿਰਾਈ। 'ਸਿਰਹੰਦ ਕੋਸ ਹੈ ਅਠ ਨੌ ਭਾਈ।
ਮਤ ਦੁਰ੍ਹਾਨੀ ਈਹਾਂ ਪਰੇ ਆਈ। ਚਹੀਅਤ ਯਾਂ ਕੋ ਰਖਜੇ ਉਪਾਈ[7]॥੩੫॥

ਦੋਹਰਾ॥

ਤਬ ਚੜ੍ਹ ਸਿੰਘ ਨੇ ਉਚ ਕਹਜੋ, 'ਹਸਾਂ ਨੋ' ਇਧਰ ਖੜਾਹੁ।
ਗਿਲਜਨ ਚਿੰਤਾ ਨਹਿਂ ਕਰੋ, ਮੁਰੰਡੋ ਮਾਰ ਖੁਲਾਹੁ[8]'॥੩੬॥

ਚੌਪਈ॥

ਤਬ ਚੜ੍ਹ ਸਿੰਘ ਨੇ ਐਸ ਉਚਾਰਾ। 'ਇਧਰੋਂ ਜ਼ਿੰਮਾ ਆਹਿ ਹਮਾਰਾ।'

---

*੧ ਨਕੱਈਆਂ ਦੀ ਮਿਸਲ ਦਾ, ਨੱਕੇ ਦੇਸ਼ ਦੇ ਸਰਦਾਰ, ਰਾਵੀ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਦੇ ਸਰਦਾਰ। ੨ ਠੀਕ ਮੰਨ ਲਈ, ਸਾਰੀਆਂ ਮਿਸਲਾਂ ਨੇ ਇਹ ਗੱਲ ਪ੍ਰਵਾਨ ਕਰ ਲਈ। ੩ ਬਾਗ਼ੀ। ੪ ਥੰਮ੍ਹ, ਥੰਮਲੇ। ੫ ਭਿਤ ਬੰਦ ਕਰ ਕੇ, ਬੂਹੇ ਮਾਰ ਕੇ। ੬ ਜੱਟਾਂ ਨੇ, ਸੰਗੀਆਂ ਸਾਥੀਆਂ ਨੇ। ੭ ਉਪਾਉ, ਹੀਲਾ। ੮ ਫਤਹਿ ਕਰ ਲੌ।*

ਇਮ ਕਹਿ ਸਿੰਘ ਜੀ ਉਤ ਵਲ ਗਯੋ। ਆਗੈ ਗਿਲਜਨ ਕੋ ਡਰ ਪਯੋ॥੩੭॥
'ਆਈ, ਆਈ' ਓਧਰ ਹੋਈ। ਹੁਤੋ ਦੁਵੱਲੋਂ ਡਰ ਤਿਹ ਸੋਈ।
ਅਬ ਓਧਰ ਕੀ ਸੁਨੋ ਸੁ ਬਾਤ। ਕਹਜੋ, 'ਮੁਸਲੈ ਸਭ ਕਰੀਏ ਘਾਤ॥੩੮॥
ਬੋਦੀ ਵਾਲਨ ਦੇਖ ਰਖ ਲਯੋ। ਬਿਨ ਬੋਦੀਓਂ ਸਿਰ ਦੂਰ ਕਰਯੋ'।
ਯੌਂ ਖਾਲਸੈ ਕਰ ਲਈ ਅਰਦਾਸ। ਬਜਾਏ ਨਗਾਰੇ [੧]ਹੋਇ ਚੌ ਪਾਸ॥੩੯॥
ਤਬ ਸਿੰਘਨ ਕੋ ਚੜ੍ਹਿਓ ਚਾਉ। [੨]ਗੁਰ ਸੁਤ ਬੈਰੀ ਛਡਜੋ ਨ ਕਾਉ।
ਫਿਰ ਕਰ ਖਾਲਸੇ ਹੱਲਾ ਕੀਓ। ਉਡੀ ਧੂੜ ਬਹੁ ਹਨੇਰੋ ਭਯੋ॥੪੦॥

ਦੋਹਰਾ॥

ਸਿੰਘਨ ਯੌ ਹੱਲਾ ਕੀਓ, [੩]ਜਿਮ ਲੰਕਾ ਊਪਰ ਲੰਗੂਰ।
ਪਹਿਲੋਂ ਸੋਈ ਆ ਚੜ੍ਹੇ, ਹੁਤੇ ਜੋ ਪਾਛੈ ਦੂਰ॥੪੧॥

ਚੌਪਈ॥

ਆਵਤ ਸਿੰਘਨ ਉਨ ਛਲਕ[੪] ਚਲਾਈ। ਲਗੀ-ਅ-ਲਗੀ[੫] ਕਿਛ ਜਾਨ ਨ ਪਾਈ।
ਢੁਕ ਸਿੰਘਨ ਫਿਰ ਛੱਲਕ ਕਰੀ। ਸੀਸ ਲਗੀ ਉਨ ਕੇ ਗਏ ਮਰੀ॥੪੨॥
ਖਾਈ ਦਿਸੈ ਅਤਿ ਛੋਟੀ ਸੋਇ। ਊਚ ਕੰਧ ਭਈ ਨੀਚੀ ਤੋਇ[੬]।
ਸਿੰਘਨ ਚਕ ਚਕ ਸਿੰਘ ਚੜ੍ਹਾਵੈਂ। [੭]ਬਿਨ ਪੌੜਨ ਸਿੰਘ ਚੜ੍ਹਤੇ ਜਾਵੈਂ॥੪੩॥
ਚੜ੍ਹ ਕਰ ਸਿੰਘਨ ਫੜੀ ਤਲਵਾਰ। ਕਟ ਰੰਘੜ ਬਹੁ ਦੀਨੇ ਮਾਰ।
ਘੜੂੰਵੈਂ ਵਾਲ ਘਰ ਵੜੇ ਲੁਹਾਰ। ਲਏ ਹਥੌੜੇ ਉਨ੍ਹੈਂ ਸੰਭਾਲ॥੪੪॥
ਮਾਰ ਹਥੌੜ ਦਏ ਸਿਰ ਫੋੜ। ਰੰਘੜ ਮਾਰੈਂ ਸਿਰ ਕਰ ਜੋਰ।
ਰੰਘੜਨ ਕੀ ਉਨ ਹੁਤੀ ਪਛਾਣ। ਪੰਚ ਟੋਲ ਕਰ ਮਾਰਹਿੰ ਤਾਣ[੮]॥੪੫॥

ਦੋਹਰਾ॥

ਜਾਨੀ ਮਾਨੀ ਨਾਮ ਉਨ ਬਡੇ ਮੁਕੱਦਮ[੯] ਜੋਇ।
ਜਿਨ੍ਹੈਂ ਫੜਾਏ ਆਪ ਥੇ, ਸਾਹਿਬਜ਼ਾਦੇ ਦੋਇ॥੪੬॥

ਚੌਪਈ॥

ਘੜੂੰਵੈਂ ਵਾਲਨ ਸੋ ਲਭ ਲਏ। ਹਥੌੜਨ ਸੋਂ ਉਨ ਪੁਤ੍ਰ ਮਾਰ ਦਏ।
ਫਿਰ ਉਨ ਕੇ ਲਏ ਪੋਤ੍ਰੇ ਪਛਾਣ। ਉਲਾਦ ਛੋਡੀ ਨ ਉਸ ਕੀ ਜਾਨ॥੪੭॥
[੧੦]ਬੰਸ ਘਾਤ ਉਨ ਰੰਘੜਨ ਹੋਈ। [੧੧]ਕਿਮ ਬਚਨੀ ਥੀ ਉਨ ਕੁਲ ਜੋਈ।

---

*੧ ਚਵ੍ਹਾਂ ਪਾਸੇ ਹੋ ਗਏ। ੨ ਗੁਰੂ ਸਾਹਿਬ ਦੇ ਪੁੱਤਰਾਂ (ਸਾਹਿਬਜ਼ਾਦਿਆਂ) ਦੇ ਵੈਰੀ। ੩ ਜਿਸ ਤਰ੍ਹਾਂ ਲੰਕਾ ਉੱਤੇ ਹਨੂਮਾਨ ਦੀ ਬਾਂਦਰ ਸੈਨਾ ਨੇ ਹੱਲਾ ਕੀਤਾ ਸੀ। ੪ ਸ਼ਲਕ, ਗੋਲੀਆਂ ਦੀ ਬਾਛੜ। ੫ ਲੱਗੀ-ਨਾ-ਲੱਗੀ। ੬ ਤਾਂ (ii) ਉਹ। ੭ ਪੌੜੀਆਂ ਤੋਂ ਬਿਨਾਂ ਹੀ। ੮ ਜ਼ੋਰ ਨਾਲ, ਨਿਸ਼ਾਨਾ ਬਣਾ ਬਣਾ ਕੇ। ੯ ਮੁਖੀਏ, ਚੌਧਰੀ (ਵੇਖੋ, 'ਰਯਤਿ ਮਹਰ ਮੁਕਦਮ ਸਿਕਦਾਰੈ'-ਗਉ. ਅ.ਮ.੧, ਪੰਨਾ ੨੨੭)।੧੦ ਵੰਸ਼ ਨਾਸ਼। ੧੧ ਜਿਵੇਂ ਗੁਰੂ ਸਾਹਿਬ ਦਾ ਬਚਨ ਸੀ ਉਨ੍ਹਾਂ ਰੰਘੜਾਂ ਦੀ ਕੁਲ ਬਾਰੇ ਕਿ ਰੰਘੜਾਂ ਦੀ ਜੜ੍ਹ ਨਾਸ਼ ਹੋਵੇਗੀ।*

ਸਾਹਬਜ਼ਾਦੇ ਹੁਕਮ ਸਤ ਸੁਨ ਕੇ। ਜਾਨੀ ਮਾਨੀ [1]ਫੜਾਏ ਗੁਨ ਕੇ॥੪੮॥
ਤੌ ਥੀ ਸਤਿਗੁਰ ਐਸ ਬਖਾਨੀ। 'ਜੜ੍ਹ ਰਹਿ ਜਾਨੀ ਨਾ ਰਹਿ ਮਾਨੀ'।
ਉਨ ਕੀ ਜੜ੍ਹ ਤੌ ਰਹਨ ਨ ਪਾਈ। [2]ਦਈ ਜੜ੍ਹਾਂ ਉਨ ਬਚਨ ਪੁਟਾਈ॥੪੯॥
ਹੋਰ ਜੁ ਉਨ ਕੇ ਭਾਈ ਸੂਦਾਰ। ਮਾਰ ਹਥੌੜੇ ਸੋ ਦਏ ਮਾਰ।
ਲੂਟਨ ਕੋ [3]ਕੋਊ ਪ੍ਰਿਥਮ ਨ ਪਯੋ। ਰੰਘੜਨ ਮਾਰਨ ਹੀ ਕੌ ਸਭ ਧਯੋ॥੫੦॥

ਦੋਹਰਾ॥

ਸਿੰਘਨ ਦਿਲ ਗੁੱਸੋ ਘਣੋ ਲੀਨੀ ਤੇਗ ਉਘਾਰ[4]।
ਬੋਦੀ ਵਾਲੋ ਛੋਡਿ ਕੈ ਔਰ ਦੀਓ ਸਭ ਮਾਰ॥੫੧॥

ਚੌਪਈ॥

ਜੋ ਕੋ ਬਚਯੋ ਹਿੰਦੂਅਨ ਵੜ। ਇਮ ਕਰ ਉਨ ਕੀ ਰਹਿ ਆਈ ਜੜ੍ਹ।
'ਕਾਹਿ ਫੜਾਵੈਂ ਬਾਲ ਬਿਚਾਰੇ'। ਸ਼ਰੀਕ ਕਹੀ ਥੀ ਉਨ੍ਹੈਂ ਉਚਾਰੇ॥੫੨॥
ਜਿਨ ਨੇ ਕਹਯੋ ਥੋ 'ਤੂੰ ਨਾ ਕਰ ਜਾਨੀ'। [5]ਸ਼ਰੀਕ ਕਹੀ ਨਹਿ ਮਾਨੀ ਥੀ ਮਾਨੀ।
[6]ਹਾਹ ਨਾਰੈ ਤੇ ਉਨ ਜਦ ਰਹੀ। ਵਾਂਗ ਮਲੇਰੀਅਨ ਉਨ ਭੀ ਕਹੀ॥੫੩॥
ਕੂਟਤ ਲੂਟਤ ਸਾਂਝ ਹੁਇ ਅਈ। ਇਤਿ ਸਬੱਬ ਬਹੁ ਜਾਨ ਬਚਈ।
ਹਿੰਦੂਅਨ ਘਰ ਜੋ ਵੜ ਥੇ ਰਹੇ। ਰਾਤ ਪਰੀ ਸੋ ਨਿਕਾਰਹਿ[7] ਦਏ॥੫੪॥
ਜਾਨੀ ਮਾਨੀ ਦੁਇ ਥੇ ਭਾਈ। ਸਾਹਿਬਜ਼ਾਦੇ ਜਿਨ ਦਏ ਫੜਾਈ।
ਸੁਨਿ ਸਤਿਗੁਰ ਯੌਂ ਕਹਯੋ ਬਖਾਨੀ। 'ਨਹਿੰ ਰਹਿ ਮਾਨੀ ਨਹਿੰ ਰਹਿ ਜਾਨੀ'॥੫੫॥

ਦੋਹਰਾ॥

ਮਾਰ ਮੁਰੰਡੋ ਖ਼ੁਸ਼ ਭਏ, ਰਹਯੋ ਰੰਗ ਬਡ ਲਾਗ।
ਜੋਹੀ[8] ਫੌਜੋਂ ਦੁਰਾਨੀਆਂ, ਸਿੰਘਨ ਭੋਗਯੋ ਭਾਗ॥੫੬॥
ਰਤਨ ਸਿੰਘ ਜਿਤਨੀ ਸੁਨੀ ਤਿਤਨੀ ਕਹੀ ਬਖਾਨ।
ਔਰ ਜੁ ਆਗੈ ਭੀ ਸੁਨੀ ਸੋ ਭੀ ਸੁਨੋਂ ਸੁਜਾਨ॥੫੭॥

## ਲਛਮੀ ਨਰਾਇਣ ਖੱਤ੍ਰੀ ਲੂਟਯੋ

### (...ਰਾਜ ਮੰਗਯੋ ਕਬ ਕਿਸ ਨੈ ਦਯੋ)

ਦੋਹਰਾ॥

ਤਲਵਨ ਦੁਆਬਯੋਂ ਖੱਤ੍ਰੀ, ਲਛਮੀ ਨਰਾਇਣ ਨਾਮ।
ਸਿਰਹੰਦੀ ਫੁਜਦਾਰ ਕੋ, ਸੋ ਲੇਵਤ ਥੋ ਕਾਮ॥੧॥

*੧ ਫੜਾਉਣ ਦੇ ਨਤੀਜੇ (ਸਿੱਟੇ )ਵਜੋਂ। ੨ ਗੁਰੂ ਜੀ ਦੇ ਬਚਨਾਂ ਅਨੁਸਾਰ ਉਨ੍ਹਾਂ (ਜਾਨੀ ਮਾਨੀ) ਦੀਆਂ ਜੜ੍ਹਾਂ ਹੀ ਪੁੱਟ ਦਿੱਤੀਆਂ। ੩ ਕਿਸੇ ਪਹਿਲ ਨਾ ਕੀਤੀ, ਲੁੱਟਣ ਲਈ। ੪ ਚੁੱਕ ਲਈ। ੫ ਉਦੋਂ (ਜਾਨੀ) ਮਾਨੀ ਨੇ ਸ਼ਰੀਕਾਂ ਤੇ ਲੋਕਾਂ ਦੀ ਗੱਲ ਨਹੀਂ ਮੰਨੀ ਸੀ। ੬ ਹਾ ਦੇ ਨਾਅਰੇ। ੭ ਕੱਢ ਦਿੱਤੇ। ੮ ਟੋਲਦੀਆਂ ਸਨ (ii) ਵੇਖਦੀਆਂ ਰਹਿ ਗਈਆਂ।*

ਚੌਪਈ॥

ਸੋ ਜੈਨੋ[੧] ਥੋ ਭਯੋ ਦਿਵਾਨ। ਚੜ੍ਹਜੋ ਉਗ੍ਰਾਹੁਣ ਕਰ ਸੋਊ ਤਾਣ।
ਤਿਸ ਕੀ ਬਾਤ ਖਾਲਸੇ ਸੁਨ ਲਈ। ਤਿਸ ਪੈ ਦੌੜ ਫਿਰ ਖਾਲਸੇ ਕਈ॥੨॥
ਸੋ ਨੱਠਜੋ ਬਹੁ ਫੌਜ ਲੁਟਾਇ। ਬੜਜੋ ਕੁਰਾਲੀ ਕਿਛ ਕੁ ਬਚਾਇ।
ਤਬ ਤੈ ਸਿੰਘਨ ਫਾਕਾ ਗਯੋ। ਲੁਟ ਕੁਟ ਖਾਲਸੋ ਸੂਦੋ[੨] ਭਯੋ॥੩॥
ਲਾਇ ਸੱਟ ਫਿਰ ਦੂਰ ਹੁਇ ਜਾਇਂ। ਜੋਹਤ[੩] ਜੈਨੇ ਦੂਰੋਂ ਰਹਾਹਿਂ।
ਸਿਰਹੰਦੋਂ ਨਿਕਸੈ[੪] ਜੈਨਾ ਨਾਂਹਿ। ਮਿਲੈ ਨ ਪੈਸੋ ਮੁਲਕੋਂ ਤਾਂਹਿ॥੪॥
ਸਿੰਘਨ ਮੁਲਕ ਉਗਰਾਹਿ ਬਹੁ ਲਯੋ। ਉਸ ਫਿਰ ਪੈਸੋ ਕਬ ਕਿਨ ਦਯੋ।
ਬਹੈ ਖਾਲਸਾ ਲਾਇ ਦੀਵਾਨ। ਸਿੰਘ ਭੁਜੰਗੀ ਸਤਿਗੁਰ ਜਾਨ॥੫॥

ਦੋਹਰਾ॥

ਤਬ ਆਲੈ ਸਿੰਘ ਸ਼ਾਹੈ ਕਹਜੋ, 'ਤੂੰ ਖਾਲਸੈ ਹਮੈ ਮਿਲਾਇ।
ਏ ਦੰਗੋ ਹਮ ਸੋਂ ਨਹਿੰ ਕਰੈਂ, ਮੁਲਖ ਆਪਨੋ ਲੇਹਿ ਲਿਖਾਇ'॥੬॥

ਚੌਪਈ॥

ਆਲਾ ਸਿੰਘ ਤਬ ਵਕੀਲ ਘਲਾਯਾ। [੫]ਸਭ ਖਾਲਸੈ ਪੈ ਸੋ ਚਲ ਆਯਾ।
ਨਾਨੂ ਸਿੰਘ[੬] ਥੋ ਗਰੇ ਸੁ ਵਾਲ। ਜਿਨ ਜਾ ਆਖਜੋ ਸ਼ਾਹਿ ਸੁਵਾਲ॥੭॥
ਤਊ ਖਾਲਸੈ ਉੱਤਰ ਦਯੋ। 'ਰਾਜ ਮੰਗਜੋ ਕਬ ਕਿਸ ਨੈ ਦਯੋ।
ਤੁਰਕਨ ਔ ਸਿੰਘਨ ਕਜਾ ਮੇਲ। ਬਰੂਦ ਅਗਨਿ ਕੋ ਜਿਮ[੭] ਹੈ ਖੇਲ॥੮॥...
ਹਮ ਕੋ ਸਤਿਗੁਰ ਰਾਜ ਲਿਖ ਦੀਆ। ਖਾਲਸੈ ਦੇਇ ਭੇਟ ਸਿਰ ਲੀਆ'॥੯॥

# ਸਾਖੀ ਪ੍ਰਿਥਮੈ ਕਸੂਰ ਮਾਰਨ ਕੀ

(...ਕਹੈਂ 'ਮਾਰ ਕਬ ਹੋਗੁ ਕਸੂਰੇ')

ਦੋਹਰਾ॥

ਸਾਖੀ ਸੁਨੋਂ ਕਸੂਰ ਕੀ ਜਿਮ ਪ੍ਰਿਥਮ ਸਿੰਘਨ ਲਈ ਮਾਰ।
ਆਕੀ ਹੋਤ ਲਹੌਰ ਤੇ ਆਈ ਪਠਾਣਨ ਹਾਰ॥੧॥

ਚੌਪਈ॥

[੮]ਸਈ ਅਠਾਰਾਂ ਸਤਾਹ੍ਰੇ ਸਾਲ। ਡੇਰੇ ਕਰੇ ਗਿਰਦ [੯]ਅੰਮ੍ਰਿਤ ਤਾਲ।

---

*੧ ਜ਼ੈਨ ਖ਼ਾਂ, ਜਿਸ ਨੂੰ ਅਹਿਮਦਸ਼ਾਹ ਦੁੱਰਾਨੀ ਨੇ ੧੭੬੧ ਈ. ਵਿਚ ਸਰਹਿੰਦ ਦਾ ਹਾਕਮ ਥਾਪਿਆ। ਖਾਲਸਾ ਦਲ ਨੇ ਇਸ ਨੂੰ ਮਨਹੇੜੇ ਪਿੰਡ ਪਾਸ ਲੜਾਈ ਵਿਚ ਪੀਰ ਜੈਨ ਦੇ ਮੁਕਾਮ 'ਤੇ ੧੭੬੩ ਈ. ਵਿਚ ਮਾਰ ਮੁਕਾਇਆ। ਇਸ ਦਾ ਸਿਰ ਤਾਰਾ ਸਿੰਘ ਮਾੜੀ ਵਾਲੇ ਨੇ ਵਢਿਆ ਸੀ। ੨ ਫਾਇਦਾ। ੩ ਢੂੰਡਦੇ, ਤੱਕਦੇ। ੪ ਨਿਕਲਦਾ ਨਾ। ੫ ਸਰਬੱਤ ਖਾਲਸਾ। ੬ ਬਾਬਾ ਆਲਾ ਸਿੰਘ ਦਾ ਵਕੀਲ। ੭ ਜਿਸ ਤਰ੍ਹਾਂ, ਜਿਵੇਂ। ੮ ੧੮੧੭ ਬਿ: (੧੭੬੦ ਈ:)। ੯ ਅੰਮ੍ਰਿਤ ਸਰੋਵਰ, ਸ੍ਰੀ ਅੰਮ੍ਰਿਤਸਰ।*

ਬਸਾਖੀ ਨ੍ਹਾਇ ਸਿੰਘ ਭਏ ਤਿਆਰ। ਅੱਧਾ ਦਲ ਭਯੋ ਬਿਆਹੋਂ[1] ਪਾਰ॥੨॥
ਪੰਜ ਮਿਸਲ ਥੀ ਊਹਾਂ ਰਹੀ। ਰਾਮਗੜ੍ਹੀਏ, ਘਨੱਯੇ, ਸੁਕ੍ਰਚਕੀਏ, ਨਕਈ।
ਭੰਗੀ ਹਰੀ ਸਿੰਘ ਥੋ ਊਹਾਂ ਰਹਜੋ। ਕਿਲ੍ਹੈ ਆਪਨੈ ਸੋ ਥੋ ਬਹਜੋ॥੩॥
ਅਕਾਲ ਬੁੰਗੈ ਪਹਰ ਤੀਜੇ ਆਵੈ। ਸੁਨ ਰਹਿਰਾਸ ਫਿਰ ਕਿਲ੍ਹੈ ਸਿਧਾਵੈ।
ਨਿਤਪ੍ਰਤਿ ਐਸੋ ਕਰਤ ਖਿਆਲ। ਬਰਸੈ ਮੀਂਹ ਭਾਵੈਂ ਵਗੈ ਵਾਲ[2]॥੪॥
ਇਸੀ ਤੌਰ ਸਭ ਖਾਲਸੋ ਆਵੈ। ਸੁਨ ਅਰਦਾਸ ਸਭ ਡੇਰੈ ਸਿਧਾਵੈ।
ਬੈਰ ਪਾਪ ਤਹਿਂ ਕਰੈ ਨ ਕੋਇ। ਲਾਇ ਦਿਵਾਨ ਸਭ ਗੁਰਮਤੋ ਹੋਇ॥੫॥

ਦੋਹਰਾ॥

ਏਕ ਦਿਵਸ ਹਰੀ ਸਿੰਘ ਜੀ ਬੈਠੇ ਹੁਤੇ ਦਰਬਾਰ।
ਦਈ ਦੁਹਾਈ ਆਨ ਬਿਪ[3] ਕਸੂਰੀਓ ਊਚ ਪੁਕਾਰ॥੬॥

ਚੌਪਈ॥

ਊਚੇ ਬਿਪ ਯੌ ਕਰੀ ਪੁਕਾਰ। 'ਖੋਹੀ ਕਸੂਰੀਅਨ ਮੇਰੀ ਨਾਰ।
ਤੁਮ ਖਾਲਸੇ ਹੋ ਹਿੰਦੂ ਧਰਮ। ਪੰਥ ਨਾਨਕ ਕੋ ਛਤ੍ਰੀ ਕਰਮ॥੭॥
ਤੁਰਕਨ ਕੀਨੀ ਜੁਲਮੀ ਭਾਰੀ। ਤੁਰਕਨ ਆਈ ਗਲਨੈ ਵਾਰੀ।
ਮੈਂ ਆਯੋ ਖਾਲਸੈ ਸ਼ਰਨਾਈ।' ਯੌਂ ਕਹਿ ਕੈ ਫਿਰ ਦਈ ਦੁਹਾਈ॥੮॥
'ਯਹ ਦ੍ਰਬਾਰ ਛਡ ਔਰ ਕਤ ਜਾਊਂ। ਦਿਸੈ ਨ ਠੌਰ ਜਹਿਂ ਅਦਾਲਤ[4] ਪਾਊਂ'।
ਦ੍ਰਬਾਰ ਅਗੈ ਸੁਟੀ ਪੱਗ ਉਤਾਰ। ਕਹੈ, 'ਮਰੂੰ ਮੈਂ ਮਾਰ ਤਲਵਾਰ'॥੯॥

ਦੋਹਰਾ॥

ਹਰੀ ਸਿੰਘ ਤਿਸ ਕੋ ਕਹਜੋ, 'ਤੂੰ ਕਲ ਆਈਂ ਫੇਰ।
ਲਗੈ ਦੀਵਾਨ ਜਬ ਖਾਲਸੈ, ਪੜ੍ਹੀ ਰਹੁਰਾਸੈ ਕੇਰ'॥੧੦॥

ਚੌਪਈ॥

ਦਿਨ ਅਗਲੈ ਫਿਰ ਖਾਲਸੋ ਆਯੋ। ਕਰ ਸ਼ਨਾਨ ਦਰਸ਼ਨ ਦਰਸਾਯੋ।
ਟੇਕ ਮਥੇ ਸਿੰਘ ਬੈਠੋ ਆਣ। *ਸ਼ਬਦ ਚੌਕੀ ਸੁਨੀਂ ਲਾਇ ਦੀਵਾਨ॥੧੧॥
*ਪੜ੍ਹ ਰਹਿਰਾਸ ਫਿਰ ਅਰਦਾਸੈ ਭਈ। ਫਿਰ ਆਇ ਬਿੱਪ ਦੁਹਾਈ ਦਈ।
'ਕਰੋ ਉਪਰਾਲਾ ਮੋਰਾ ਚੱਲ। ਮਾਰੋ ਕਸੂਰੈ ਬਨੈ ਸਭ ਗੱਲ॥੧੨॥
ਨਹੀਂ ਤੌ ਮਰੂੰਗੁ ਮੈਂ ਸਿਰ ਚੜ੍ਹ ਥਾਰੇ[5]। ਹੋਵਗੁ ਤੁਮ ਕੋ ਅਪਜਸ[6] ਸਾਰੇ'।
ਹਰੀ ਸਿੰਘ ਸਭ ਖਾਲਸੋ ਪੁੱਛਾ। 'ਦਿਓ ਜੁਆਬ ਜੋ ਤੁਮ ਲਗੈ ਹੱਛਾ'॥੧੩॥
ਸ੍ਰਬਤ ਖਾਲਸੈ ਐਸ ਵਖਾਨਾ। 'ਤੂੰ ਸਭਹਿਨ ਮੈਂ ਆਹਿ ਸਿਆਨਾ।

---

*੧ ਬਿਆਸ ਦਰਿਆ। ੨ ਵਾਉ, ਹਵਾ। ੩ ਬ੍ਰਾਹਮਣ। ੪ ਜਿਥੋਂ ਇਨਸਾਫ਼ ਮਿਲੇ। ੫ ਤੁਹਾਡੇ। ੬ ਬਦਨਾਮੀ, ਨਮੋਸ਼ੀ। *ਖਾਲਸੇ ਦਾ ਨਿਤਨੇਮ ਇਸ ਪ੍ਰਕਾਰ ਸੀ।*

ਅਪਨਾ ਉਨ ਕਾ ਲਖ ਲਿਹੁ ਤਾਨੁ'। ਤਬ ਫਿਰ ਬਿਪ ਨੇ ਕਹੀ ਵਖਾਣ॥੧੪॥

ਦੋਹਰਾ॥

ਤੋ ਫਿਰ ਪ੍ਰਾਤੈ[1] ਹਰੀ ਸਿੰਘ, ਸਦ ਪੁਛੇ ਸਿਆਨੈ ਲੋਇ[2]।
'ਹਮਰੈ ਉਨ ਕੈ ਜੋਰ ਕੌ, ਕਹੋ [3]ਪਰਤ-ਲੋ ਜੋਇ'॥੧੫॥

ਚੌਪਈ॥

ਤਬ ਸਜਾਨਨ ਨੈ ਕਰਜੋ ਉਚਾਰਿ। 'ਉਇ ਆਟਾ ਹਮ ਲੂਣ ਬਿਚਾਰ[4]।
ਤੁਮ ਪੈ ਕੁਲ ਸਿੰਘ ਪੰਜ ਹਜ਼ਾਰ। ਔਰ ਗਯੋ ਹੈ ਨਿਜ ਘਰ ਬਾਰ॥੧੬॥
ਔਰ ਮਿਸਲ ਜੋ ਹੈਂ ਈਹਾਂ ਚਾਰ। ਨਹੀਂ ਸਭਨ ਸੰਗ ਅੱਠ ਹਜ਼ਾਰ।
ਕਸੂਰ ਮਾਂਹਿ ਤੁਰਕ ਬਾਰਾਂ ਲਾਖ। ਗੜ੍ਹੀ ਬਾਰਾਂ ਵਸ ਹੈਂ [5]ਵਖ ਵਾਖ॥੧੭॥
ਕੋਟ ਖਾਈ ਤਿਨ ਖੂਬ ਬਨਾਈ। ਤੋਪ ਜੰਬੂਰਨ ਪਾਂਤਿ[6] ਚੜ੍ਹਾਈ।
ਉਇ ਪਤਿਸ਼ਾਹੋਂ ਆਕੀ ਰਹੈਂ। ਕ੍ਰੋੜਪਤੀ ਬਜੀਰ ਦੁਇ ਅਹੈਂ॥੧੮॥
ਨਠ ਲਹੌਰ ਵਹਿ ਉਹਾਂ ਵੜੀ। ਆਏ ਮਰਹਟੇ ਤੌ ਰਹੀ ਤਕੜੀ।
ਅਹਮਦ ਸ਼ਾਹਿ ਇਨ ਕੀਓ ਖੁਆਰ। ਹਮ ਤੇ ਕਬ ਹੁਇ ਹੈ ਸੋ ਮਾਰ?'॥੧੯॥

ਦੋਹਰਾ॥

ਹਰੀ ਸਿੰਘ ਊਚੇ ਕਹੀ, 'ਯਹ ਅਬ ਹੋਗੁ ਜ਼ਰੂਰ।
ਹਰੀ ਸਿੰਘ ਤੌ ਮਰ ਰਹੂਗੁ, ਜੌ ਨਹਿੰ ਮਰੁਗੁ[7] ਕਸੂਰ'॥੨੦॥

ਚੌਪਈ॥

ਤਬ ਸਭ ਖਾਲਸੈ ਯੌ ਕਹਿ ਦੀਆ। 'ਤੁਮਰੈ ਸੰਗ ਕਰੈਂ ਹਮ ਜੀਆ।
ਇਕ ਮੰਨ ਲੈ ਤੂੰ ਹਮਰੀ ਬਾਤ। ਦਲ ਬਡੇ ਕੋ ਕਰ ਲਯੋ ਸਾਥ'॥੨੧॥
ਹਰੀ ਸਿੰਘ ਨੈ ਯੌ ਫਿਰ ਕਹਜੋ। 'ਕਬ ਦਲ ਆਯੋ ਬਡ ਕਬ ਯੌ ਭਯੋ'।
ਬੋਲਜੋ ਚੜ੍ਹ ਸਿੰਘ ਹਥ ਰਖ ਸ਼ਮਸ਼ੇਰ। 'ਮਾਰੋ ਕਸੂਰ ਨ ਲਾਵੋ ਡੇਰ॥੨੨॥
ਸਤਿਗੁਰ ਬਹਾਨਾ ਜਿ ਹੋਗ ਬਨਾਯਾ। ਹਮ ਪੈ ਬਾਹਮਣ ਜੋ ਹੋਗੁ ਪੁਚਾਯਾ।
ਲੇਹੁ ਦਰਬਾਰੇ ਗ੍ਰੰਥ ਅਵਾਜ਼*। ਦੇਉਗ ਬਚਨ ਹੋਣ ਕਾਜ ਅਕਾਜ'॥੨੩॥
ਸਰਬ ਘਨੱਯਨ ਕੈ ਦਿਲ ਆਈ। ਰਾਮਗੜ੍ਹੀਅਨ ਕੈ ਭੀ ਮਨ ਆਈ।
ਨਕੱਈਅਨ ਨੈ ਭੀ ਆਛੀ ਮਾਨੀ। ਕਰਨਹਾਰ ਯੌ ਕਰਨੀ ਠਾਨੀ॥੨੪॥

ਦੋਹਰਾ॥

ਸਬੈ ਕਹੇ ਖਾਲਸੋ ਰਲ ਤੁਰਜੋ ਲੈਨ ਗ੍ਰੰਥ ਅਵਾਜ।

*੧ ਪ੍ਰਾਤਾਕਾਲ, ਸਵੇਰਸਾਰ। ੨ ਲੋਕਾਂ ਨੂੰ। ੩ ਪਰਤਾ ਲਵੋ, ਜਾਚ ਲਵੋ। ੪ ਬੇਚਾਰੇ। ੫ ਵੱਖ-ਵੱਖ। ੬ ਪੰਕਤੀਆਂ, ਕਤਾਰਾਂ। ੭ ਮਰੇਗਾ, ਫਤਹਿ ਹੋਵੇਗਾ। *ਗੁਰੂ ਗ੍ਰੰਥ ਸਾਹਿਬ ਵਿਚੋਂ ਵਾਕ ਲਵੋ (ਔਖੇ ਵੇਲੇ ਖਾਲਸਾ ਇੰਵੇਂ ਹੀ ਕਰਦਾ ਸੀ)।*

ਜੋ ਹੋਨੋ ਸੋ ਕਹੈਗੋ ਫਤੈ ਅਫਤੈ[1] ਜੁ ਕਾਜ॥੨੫॥

ਚੌਪਈ॥

ਤਬ ਸਭ ਖਾਲਸੋ ਗਯੋ ਦੁਬਾਰ। ਹਾਥ ਜੋੜ ਸਭ ਇਕ ਮਨ ਧਾਰ।
'ਦੀਜੈ ਵਾਕ ਜੁ ਕਰਨੋ ਹੋਈ। ਤੂੰ ਸਤਿਗੁਰ ਹਮ ਹੈਂ ਸਿਖ ਤੋਈ॥੨੬॥
ਕਸੂਰ ਮਰਨ ਕੀ ਦੀਜੈ ਅਵਾਜ। ਹੈ ਜੋ ਕਰਨੇ ਸਿੱਖਨ ਕਾਜ'।
ਹਾਥ ਜੋੜ ਸਭ ਸੰਗਤ ਖੜੀ। ਟੇਕ ਮਥੇ ਕਿਛ ਭੁਇ ਪਰ ਪੜੀ॥੨੭॥
'ਤੂ ਗੁਰੂ ਗ੍ਰੰਥ ਸਚੀ ਹੈਂ ਦੇਹ। ਸਿਖ ਸੰਗਤ ਕੋ ਸਚ ਵਾਕ ਦੇਹੁ'।
ਚਕ ਪਤਰੋ ਤਬ ਗ੍ਰੰਥ ਜੀ ਦੇਖਾ। 'ਬਸੰਤ ਵਾਰ ਕੋ ਆਯੋ ਲੇਖਾ'[2]॥੨੮॥

ਪਉੜੀ॥

**ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ[3]॥**
**ਆਪਣੇ ਚਰਣ ਜਪਾਇਅਨੁ ਵਿਚਿ ਦਯੁ[4] ਖੜੋਆ॥**
**ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥**
**ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥**
**ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥***

ਦੋਹਰਾ॥

ਗ੍ਰੰਥ ਬਚਨ ਸੁਨ ਖੁਸ਼ ਭਏ, ਲਈ ਕਸੂਰ ਜਨੁ ਮਾਰ।
ਕਰੈਂ ਨਗਾਰੇ ਜੈਤ[5] ਕੇ, ਗੁਰ ਫਤ੍ਹੇ ਸੁ ਊਚ ਉਚਾਰ॥੨੯॥

ਚੌਪਈ॥

ਹਰੀ ਸਿੰਘ ਕਿਮ ਰਾਤ ਬਿਤਾਈ। ਡੇਰਾ ਦੀਨੋ ਪ੍ਰਾਤ[6] ਚਲਾਈ।
ਮਹੂਰਤ ਵਾਰ ਨ ਪੂਛਜੋ ਕੋਇ। ਗ੍ਰੰਥ ਵਾਕ ਉਨ ਸੁਨਿਯੋ ਹੋਇ॥੩੦॥
ਪਹਿਲੋਂ ਪਿਪਲੀ[7] ਕੀਨੋ ਡੇਰਾ। ਪੰਜ ਹਜ਼ਾਰ ਭਲ ਸਿੰਘ ਚੰਗੇਰਾ।
ਆਇ ਰਲੀ ਉਹਾਂ ਮਿਸਲੈਂ ਚਾਰ। ਖਾਸ ਘੋੜਾ ਥਾ ਦਸ ਕੁ ਹਜ਼ਾਰ॥੩੧॥
ਲਿਖ ਚਿੱਠੇ ਚਾਰ ਤਰਫ਼ ਘਲਾਏ। '[8]ਬ੍ਰਹਮ ਕਾਜ ਕੋ ਹਮ ਚੜ੍ਹ ਧਾਏ।
ਜਿਸ ਕੋ ਹੈ ਖਾਲਸੈ ਕੀ ਲਾਜ। ਆਵੌ ਮਰਨੋ ਮਾਰਨ ਕਾਜ'॥੩੨॥
ਯੌ ਲਿਖ ਦੀਨੋ ਡੇਰੋ ਤੋਰ। [9]ਗੁਰੂ ਵਡਾਲੀ ਲਾਯੋ ਠੌਰ।
ਊਹਾਂ ਹਜ਼ਾਰ ਆਇ ਪੰਜ ਕੁ ਰਲੇ। ਸਿੰਘ ਸੂਰਮੇਂ ਦਿਲ ਕੇ ਭਲੇ॥੩੩॥

ਦੋਹਰਾ॥

ਡੇਰਾ ਤੋਰ ਊਹਾਂ ਤੇ, ਫਿਰ ਉਤਰੇ ਰਾਜੇ ਤਾਲ।

---

*੧ ਆਫ਼ਤ ਦੇ, ਔਖੇ, ਜਿੱਤ ਜਾਂ ਹਾਰ। ੨ ਆਵਾਜ਼, ਵਾਕ। ੩ ਹੱਲਾ। ੪ ਦੈਵ, ਵਿਧਾਤਾ। ੫ ਜਿੱਤ। ੬ ਪ੍ਰਾਤਾਕਾਲ, ਸਵੇਰ ਵੇਲੇ। ੭ ਪਿਪਲੀ ਸਾਹਿਬ, ਅੰਮ੍ਰਿਤਸਰ-ਲਾਹੌਰ ਦੀ ਸੜਕ ਉੱਤੇ ਡੇਢ ਕੁ ਮੀਲ ਦੀ ਵਿੱਥ 'ਤੇ। ੮ ਇਕ ਬ੍ਰਾਹਮਣ ਦੇ ਕੰਮ। ੯ ਵਡਾਲੀ ਗੁਰੂ ਕੀ, ਅੰਮ੍ਰਿਤਸਰ ਦੇ ਨੇੜੇ ਛਿਹਰਟਾ ਤੋਂ ਅੱਧ ਮੀਲ ਦੱਖਣ 'ਤੇ ਸਥਿਤ ਹੈ। * ਪੰਨਾ ੧੧੯੩, ਪੌੜੀ ੨.*

ਹਜ਼ਾਰ ਸੁ ਚਾਰ ਕੁ ਆ ਰਲੇ, ਭਏ ਸੁ ਖਾਲਸੇ ਨਾਲ॥੩੪॥

ਚੌਪਈ॥

ਹਜ਼ਾਰ ਚੌਵੀ ਸਭ ਊਹਾਂ ਗਿਨੇ। ਬਾਰਾਂ ਲਖ ਥੇ ਊਹਾਂ ਮਿਨੇ।
ਇਨ ਮੈਂ ਉਨ ਮੈਂ ਥੋ ਬਡ ਫਰਕ। ਯੌ ਸਜਾਨੇ ਲੋਕਨ ਜੀਯੋ ਧਰਕ॥੩੫॥
ਹਰੀ ਸਿੰਘ ਤੌ ਮਿਟੈ ਨ ਕਿਵੈਂ। ਉਸ [੧]ਜੀਵ ਧਰਾਵੈ ਚੜ੍ਹ ਸਿੰਘ ਤਿਮੈਂ।
ਜੌ ਫੌਜਨ ਵਲ ਦੇਖਨ ਕੂਰੇ[੨]। ਕਹੈਂ, 'ਮਾਰ ਕਬ ਹੋਗੁ ਕਸੂਰੈ'॥੩੬॥
ਜੌ ਦੇਖੈਂ ਫੌਜੈਂ ਕੇ ਸੂਰਾ। 'ਮਾਰ ਲਹੈਂਗੇ' ਕਹੈਂ ਜ਼ਰੂਰਾ।
ਕੱਚੇ ਲੋਕ ਤੋ ਕਹੈਂ ਕਚਾਈ। ਪੱਕੇ ਕਹੈਂ, 'ਅਬ ਮਿਟੋ ਸੁ ਨਾਹੀ'॥੩੭॥
ਕੋਈ ਕਹੈ, 'ਲਰ ਹੈਂ ਆਇ ਆਗੇ। ਨਹਿੰ ਛੋਡੈਂ ਵਹਿ ਹਮ ਕੋ ਭਾਗੇ'।
ਕੋਈ ਕਹੈ, 'ਪੰਥ ਭਜ ਨਹ ਜਾਊਗੁ। ਪ੍ਰਸ੍ਵਾਰਥ[੩] ਹਿਤ ਪ੍ਰਾਣ ਤਜਾਊਗੁ'॥੩੮॥

ਦੋਹਰਾ॥

ਮੂਜ਼ੀ ਲੋਕ ਤਹਿੰ ਇਮ ਕਹੈਂ, 'ਕੌਨ ਪੁੱਛੁਗੁ ਪੰਥ ਸਲਾਹਿ।
ਮਾਰ ਪਊਗੁ ਜਬ ਵਲ ਅਗੋਂ, ਨੱਠ ਚਲੂਗੁ ਅਪਨੇ ਰਾਹਿ'॥੩੯॥

ਚੌਪਈ॥

ਭੁਜੰਗੀ ਕਹੈਂ, 'ਦਈ ਗੂੰਥ ਅਵਾਜ਼। ਸੋਊ ਕਰੈਗੋ ਹਮਰੈ ਕਾਜ'।
ਖਾਲਸੈ ਦਿਵਾਨ ਜਾਇ ਅਗਾਹਾਂ ਲਾਯਾ। ਤੁਰਜੋ ਕਸੂਰੋਂ ਸਿਖ ਇਕ ਆਯਾ॥੪੦॥
ਖਾਲਸੈ ਸੋਊ ਲਯੋ ਬੁਲਾਇ। ਪੁਛੀ ਹਕੀਕਤ [੪]ਮੱਧ ਬਹਾਇ।
'ਤੂੰ ਹੈਂ ਸਿੱਖ ਖਾਲਸੋ ਭਾਈ। ਦਿਹੋ ਸੱਚ ਸਭ ਬਾਤ ਬਤਾਈ॥੪੧॥
ਕਸੂਰ ਵਿਚ ਕਜਾ ਕਰਤ ਅਵਾਈ[੫]। ਕਜਾ ਕੁਛ ਕੀਨੀ ਉਨ ਤਕੜਾਈ।
ਕਹਾਂ ਲੜੈਂ ਵਹਿ ਹਮਰੇ ਸਾਥ। ਹੋਗ ਸ਼ਹਰ ਮੈਂ ਸਭ ਚਲੀ ਬਾਤ'॥੪੨॥
ਤਬ ਉਨ ਸਿੱਖ ਕਹੀ ਯੌਂ ਬਾਤ। 'ਉਹਾਂ ਤੁਮਰੀ ਚਲੀ ਨ ਬਾਤ।
ਖ਼ੁਲ੍ਹੇ ਦਰਵੱਜੇ ਜੇ ਦਿਨ ਰਹਿੰ ਰਾਤ। ਝੂਠੀ ਕਹੋਂ ਨ, ਪਹਿ ਸਿਖ ਭ੍ਰਾਤ[੬]॥੪੩॥

ਦੋਹਰਾ॥

ਸ਼ਿਖਰ ਦੁਪਹਿਰੀ ਵੜ ਸਵੈਂ ਭੋਹਰੀਂ ਤਹਾਂ ਪਠਾਨ।
ਓਇ ਗਮ ਨਹਿੰ ਕਰੈਂ ਖੁਦਾਇ ਕੋ, [੭]ਸੁ ਨਿਕਸੈ ਸੰਝ ਪਛਾਨ॥੪੪॥

ਚੌਪਈ॥

[੮]ਰੋਜਨ ਕੇ ਦਿਨ ਉਨ ਕੇ ਆਹੀ। ਪੀਏਂ ਨ ਪਾਨੀ ਧੂਪ ਨ ਖਾਹੀਂ।

---

*੧ ਤਸੱਲੀ ਕਰਦਾ, ਜੀ ਧਰਦਾ। ੨ ਕਾਇਰ, ਘਟੀਆ, ਤੁੱਛ। ੩ ਪਰਉਪਕਾਰ। ੪ ਆਪਣੇ ਵਿਚ ਬਿਠਾ ਕੇ। ੫ ਅਫਵਾਹ (ਲੋਕ ਕੀਹ ਕਹਿੰਦੇ ਹਨ)। ੬ ਭਰਾ, ਭਾਈ। ੭ ਸ਼ਾਮ ਵੇਖ ਕੇ ਹੀ ਨਿਕਲਦੇ ਹਨ, ਭੋਰਿਆਂ ਵਿਚੋਂ। ੮ ਰੋਜ਼ਿਆਂ (ਵ੍ਰਤ) ਦੇ ਦਿਨ, ਜੋ ਮੁਸਲਮਾਨੀ ਮਹੀਨਾ ਰਮਜ਼ਾਨ ਵਿਚ ਹੁੰਦੇ ਹਨ।*

ਔ ਮਨ ਮੈਂ ਵਹਿ ਰਹਿਂ ਮਗਰੂਰ। ਕੋ ਢੁਕ ਸਕੈ ਇਤਿ ਜੁਹ ਕਸੂਰ'॥੪੫॥
ਸੁਨਤ ਸਿੰਘਨ ਤਬ ਯੌ ਕਹਿ ਲਈ। 'ਗੁਰੂ ਗ੍ਰੰਥ ਅਬ ਬਿਧੀ ਬਨਈ।
ਰਖ ਰੋਜੇ ਵਹਿ ਨਿਰਬਲ ਭਏ। ਮਰਨੇ ਦਿਨ ਉਨ ਆਪੇ ਕਏ[1]॥੪੬॥
ਸ਼ਿਖਰ ਦੁਪਹਿਰੇ ਤਹਿਂ ਚਲ ਵੜੋ। ਚੁਪ ਕਰ ਤੁਰੋ ਨ ਖੜਕੋ ਕਰੋ।
ਨਿਸ਼ਾਨ ਨ ਖੁਲ੍ਹਾਵੋ, ਨ ਬਜਾਵੋ ਨਗਾਰੋ। ਰਾਹ ਨ ਛੇੜਜੋ ਮਤੁ ਹੁਇ ਪੁਕਾਰੋ'॥੪੭॥
ਗੁਰਮਤੋ ਖਾਲਸੈ ਥੋ ਯੌ ਕਰ ਲਯੋ। 'ਪਠਾਣ ਕਟੇ ਬਿਨ ਲੁਟਨ ਨ ਡਹਜੋ।'
ਮੁਹਰੇ ਤੁਰੈਂ ਸੁ ਆਪ ਸੂਦਾਰ। ਜਿਮ ਕਰ [2]ਵਪਾਰੀਏ ਅਏ ਵਪਾਰ॥੪੮॥

ਦੋਹਰਾ॥

ਇਕ ਇਕ ਦੁਇ ਦੁਇ ਹੁਇ ਖੜੇ, ਕਈ ਅਗਾੜੇ ਜਾਹਿਂ।
ਕਈ ਉਤਰੈਂ ਕਈ ਹਟ ਬਹੈਂ, ਸੌਦੇ ਉਨਹਿ ਪੁਛਾਹਿਂ॥੪੯॥

ਚੌਪਈ॥

ਇਕ ਗੜ੍ਹੀ ਵਲ ਪਹਿਲੇ ਖੜੇ। ਦੁਇ ਗੜ੍ਹੀ ਆਇ ਪਿਛਲੇ ਵੜੇ।
ਇਮ ਕਰ ਗੜ੍ਹੀ ਕਈ ਮਲ ਲਈ। ਤੌ ਪਛਾਣ ਤੁਰਕਨ ਨੇ ਕਈ॥੫੦॥
ਤੌ ਕਿਵਾੜ ਵਹਿ [3]ਭੇੜਨ ਡਹੇ। ਸਿੰਘਨ ਮਾਰ ਤੇਊ ਤਬ ਦਏ।
ਪਰੀ ਸ਼ਹਿਰ ਮੈਂ ਬਡੀ ਹਕਾਹਿ[4]। ਤੌ ਲੌ ਪਹੁੰਚਜੋ ਸਭ ਦਲ ਆਇ॥੫੧॥
ਤੁਰਕਨ ਉਪਰ ਉਠੀ ਸ਼ਮਸ਼ੇਰ। ਕਿਤਕ [5]ਬੰਦੂਖਨ ਸਜੋਂ ਦਏ ਗੇਰ।
ਜਿਮ ਜਿਮ ਬੰਦੂਖਨ ਖੜਕੋ ਹੋਇ। ਉਠੇ ਭੋਰਨ ਤੇ ਸੁੱਤੇ ਜੋਇ॥੫੨॥
ਕਿਸ ਪਹਿ ਸ਼ਸਤਰ ਕਿਸ ਪਹਿ ਨਾਂਹਿ। ਬਿਨ ਸ਼ਸਤ੍ਰਨ ਕਈ ਉਠੇ ਉਘਾਹਿਂ[6]।
ਕਿਸ ਪੈ ਛੁਰੀ ਕਿਸ ਪੈ ਕਟਾਰੀ। ਦੂਰ ਗੋਲੀ ਸਿਉਂ ਸਿੰਘ ਦੇਹਿਂ ਮਾਰੀ॥੫੩॥

ਦੋਹਰਾ॥

ਜਿਨ ਪਹਿ ਸ਼ਸਤਰ ਨਹਿਂ ਹੁਤੇ, ਤੇ ਮੁੜ ਭੋਹਰੇ ਪਾਹਿਂ।
ਜਿਨ ਕੈ ਤੀਰ ਬੰਦੂਖ ਥੀ, ਤੇ ਆਇ ਜੁੱਧ ਮਚਾਹਿਂ॥੫੪॥

ਚੌਪਈ॥

ਬੰਦੂਕਨ ਕੇ ਸਿੰਘ ਬਡੇ ਖਿਡਾਰੀ। ਤੀਰਨਦਾਜ[7] ਕੌ ਵਹਿ ਲੇਂ ਮਾਰੀ।
ਪਠਾਣ ਬੰਦੂਖ [8]ਕਰਤ ਸ਼ਿਸਤੋ ਰਹੈਂ। ਤੌ ਹੀ ਸਿੰਘ ਉਸ ਮਾਰ ਗਿਰਹੈਂ॥੫੫॥
ਜੋ ਪਠਾਣ ਫੜ ਆਇ ਤਲਵਾਰ। ਲੇ ਨੇਜਨ ਸਿਉਂ ਉਸ ਕੋ ਮਾਰ।
ਇਕ ਥਾਂਇ ਮਾਰ ਸਿੰਘ ਦੂਯੇ ਥਾਂ ਅੜੈਂ। ਦੂਯੇ ਛੁਡਾਇ ਤੀਏ ਥਾਂ ਵੜੈਂ॥੫੬॥
ਤਬ ਹਟ ਸਿੰਘਨ ਫੜੀ ਤਲਵਾਰ। ਕਰੀ ਕਤਲ ਊਹਾਂ ਪਠਾਣ ਬਿਚਾਰ।

*੧ ਕੀਤੇ ਹਨ। ੨ ਵਿਉਪਾਰੀਆਂ ਵਾਂਗ ਅੱਗੇ ਅੱਗੇ ਟੁਰਨ। ੩ ਬੰਦ ਕਰਨ ਲੱਗੇ। ੪ ਸ਼ੋਰ, ਰੌਲਾ। ੫ ਬੰਦੂਕਾਂ ਨਾਲ। ੬ ਉਂਘਲਾਂਦੇ ਹੋਏ, ਊਂਘਦੇ-ਊਂਘਦੇ। ੭ ਤੀਰ ਮਾਰਨ ਵਾਲੇ, ਨਿਸ਼ਾਨਚੀ। ੮ ਨਿਸ਼ਾਨਾ ਬੰਨ੍ਹਦੇ ਰਹਿੰਦੇ।*

ਕਿਛ ਨੱਠੇ ਕਿਛ ਲਏ ਸੁ ਮਾਰੇ। ਇਮ ਸਤਿਗੁਰ ਕੰਮ ਸਿੰਘਨ ਸੁਵਾਰੇ॥੫੭॥

ਦੋਹਰਾ॥

ਪਠਾਣ ਮਾਰ ਜਬ ਸਭ ਲਏ, ਕਰੀ ਖਾਲਸੈ ਛੂਟ[੧]।
ਪਰੇ ਚੁਤਰਫ਼ੋਂ ਸਿੰਘ ਕੁਦ, ਲਗੇ ਕਰਨ ਤਬ ਲੂਟ॥੫੮॥

ਚੌਪਈ॥

ਸਰਦਾਰਨ ਲਏ ਮਹੱਲੇ ਘੇਰ। ਵਿਚ ਹਵੇਲੀ ਕਰ ਲਈ ਜ਼ੇਰ[੨]।
ਆਪ ਸਿੰਘਨ ਲਏ ਹਟ ਬਡ ਮੱਲ। ਜਿਨ ਮੈਂ ਦੇਖੀ ਦੌਲਤ ਭੱਲ॥੫੯॥
ਤੁੰਮਨਦਾਰਨ[੩] ਮਲ ਲਏ ਬਜ਼ਾਰ। ਭਰੇ ਭਕੁੰਨੇ ਘਰ ਬਿਸ਼ੁਮਾਰ।
ਚੂਹੜੇ ਚੁਮਾਰ ਜਿ ਰਲ ਆਏ ਜੱਟ। ਲੈ ਗਏ ਵੈ ਪੁਰਸਾਰਨ[੪] ਖੱਟ॥੬੦॥
ਅਕੈ ਸੁਇਨੋ ਅਕੈ ਚਾਂਦੀ ਚੱਕੈਂ। ਮੋਤੀ ਚੂਨੀ[੫] ਡਾਰੈਂ ਕਚ* ਸ਼ੱਕੈਂ।
ਕਾਂਸੀ ਪਿਤਲ ਕੋਈ ਨ ਲੇਹਿ। ਕਢ ਕਢ ਸਿਟੈਂ ਫਿਰ ਸ਼ਹਿਰ ਹੀ ਲੇਹਿ॥੬੧॥
ਲਏ ਤਬੇਲੇ ਸਰਦਾਰਨ ਘੇਰ। ਭੈਂਸਾਂ ਬੈਲ ਜੱਟ ਲੈ ਗਏ ਚੁਫੇਰ।
ਜਿਸ ਕੈ ਹਾਥ ਔਰ ਕੰਮ ਪਇਆ। ਪਕੜ ਘੋੜਾ ਕਪੜੋ ਲਦ ਲਇਆ॥੬੨॥

ਦੋਹਰਾ॥

ਭਿੱਛਕ[੬] ਭੂਪ[੭] ਸੁ ਤਹਿਂ ਭਏ, ਗਏ ਭੂਪ ਸੁ ਭਿੱਛਕ ਹੋਇ।
ਕਈ ਹਵੇਲੀ ਭਰ ਲਈ, ਦਲ ਲੁਟ ਰੱਜਜੋ ਥੋਇ॥੬੩॥

ਚੌਪਈ॥

ਤੀਨ ਦਿਵਸ ਦਲ ਲੁਟਤੋ ਰਹਜੋ। ਚੌਥੇ ਦਿਨ ਆਇ ਮੁਲਕ ਬਹੁ ਪਯੋ।
ਉਇ ਭੀ ਲੁਟ ਲੁਟ ਭਏ ਨਿਹਾਲ। ਲੈ ਗਏ ਕੱਪੜ ਬਹੁ ਭਾਂਤ ਸੰਭਾਲ॥੬੪॥
ਫੇਰ ਸੁਨੋ ਅਬ ਬਾਮ੍ਹਣ ਬਾਤ। ਫਰਯਾਦ ਕਰੀ ਉਨ ਆਇ ਪਰਾਤ[੮]।
'ਅਪਨੋ ਕਾਮ ਤੁਮ ਖਾਲਸੋ ਕੀਓ। ਮੇਰੋ ਕਾਮ ਤੁਮ ਚਿਤ ਨ ਧਰੀਓ'॥੬੫॥
ਹਰੀ ਸਿੰਘ ਕਹਜੋ, 'ਵਖਤ ਲੋੜਵੇ ਆਵੀਂ। ਲਗੈ ਦਿਵਾਨ ਵਿਚ ਆਖ ਸੁਣਾਵੀਂ।
ਸੋਈ ਬਾਤ ਆ ਦਿਜ[੯] ਨੇ ਕਰੀ। 'ਮੇਰੀ ਬਾਮ੍ਹਣੀ ਰਹੀ ਤੁਰਕ ਪੈ ਫਰੀ'[੧੦]॥੬੬॥
ਕਹਜੋ ਖਾਲਸੈ 'ਅਬ ਹੁਇ ਚਲ ਆਗੈ'। ਮਗਰੇ ਤੁਰੇ ਸਰਦਾਰ ਸੁ ਲਾਗੈ।
ਗਿਲਜਨ ਕੋਟ ਉਨ ਦਯੋ ਬਤਾਇ। [੧੧]ਬਾਰ ਦੂਈ ਦਯੋ ਕਤਲ ਕਰਾਇ॥੬੭॥

ਦੋਹਰਾ॥

ਪਠਾਨ ਸੁ ਅਬ ਹੀ ਮਾਰ ਕੈ, ਬਿਪਨੀ[੧੨] ਦਈ ਫੜਾਇ।
ਜੈ ਜੈ ਕਰਤੋ ਸੋ ਗਯੋ, ਅਪਨੋ ਬਦਲੋ ਪਾਇ॥੬੮॥

*੧ ਖੁੱਲ੍ਹ ਦੇ ਦਿੱਤੀ। ੨ ਅਧੀਨ, ਤਾਬੇ। ੩ ਜਥੇਦਾਰਾਂ। ੪ ਉਦਮ, ਜਤਨ। ੫ ਮੋਤੀਆਂ-ਜੜੇ ਸਿਰ ਦੇ ਗਹਿਣੇ। ੬ ਭਿਖਾਰੀ। ੭ ਰਾਜੇ। ੮ ਪ੍ਰਾਤਾਕਾਲ, ਸਵੇਰਸਾਰ। ੯ ਬ੍ਰਾਹਮਣ। ੧੦ ਫੜੀ (ਰਹੀ)। ੧੧ ਦੂਜੀ ਵਾਰ। ੧੨ ਬ੍ਰਾਹਮਣੀ। *ਕੱਚ ਹੋਣ ਦੇ ਸ਼ੱਕ ਵਿਚ ਮੋਤੀਆਂ ਵਾਲੇ ਗਹਿਣੇ ਸੁੱਟ ਦੇਣ।*

## ਸਾਖੀ *ਦਿਲੇਰਾਮੀਆਂ ਕੀ

**(ਸਤ ਧਾਰਨ ਕੇ ਭੀ ਪਤਿਸ਼ਾਹ...)**

ਦੋਹਰਾ॥

ਇਸੈ ਮਾਂਹਿ ਇਕ ਔਰ ਹੀ, ਸੁਨੋਂ ਜੁਲਮ ਕੀ ਗੱਲ।
ਰਾਮਗੜ੍ਹੀਏ ਜਿਮ ਵਧ ਘਣੇ, ਗਏ ਖੇਹ ਮੈਂ ਰੱਲ॥੧॥

ਚੌਪਈ॥

ਔਰ ਸੁਨੋ ਇਕ ਜ਼ੁਲਮ ਕਹਾਨੀ। ਰਾਮਗੜ੍ਹੀਅਨ ਜਿਨ ਜੜ੍ਹ ਉਖੜਾਨੀ।
ਚਾਰੇ ਭਾਈ ਅਤਿ ਬਡ ਸੂਰੇ। ਜਿਨ ਸੋਂ ਲਰ ਕੋਊ ਉਤ੍ਰਜੇ ਨ ਪੂਰੇ॥੨॥
ਉਨ ਕੀ ਪਿਠ ਦੇਖੀ ਕਿਨ ਨਾਹਿੰ। ਮੱਲਜੋ ਕਾਂਗੜੋ ਇਕ ਦਿਨ ਮਾਹਿੰ।
[1]ਸਤ ਧਾਰਨ ਕੇ ਭੀ ਪਤਿਸ਼ਾਹ। ਲਾਕਰ[2] ਕਸੂਰ ਥੋ ਮੁਲਕ ਉਨ ਪਾਹਿ॥੩॥
ਅੰਮ੍ਰਿਤਸਰ ਮੇਂ ਹਿੱਸੋ ਚੁਹਾਰਮ। ਹਾਂਸੀ ਹਿਸਾਰ ਮੱਲ [3]ਕਰੀ ਗੁਜਾਰਮ।
ਜੱਸਾ ਸਿੰਘ ਆਹਲੂ ਇਨ ਫੜਜੋ। ਨਹਿੰ ਪਿਠ ਦੀਨੀ ਜਹਿੰ ਵਹਿ ਲੜਜੋ॥੪॥
ਯਹੀ ਗਜਬ ਥੋ ਉਨ ਪਰ ਪਰਯੋ। ਉਨ ਕੋ ਪੁਰਸ਼ ਨ ਢੂੰਡਤ ਲਭਯੋ।
ਤਿਨ ਕੀ ਬਾਤ ਸਭੋ ਜੋ ਕਹੀਐ। ਗ੍ਰੰਥ ਬਧਨ ਤੇ ਅਤਿ ਡਰ ਪਈਐ॥੫॥

## ਅਥ ਪ੍ਰਸੰਗ ਦਿਲੇਰਾਮੀਆਂ ਕਾ ਤੁਰਿਆ

**(...ਇਨ ਲਬ[4] ਬਹੁਤਨ ਪਤਿ ਗਵਾਈ)**

ਦੋਹਰਾ॥

ਬੇਗਮ ਹੋਤੀ ਸ਼ਾਹ ਕੀ, ਸੋ ਤਿਨ ਹੋਤ ਦਿਵਾਨ।
ਦਿਲੇਰਾਮ ਤਿਸ ਨਾਮ ਥੋ, ਵਿਚ ਲਹੌਰ ਬਡ ਥਾਮ[5]॥੧॥

ਚੌਪਈ॥

ਉਸ ਥੀ ਬਹੁਤੀ ਦਰਬ[6] ਕਮਾਈ। ਇਕ ਥਾਂ ਰੋਕੜ[7] ਕ੍ਰੋੜ ਦਬਾਈ।
ਔਰ ਉਪਰ ਥੀ ਗਿਣਤ ਨ ਕਾਈ। ਬਹੁਤ [8]ਲੱਖਨ ਕੇ ਗਹਿਣੇ ਥਾਈ॥੨॥
ਹਜ਼ਾਰ ਸੈਂਕੜਨ ਕੀ ਗਿਣਤ ਨ ਕਾਈ। ਸੁਨੋ ਸੁ ਉਨ ਸੋਂ [9]ਕੈਸ ਬਿਹਾਈ।
ਕਾਬਲ ਤੇ ਸ਼ਾਹ ਅਹਿਮਦ ਆਵੈ। ਦਿੱਲੀ-ਪਤਿ[10] ਤਿਸ ਮੋੜਜੋ ਚਾਹਵੈ॥੩॥
ਕਈ ਬਾਰ ਇਮ ਭਯੋ ਹਕਾਮ। ਲਹੌਰ ਸ੍ਰਹੰਦ ਕੀਓ ਦੰਗੈ ਮੁਕਾਮ।
ਤੁਰਕਨ ਕੀਓ ਤਿਹ ਸਿੰਘਨ ਬੁਰਾ। ਸੋਊ ਬੁਰਾ [11]ਸਿਰ ਸ਼ਹਿਰਨ ਪਰਾ॥੪॥

---

*੧ ਸੱਤ ਧਾਰਾਂ (ਚੋਟੀਆਂ) ਦੇ ਮਾਲਕ। ੨ ਤਕ, ਤਾਈਂ। ੩ ਕੀਤੀ ਗੁਜ਼ਾਰੀ, ਖ਼ੂਬ ਕੀਤੀ। ੪ ਲੋਭ, ਲਾਲਚ। ੫ ਥਾਂ। ੬ ਧਨ ਦੌਲਤ। ੭ ਨਕਦੀ। ੮ ਲੱਖਾਂ ਰੁਪੱਈਆਂ ਦੇ। ੯ ਕਿਵੇਂ ਬੀਤੀ। ੧੦ ਦਿੱਲੀ ਦਾ ਬਾਦਸ਼ਾਹ। ੧੧ ਸ਼ਹਿਰਾਂ (ਸ਼ਹਿਰੀਆਂ) ਦੇ ਸਿਰ ਪਿਆ, ਉਨ੍ਹਾਂ ਨੂੰ ਭੁਗਤਣੀ ਪਈ। * ਸ਼ਾਹ ਦੀ ਬੇਗਮ ਦਾ ਦੀਵਾਨ।*

ਦੋਹਰਾ॥

ਦੱਖਣ ਤੈ ਮਰਹੱਟੇ ਆਏ, ਕਰਨ ਸ਼ਾਹਿ ਸੋਂ ਜੰਗ।
ਪਰਦੇਸੀ ਮਿਤ ਦਰਬ ਕੇ, ਭਏ ਲਹੌਰੀਏ ਤੰਗ॥੫॥

ਚੌਪਈ॥

ਮਰਹੱਟੇ ਤਲਬ ਨਿਬਾਬੋਂ ਲੇਹਿਂ। ਨਿਬਾਬ ਕਹੇ, 'ਲੇ ਲਹੌਰੋਂ ਦੇਹਿਂ'।
ਇਸ ਡਰ ਲਹੌਰੋਂ ਟਕਾ ਨਿਕਾਰਾ[੧]। ਸ਼ਾਹਨ ਕਸੂਰ ਮੇਂ ਬਹੁਤੋ ਡਾਰਾ॥੬॥
ਦਿਲੇਰਾਮ ਕੇ ਪੁਤ ਥੇ ਜੋਇ। ਤਿਨ ਭੀ ਟਕਾ ਕਸੂਰ ਦਯੋ ਢੋਇ।
ਕੋਟ[੨] ਟਕਾ ਊਹਾਂ ਪੁਜਯੋ ਨ ਪੂਰਨ। ਪੰਜ ਲੱਖ ਤੇ ਤਿਹ ਗਏ ਊਰਨ[੩]॥੭॥
ਗਹਿਣੋ ਕਈ ਲੱਖ ਕੋ ਗਯੋ। ਥੋ ਅਣਗਿਣਤ ਨ ਲਿਖਣੋ ਅਯੋ।
ਕਬੀਲੈ[੪] ਭੀ ਊਹਾਂ ਦਏ ਘਲਾਇ। ਕਸੂਰ ਆਕੀ ਲਖ ਤਹਿਂ ਬਹੇ ਜਾਇ॥੮॥
ਸਮੇਂ ਕਰਤੇ ਕੋ ਐਸੋ ਭਯੋ। ਰਹਿਣੋ ਨਹਿਂ ਥੋ ਸੋ ਊਹਾਂ ਗਯੋ।
ਸਾਥ ਲਿਜਾਣੇ ਥੇ ਉਸ ਕੇ ਪ੍ਰਾਣ। ਉਨ ਪਰ ਔ ਬਿਧ ਪਹੁੰਚੀ ਆਣ॥੯॥

ਦੋਹਰਾ॥

ਹਵੇਲੀ ਦਿਲੇ ਸੁ ਰਾਮ ਕੀ, ਲਈ ਸੁ ਪਹਿਲੇ ਲੂਟ।
ਖਬਰ ਸੁਦਾਰਨ ਜਬ ਭਈ, ਰਖੀ ਆਮ ਤੈ ਹੂਟ[੫]॥੧੦॥

ਚੌਪਈ॥

ਪਹਿਲੋਂ ਲੁਟੇਰੇ ਵੜੇ ਸੁ ਜਾਇ। ਤਿਨ ਤਹਿਂ ਲੀਨੇ ਹੱਥ ਰੰਗਾਇ।
ਕਿਨ ਝੋਲੀ ਕਿਨ ਮਗਰੀ[੬] ਭਰੀ। ਕਿਨ ਮੋਢੇ ਕਿਨ ਸਿਰ ਪਰ ਧਰੀ॥੧੧॥
ਕਿਨ ਚਾਂਦੀ ਕਿਨ ਸੁਇਨੋ ਪਾਇਓ। ਜੋ ਪਹੁੰਚਯੋ ਸੋ [੭]ਅਯੋ ਅਘਾਯੋ।
ਧਰ ਧਰ ਗਠਰੀ[੮] ਫਿਰ ਫਿਰ ਜਾਹਿਂ। ਕਈਅਨ ਤੇ ਲੈ ਸੁਦਾਰ ਕਬ ਜਾਹਿਂ॥੧੨॥
ਤਬੈ ਸੁਦਾਰਨ ਯੌਂ [੯]ਲਖ ਲਈ। 'ਇਹਾਂ ਦੌਲਤ ਕਿਤ ਇਕਠੀ ਪਈ'।
ਛੋਹਾ ਖੋਹੀ ਕਿਛ ਸੁਦਾਰਨ ਕਰੀ। ਇਮ ਸਿਰਦਾਰਨ ਕਿਛ [੧੦]ਹਥ ਪਰੀ॥੧੩॥
ਸੁਦਾਰਨ ਤੇ ਭੀ ਰਖੀ ਨ ਗਈ। ਫੌਜ ਸੁਦਾਰਨ ਪਾਸ ਨ ਰਹੀ।
ਆਪੋ ਆਪ ਸੁ ਲੁੱਟਨ ਗਈ। [੧੧]ਅਕੇਲਨ ਤੇ ਨਹਿਂ ਆਮ ਹਟਈ॥੧੪॥

ਦੋਹਰਾ॥

ਫੌਜ ਲੁੱਟ ਸਭ ਰਜ ਮੁੜੀ, ਪਾਸ ਆਈ ਸੁਦਾਰਨ ਕੇਰ[੧੨]।
ਦੱਬੀ ਘੁੱਟੀ ਜੋ ਰਹੀ, ਲਈ ਸੁਦਾਰਨ ਘੇਰ॥੧੫॥

---

*੧ ਨਿਕਾਲ ਲਿਆ, ਕੱਢ ਲਿਆ। ੨ ਕ੍ਰੋੜ। ੩ ਘੱਟ। ੪ ਟੱਬਰ-ਟੀਰ, ਬਾਲ-ਬੱਚੇ। ੫ ਹਟਾ ਕੇ। ੬ ਪੰਡ। ੭ ਰੱਜਿਆ ਹੋਇਆ। ੮ ਗਠੜੀ, ਗੰਢਾਂ। ੯ ਵੇਖ ਲਿਆ। ੧੦ (ਹੱਥ) ਲੱਗੀ। ੧੧ ਇਕੱਲੇ ਉਹ ਆਮ ਲੋਕਾਂ ਨੂੰ ਲੁੱਟਣ ਤੋਂ ਨਾ ਹਟਾ ਸਕੇ। ੧੨ ਦੇ (ਸਰਦਾਰਾਂ ਦੇ ਪਾਸ)।*

ਚੌਪਈ॥

ਰਾਮਗੜ੍ਹੀਏ ਔ ਮਿਸਲ ਘਨੱਯੇ। ਕਰਤ ਡੇਰੈ ਤੇ ਇਕ ਥਾਂ ਵੈਯੇ[1]।
ਅੱਧੋ ਅੱਧੀ ਆਈ ਚੀਜ਼ੈਂ ਕਰੈਂ। ਇਮ ਕਰ ਉਨ ਬਡ ਮਤਲਬ ਸਰੈ॥੧੬॥
ਜਿਮ ਕਰ ਉਨ ਕੋ ਹੋਇ ਰਹਜੋ ਮੇਲ। ਸੋਊ ਸੁਨਾਊਂ ਉਨ ਕੋ ਖੇਲ।
ਘਨੱਯੇ ਕਾਨ੍ਹੇ ਗਾਉਂ ਜਿਮੀਂਦਾਰ। ਤ੍ਰਖਾਣ ਰਾਮਗੜ੍ਹੀਏ ਨਾਨਕਵਾਰ॥੧੭॥
ਇਮ ਕਰ ਇਨ ਉਨ ਬਨੀ ਥੀ ਸਿਆਨ[2]। ਰਹੈਂ ਇਕੱਤਰ ਇਤੇ ਪਛਾਨ।
ਦਿਲੇਰਾਮ ਕੋ ਪੁੱਤ੍ਰ ਬਡ ਜੋਊ। ਨਜ਼ਰਬੰਦ ਕਰ ਲੀਨੋ ਸੋਊ।
ਉਸ ਕੋ ਮਾਲ ਜੋਊ ਬਚ ਪਰਜੋ। ਦੋਊ ਮਿਸਲ ਰਲ [3]ਜਪਤਹਿ ਕਰਜੋ॥੧੮॥

ਦੋਹਰਾ॥

ਪਕੜ ਮਾਰ ਉਸ ਦੇਇ ਦੁਖ, ਸਭ ਧਨ ਲੀਓ ਪੁਛਾਇ।
ਜਿਸ ਦਸੈ ਤਿਸ ਫੜੈਂ ਤੁਰਤ, ਇਮ ਤਿਨ ਦੀਓ ਮੁਵਾਇ॥੧੯॥

ਚੌਪਈ॥

ਧਰਜੋ ਧਰਾਯੋ ਉਨ ਕਢ ਦਯੋ। ਇਮ ਕਰ ਉਸ ਹੀ ਕੋ [4]ਜੀਉ ਗਯੋ।
ਉਸ ਕੋ ਲਾਗੀ ਜਿੰਦ ਪਿਆਰੀ। ਦੀਨੀ ਉਨ ਕਢ ਦੌਲਤ ਸਾਰੀ॥੨੦॥
ਉਨ ਜਾਨਜੋ, 'ਮੈਂ ਮੰਗ ਕੈ ਖਾਊਂ। ਕਿਮੈਂ ਜਿਵੋਂ ਮੈਂ ਔਰ ਕਮਾਊਂ।
ਜਿੰਦ ਬਚੈ ਤੌ ਧਨ ਹੁਇ ਔਰ।' ਰਖੀ ਜਿੰਦ ਉਨਿ [5]ਜਿਤ ਕਿਤ ਤੌਰ॥੨੧॥
'ਜਿੰਦ ਰਹੈ ਤੌ ਤੀਰਥ ਜਾਊਂ। ਜਿੰਦ ਰਹੇ ਹਰਿ ਭਗਤਿ ਕਮਾਊਂ'।
ਜਿੰਦ ਰਖੀ ਉਨ ਇਸੈ ਬਿਚਾਰ। ਸੋ ਪਾਪਨ[6] ਉਨ ਦੀਨੋ ਮਾਰ॥੨੨॥
ਜਿਮ ਉਨ ਮਾਰਜੋ, ਤਿਮ ਮੈਂ ਕਹੋਂ। ਦਗ਼ਾ ਕੀਯੋ ਜਿਮ, ਤਿਮ ਲਿਖਵੈਹੋਂ।
ਲੋਭ ਲਹਿਰ ਮੈਂ ਜਿਮ ਰੁੜ੍ਹ ਗਏ। ਵਹੀ ਪਦਾਰਥ ਈਹਾਂ ਰਹੇ ਪਏ॥੨੩॥

ਦੋਹਰਾ॥

ਮਾਲੀ ਸਿੰਘ ਤਿਸ ਫਿਰ ਕਹਜੋ, 'ਸੋ ਹਮ ਚੀਜ਼ ਬਤਾਇ।
ਜੋ ਸਬਹਨ ਮੈਂ ਅਤਿ ਘਣੀ, ਸੋ ਮੈਂ ਰਖੋਂ ਉਠਾਇ'॥੨੪॥

ਚੌਪਈ॥

ਕਹਜੋ 'ਤੋਹਿ ਮੈਂ ਰਾਜ਼ੀ ਕਰੂੰਗਾ। ਅਪਨੀ ਦਿਵਾਨੀ ਤੁਧ ਸਿਰ ਧਰੂੰਗਾ'।
ਉਨ ਕਹੀ, 'ਇਕ ਸੰਦੂਕੜੀ ਭਾਰੀ। ਮੱਧ ਪੌੜੀਓਂ ਜੋਊ ਨਿਕਾਰੀ[7]॥੨੫॥
[8]ਬਡੀ ਬਿੱਜ ਭਾਰੀ ਉਸ ਮਾਂਹਿ। ਕੱਢ ਅੜਾਈ ਕੋਠੜੀ ਤਾਂਹਿ।
ਦੁਹੂੰ ਵਲ ਕੇ ਜਹਿਂ ਬਹੈਂ ਸਿਪਾਹੀ। ਸੋ ਅਬ ਤੁਮਰੇ ਕਿਮ ਹਥ ਆਈ?॥੨੬॥

---

*੧ ਉਹ। ੨ ਜਾਣ-ਪਛਾਣ (ii) ਸਾਂਝ। ੩ ਜ਼ਬਤ ਕਰ ਲਿਆ, ਦੱਬ ਲਿਆ। ੪ ਜਾਨ ਨਿਕਲਦੀ ਦਿੱਸੀ। ੫ ਕਿਸੇ ਨਾ ਕਿਸੇ ਤਰ੍ਹਾਂ। ੬ ਪਾਪੀਆਂ ਨੇ। ੭ ਕੱਢੀ। ੮ ਭਾਰੀ ਬਿਜਲੀ, ਵੱਡੀ ਰਕਮ; ਮਾਲ-ਧਨ।*

ਜੋ ਬਿਧ ਬਨੈ ਤੌ ਕਿਮੈਂ ਲਈਂ ਕੱਢ। ਔਰ ਵਸਤ ਭਾਵੈਂ ਦਈਂ ਛੱਡ।
ਹੈ ਬੇਗਮ ਕੋ ਉਸ ਮੈਂ ਗਹਿਣੋ। ਸੋ ਸਾਂਭੋ ਜੇ ਤੁਮ ਹੁਇ ਲਹਣੋ॥੨੭॥
ਏਹ ਜੁ ਸੰਦੂਖ ਜੇਵਰ ਕੇ ਧਰੇ। ਖੋਲ੍ਹ ਦਿਖੈਂ ਤੋ [੧]ਚੰਦ ਸੇ ਚਰੇ।
ਖ਼ੂਬ ਜੁਆਹਰ ਜੜਤੀ ਬੇਸ਼[੨]। ਲੇਤ ਮੋਹ ਜੋ ਦੇਖੈ ਤੇਸ[੩]॥੨੮॥
ਸੇਤ[੪] ਗੁਲਾਬੀ ਜਿਮ ਝਲਕੈਂ ਤਾਰੇ। ਸੁਰਖ ਸੂਹੇ ਜਿਮ ਫੁੱਲ ਅਨਾਰੇ।
[੫]ਮੋਰ ਕੰਠ ਜਿਮ ਨੀਲ ਸੁ ਝਮਕੈਂ। ਸਬਜ਼ ਸਰਪ ਜਿਮ ਸਬਜ਼ੇ ਚਮਕੈਂ॥੨੯॥

ਦੋਹਰਾ॥

ਮਾਲੀ ਸਿੰਘ ਨੈ ਉਸ ਕਹਜੋ, 'ਉਸ ਕੋ ਮਾਲ ਬਤਾਉ।
ਕੌਨ ਕੌਨ ਸੀ ਚੀਜ਼ ਹੈ, ਭਿੰਨ ਭਿੰਨ ਆਖ ਸੁਨਾਉ'॥੩੦॥

ਚੌਪਈ॥

ਤਬ ਉਨ ਕਹੀ 'ਸਭ ਕਹੀ ਨ ਜਾਵੈ। [੬]ਕਾਗਜ਼ ਕੀਤੇ ਸ਼ੁਮਾਰ ਨ ਆਵੈ।
ਦਸ ਬੀਸ ਹੁਇ ਤੌਂ ਦੇਹੁਂ ਸੁਨਾਇ। [੭]ਹੈਂ ਸੈਂਕਰ ਉਨ ਚੀਜ਼ਨ ਨਾਇ॥੩੧॥
ਆਹਿ ਸੁਵਰਨ[੮] ਸਭ ਗਹਿਨਨ ਭਰੀ। ਬਹੁਤ ਜੜਾਊ ਕੰਮ [੯]ਸਾਦੈ ਗਰੀ।
ਕਈ ਜੁਵਾਹਰ ਗਲ ਕੇ ਨਜਾਰੇ। ਕਈ ਨੱਕ ਕਈ ਕੰਨਨ[੧੦] ਵਾਰੇ॥੩੨॥
ਕਈ ਹਥਨ ਕਈ ਪੈਰ ਤਨ ਪੱਯੇ। ਕਈ ਜੜਤੀ ਕਈ ਪ੍ਰੋਇ ਦਿਖੱਯੇ।
ਕਈ ਅੰਗੂਠੀ ਮੁਰਟਨ[੧੧] ਕੇਰੀ। ਬਾਜੂਬੰਦ ਔ ਜਿਗ੍ਹਾ[੧੨] ਘਨੇਰੀ॥੩੩॥
ਸੁਰਾਹੀ ਪਜਾਲੇ ਉਸ ਕੈ ਮਧ। ਸ੍ਵਰਨ ਘੜੇ ਜੁਵਾਹਰ ਕਈ ਵੱਧ।
ਕਹਾਂ ਲਗੇ ਤੁਹਿ ਆਖ ਸੁਣਾਊਂ। ਤਬ ਪਤਜਾਊਂ ਜਬ ਅਖੀਂ ਦਿਖਾਊਂ'॥੩੪॥

ਦੋਹਰਾ॥

ਜਿਮ ਵਹਿ ਆਖੈ ਮਾਲ ਬਡ, ਤਿਮ ਬਡ ਲੋਭ ਸੰਤਾਇ[੧੩]।
ਲੋਭ ਲਗੈ ਜਬ ਪੁਰਸ਼ ਕੋ, ਪਾਪੋਂ ਸੋ ਨ ਡਰਾਇ॥੩੫॥
ਸੁਨੀ ਜਬ ਵਸਤ ਸੰਦੂਕੜੀ, ਮਾਲੀ ਸਿੰਘ ਤਰਖਾਨ।
ਹੈਰਤ ਗਈ ਸੁ ਗੁੰਮ ਉਸ, ਬਦਲਤ ਭਯੋ ਇਮਾਨ॥੩੬॥

ਚੌਪਈ॥

ਮਾਲੀ ਸਿੰਘ ਕੋ ਜਬ ਕੰਨ ਪਰੀ। ਲੋਭ ਲਹਿਰ ਨਾਗਨ ਜਿਮ ਲਰੀ[੧੪]।
ਸ਼੍ਰੋਨ[੧੫] ਪੌਰ[੧੬] ਚੜ੍ਹ ਗਈ ਸੁ ਜ਼ਹਿਰ। ਬਿਨ ਬਡ ਗਾਰਰੂ[੧੭] ਮਿਟੈ ਕਿਮ ਲਹਿਰ॥੩੭॥

---

*੧ ਚੰਨ ਚੜ੍ਹ ਜਾਏ, ਅੱਖਾਂ ਚੁੰਧਿਆ ਜਾਣ। ੨ ਬਹੁਤ। ੩ ਤਿਸ ਨੂੰ। ੪ ਚਿੱਟੇ, ਸਫੇਦ। ੫ ਇਕ ਗਲ ਦਾ ਗਹਿਣਾ। ੬ ਕਾਗਜ਼ਾਂ 'ਤੇ ਲਿਖਣ ਨਾਲ। ੭ ਸੈਂਕੜੇ ਹੀ ਉਨ੍ਹਾਂ ਵਸਤਾਂ ਦੇ ਨਾਮ ਹਨ। ੮ ਸੋਨੇ (ਦੇ ਗਹਿਣਿਆਂ ਨਾਲ)। ੯ ਸਾਦਾ ਕਾਰੀਗਰੀ। ੧੦ ਕੰਨਾਂ ਦੇ। ੧੧ (ਫ਼ਾ) ਮਰਵਾਰੀਦ, ਮੋਤੀਆਂ ਦਾ। ੧੨ (ਤ) ਗੀਗਹ-ਸਿਰ ਦਾ ਗਹਿਣਾ। ੧੩ ਦੁਖੀ ਕਰੇ। ੧੪ ਲੜੀ, ਲੜ ਗਈ। ੧੫ (ਸੰ) ਸ਼੍ਰੋਣਤ-ਲਹੂ (ਵੇਖੋ : 'ਹੂਓ ਸ਼੍ਰੋਣ ਹੀਨੈ'-ਚੰਡੀ ੨)। ੧੬ ਪੁਰ, ਸਰੀਰ, ਦੇਹ। ੧੭ ਗਾਰੜੂ, ਸੱਪ ਦਾ ਜ਼ਹਿਰ ਦੂਰ ਕਰਨ ਦੀ ਦਵਾਈ ਦਾ ਜਾਣੂ; ਮਾਂਦਰੀ।*

ਚਿਤ ਮੈਂ ਚਿਤਵੈ 'ਹੋਵੈਂ ਸਵਾਈ। ਸਗਵਾਂ[1] ਇਹ ਬਹੁ ਬਧਤੀ ਆਈ'।
ਸੁਨਤ ਜਵਾਹਰ ਫਿਟ ਗਈ ਨੀਤ। ਤੁਟ ਗਈ ਧਰਮ ਕਰਮ ਕੀ ਪ੍ਰੀਤਿ॥੩੮॥
ਕਦੇ ਬਹੈ ਕਦ [2]ਲੰਬੋ ਪਰਤ। ਕਦੇ ਤੁਰੇ ਕਦ [3]ਉਠਿ ਕੈ ਖਰਤ।
ਲਗੀ ਅਚਵੀ ਕੰਪੈ ਉਸ ਦੇਹ। ਚਲਜੋ ਜੱਸਾ ਸਿੰਘ ਪੈ [4]ਲੇਹਾ ਦੇਹਿ॥੩੯॥

ਦੋਹਰਾ॥

ਜੱਸਾ ਸਿੰਘ ਨੈ ਦੇਖਿਓ, ਕਿਮ ਆਵਤ ਭਾਈ ਉਤਾਲ[5]।
ਕੈ ਬਡ ਬਿਗਰਜੋ ਕੰਮ ਕੋ, ਕੈ ਬਡ ਨਿਕਸਜੋ ਮਾਲ॥੪੦॥

ਚੌਪਈ॥

*ਉਸ ਤੇ ਸੁਨੀ ਸਭੀ ਇਨ ਕਹੀ। 'ਬਡੀ ਚੀਜ਼ ਅਬ ਨਿਕਸ ਸੁ ਭਈ।
ਸੋ ਮੈਂ ਦੇਉਂਗੁ ਉਨੈਂ ਨ ਬਾਂਟ। ਜਿਹ ਬਿਧ ਰਹੈ ਦੱਸੋ ਸੋ ਠਾਟ[6]॥੪੧॥
ਜੱਸਾ ਸਿੰਘ ਸੋ ਆਂਖ ਚੁਰਾਈ। 'ਇਮ ਨਹਿੰ ਕਹਜੋ ਬਨੈ ਸੁਨ ਭਾਈ!
ਹਮ ਨੈ ਉਨ ਨੈ ਨੇਮ ਕਰ ਲੀਏ। ਨੇਮ ਹਾਰੀ ਕਿਤ ਜੀਵਣ ਜੀਏ॥੪੨॥
ਧਰਮ ਹਾਰ ਜੋ ਦਰਬ ਕਮਾਯੋ। ਹੋਤ ਅਜਸ[7] ਔ [8]ਰਹਤ ਸੁ ਜਾਯੋ'।
ਮਾਲੀ ਸਿੰਘ ਕਹਿ 'ਮੈਂ ਟਰੋਂ ਸੁ ਨਾਂਹੀ'। ਮੇਰੀ ਸੁਰਤ ਗਈ ਉਨ ਮਾਂਹੀ॥੪੩॥
ਮੈਂ ਉਨ ਦੇ ਕੈ ਜੀਵੋਂ ਨਾਂਹਿ। ਮੈਂ ਉਨ ਸੰਗ ਦੇਊਂ ਪ੍ਰਾਨ ਗਵਾਇ।
ਪਹਿਲੇ ਹਵੇਲੀ ਅਸਾਂ ਸੀ ਰੋਕੀ। ਤੈਂ ਹੀ ਰਲਾਇ ਘਨੱਯਨ ਮੈਂ ਝੋਕੀ'॥੪੪॥

ਦੋਹਰਾ॥

ਜਸੈ ਸਿੰਘ ਤਬ ਇਮ ਕਹਜੋ, 'ਅਬ ਹਮ ਜਾਨਤ ਯਾਹਿ।
ਦਿਲੈ ਰਾਮ ਕੇ ਘਰ ਬਿਖੈ, ਏਤੀ ਪੜੀ ਬਲਾਇ'॥੪੫॥

ਚੌਪਈ॥

ਜੱਸਾ ਸਿੰਘ ਫਿਰ ਬਹੁ ਸਮਝਾਯਾ। 'ਆਵਣ ਜਾਣ ਸੁ ਹੈ ਯਹ ਮਾਯਾ।
ਆਪ ਘਨੱਯੇ ਬਹੁ [9]ਫੌਜਨ ਵਾਰੇ। ਇਕ ਹੀ ਰਲ ਸਭ ਜਟ ਹੋਹੁ ਸਾਰੇ॥੪੬॥
ਹਮ ਤ੍ਰਖਾਣ ਇਕ ਹਿੱਸੇ ਸਾਰੇ। ਸੌ ਹਿੱਸੇ ਜਟ ਹਮ ਤੇ ਭਾਰੇ।
ਏਹ ਹਮ ਕੋ ਬਡ ਕਰੈਂ ਖੁਆਰੀ। ਭਾਈ ਖੁਸ਼ਹਾਲ ਸਿੰਘ ਦੀਓ ਇਨ ਮਾਰੀ॥੪੭॥
ਵਹਿ ਵੇਲਾ ਉਸ ਹੀ ਦਿਨ ਗਯੋ। ਅਬ ਹਮ ਛੇੜ ਕੋ ਸੁਖ ਨ ਸਮੈਯੋ'।
†ਹਮ ਕੋ ਰੱਖਣ ਦੇਹੁ ਇਹ ਮਾਲ। ਲੜ ਮੈਂ ਦਿਖਾਲੋਂ ਸਭ ਪੰਥ ਨਾਲ'॥੪੮॥

*੧ ਸਗੋਂ। ੨ ਲੰਮਾਂ ਪੈਂਦਾ, ਲੇਟਦਾ। ੩ ਉੱਠ ਖਲੋਂਦਾ। ੪ ਲੈਣ ਦੇਣ ਕਰਨ, ਸੌਦਾ ਕਰਨ। ੫ ਉਤਾਵਲਾ, ਕਾਹਲੀ-ਕਾਹਲੀ; ਬੇਚੈਨ। ੬ ਜੁਗਤਿ, ਢੰਗ, ਤਦਬੀਰ, ਰਾਹ। ੭ ਬਦਨਾਮੀ। ੮ ਮਰਯਾਦਾ ਜਾਂਦੀ ਰਹੇਗੀ। ੯ ਫੌਜਾਂ ਵਾਲੇ। *ਜੋ ਦਿਲੇ ਰਾਮ ਦੇ ਪੁੱਤਰ ਤੋਂ ਸੁਣੀ ਸੀ। †ਇਹ ਸ਼ਬਦ ਮਾਲੀ ਸਿੰਘ ਕਹਿ ਰਿਹਾ ਹੈ।*

ਦੋਹਰਾ॥

ਜੌ ਤੂੰ ਰਾਖੈਂ ਮਾਲ ਅਬ, ਤੌ ਮੈਂ ਰਾਖੋਂ ਪ੍ਰਾਣ।
ਜੌ ਤੂੰ ਦੇਵੈਂ ਮਾਲ ਵੰਡ, ਲ਼ਰ ਮਰੋਂ ਇਸ ਮੈਦਾਨ॥੪੯॥

ਚੌਪਈ॥

ਜੱਸਾ ਸਿੰਘ ਦੋਊ ਔਖੀ ਆਈ। ਉਵ ਜਾਇ ਧਰਮ ਔ ਇਵ ਜਾਇ ਭਾਈ।
ਵਹਿ ਭੀ ਲਹਰ ਲੋਭ ਕੀ ਰੋੜ੍ਹਾ। ਭਾਈ ਰਖਜੋ ਔ ਧਰਮ ਉਨ ਤੋੜਾ॥੫੦॥
ਤੌ ਜੱਸਾ ਸਿੰਘ ਯਹ ਬਿਧ ਭਾਖੀ। 'ਲਈ ਨ ਪ੍ਰਗਟ ਗੋਪ[1] ਕਿਮ ਰਾਖੀ।
ਦਿਲੈਰਾਮ ਸੁਤ[2] ਲੀਜੈ ਸਮਝਾਇ। ਮਤ ਵਹਿ ਉਨ ਕੋ ਦੇਇ ਬਤਾਇ॥੫੧॥
ਧਰਮ ਜਾਇ ਔ ਧਨ ਭੀ ਜਾਇ। ਓਇ ਲੇਵੈਂ ਫਿਰ ਦੰਗ਼ੋ ਕਰਾਇ।'
ਇਤਨੀ ਸੁਨ ਮਾਲੀ ਸਿੰਘ ਗਯੋ। ਖ਼ੁਸ਼ੀਆਂ ਕਰਤ ਸੁ ਮਨ ਮੈਂ ਭਯੋ॥੫੨॥
ਉਸੈ ਜਾਗਤ ਗਈ ਸਾਰੀ ਰਾਤ। ਲੈ ਫੌਜ ਚੜ੍ਹਯੋ ਬਹੁ ਹੋਤ ਪ੍ਰਭਾਤ।
ਖੋਲ੍ਹ ਸੁ ਕੋਠੜੀ [3]ਬੰਡਨ ਲਾਇ। ਲਈ ਸੰਦੂਖੜੀ ਇਨ੍ਹੈਂ ਉਠਾਇ॥੫੩॥

ਦੋਹਰਾ॥

ਕਹੀ, 'ਹਮੈ ਯਹ [4]ਬੰਡ ਆਈ', ਛਲ ਬਲ ਬਾਤ ਬਨਾਇ।
ਰੌਲੌ ਬੋਲੋ ਹੋਤ ਲੌ, ਡੇਰੇ ਦਈ ਘਲਾਇ॥੫੪॥

ਚੌਪਈ॥

ਤੌ ਦੁਇ ਤਰਫੀਂ ਰੌਲੋ ਭਯੋ। ਘਨਈਅਨ ਕੋ ਦਲ ਲੜਨੈ ਅਯੋ।
ਰਾਮਗੜ੍ਹੀਏ ਥੇ ਅਗੈ ਤਿਆਰ। [5]ਗੱਲ ਆਈ ਪਰ ਚਲਨ ਹਥਿਆਰ॥੫੫॥
ਤੌ ਔਰ ਪੰਥ ਬਿਚਾਲੇ ਆਯੋ। ਬਾਤਨ ਉਪਰ ਬਾਤ ਲੈ ਆਯੋ।
ਕਹੈਂ ਘਨੱਯੇ, 'ਮੱਧ ਉਸ ਧਨ ਭਾਰੀ'। ਰਾਮਗੜ੍ਹੀਏ ਕਹੈਂ, 'ਕਿਛ ਨਿਕਲ੍ਯੋ ਨ ਕਾਰੀ'[6]॥੫੬॥
ਤਬ ਚੜ੍ਹ ਸਿੰਘ [7]ਵਿਚ ਬਾਤਨ ਆਯੋ। ਦਿਲੇ ਰਾਮੀਏਂ ਪਰ ਗੱਲ ਲੈ ਆਯੋ।
ਮਾਲੀ ਸਿੰਘ ਦਿਲ ਦੁਸ਼ਟੀ ਆਈ। ਦਿਲੇ ਰਾਮੀਏਂ ਦੈਯੇ ਮਰਵਾਈ'॥੫੭॥
ਭਯੋ ਉਵੈਂ ਜਿਮ ਗੁਰੂ ਉਚਾਰਾ। 'ਪਾਪ ਬੁਰਾ ਪਾਪੀ ਕਉ ਪਿਆਰਾ॥*
ਇਤਨੀ ਬਾਤ ਨ ਉਨ ਦਿਲ ਆਈ। 'ਲਾਗੇ ਕਰਨੇ ਪਾਪ ਬਧਾਈ'[8]॥੫੮॥
ਮਾਲੀ ਸਿੰਘ ਕੈ ਇਮ ਚਿਤ ਆਈ। 'ਮਤ ਦਿਲੇਰਾਮੀਆਂ ਦਏ ਬਤਾਈ।
ਧਨ ਜਾਏ ਔਰ ਪਤ ਭੀ ਜਾਈ। ਇਸ ਪਤ ਖਾਤਰ ਕੋ ਕਰੀਏ ਉਪਾਈ'॥੫੯॥
ਇਮ ਉਨ ਪਾਪਨ ਚਿੱਤ ਨ ਆਈ। ਇਨ ਲਬ ਬਹੁਤਨ ਪਤ ਗਵਾਈ।
ਪਾਪ ਕਰੇ ਤੇ ਧਨ ਘਰ ਰਾਖੈ। ਪੜੈ ਨਰਕ ਕੈਸੋ ਬਡ [9]ਨਾਖੈ॥੬੦॥

*੧ ਗੁਪਤ, ਛੁਪਾ ਕੇ। ੨ ਪੁੱਤਰ। ੩ ਵੰਡਣ ਲੱਗੇ। ੪ ਵੰਡ ਵਿਚ। ੫ ਗੱਲ ਲੜਨ-ਭਿੜਨ ਤੇ ਪੁੱਜ ਗਈ। ੬ ਕੰਮ ਦਾ। ੭ ਗੱਲ-ਬਾਤ ਵਿਚ ਪਿਆ। ੮ ਹਤਿਆ। ੯ ਖੰਡਨ, ਉਲੰਘਨ। ਓਅੰਕਾਰੁ (ਪੰਨਾ ੯੩੫)*

ਉਨ ਪਾਪੀ ਇਹ ਪਾਪ ਬਿਚਾਰਾ। ਜਿਹ ਸੁਨ [੧]ਕੰਪਤ ਤਨ ਹੋ ਸਾਰਾ।
ਦੁਸ਼ਟ ਸੱਦ ਇਕ ਦਯੋ ਸਮਝਾਇ। 'ਮਾਰ ਦਿਲਰਾਮੀਏ ਤੂੰ ਕੰਗਨ ਪਾਇੰ॥੬੧॥
ਦਿਲੇਰਾਮੀਏਂ ਹਿਰਦੇ ਰਾਮ ਦੇਹੁ ਮਾਰ। ਬਿਨ ਮਾਰੇ ਹੋਤ ਕੰਮ ਖੁਆਰ'।
ਉਸ ਸਮਝਾਯੋ ਕੀਓ ਤਿਆਰ। 'ਦਹੀਂ ਪਾਇ ਸਿਰ ਲਾਈਂ ਤਲਵਾਰ'॥੬੨॥
ਤੌ ਦਿਲਰਾਮੀਓਂ ਲਯੋ ਬੁਲਾਇ। ਉਸ ਕੋ ਆਖਜੋ ਬਾਤ ਚਲਾਇ।
'[੨]ਬਹੁਤ ਦਿਵਸ ਤੈਂ ਨ੍ਹਾਤੇ ਹੋਇ'। ਨੁਲ੍ਹਾਇ ਦੀਯੋ ਉਨ ਪਾਸ ਖਲੋਇ॥੬੩॥
ਨੀਵੀ ਗ੍ਰੀਵ[੩] ਕਰ ਦਹੀਂ ਪੁਵਾਯੋ। ਖੈਂਚ ਤੇਗ ਉਸ, ਉਸ ਗਲ ਲਾਹਜੋ।
[੪]ਇਤ੍ਰ ਬਿਤ੍ਰ ਕਰ ਦੀਓ ਭਜਾਇ। [੫]ਕਹਜੋ, 'ਮਾਰ ਕੋ ਗਯੋ ਵਗਾਇ॥੬੪॥
ਐਸੋ ਪਾਪ ਉਨ ਬੱਜਰ[੬] ਕੀਓ। ਕਰਤ ਪਾਪ ਉਨ [੭]ਕੰਪਜੋ ਨ ਹੀਓ।
ਯਾਂ ਤੇ ਉਨ ਕੋ ਕਛੂ ਨ ਰਹਜੋ। ਧਨ ਭੀ ਗਯੋ ਔ ਧਰਮ ਭੀ ਗਯੋ॥੬੫॥
ਵਹੀ ਮਾਲ ਚੜ੍ਹ ਸਿੰਘ ਘਰ ਆਯੋ। ਜਿਸ ਵਿਚ ਦੈ[੮] ਥੋ ਦਗੋ ਕਮਾਯੋ।
ਸੁਨੋ ਸਿਖ ਗੁਰ ਸਿੰਘ ਪਿਆਰੇ। ਰਤਨ ਸਿੰਘ ਸੁਨ ਲਿਖੀ ਸੁਧਾਰੇ॥੬੬॥

ਦੋਹਰਾ॥

ਬਹੁਤ ਖਾਲਸੇ ਧਨ ਲਭਜੋ, ਗਯੋ ਦਲਿੱਦਰ ਦੂਰ।
ਰਤਨ ਸਿੰਘ ਲੁੱਟੀ ਸੁਨੀ, ਤਿਮ ਲਿਖ ਧਰੀ ਕਸੂਰ॥੬੭॥

## ਸਾਖੀ ਦੁਆਬੇ ਕੇ ਰੋਕਨ ਕੀ

(...ਮਾਰਜੋ ਬਿਸ਼ੰਭਰ ਲੁਟਜੋ ਉਸ ਮਾਲ)

ਦੋਹਰਾ॥

ਅੱਧੋ ਦਲ ਜੋ ਪ੍ਰਿਥਮ ਟੁਰ, ਟਪਜੋ ਬਿਆਸੇ ਪਾਰ।
ਸੁਨੋ ਦੁਆਬਾ ਜਿਮ ਮਲਜੋ, ਹਤ ਦੀਨਾ ਬੇਗ ਕਾਰਦਾਰ[੯]॥੧॥

ਚੌਪਈ॥

ਖੱਤ੍ਰੀ ਦਿਵਾਨ ਥੋ ਬਿਸ਼ੰਭਰ* ਨਾਮ। ਹੁਤੋ ਪ੍ਰਿਥਮ ਤਿਸ [੧੦]ਲਿਸਾੜੇ ਧਾਮ।
ਦੀਨਾ ਬੇਗ ਕੀ ਬੇਗਮ ਪਾਸ। ਹੁਤੋ ਦੀਵਾਨ ਸਭਨ ਮੈਂ ਖਾਸ॥੨॥
ਪਚੀਸ ਹਜ਼ਾਰ ਰਖੇ ਫੌਜ ਤਿਆਰ। ਬਹੁਤ ਤੋਪ ਔ ਜੰਬੂਰਕ ਨਾਰ[੧੧]।
ਕਈ ਪਰਬਤੀ ਸੰਗ ਉਸ ਰਾਜੇ। ਉਨ੍ਹੈਂ ਮੰਗਾਏ [੧੨]ਲਰਨੇ ਕਾਜੇ॥੩॥

---

*੧ ਸਾਰਾ ਸਰੀਰ ਕੰਬਣ ਲੱਗ ਜਾਵੇ। ੨ ਕਈ ਦਿਨ ਤੈਨੂੰ ਨ੍ਹਾਤਿਆਂ ਹੋ ਗਏ ਹਨ। ੩ ਗਰਦਨ, ਧੌਣ, ਗਲਾ। ੪ ਖਿੰਡਾ ਪੁੰਡਾ ਦਿੱਤਾ। ੫ ਕਿਹਾ, ਕੋਈ ਮਾਰ ਕੇ ਸੁੱਟ ਗਿਆ ਹੈ। ੬ ਘੋਰ, ਘਾਤਕ, ਦੋਸ਼। ੭ ਕੰਬਿਆ ਨਾ ਦਿਲ। ੮ ਵਿਚੋਂ, ਦਿਲੋਂ। ੯ ਕਾਰਿੰਦਾ। ੧੦ ਲਿਸਾੜੇ ਪਿੰਡ ਦਾ। ੧੧ ਨਾਲ। ੧੨ ਲੜਾਈ ਲਈ। *ਬਿਸ਼ੰਭਰ ਦਾਸ ਖਤ੍ਰੀ, ਆਦੀਨਾ ਬੇਗ ਸੂਬਾ ਜਲੰਧਰ ਦੀ ਵਿਧਵਾ ਬੇਗਮ ਦਾ ਦੀਵਾਨ ਸੀ, ਜਿਸ ਨੇ ਸਿੰਘਾਂ ਪੁਰ ਵੱਡੇ ਜ਼ੁਲਮ ਕੀਤੇ; ਅਖੀਰ ਟਾਂਡਾ ਉੜਮੁੜ ਦੀ ਲੜਾਈ ਵਿਚ ਕ੍ਰੋੜਾ ਸਿੰਘ ਦੇ ਹੱਥੋਂ ਸੰਮਤ ੧੮੧੮ (੧੭੬੧ ਈ.) ਵਿਚ ਮਾਰਿਆ ਗਿਆ।*

ਅੱਧੈ ਖਾਲਸੇ ਦਈ ਸਲਾਹਿ। 'ਬੁੱਢੇ ਦਲ ਕੀ ਓਰ[1] ਤੂੰ ਜਾਹਿ।
ਹਮ ਬਿਨ ਲਰਨੈ ਜੋਗੈ ਨਾਂਹਿ। ਤੂੰ ਉਨ ਦੇਈਂ ਦੁਆਬਜੋ ਤਾਹਿ'॥੪॥
ਦੀਨਾ ਨਗਰ ਛੱਡ ਤੁਰਿਓ ਗੈਲ। ਲੰਘ ਬਜਾਸ ਕੀਓ ਦ੍ਵਾਬੇ ਸੈਲ।
ਮਗਰੇ ਡੇਰੋ ਉਨ ਦਯੋ ਪਾਇ। ਦਈ ਸਿੰਘਨ ਕੋ ਘੂਰ ਘਲਾਇ॥੫॥

ਦੋਹਰਾ॥

ਘਲਜੋ ਸਿੰਘਨ ਕੋ ਲਿੱਖ ਯੌ, 'ਜੋ ਸੁਖ ਚਾਹੋ ਆਪ।
ਜਾਹੋ ਦੁਆਬੋ ਛੱਡ ਅਬ, ਜੌ ਰਹੌ ਤੁ ਮੈਂ ਕਰੌਂ ਖਾਪ'[2]॥੬॥

ਚੌਪਈ॥

ਸੁਨਤ ਸਿੰਘਨ ਤਬ ਚੜ੍ਹ ਗਯੋ ਰੋਹ। ਲਾਇ ਦੀਵਾਨ ਗੁਰਮਤੋ ਕੀਯੋ ਤੋਹ।
ਮਾਰ ਖੱਤ੍ਰੀ ਮਲ ਲੇਹੋ ਰਾਜ। ਆਯੋ ਹੋਣ ਹੈ ਖ਼ਾਲਸੈ ਕਾਜ॥੭॥
ਪਹਿਲੋਂ ਟਕੇ ਮੰਗੇ ਯਹਿ ਕੋਲ। 'ਯਹਿ ਨਹਿੰ ਦੇਉਗ ਐ ਬੋਲਗੁ ਕਬੋਲ'।
ਤਬ ਖਾਲਸੈ ਨੈ ਯੌ ਲਿਖ ਦੀਓ। 'ਟਕੇ ਘੱਲ, ਜੋ ਰੱਖਣੋ ਜੀਓ'[3]॥੮॥
ਤਬ ਇਨ ਅਗਜੋ ਦੀਓ ਜੁਆਬ। 'ਸਭ ਦਲ ਰਲੂਗਾ ਮੈਂ ਦੇਊਂ ਤਾਬ।
ਨਿਕਲ ਦੁਆਬਜੋਂ ਜਾਹੋ ਕਹੂੰ ਔਰ। ਟਕੈ ਘਲਾਊਂ ਊਹਾਂ ਤੁਮ ਕੋਰ'[4]॥੯॥

ਦੋਹਰਾ॥

ਤਬ ਖਾਲਸੈ ਨੇ ਲਿਖ ਘਲਜੋ, ਜੌ ਅਬ ਦੇਵੈਂ ਨਾਹਿੰ।
ਕਾਢ ਦੁਆਬੇ ਤੇ ਅਸਾਂ, ਕਬ ਤੂੰ ਫਿਰ ਪਹੁੰਚਾਹਿੰ'॥੧੦॥

ਚੌਪਈ॥

ਕਹਜੋ ਖਾਲਸੈ, 'ਤੂੰ ਚੌਕਸ ਹੋਇ। ਕਹੀਂ ਨਹੀਂ ਖਬਰ ਕਰੀ ਨਹਿੰ ਮੋਹਿ।
ਦੀਨਾ ਬੇਗ ਕੋ ਹੁਤੋ ਕਰਾਰ। ਲੜੂੰਗੋ ਨਹੀਂ ਮੈਂ ਖਾਲਸੇ ਨਾਲ॥੧੧॥
ਯਾਂ ਤੇ ਖਬਰ ਦਈ ਤੁਮੇਂ ਕਰ। ਭਾਵੈਂ ਮਿਲ ਪਉ ਭਾਵੈਂ ਲਰ ਮਰ'।
ਬਿਸ਼ੰਭਰ ਕਹੀ, 'ਆਓ ਤੁਮ ਮਾਰਨ। ਹਮ ਕੋ ਕਹੋ [5]ਤੁਮ ਆਪ ਸੰਭਾਰਨ॥੧੨॥
ਮੈਂ ਆਯੋ ਤੁਮ ਕਰੋ ਸੰਭਾਰ। ਭਲੋ ਚਹੋ ਹੋਵੋ ਦ੍ਵਾਬਜੋਂ ਪਾਰ'।
ਇਮ [6]ਦੋਊ ਵੱਲ ਬਹਿਸਾਂ ਕਰੈਂ। ਦੋਊ ਵਲ ਤੇ ਦੋਊ [7]ਨ ਟਰੈਂ॥੧੩॥
ਬੁਰਾ ਹੋਣ ਖੱਤ੍ਰੀ ਕੌ ਆਯਾ। ਖਾਲਸੇ ਹੋਣੋਂ ਭਯੋ ਸੁਵਾਯਾ[8]।
ਉੜਮਿਲ[9] ਟਾਂਡੈ ਢਿਗ ਕਰ ਕੇ ਡੇਰੋ। ਕੀਯੋ ਸਿੰਘਨ ਸਜੋਂ ਚਹਿ ਭਟ ਭੇਰੋ॥੧੪॥

*੧ ਵੱਲ, ਪਾਸੇ। ੨ ਨਾਸ਼। ੩ ਜਾਨ (ਜੇ ਜਾਨ ਰੱਖਣੀ ਜਾਂ ਬਚਾਉਣੀ ਹੈ)। ੪ ਕੋਲ। ੫ ਤੁਸੀਂ ਆਪ ਹੀ ਸੰਭਲੋ। ੬ ਦੋਵੇਂ ਧਿਰਾਂ। ੭ ਨਾ ਟਲਦੇ। ੮ ਵਾਧਾ। ੯ ਟਾਂਡਾ ਉੜਮੁੜ- ਟਾਂਡਾ ਅਤੇ ਉੜਮੁੜ ਦੋ ਪਿੰਡਾਂ ਦਾ ਇਕ ਨਾਮ ਹੋ ਗਿਆ ਹੈ। ਇਹ ਦੋਵੇਂ ਪਿੰਡ ਦਸੂਹਾ (ਹੁਸ਼ਿਆਰਪੁਰ) ਤਹਿਸੀਲ ਵਿਚ ਇਕ ਦੂਜੇ ਤੋਂ ਇਕ ਮੀਲ ਦੀ ਵਿੱਥ 'ਤੇ ਸਥਿਤ ਹਨ। ਇਥੇ ਸਖੀ ਸਰਵਰ (ਸੁਲਤਾਨ ਪੀਰ) ਦਾ ਪ੍ਰਸਿੱਧ ਅਸਥਾਨ ਹੈ।*

ਦੋਹਰਾ॥

ਦੀਨਾਬੇਗ ਕੈ ਮੁਏ ਤੇ, ਫੌਜ ਦੂਨੀ ਕਰੀ ਤਿਆਰ।
ਸੋਊ ਦੇਖ [1]ਗਰਬਤ ਭਯੋ, ਨਾਲ ਕੁੰਮਕੁ[2] ਰਲਯੋ ਪਹਾਰ[3]॥੧੫॥

ਚੌਪਈ॥

ਸਿੰਘਨ ਕੀ ਉਨ ਖਬਰ ਮੰਗਾਈ। 'ਗਏ ਖਿੰਡ ਸਿੰਘ ਲੁੱਟਨ ਤਾਈਂ।
ਡੇਰਾ ਲਈਏ ਉਨ ਕੋ ਮਾਰ'। ਸੋ ਚੜ੍ਹ ਦੌੜਯੋ ਇਤੈ ਬੀਚਾਰ॥੧੬॥
ਦਿਯੋ [4]ਟਿੱਡ ਜਿਮ ਉਨ ਦਲ ਤੋਰ। ਜਾ ਢੁਕਯੋ ਵਹਿ ਸਿੰਘਨ ਕੋਰ[5]।
ਅਗੈ ਸਿੰਘਨ ਕਰੀ ਤਿਆਰੀ। ਹੁਤੇ ਸਿੰਘ ਤਹਿਂ ਥੋੜੇ ਕਾਰੀ॥੧੭॥
ਏਕ ਬਾਰ ਸਿੰਘ ਪਿੱਛੈ ਉਨ ਮੋੜੇ। ਚਾੜ੍ਹ ਦੀਏ ਸਿਰ ਸਿੰਘਨ ਘੋੜੇ।
ਸਿਰਦਾਰਨ ਸਿਰ ਖੜਖਾਈ ਮਾਰ। ਸੁਣ ਖੜਕੋ ਸਿੰਘ ਆਏ ਹਜ਼ਾਰ॥੧੮॥
ਜਿਮ ਸੁਲਭੀਂ[6] ਪਰ ਤਿਲਿਯਰ ਪੜੇ। ਮਾਰ ਸਿੰਘਨ ਸੋ ਮੁਹਰੈ ਧਰੇ।
ਤਦੇ ਬਿਸ਼ੰਭਰ ਮਨ ਮੈਂ ਧਾਰੀ। ਨੱਠੀ ਫੌਜ ਸਿੰਘਨ ਤੈ ਹਾਰੀ॥੧੯॥

ਦੋਹਰਾ॥

ਬਿਸ਼ੰਭਰ ਘੋੜੋ ਛੋਡ ਤੌਂ, ਖੜ ਰਹਯੋ [7]ਰਣਭੂਮ ਮੰਝਾਰ।
ਕਰ ਹੱਲਾ ਸਿੰਘ ਆਇ ਪਰੇ, ਸਿਰ ਦੀਨੋ ਉਸੈ ਉਤਾਰ॥੨੦॥
ਮਾਰ ਬਿਸ਼ੰਭਰ ਜਬ ਲੀਯੋ, ਪਰੀ[8] ਫੌਜ ਮੈਂ ਲੂਟ।
ਘੋੜੇ ਤੰਬੂ ਬਹੁ ਲੁਟੇ, ਮਾਲ ਭਰੇ ਲਏ ਊਠ॥੨੧॥

ਚੌਪਈ॥

ਹਜ਼ਾਰ ਬੀਸਕ[9] ਉਠ ਘੋੜਾ ਰਲਾਯਾ। ਭਰਾ ਭਰਾਇਓ ਡੇਰਾ ਮਿਲਾਯਾ।
ਬਿੱਚ ਬਜ਼ਾਰ ਚੀਜ਼ ਸੀ ਘਨੀ। ਸੋਊ ਲੁਟੇਰਨ ਸਿੰਘਨ ਬਣੀ॥੨੨॥
ਤੋਸ਼ੈਖਾਨੈ ਖਾਸ ਦਿਵਾਨ। ਜਿਨ ਢਹੇ ਆਯੋ ਚਕਯੋ ਉਠਾਨ।
ਸ਼ਸਤ੍ਰਹੀਨ ਜੋ ਸਿੰਘ ਪਿਆਰੇ। ਤਿਨ ਨੇ ਸ਼ਸਤਰ ਬਹੁ ਸੰਭਾਰੇ[10]॥੨੩॥
ਕਈਅਨ ਘੋੜੇ ਦੁਇ ਦੁਇ ਫੜੇ। ਇਕ ਛੱਡ ਮੰਦੇ, ਚੰਗਨ ਪੈ ਚੜ੍ਹੇ।
ਕਈਅਨ ਕੇ ਹੱਥ ਪੜੇ ਹਥਜਾਰ। ਭਏ ਦਲਿਦ੍ਰੋਂ ਕਈ ਇਮ ਪਾਰ॥੨੪॥
ਤੋਪਖਾਨੋਂ ਕਿਨ ਚੱਕਯੋ ਨਾਂਹਿ। ਦਯੋ ਫੂਕ ਸੋ ਉਸ ਹੀ ਥਾਂਹਿ।
[11]ਸਈ ਅਠਾਰਾਂ ਅਠਾਰੈ ਸਾਲ। ਮਾਰਯੋ ਬਿਸ਼ੰਭਰ ਲੁਟਯੋ ਉਸ ਮਾਲ॥੨੫॥

---

*੧ ਹੰਕਾਰਿਆ ਗਿਆ। ੨ ਮੱਦਦ ਵਾਲੀ ਫੌਜ। ੩ ਪਹਾੜ। ੪ ਟਿੱਡੀ ਦਲ ਵਾਂਗ। ੫ ਕੋਲ, ਨੇੜੇ। ੬ ਸਲਭ, ਪਤੰਗ, ਭਮੱਕੜ, ਟਿੱਡੀ (ਵੇਖੋ : 'ਗਮਨੇ ਦਲ ਸਮ ਸਲਭ ਕੇ' - ਗੁ. ਪ੍ਰ. ਸੂਰਜ)। ੭ ਜੰਗ ਦੇ ਮੈਦਾਨ ਵਿਚ। ੮ ਪਈ, ਪੈ ਗਈ। ੯ ਵੀਹ ਕੁ ਹਜ਼ਾਰ। ੧੦ ਸੰਭਾਲ ਲਏ। ੧੧ ਸੰਮਤ ੧੮੧੮ (੧੭੬੧ ਈ:)।*

## ਆਗੈ ਮੁਲਖ ਮੱਲਨ ਕੀ ਸਾਖੀ ਤੁਰੀ

(ਐਸੀ ਭਾਂਤ ਭਯੋ ਮੁਲਕ ਸੁ ਮੱਲ...)

ਦੋਹਰਾ॥

ਇਮ ਹੁਤ ਥੋ ਖਾਲਸੋ ਮਿਥ ਤੁਰਜੋ ਕਰ ਬੁੰਗੇ ਅਕਾਲ ਅਰਦਾਸ।
'ਜੋ ਜਹਿੰ ਰੱਯਤ ਆਇ ਮਿਲੈ, ਰਹਿ ਪਿੰਡ ਉਸੈ ਸਿੰਘ ਪਾਸ'॥੧॥
ਡੇਰਾ ਲੁਟਤੌ ਸਿੰਘ ਮੁੜੇ, ਪੜੇ ਸੁ ਮੁਲਖਹਿ ਦੌੜ।
ਜੋ ਜਿਸ ਜਾਗ੍ਹਾ ਵੜ ਬਹਜੋ, ਕਢਜੋ ਨ ਤਿਨ ਇਸ ਠੌਰ[੧]॥੨॥

ਚੌਪਈ॥

ਜਿਸੈ ਪੈਰ ਜਹਾਂ ਕੋ ਪੜ ਰਹਜੋ। ਕਿਸੈ ਨਿਕਾਰਤ[੨] ਨ ਕੋਊ ਭਯੋ।
ਛੋਟੀ ਜਗ੍ਹਾ ਲਖ[੩] ਛੋਟੇ ਵੜੇ। ਵਡ ਸ਼ਹਿਰਨ ਸਿਰਦਾਰ ਵਡ ਖੜੇ॥੩॥
ਕਿਨੈ ਸਾਕ ਕਿਨ ਸਜਾਨ[੪] ਕਢ ਲਈ। ਕਿਨੈ ਰੱਯਤ ਸੋਂ ਮਰਜ਼ੀ ਕਈ।
ਕਿਨੈ ਅਚਾਨਕ ਸੁਣੀਂ ਤਕਾਈ। ਇਮ ਕਰ ਲੀਨੋ ਮੁਲਕ ਮਲਾਈ॥੪॥
ਵਡੀ ਠਕਰਾਇਤ[੫] ਕੀ ਜੋ ਜਗ੍ਹਾ। ਸੋਊ ਸਰਦਾਰਨ ਵਡ ਗਲ ਲਗਾ।
ਜਿਨ ਜਿਨ ਮਰਜੀ ਸਾਥ ਰੱਯਤ ਰਲਾਈ। ਉਨ ਉਨ ਸੋਂ ਗਲ ਬਹੁ ਬਨਿ ਆਈ॥੫॥
ਜਿਨ ਜਿਨ ਰੱਯਤ ਸੋ ਸ਼ਿਤਾਬ ਗੁਵਾਈ। ਉਨ ਨੇ ਦੀਨੋ ਵਹੀ ਕਢਾਈ।
ਐਸੀ ਭਾਂਤ ਭਯੋ ਮੁਲਕ ਸੁ ਮੱਲ। ਸੁਣ ਰਤਨ ਸਿੰਘ ਤਿਮ ਕਹੀ ਗੱਲ॥੬॥

ਦੋਹਰਾ॥

ਜੋ ਕੋ ਕਿਸ ਕੋ ਫਿਰ ਕਢੈ, ਤੋ ਮਿਸਲ ਉਪਰਾਲੋਂ[੬] ਹੋਇ।
ਜੋ ਪਹਿਲੋਂ ਕੋ ਵੜ ਬਹਜੋ, ਉਸੈ ਦਿਵਾਵੈ ਸੋਇ॥੭॥

ਚੌਪਈ॥

ਪਹਿਲੋਂ ਥੇ ਸਿੰਘ ਹੁਤੇ ਅਕਾਰੇ[੭]। ਮੁਲਕ ਲੁੱਟ ਹੋਏ [੮]ਦੁਇ ਦੁਇ ਚਾਰੇ।
ਆਈ ਉਗ੍ਰਾਹੀ ਉਨ ਕੈ ਪਾਸ। ਕਿਨੈ ਸੈਂਕਰ[੯] ਕਿਨ ਰੱਖੇ ਪਚਾਸ॥੮॥

## ਸਾਖੀ ਦੂਜੇ ਤਰਨ ਦਲ ਕੀ ਚਲੀ

(ਬਹੁ ਖਾਲਸੋ ਫਰਬੋ[੧੦] ਭਯੋ ਤੁਰਕਨ ਭਯੋ ਬੁਰ ਹਾਲ)

ਦੋਹਰਾ॥

ਅਬ ਸੁਣ ਗੱਲ ਉਸ ਵੱਲ ਕੀ, ਕਸੂਰ ਮਾਰ ਰਹੇ ਰੱਜ।

---

*੧ ਥਾਂ, ਜਗ੍ਹਾ। ੨ ਨਿਕਾਲ, (ਕੋਈ) ਕੱਢ ਨਾ ਸਕਿਆ। ੩ ਵੇਖ ਕੇ। ੪ ਜਾਣ-ਪਛਾਣ। ੫ ਸਰਦਾਰੀ, ਪ੍ਰਧਾਨਗੀ, ਠਕੁਰਾਈ। ੬ ਜਤਨ, ਉੱਦਮ। ੭ ਇਕੱਲੇ-ਦੁਕੱਲੇ। ੮ ਦੋ-ਦੋ, ਚਾਰ-ਚਾਰ, ਬਹੁ ਗਿਣਤੀ ਵਿਚ। ੯ ਸੈਂਕੜੇ। ੧੦ (ਫ਼ਾ) ਮੋਟੇ, ਰੱਜੇ-ਪੁੱਜੇ।*

ਮਾਰਜੋ ਬਿਸ਼ੰਭਰ ਉਨ ਸੁਨਜੋ, ਔਰ ਮੁਲਕ ਲਯੋ ਦੱਬ॥੧॥

ਚੌਪਈ॥

'ਮੁਲਕ ਉਨੈ ਏਕਲ[੧] ਮਲ ਲਯਾ। ਅਬ ਹਮ ਕੋ ਕਬ ਉਨ ਹਿੱਸਾ ਦਯਾ।
ਕੈ ਅਬ ਹਮ ਰਲ ਉਨ ਸੋਂ ਲਰੀਏ। ਕੈ ਕਛੁ ਔਰਹਿ ਉੱਦਮ ਕਰੀਏ'॥੨॥
ਓਇ ਕਹੈਂ, 'ਹਮ ਲੁੱਟਣੋ ਰਹੇ। ਕਸੂਰ ਲੁਟਿ ਕੈ ਓਇ ਰਜ ਬਹੇ।
ਅਬ ਕਜਾ ਹੋਤ ਹਮੈ ਪਛੁਤਾਵੈ। ਹਮੈ ਹਾਥ ਕਬ ਵਹ ਲੁਟ ਆਵੈ'॥੩॥
ਦੂਊ ਵੱਲ ਇਮ ਕਰੈਂ ਪਛੁਤਾਏ। ਜਿਤ ਜਿਤ ਕਰਮ ਤਿਤੋ ਤਿਤ ਪਾਏ।
ਤਬ ਇਨ ਕੈ ਦਿਲ ਉੱਦਮ ਆਯੋ। ਲਹੌਰ ਗਿਰਦ ਉਨ ਸੁੰਨੋ[੨] ਤਕਾਯੋ॥੪॥
ਤੀਨ ਮਿਸਲ ਚੜ੍ਹ ਅੱਗੈ ਦੌੜੀ। ਦੋਇ ਫਿਰੀ ਮਾਝੈ ਔ ਪਹਾੜਨ ਓੜੀ[੩]।
ਮਾਝੈ ਮੈਂ ਥੇ ਜਿਨ ਕੇ ਗ੍ਰਾਮ। ਸੋ ਸੋ ਕੀਨੇ ਉਨ ਉਨ ਕਾਇਮ॥੫॥

ਦੋਹਰਾ॥

ਨਕਈ* ਸੁ ਵਲ ਨੱਕੇ[੪] ਤੁਰੇ, ਭੰਗੀ ਪੱਛਮ ਤੈ ਮੁਲਤਾਨ।
ਚੜ੍ਹ ਸਿੰਘ [੫]ਲਾਂਭੇ ਛਾਂਭ ਤਕ, ਵਿਚ ਰੋਕੇ ਥਾਨ॥੬॥

ਚੌਪਈ॥

ਚੜ੍ਹ ਸਿੰਘ ਆਪ [੬]ਕਜਾ ਕੀ ਤਾਣ। ਰੋਕਜੋ ਮੁਲਕ ਸੁ ਘੋੜੇ ਖਾਣ।
ਕੁਜਰਾਂਵਾਲ ਬਹਾਯਾ ਠਾਣਾ। ਔਰ ਮੁਲਕ ਕਰਿਓ ਲੁਟ ਖਾਣਾ॥੭॥
ਭੰਗੀਅਨ ਮੈਂ ਭਏ ਬਹੁ ਸਰਦਾਰ। ਉਨ ਬਹੁ ਘੇਰਜੋ ਉਰਾਰ ਔ ਪਾਰ।
ਚੜ੍ਹ ਸਿੰਘ ਸੋਂ ਰਾਖੈਂ ਖਹੋ ਖਈ[੭]। ਚੜ੍ਹ ਸਿੰਘ ਉਨ ਸੋਂ [੮]ਘੁਲਤ ਬਿਤਈ॥੮॥

ਦੋਹਰਾ॥

ਕਸੂਰ ਲੁਟੀ ਬਿਸ਼ੰਭਰ ਕੁਟਾ, ਲਭਜੋ ਸਿੰਘਨ ਬਡ ਮਾਲ।
ਬਹੁ ਖਾਲਸੋ ਫਰਬੋ[੯] ਭਯੋ, ਤੁਰਕਨ ਭਯੋ ਬੁਰ ਹਾਲ॥੯॥

ਚੌਪਈ॥

ਬਹੁਤ ਸ਼ੋਰ ਸਿੰਘਨ ਕੋ ਭਯੋ। ਤਰਫ਼ ਚਾਰ ਦੁਸ਼ਟਨ ਗਮ ਪਯੋ।
ਲਹੌਰ ਮਾਂਹਿ ਜੋ ਤੁਰਕ ਫੁਜਦਾਰ। ਖਰਚ ਬਿਨਾ ਸੋ ਭਯੋ ਲਚਾਰ॥੧੦॥
ਲਗੇ ਲਹੌਰ ਕੋਲ ਲੁਟ ਲੁਟ ਖਾਣ। ਬਾਹਰ ਨਿਕਲਨ ਕੋ ਉਸੈ ਨ ਤਾਣ।
ਸਿੰਘਨ ਲਯੋ ਸਭ ਮੁਲਕ ਉਗਰਾਹਿ। ਫੌਜ ਭਈ ਕਮ ਲਹੌਰੈ ਮਾਂਹਿ॥੧੧॥

*੧ ਇਕੱਲਿਆਂ। ੨ ਸੁੰਨ-ਮਸੁੰਨ, ਉਜਾੜ। ੩ ਹੱਦ ਤਕ। ੪ ਨੱਕਾ, ਲਾਹੌਰ ਤੋਂ ਦੱਖਣ, ਰਾਵੀ ਅਤੇ ਸਤਲੁਜ ਦੇ ਵਿਚਕਾਰਲਾ ਇਲਾਕਾ (ਵੇਖੋ : 'ਇਕ ਨੱਕੇ ਮੇ ਹੁਤੋ ਮਸੰਦ' -ਗੁ.ਪ੍ਰ. ਸੂਰਜ)। ੫ ਲਾਂਭ-ਚਾਂਬ, ਇਧਰ-ਓਧਰ ਦੇ ਇਲਾਕੇ। ੬ ਮੌਤ ਦੇ ਬਲ ਜੇਡਾ। ੭ ਖਿੱਝ, ਨੋਕ-ਝੋਕ। ੮ ਘੁਲਦਿਆਂ (ਲੜਦਿਆਂ-ਭਿੜਦਿਆਂ) ਉਮਰਾ ਬਿਤਾ ਦਿੱਤੀ। ੯ (ਫ਼ਾ) ਮੋਟਾ; ਰੱਜਿਆ ਪੁੱਜਿਆ। *ਨੱਕੇ ਦੇਸ਼ ਦੇ।*

ਲਹੌਰ ਬਾਹਰ ਤੁਰਕ ਫਿਰਨ ਨ ਪਾਵੈਂ। ਉਨ ਕੋ ਬਾਹਰੋਂ ਪੈਸੋ ਨ ਆਵੈ।
ਪੈਸੇ ਬਿਨ ਕਬ ਮਿਲੈ ਸਿਪਾਹਿ। ਇਮ ਕਰ ਫੌਜ ਭਈ ਘਟ ਵਾਹਿ॥੧੨॥

ਦੋਹਰਾ॥

ਤਬ ਕਾਬਲ ਤੈ ਦੁਇ ਤੁੰਮਨ[1], ਭੇਜੇ ਅਹਿਮਦ ਸ਼ਾਹਿ।
ਸਿਰ ਬੁਲੰਦ ਔ ਜਹਾਨ ਖਾਂ, ਆਇ ਬਹੇ ਪੰਜਾਬਹਿ ਮਾਂਹਿ॥੧੩॥

ਚੌਪਈ॥

ਸਿਰ ਬੁਲੰਦ ਆਇ ਬਹਜੋ ਰਵਤਾਸ[2]। ਹੋ ਰਹਜੋ ਸੂਬੋ ਸੁ ਅਟਕੈ ਖਾਸ।
ਜਹਾਨ ਖਾਂ ਕੀਓ ਸਜਾਲਕੋਟ ਡੇਰੋ। ਸਿੰਘਨ ਸਿਉਂ ਕੀਯੋ ਚਹਿ ਭਟ ਭੇਰੋ[3]॥੧੪॥
[4]ਤਮੂਰ ਸ਼ਾਹਿ ਲਾਹੌਰੈ ਬਹਿਓ। ਐਸੋ ਬਿਉਂਤ ਤਬ ਗਿਲਜਨ ਕਯੋ।
[5]ਕਰਤ ਲੜਾਈ ਫੌਜ ਸਕੇਲੀ। ਕਰੀ ਇਕੱਠੀ ਜੇਤੀ ਸਭ ਮੇਲੀ*॥੧੫॥

## ਸਾਖੀ ਦੋਊ ਦਲ ਕੀ

### (...ਸਭ ਸਿਧ ਕਾਜ ਖਾਲਸੇ ਦਿਨ ਦਿਨ)

ਦੋਹਰਾ॥

ਦਲ ਬੁੱਢੈ ਦੁਆਬੋ ਮਲਜੋ, ਭਏ ਤਰਨ[6] ਸੁ ਰਾਵੀ ਪਾਰ।
ਤੋਤ੍ਰੈ[7] ਦੁਆਬੇ ਮਲ ਬਹਜੋ, ਤੁਰਕਨ ਆਈ ਹਾਰ॥੧॥
ਚੜ੍ਹ ਸਿੰਘ ਕੁਜਰੈਵਾਲ[8] ਮਲ, ਕਰੈ ਚੁਤਰਫੈ ਦੌਰ[9]।
ਕਾਬਲ ਰਾਹਿ ਤੌ ਬੰਦ ਭਯੋ, ਔ ਭਯੋ ਮੁਲਕ ਮੈਂ ਰੌਰ[10]॥੨॥

ਚੌਪਈ॥

ਜਬ ਜਗ ਮੈਂ ਯੌ ਰੌਲਾ ਪਰਾ। ਲਹੌਰੀ ਸੂਬੈ ਸੁਨ ਗੁੱਸਾ ਕਰਾ।
ਚੜ੍ਹਜੋ ਨਬਾਬ ਬਡ ਲੈ ਤੁਪਖਾਨੋ। ਕੁਜਰਾਂਵਾਲ ਗਿਰਦ ਘੇਰੋ ਠਾਨੋ[11]॥੩॥
ਫੌਜ ਗਿਰਦ ਭਈ ਤੀਸ ਹਜ਼ਾਰ। ਹਜ਼ਾਰ ਕੁ ਸਿੰਘ ਵੜਜੋ ਅੰਦਰ ਵਾਰ।

---

*੧ ਫੌਜ ਦੇ ਵੱਡੇ (ਦਸ ਹਜ਼ਾਰੀ) ਦਸਤੇ। ੨ ਰੋਹਤਾਸ, ਜਿਹਲਮ ਜ਼ਿਲ੍ਹੇ ਦਾ ਇਕ ਕਿਲ੍ਹਾ ਜੋ ਜਿਹਲਮ ਨਗਰ ਤੋਂ ਦਸ ਕੋਹ ਉੱਤਰ ਪੱਛਮ ਵੱਲ ਹੈ। ਇਹ ਕਿਲ੍ਹਾ ਸ਼ੇਰਸ਼ਾਹ ਸੂਰੀ ਨੇ ਸੰਨ ੧੫੪੨ ਈ. ਵਿਚ ਬਣਵਾਇਆ ਸੀ। ੩ ਮੁੱਠ-ਭੇੜ, ਦੰਗਾ-ਫਸਾਦ। ੪ ਅਹਿਮਦ ਸ਼ਾਹ ਦੁੱਰਾਨੀ ਦਾ ਬੇਟਾ, ਜਿਸ ਨੂੰ ਇਸ ਦੇ ਬਾਪ ਨੇ ੧੭੫੫ ਈ. ਵਿਚ ਲਾਹੌਰ ਦਾ ਸੂਬਾ ਥਾਪਿਆ ਸੀ। ੧੭੫੬ ਵਿਚ ਸਿੰਘਾਂ ਦੇ ਦਬਾ ਕਰ ਕੇ ਕਾਬਲ ਨੱਠ ਗਿਆ। ੫ ਫੌਲਾਦ ਵਰਗੀ ਮਜ਼ਬੂਤ। ੬ ਤਰੁਨਾ ਦਲ; ਸੰਮਤ ੧੭੯੧ (੧੭੩੪ ਈ.) ਵਿਚ ਯੁਵਕ ਸਿੰਘਾਂ ਦਾ ਵੱਖਰਾ ਦਲ ਕਾਇਮ ਕੀਤਾ ਗਿਆ। ਤਰੁਨਾ ਦਲ ਦੇ ਅੱਗੇ ਪੰਜ ਜੱਥੇ ਬਣੇ ਅਰਥਾਤ ਸ਼ਹੀਦਾਂ, ਅੰਮ੍ਰਿਤਸਰੀਆਂ ਦਾ, ਡੱਲੇਵਾਲੀਆਂ ਦਾ, ਬਾਬੇ ਕਾਨ੍ਹ ਸਿੰਘ ਦਾ ਤੇ ਮਜ਼ਹਬੀਆਂ ਦਾ। ੭ ਤੀਜੇ। ੮ ਗੁਜਰਾਂਵਾਲਾ। ੯ ਦੌੜ ਕੇ, ਹੱਲਾ ਕਰ ਕੇ। ੧੦ ਰੌਲਾ, ਗੜਬੜ। ੧੧ ਠਾਣਾ, ਫੌਜ ਦੀ ਚੌਕੀ। *ਇਨ੍ਹਾਂ ਤੁਕਾਂ ਦੀ ਥਾਂ ਪਾਠਾਂਤਰ ਇੰਜ ਵੀ ਹੈ: ਮੁਲਤਾਨ ਕਸ਼ਮੀਰ ਲਏ ਪਿੱਛੈ ਭਖਰ ਪਾਇ। ਲਏ ਕਾਬਲ ਸਿਉਂ ਸੂਬੇ ਪੰਜ ਲਾਇ।*

ਤੁਰਕ ਆਟਾ ਅਰ ਸਿੰਘ ਮਧ ਲੂਣ। ਪਰ ਤੁਰਕਨ ਕੈ ਪੈ ਰਹੀ ਸੂਨ[੧]॥੪॥
ਤੁਪਖ਼ਾਨਾ ਦਯੋ ਇਕ ਵਲ ਲਾਇ। ਦਯੋ ਫੌਜ ਵਲ ਤਿੰਨ ਖੜਾਇ।
ਅੰਦਰ ਕੋਊ ਵੜਨੇ ਨਾ ਪਾਵੈ। ਬਾਹਰ ਫੌਜ ਸੁ ਰਲਤੀ ਆਵੈ॥੫॥
ਤਬ ਸਿੰਘਨ ਕੋ ਔਖੀ ਬਨੀ। ਪਰੀ ਸਿੰਘਨ ਕੋ ਗਿਣਤੀ[੨] ਘਨੀ।
ਤਬ ਚੜ੍ਹ ਸਿੰਘ ਨੇ ਯੌ ਰਿਦ ਧਾਰੀ। 'ਨਿਕਲ ਜਾਈਏ ਕੁਈ ਮੋਰਚੋ ਮਾਰੀ'॥੬॥

ਦੋਹਰਾ॥

ਹੁਤੋ ਸਿੰਘ ਚਕਰੈਲ[੩] ਇਕ, ਤਿਨ ਯੌਂ ਕਹੀ ਸੁਨਾਇ।
'ਦੁਇ ਸੈ ਸਿੰਘ ਹਮ ਸਾਥ ਹੈਂ, ਹਮ ਰਲਹੈਂ ਤੁਮ ਸੰਗ ਆਇ॥੭॥

ਚੌਪਈ॥

ਜੌ ਤੁਮ ਪੈ ਬਡ ਪੈ ਜਾਇ ਜ਼ੋਰ। ਤੌ ਤੁਮ ਕੈ ਹਮ ਆਇ ਬੜੈਂ ਕੋਰ[੪]।
ਤੁਮ ਤੈ ਫੌਜ ਤੁਰਕ ਬਹੁ ਡਰੈ। ਨਹਿੰ ਤੁਮ ਪਰ ਕੋਊ ਹੱਲਾ ਕਰੈ॥੮॥
ਜੋ ਕਛੁ ਸਿੰਘ ਆਇ ਬਾਹਰੋਂ ਪਰੈਂ[੫]। ਵਿਚੈ ਲੁਟਾਈ ਹਮ ਭੀ ਧਰੈਂ'।
ਉਨ ਸੋਚੀ ਸੋਈ ਬਨ ਆਈ। ਸਿੰਘਨ ਕੀ ਤਹਿੰ ਭਈ ਅਵਾਈ[੬]॥੯॥
ਤੌ ਚਕਰੈਲ ਸੂਬੇ ਪੈ ਗਯੋ। ਜਾਇ ਨਵਾਬ ਡਰਾਵਤ ਭਯੋ।
'ਆਵਤ ਖਾਲਸੋ ਸਭ ਲਰ ਜੋਰ। ਵੜਨ ਨ ਦੇਵੈ ਤੁਝੈ ਲਹੌਰ॥੧੦॥
ਜੌ ਭਲ ਚਾਹੈਂ ਚੜ੍ਹ ਚਲ ਅੱਬ। ਫੇਰ ਹੁਇ [੭]ਜਾਊਗੁ ਖੋਟੋ ਢੱਬ।
ਸੋ ਸੁਨ ਨਬਾਬ ਕੋ ਪਿਸੂ ਪਰੇ। ਥਰਹਰ[੮] ਕੰਪੈ ਮਨ ਸੋਚਾਂ ਕਰੇ॥੧੧॥

ਦੋਹਰਾ॥

ਤਬ [੯]ਸੈ ਦੋਇਕ ਸਿੰਘ ਕੋ, ਪਰਜੋ ਰਾਤ ਸੋਊ ਆਇ।
ਮਾਰ ਸਭ ਖੂਨੀ ਆਇ ਵੜੈ, ਚੜ੍ਹ ਸਿੰਘ ਜੀ ਕੀ ਪਾਇ[੧੦]॥੧੨॥

ਚੌਪਈ॥

ਨਿਬਾਬ ਲਗੀ ਚਿਤ ਸਿੰਘ ਜੀ ਕੀ ਬਾਤ। ਨਠਜੋ ਕੂਚ ਕਰ ਉਸ ਹੀ ਰਾਤ।
ਹੋਤੋ ਸਿੰਘ ਸੁ ਚਾਕਰ ਓਸ। ਪਾਇ ਦਈ ਉਨ ਵਿੱਚੇ ਖੋਸ[੧੧]॥੧੩॥
ਤੋਪਖਾਨੋ ਰਹਜੋ ਊਹਾਂ ਖੜਾ। ਨਿਬਾਬ ਤਬੈ ਨੱਠ ਏਕਲ ਚੜ੍ਹਾ।
ਸੁਨਤ ਸੁ ਚੜ੍ਹ ਸਿੰਘ ਚੜ੍ਹ ਗਯੋ ਗੈਲ। ਕਰੀ ਲੂਟ ਔ ਕੁਟ ਬਹੁਤੈਲ[੧੨]॥੧੪॥
ਨਵਾਬ ਨੱਠ ਵਲ ਚਲਜੋ ਲਹੌਰ। ਕਰੀ ਸਿੰਘਨ ਉਸ ਗੈਲੇ[੧੩] ਦੌੜ।
ਬਹੁਤ ਮਾਲ ਹਥ ਚੜ੍ਹ ਸਿੰਘ ਅਯੋ। ਉਸ ਦਿਨ ਤੇ ਸੋ ਵੱਧ ਸਿੰਘ ਭਯੋ॥੧੫॥

*੧ ਫਿਕਰ, ਚਿੰਤਾ, ਭਾਜੜਾਂ। ੨ ਗਿਣਤੀਆਂ-ਮਿਣਤੀਆਂ ਵਿਚ ਪੈ ਗਏ, ਸੋਚਾਂ ਵਿਚ ਡੁੱਬ ਗਏ। ੩ ਚਾਕਰ, ਨੌਕਰ। ੪ ਕੋਲ (ਤੁਹਾਡੇ ਕੋਲ ਨੇੜੇ ਆ ਵੜਾਂਗੇ)। ੫ ਪੈਣ, ਹੱਲਾ ਕਰਨ। ੬ ਅਫ਼ਵਾਹ। ੭ ਕੋਈ ਢੰਗ ਨਹੀਂ ਬਣੇਗਾ। ੮ ਥਰ-ਥਰ ਕੰਬਣ ਲੱਗਾ। ੯ ਸੌ, ਦੋ ਸੌ। ੧੦ ਪਾਸ, ਕੋਲ। ੧੧ ਖੋਹਾ-ਮੋਹੀ, ਲੁੱਟ-ਖਸੁੱਟ। ੧੨ ਬਹੁਤੀ; (ii) ਬਹੁਤਿਆਂ ਦੀ। ੧੩ ਪਿੱਛੇ ਹੀ।*

ਦੋਹਰਾ॥

ਜਬ ਨਿਬਾਬ ਚੜ੍ਹ ਸਿੰਘ ਹਨਜੋ[੧], ਸਿੰਘਨ ਵਧਜੋ ਪ੍ਰਤਾਪ।
ਚੜ੍ਹ ਝਨਾਉਂ ਖਾਲਸੋ ਲੰਘਜੋ, ਕੀਨੇ ਤੁਰਕ [੨]ਬਡ ਖਾਪ॥੧੬॥

ਚੌਪਈ॥

ਗੁਜਰ ਸਿੰਘ ਟੱਪ ਮਲੀ ਗੁਜਰਾਤ। ਕਰਮ ਸਿੰਘ ਖਾਵੋਂ[੩] ਲਿਓ ਜਾਤ[੪]।
ਸਿਆਲਕੋਟ ਮਲ ਲਯੋ ਸ਼ਹੀਦਨ। ਸਭ ਸਿਧ ਕਾਜ ਖਾਲਸੇ ਦਿਨ ਦਿਨ॥੧੭॥

## ਸਾਖੀ ਨਵਾਬ ਸਰ ਬੁਲੰਦ[੫] ਫੜਨੇ ਕੀ

(ਖਰਚ ਦੀਓ ਉਸ ਰਾਹਿ ਕੋ ਦੀਨੋ ਅਟਕ ਟਪਾਇ)

ਦੋਹਰਾ॥

ਚੜ੍ਹ ਸਿੰਘ ਚੜ੍ਹ ਜਿਹਲਮ ਟਪਜੋ, [੬]ਸਿਲ ਸਿਰਬੁਲੰਦ ਫੁਜਦਾਰ।
ਡੇਰਾ ਬੈਠਾ ਲਾਇ ਸੋ, ਕਿਲ੍ਹੇ ਰਵਤਾਸ ਮਝਾਰ[੭]॥੧॥

ਚੌਪਈ॥

ਹੁਤੋ ਬਹੁਤ ਥੋ ਮਨ ਮਗਰੂਰ। ਹੁਤੋ ਗਿਲਜਨ ਮੈਂ ਸੋ [੮]ਬਡ ਸੂਰ।
ਬੇ-ਗ਼ਮ[੯] ਹੁਇ ਪੜ ਰਹਿਓ ਸੋਇ। ਮਧ ਪਹਾੜਨ ਕਿਲ੍ਹੋ ਲਖਿ[੧੦] ਸੋਇ॥੨॥
ਚੜ੍ਹ ਸਿੰਘ ਨੈ ਸੋ ਸ਼ਿਕਾਰ ਤਕਾਯਾ। ਦੇ ਫੇਰੀ ਵਿਚ ਸਸਾ[੧੧] ਛਹਾਇਆ[੧੨]।
ਢੁੱਕ ਨੇੜਿਓਂ ਫਿਰ ਦੂਰ ਹੁਇ ਆਯਾ। ਇਸ ਬਿਧ ਉਸ ਕੋ ਚਿੱਤ ਵਧਾਯਾ॥੩॥
ਉਨ ਜਾਨਜੋ ਅਬ ਸਿੰਘ ਮੁੜ ਗਏ। ਮਗਰ ਸਿੰਘਨ ਸਮ ਗਿਲਜੇ ਭਏ।
ਤੌ ਚੜ੍ਹ ਸਿੰਘ ਉਨ ਦੇ ਕੈ ਦਾਉ। ਮੁੜ ਲੰਘਜੋ ਔਰ ਪਤਨ ਦਰਜਾਉ॥੪॥
ਜਾਇ ਚੜ੍ਹਜੋ ਸੋ ਕਿਲ੍ਹੈ ਰਵਤਾਸ[੧੩]। ਬੁਰਜ ਮੱਲ ਬਹਜੋ ਚਾਰੋਂ ਪਾਸ।
ਲਏ ਦਰਵਾਜੇ ਦੋਊ ਘੇਰ। ਧਰੀ ਮਾਰ ਰਮਜੰਗਨ[੧੪] ਕੇਰ॥੫॥

ਦੋਹਰਾ॥

ਖਬਰ ਉਨੈ ਕੋ ਤਬ ਭਈ, ਜਬ ਬਹੇ ਸਿੰਘ ਗੜ੍ਹ ਮੱਲ।

---

*੧ ਮਾਰ ਦਿੱਤਾ। ੨ ਬਹੁਤ ਖਪਾ ਦਿੱਤੇ, ਮਾਰ ਖਪਾਏ। ੩ ਖੀਵੜੇ ਦੀਆਂ ਲੂਣ ਦੀਆਂ ਖਾਣਾਂ ਦੇ ਇਲਾਕੇ। ੪ ਜਾ ਲਿਆ, ਜਾ ਦਬਿਆ (ਇਲਾਕਾ ਖਾਵੋ)। ੫ ਅਹਿਮਦਸ਼ਾਹ ਦੁੱਰਾਨੀ ਦਾ ਮਾਮਾ ਅਤੇ ਦੁੱਰਾਨੀ ਸੈਨਾ ਦਾ ਮਸ਼ਹੂਰ ਸੈਨਾਪਤੀ; ਇਸ ਨੂੰ ਰੁਹਤਾਸ ਦੇ ਕਿਲ੍ਹੇ ਦਾ ਫੌਜਦਾਰ ਨਿਯੁਕਤ ਕੀਤਾ ਗਿਆ ਸੀ, ਜਿਥੇ ਸ. ਚੜ੍ਹਤ ਸਿੰਘ ਨੇ ਕਿਲ੍ਹਾ ਫਤਹਿ ਕਰ ਕੇ ਇਸ ਨੂੰ ਕੈਦ ਕਰ ਲਿਆ। ੬ ਸਿਰ 'ਤੇ। ੭ ਵਿਚ। ੮ ਵੱਡਾ ਸੂਰਾ, ਬਹਾਦਰ, ਜੋਧਾ। ੯ ਬੇਫਿਕਰ, ਨਿਸਚਿੰਤ। ੧੦ ਵੇਖ ਕੇ। ੧੧ ਸਹਿਆ, ਖਰਗੋਸ਼। ੧੨ ਝਾਕਾ ਦਿੱਤਾ, (ii) ਗੁਪਤ ਛਡਿਆ। ੧੩ ਰੋਹਤਾਸ, ਜਿਹਲਮ ਜ਼ਿਲ੍ਹੇ ਦਾ ਇਕ ਕਿਲ੍ਹਾ ਜੋ ਜਿਹਲਮ ਸ਼ਹਿਰ ਤੋਂ ਦਸ ਕੋਹ ਉੱਤਰ ਪੱਛਮ ਵੱਲ ਹੈ। ਇਸ ਨੂੰ ਸ਼ੇਰਸ਼ਾਹ ਸੂਰੀ ਨੇ ੧੫੪੨ ਈ. ਵਿਚ ਬਣਵਾਇਆ ਸੀ। ੧੪ ਛੋਟੀਆਂ ਤੋਪਾਂ।*

[1]ਚਾਰ ਓਰ ਉਨ ਸਿੰਘ ਦਿਸੈਂ, ਪਰਜੋ ਗਿਲਜਨ ਥਰਥੱਲ॥੬॥

ਚੌਪਈ॥

ਜਿਤ ਵਲ ਗਿਲਜੇ ਦੌੜ ਸੁ ਪਾਹਿਂ। ਮੁੜੈਂ ਉਸੈ ਵਲ ਮਾਰ ਸੁ ਖਾਹਿਂ।
ਨਠਜੋ ਚਹੈਂ ਸੋ ਵਲ ਦਰਵਾਜੇ। ਮਾਰ ਹਟਾਇ ਓਇ ਕਰ ਬਾਜੇ[2]॥੭॥
ਜਿਤ ਵਲ ਜਾਹਿਂ ਉਤ ਮਾਰਹਿ ਖਾਹਿਂ। ਨਠੇ ਫਿਰੈਂ [3]ਕਿਤ ਜਾਨ ਨ ਪਾਹਿਂ।
ਨੱਠ ਭੱਜ ਕੈ ਸੋ ਥਕ ਪਏ। ਸਿਰਬੁਲੰਦ ਢਿਗ ਸੋ ਸਭ ਗਏ॥੮॥
ਸਿਰਬੁਲੰਦ ਤਬ ਲਖ ਲਈ ਗੱਲ। ਹਥਜਾਰ਼ ਸੁਟ ਕਰ ਬਹਜੋ ਮਹੱਲ।
ਚਾਕਰ ਸਦ ਮਸਨੰਦ ਬਿਛਾਈ। ਵਕੀਲ ਘਲਜੋ ਉਨ ਚੜ੍ਹ ਸਿੰਘ ਪਾਈ[4]॥੯॥
ਵਕੀਲਨ ਕਹੀ ਸਿੰਘ ਜੀ ਸੌਂ ਬਾਤ। 'ਚਲ ਸੂਬੇ ਕੀ ਕਰੋ ਮੁਲਾਕਾਤ'।
ਚੜ੍ਹ ਸਿੰਘ ਜੀ ਨੈ ਸੋਈ ਮਾਨੀ। ਚਾਰ ਹਜ਼ਾਰ ਸਿੰਘ ਮੁਹਰੇ ਠਾਨੀ॥੧੦॥

ਦੋਹਰਾ॥

ਸਿੰਘ ਸੂਬੇ ਪੈ ਜਾ ਪੁਜਜੋ, ਗਿਲਜਨ ਕਰ ਕੈ ਦੂਰ।
ਅਗੇ ਹੋਇ ਸੁ ਨਾ ਅਇਓ, ਕਰਜੋ [5]ਮਿਜਾਜ ਇਮ ਸੂਰ॥੧੧॥

ਚੌਪਈ॥

ਜਬ ਹੀ ਸਿੰਘ ਜੀ ਨੇੜੈ ਗਯੋ। [6]ਕਦਮ ਦੁਇਕ ਭੀ ਅਗੈ ਨ ਅਯੋ।
ਸਿੰਘ ਜੀ ਪਾਸ ਜਾਣੋਂ ਨਹਿਂ ਫਿਰਾ। ਪਾਸ ਗਏ ਸਿੰਘ ਤੋ ਭਯਾ ਖੜਾ॥੧੨॥
ਕਹੈ, 'ਸਿੰਘ ਮੁਹਿ ਆਇ ਮਿਲੇ ਗਲ'[7]। ਸਜਾਣਨ ਕਹਜੋ, [8]'ਮਤ ਯਹ ਕਰੇ ਛਲ'।
ਸਿੰਘ ਕੀ ਠੌਰ[9] ਸਿਪਾਹੀ ਮਿਲਾਯੋ। ਉਸੀ ਠੌਰ ਉਸ ਪਕੜ ਬਹਾਯੋ॥੧੩॥
ਉਸ ਅਸਬਾਬ ਸਭ ਲੀਨੋ ਸਾਂਭ। ਠਾਣਾਂ ਕੀਨੋ ਕਿਲ੍ਹੇ ਦਰਾਮ[10]।
ਮੁਲਕ ਚੁਤਰਫ਼ੀ ਸਭ ਆਇ ਮਿਲਾ। ਗਿਰਦ ਰਵਤਾਸ ਹੋਤ ਥੋ ਜ਼ਿਲ੍ਹਾ॥੧੪॥
ਉਸ ਦਿਨ ਤੇ ਬਡ ਭਯੋ ਸੂਦਾਰ। ਮਿਲ ਪਯੋ ਮੁਲਕ [11]ਅਉਰਾਰ ਔ ਪਾਰ।
ਜਿੱਧਰ ਜਾਇ ਤਿੱਧਰ ਫਤ੍ਹੇ ਪਾਇ। ਅੱਗੈ ਉਸੈ [12]ਨ ਕੋਊ ਅੜਾਇ॥੧੫॥

ਦੋਹਰਾ॥

ਨਾਲੇ ਬੰਧਜੋ ਵਹਿ ਫਿਰੈ, ਚਾਚਾ ਅਹਿਮਦ ਸ਼ਾਹਿ।
ਪਾਇ ਰਾਜ ਗਰਰਾ[13] ਭਯੋ, ਕਿਸੇ ਨ ਨਜ਼ਰ ਲਿਆਹਿ॥੧੬॥

*੧ ਚਵ੍ਹਾਂ ਪਾਸੇ। ੨ (ਫ਼ਾ) ਬਾਜ਼ ਕਰਦਨ- ਪਿਛਾਂਹ ਹਟਾ ਦਿੱਤੇ। ੩ ਕਿਧਰੇ ਜਾ ਨਹੀਂ ਸਕਦੇ ਸਨ। ੪ ਪਾਸ, ਕੋਲ। ੫ ਇਸ ਪ੍ਰਕਾਰ ਉਸ ਸੂਰੇ ਨੇ ਮਿਜ਼ਾਜ (ਘੁਮੰਡ ਕੀਤਾ)। ੬ ਉਹ ਦੋ ਕਦਮ ਵੀ ਅੱਗੇ (ਸਵਾਗਤ ਲਈ) ਨਾ ਆਇਆ। ੭ ਆਓ, ਮੇਰੇ ਗਲੇ ਲੱਗ ਜਾਓ; ਜੱਫੀ ਪਾਓ। ੮ ਵੇਖਣਾ, ਮਤਾਂ ਕਿਧਰੇ ਇਹ ਧੋਖਾ ਕਰਦਾ ਹੋਵੇ। ੯ ਉਥੇ, ਉਸ ਥਾਂ (ਆਪਣੀ ਜਗ੍ਹਾ)। ੧੦ (ਫ਼ਾ.) ਦਰਮਯਾਨ, ਵਿਚ, ਅੰਦਰ। ੧੧ ਆਰ ਪਾਰ, ਦਰਿਆ ਜਿਹਲਮ ਦੇ ਦੋਹਾਂ ਪਾਸਿਆਂ ਤੋਂ। ੧੨ ਕੋਈ ਨਾ ਅੜਦਾ। ੧੩ ਰੌਲਾ, ਸ਼ੋਰ ਪੈ ਗਿਆ, ਸਾਰੇ ਰਾਜ ਵਿਚ।*

ਚੌਪਈ॥

ਸਿਰਬੁਲੰਦ ਲੀਓ ਪਾਲਕੀ ਪਾਇ। ਮਧ ਡੇਰੇ ਉਸ ਡੇਰੋ ਕਰਾਇ।
ਕ੍ਰੋੜ ਰੁਪੱਯਾ ਸਿੰਘ ਜੀ ਉਸ ਮਾਂਗੈ। ਵਹਿ ਖਾਣੋ ਨਿਤ ਸਿੰਘ ਤੇ ਚਾਂਗੈ[1]॥੧੭॥
ਵਹੁ ਆਖੇ 'ਮੁਹਿ ਸੂਬਾ ਬਣਾਇ। ਮੇਰੇ ਮਗਰ ਸਭ ਫੌਜ ਲਗਵਾਇ।
ਅਹਿਮਦ ਸ਼ਾਹ ਸਮ[2] ਤੂੰ ਬਣ ਸ਼ਾਹੁ। ਮੈਨੂੰ ਅਪਨੋ ਸੂਬਾ ਬਨਾਹਿ'॥੧੮॥
ਸਿੰਘ ਜੀ ਕਹਜੇ, 'ਹਮ ਗੁਰੂ ਸ਼ਾਹੁ ਕੀਓ। ਚਹੈਂ ਤੁਮੈਂ ਅਸੀਂ ਕੈਦ ਰਖੀਓ।
ਇਤ ਕਰ ਹੋਊ ਜਗ ਮੈਂ ਵਾਚਾ[3]। ਚੜ੍ਹ ਸਿੰਘ ਫੜ ਰਖਜੋ ਸ਼ਾਹਿ ਕੋ ਚਾਚਾ'॥੧੯॥
ਸਿਰਬੁਲੰਦ ਤਬ ਅਗਜੋਂ ਸੁਨਾਈ। 'ਇਸ ਤੇ ਭਲੀ ਇਕ ਔਰ ਗਲ ਆਹੀ'।
ਸ਼ਾਹਿ ਚਾਚਾ ਫੜ ਕੇ ਛਡ ਦਯੋ। [4]ਸ਼ਾਹਿ ਸਿਰ ਸ਼ਾਹਿ ਸੋਊ ਕਹਜੋ'॥੨੦॥

ਦੋਹਰਾ॥

ਚੜ੍ਹ ਸਿੰਘ ਸੁਨ ਚਿਤ ਮੈਂ ਬਸੀ, ਦੀਨੋ ਉਸੈ ਤੁਰਾਇ[5]।
ਖਰਚ ਦੀਓ ਉਸ ਰਾਹਿ ਕੋ, ਦੀਨੋ ਅਟਕ ਟਪਾਇ॥੨੧॥
ਜੈਸੇ ਸੁਨੀ ਤੈਸੇ ਲਿਖੀ, ਰਤਨ ਸਿੰਘ ਯਹਿ ਬਾਤ।
ਲੋਕਨ ਤੇ ਮੈਂ ਜਿਮ ਸੁਨੀ, ਤਿਮੈਂ ਕਰੀ ਬਿਖਜਾਤ[6]॥੨੨॥

## ਸਾਖੀ ਸਿਰਹੰਦ ਮੱਲਨੇ ਕੀ ਔਰ ਨਿਬਾਬ[7] ਜ਼ੈਨੇ ਮਾਰਨੇ ਕੀ

(...ਪੀਰ[8] ਜੈਨ ਢਿਗ[9] ਜੈਨੋ ਲਯੋ ਮਾਰ)

ਦੋਹਰਾ॥

ਯਹੈ ਬਾਤ ਗਿਲਜਨ ਸੁਨੀ, ਉਨ ਭੇਜੇ ਤੁੰਮਨ[10] ਚਾਰ।
ਭਈ ਅਵਾਈ[11] ਸ਼ਾਹਿ ਕੀ, ਭਏ ਸਿੰਘ ਭੀ ਇਕ ਥਾਂ ਸਾਰ[12]॥੧॥

ਚੌਪਈ॥

ਪਠਾਣ ਤੁੰਮਨ ਖਿੰਡ ਬਹੇ [13]ਚਹੂੰ ਓਰ। ਸ੍ਰਿਹੰਦ ਮੁਲਤਾਨ ਸਜਾਲਕੋਟ ਲਹੌਰ।
ਸਿੰਘ ਸਭੈ ਇਕ ਵਲ ਹੁਇ ਤੁਰੇ। ਫਿਰ ਸ੍ਰਹੰਦ ਤੇ ਉੱਪਰ ਘੁਰੇ[14]॥੨॥

---

*੧ ਚੰਗਾ। ੨ ਸਮਾਨ, ਵਾਂਗ। ੩ ਵਰਣਨ ਕੀਤਾ ਜਾਵੇਗਾ। ੪ ਲੋਕ ਚੜ੍ਹ ਸਿੰਘ ਨੂੰ ਸ਼ਾਹਾਂ ਦਾ ਸ਼ਾਹ ਅਰਥਾਤ ਸਹਿਨਸ਼ਾਹ ਕਹਿਣਗੇ। ੫ ਟੋਰ ਦਿੱਤਾ। ੬ ਵਖਿਆਨ ਕੀਤੀ ਹੈ, ਕਹੀ ਹੈ। ੭ ਨਵਾਬ ਜ਼ੈਨ ਖਾਂ, ਜਿਸ ਨੂੰ ਅਹਿਮਦਸ਼ਾਹ ਦੁੱਰਾਨੀ ਨੇ ੧੭੬੧ ਈ. ਵਿਚ ਸਰਹਿੰਦ ਦਾ ਸੂਬਾ ਥਾਪਿਆ ਸੀ। ਖਾਲਸਾ ਦਲ ਹੱਥੋਂ ਸਰਹਿੰਦ ਤੋਂ ਸੱਤ ਮੀਲ ਦੂਰ ੧੭੬੩ ਈ. ਵਿਚ ਪਿੰਡ ਪੀਰ ਜੈਨ ਦੇ ਪਾਸ ਮਾਰਿਆ ਗਿਆ। ਇਸ ਦਾ ਸਿਰ ਤਾਰਾ ਸਿੰਘ ਮਾੜੀਵਾਲੇ ਨੇ ਵਢਿਆ ਸੀ। ੮ ਪਿੰਡ ਪੀਰ ਜੈਨ ਜੋ ਸਰਹਿੰਦ ਤੋਂ ਸੱਤ ਮੀਲ 'ਤੇ ਸਥਿਤ ਸੀ। ੯ ਨੇੜੇ। ੧੦ ਵੱਡੇ ਲਸ਼ਕਰ ਦਸ-ਦਸ ਹਜ਼ਾਰ ਸਿਪਾਹੀਆਂ ਦੇ। ੧੧ ਅਫ਼ਵਾਹ, ਅਵਾਜ਼, ਰੌਲਾ। ੧੨ ਸਾਰੇ। ੧੩ ਚਵ੍ਹਾਂ ਪਾਸੇ। ੧੪ ਆ ਗੱਜੇ।*

ਉਸ ਕੀ ਸਿਲ[1] ਮਿਲ ਦੂਰ ਤੇ ਕਰੀ। ਸੁਨੀ ਸਿੰਘਨ ਅਬ ਖਾਲੀ ਪਰੀ।
ਸੂਬੋ ਚੜ੍ਹਜੋ ਹੈ ਕਰਨ ਉਗਰਾਹੀ। ਯਹੀ ਬਾਤ ਸਿੰਘਨ ਪੈ ਆਹੀ॥੩॥
ਸੋ ਸੁਨ ਸਿੰਘ ਦੂਰ ਤੇ ਦੌੜੇ। ਹੁਤੇ ਹਲਕਾਰੇ ਉਸ ਭੀ ਥੋੜੇ।
ਜਾਇ ਹਲਕਾਰਨ ਉਸ ਕਹੀ ਗੱਲ। ਜ਼ੈਨੋ ਭੀ ਮੁੜਯੋ ਸ੍ਰਿਹੰਦਹਿ ਵੱਲ॥੪॥
ਤੌਂ ਮਿਲ ਖਾਲਸੇ ਗੁਰਮਤਾ ਸਾਜਾ। 'ਪਹਿਲੇ ਕਰੋ ਜ਼ੈਨੇ ਕੋ ਕਾਜਾ[2]।
ਅਬ ਹਥ ਆਯੋ ਸੂਰ[3] ਮਦਾਨੈ। ਮਤ ਕਤ ਵੜ ਬਹਿ ਔਖੇ ਥਾਨੈ[4]'॥੫॥

ਦੋਹਰਾ॥

ਸੋਊ ਬਾਤ ਪੰਥੈ ਕਰੀ, ਲੰਘ ਉਤਰੇ ਸ੍ਰਹੰਦ ਪਾਰ।
ਅੱਗਾ ਰੋਕ ਸੁ ਉਸ ਬਹੇ, ਕਰ ਕੇ ਖੂਬ ਬਿਚਾਰ॥੬॥

ਚੌਪਈ॥

ਜ਼ੈਨੇ ਕੋ ਵੀ ਖਬਰ ਸੁ ਭਈ। 'ਰੋਕਜੋ ਮੁਹਰੋ ਹਮਹਿ ਮੁਦਈ'[5]।
ਸੋਚ ਕਰੈ ਔ ਮਨ ਪਛੁਤਾਵੈ। 'ਨਿਕਲਜੋ ਸ਼ਹਰੋਂ ਵਖਤ ਨ ਪਾਵੈ'[6]॥੭॥
ਭਾਜ ਵੜਨ ਕੋ ਨਾਹੀ ਥਾਮ[7]। ਆਨ ਬਨਜੋ ਅਬ ਮਰਨੈ ਕਾਮ।
ਕਰ ਤੜੀੜ[8] ਵਲ ਸ਼ਹਿਰੈ ਆਯੋ। ਸਿੰਘਨ ਡੇਰੋ ਥੋ ਦੁਇ ਥਾਂ ਪਾਯੋ॥੮॥
ਬੁੱਢੇ ਦਲ ਕੀਓ ਭਾਗਨਪੁਰੈ[9] ਡੇਰਾ। ਪੰਜੈਵਲ[10] ਥੋ ਕੀਓ ਤਰਨੈ[11] ਬਸੇਰਾ।
ਨਨਿਹੇੜੈ[12] ਉਸ ਡੇਰਾ ਪਾਯੋ। ਘਿਰਜੋ ਸਸਾ[13] ਜਿਮ ਝਾੜ ਦਬਾਯੋ॥੯॥
ਰਾਤ ਰਹੇ ਸਿੰਘ ਚੜ੍ਹੇ ਤਜਾਰ। ਮਤ ਕਤ ਰਾਤ ਵੜੇ ਨਰਕਾਰ[14]।
ਉਨ ਭੀ ਰਾਤ ਸੁ ਖੜੀ ਗੁਜਾਰੀ। ਕਿਛਕੁ ਤੜਕੈ ਉਨ ਕਰੀ ਸਵਾਰੀ॥੧੦॥

ਦੋਹਰਾ॥

ਤੋਪ ਜੰਬੂਰੇ ਰਹਕਲੇ, [15]ਸਾਥੇ ਕੀਓ ਬਹੀਰ।
ਇਨ ਪੈ ਅਟਕੇ ਖਾਲਸੈ, ਇਮ ਚਿਤ ਠਟੀ ਤਤਬੀਰ॥੧੧॥

ਚੌਪਈ॥

ਚੁਪ ਕੀਨੈ ਉਨ ਕਰੀ ਸਵਾਰੀ। ਧੌਂਸ ਨਗਾਰੇ ਰਖੇ ਪਿਛਾਰੀ[16]।

*੧ ਸੂਹ ਕਢਵਾਈ, ਪਤਾ ਕਰਵਾਇਆ। ੨ ਕੰਮ ਕਰੋ, ਜ਼ੈਨੇ ਦਾ ਕੰਮ ਤਮਾਮ ਕਰੋ, ਪਾਰ ਬੁਲਾਓ। ੩ ਸੂਰਮਾ, ਬਹਾਦਰ। ੪ ਥਾਂ (ਅਜਿਹੇ ਥਾਂ ਜਾ ਬਹੇ, ਜਿਥੋਂ ਮਾਰਨਾ ਔਖਾ ਹੋ ਜਾਵੇ)। ੫ ਦਾਅਵੇਦਾਰਾਂ ਨੇ। ੬ ਸ਼ਹਿਰੋਂ ਨਿਕਲਣ ਦਾ ਵੇਲਾ ਹੁਣ ਹੱਥ ਨਾ ਆਉਂਦਾ (ਕਾਹਨੂੰ ਸ਼ਹਿਰੋਂ ਨਿਕਲਿਆ)। ੭ ਥਾਂ, ਜਗ੍ਹਾ। ੮ ਹਮਲਾ, ਝਪਟ। ੯-੧੦ ਸਰਹਿੰਦ ਨੇੜੇ ਦੋ ਪਿੰਡ। ੧੧ ਤਰੁਣਾ ਦਲ। ੧੨ ਨਨਹੇੜਾ, ਅੰਬਾਲਾ ਜ਼ਿਲ੍ਹੇ ਦਾ ਇਕ ਪਿੰਡ, ਜਿਥੇ ਗੁਰੂ ਗੋਬਿੰਦ ਸਿੰਘ ਜੀ ਲਖਨੌਰ ਤੋਂ ਸੈਰ ਕਰਨ ਆਏ ਸਨ; ਅੰਬਾਲਾ ਛਾਉਣੀ ਤੋਂ ਦੱਖਣ ਵੱਲ ਅੱਧ ਮੀਲ 'ਤੇ ਹੈ। ੧੩ ਸਹਿਆ (ਝਾੜ ਵਿਚ ਘਿਰੇ ਸਹੇ ਵਾਂਗ ਜਾ ਦਬਾਇਆ)। ੧੪ ਨਰਕਪੁਰੀ-ਸਰਹਿੰਦ ਨੂੰ ਸਿੰਘ ਨਰਕ ਸਮਾਨ ਕਹਿੰਦੇ ਹਨ, ਇਸ ਨੂੰ 'ਗੁਰੂ ਮਾਰੀ' ਵੀ ਕਿਹਾ ਗਿਆ ਹੈ। ੧੫ ਵਹੀਰ ਦੇ ਨਾਲ ਕਰ ਦਿੱਤੇ। ੧੬ ਪਿੱਛੇ ਹੀ।*

ਉਨੈ ਸਾਥ ਉਸ ਕਹ੍ਯੋ 'ਬਜਵਾਇ ਨ। ਸੁਨੇ ਸਿੰਘ ਜਿਮ ਉਸ ਵਲ ਜਾਇ ਨ'॥੧੨॥
ਹੌਤੋ ਦਲ ਜੁ ਮਝੈਲਨ ਵਾਲ। ਜਾਇ ਲੜ੍ਯੋ ਵਹਿ ਡੇਰੇ ਉਤਾਲ[੧]।
ਦਲ ਬੁੱਢੇ ਕੀ ਸੁਨੋਂ ਸੁ ਬਾਤ। ਰਖੇ ਮੁਹਰਖੇ[੨] ਥੇ ਜੋ ਉਸ ਰਾਤ॥੧੩॥
ਆਨ ਖਬਰ ਮੁਹਰੱਖਨ[੩] ਦਈ। ਸੁਨਤ ਖਬਰ ਸਿੰਘ [੪]ਦੌੜੇ ਕਈ।
[੫]ਕਜਾ ਕਜਾਇ ਸਿੰਘ ਟਕਰੇ ਜੋਇ। ਦਏ ਬੰਦੂਖਨ ਕੜਾਕੈ ਤੋਇ॥੧੪॥
ਸੁਨਤ ਕੜਾਕੈ ਔਰ ਜਾਇ ਰਲੇ। ਉਨ ਤੇ ਹੋਇ ਨ ਗਿਲਜੇ ਖਲੇ[੬]।
ਓਇ ਚਾਹੈਂ 'ਕਿਮ ਵੜੀਐ ਸੂਹੰਦ। ਤੌ ਹਮਰੀ ਬਚ ਰਹਿ ਹੈ ਜਿੰਦ'॥੧੫॥

ਦੋਹਰਾ॥

ਸਿੰਘ ਕਹੈਂ, 'ਇਸ ਮਾਰੀਐ, ਸ਼ਹਿਰੋਂ ਬਾਹਰ ਘੇਰ।
ਇਹੁ ਵੜੈ ਜਾਇ ਸੁ ਸੂਹੰਦ ਮੈਂ, [੭]ਹਮ ਆਵੈ ਦਾਇ ਨ ਫੇਰ'॥੧੬॥

ਚੌਪਈ॥

ਸਿੰਘ ਕਹੈਂ, 'ਹਮ ਖੂਨੀ[੮] ਆਹਿ। ਘੱਲੂਘਾਰੋ ਦਯੋ ਇਨੈ ਕਰਾਇ।
ਲੇਵੋ ਇਸ ਤੈ ਬਦਲੋ ਸੱਭ। ਮਾਰ ਇਹਾਂ ਇਸ ਦੀਜੈ ਦੱਬ'॥੧੭॥
ਹੁਤੇ ਬਹੁਤ ਥੇ ਉਸ ਤੈ ਦੁਖੀ। [੯]ਪਰੈ ਚੀਲ ਜਿਮ ਮਾਸੈ ਭੁਖੀ।
ਵਹਿ ਕਿਤੈ ਚਾਲ ਕਿਤ ਦੌੜੈ ਕਰੈਂ। ਨਹਿੰ ਆਪ ਵਹਿ ਟਿਕ ਕੈ ਲਰੈਂ[੧੦]॥੧੮॥
ਕਿਛਕ ਫੌਜ ਉਨ ਲਰਨੈ ਲਾਈ। ਚਲ੍ਯੋ ਆਪ ਵਹਿ ਸ਼ਹਿਰੇ ਧਾਈ।
ਅੱਗ੍ਯੋਂ ਆਯੋ ਕਿਛ ਦਲ ਕੋ ਛਰੱਰਾ[੧੧]। ਮਾਰ ਬੰਦੂਕਨ ਹਰ ਦਯੋ ਗਰਰਾ[੧੨]॥੧੯॥
ਸਿੰਘਨ ਰਮਜੰਗਨ ਹੇਠ ਜੋਊ ਆਯਾ। ਕਬ ਕੋਊ ਜਾਣ ਅਛੂਤੋ[੧੩] ਪਾਯਾ।
ਇਕ ਕਰ ਬਿਦਜਾ[੧੪] ਦੂਯੋ ਦਯਾ ਭਗੌਤੀ[੧੫]। ਹੋਇ ਨ ਕਾਜ ਕਿਮ ਸਿਖਨ ਸਜੌਤੀ[੧੬]॥੨੦॥

ਦੋਹਰਾ॥

ਛਲਕ[੧੭] ਦਈ ਜਬ ਖਾਲਸੇ, ਗਿਲਜੇ ਸਨਮੁਖ ਹੋਇ।
ਗਈ ਖਾਇ ਰੁਕੜੈ[੧੮] ਉਸੈ, ਪਰ੍ਯੋ ਭੂਮ ਗਿਰ ਤੋਇ[੧੯]॥੨੧॥

---

*੧ ਝਟਪਟ। ੨ ਹਰਾਵਲ ਦਸਤੇ। ੩ ਬਦਰੱਕੇ- ਰਾਹ ਦੱਸਣ ਵਾਲੇ ਸਵਾਰ (ਟ.ਕ. 'ਸੰਗ ਮੁਰੱਖੇ ਦੋਇ ਸਊਰ'- ਗੁ. ਪ੍ਰ. ਸੂ.)। ੪ ਦੌੜ ਕੀਤੀ। ੫ (ਫ਼ਾ) ਕਜ਼ਾ ਕਜ਼ਾਇ : ਇੱਤਫ਼ਾਕ ਨਾਲ, ਸਬੱਬ ਨਾਲ। ੬ ਨਾ ਖਲੋਤੇ। ੭ ਫੇਰ ਸਾਨੂੰ ਅਜਿਹਾ ਦਾਉ ਨਹੀਂ ਲੱਗਣਾ, ਮੌਕਾ ਹੱਥ ਨਹੀਂ ਆਉਣਾ। ੮ ਜਿਨ੍ਹਾਂ ਦਾ ਨਿਰਦੋਸ਼ ਖ਼ੂਨ ਕੀਤਾ ਗਿਆ ਹੋਵੇ। ੯ ਮਾਸ ਦੀ ਭੁੱਖੀ ਇੱਲ ਵਾਂਗ ਉਸ 'ਤੇ ਜਾ ਟੁੱਟੇ। ੧੦ ਲੜਦੇ। ੧੧ ਗੋਲੀਆਂ ਦੀ ਬੁਛਾੜ। ੧੨ (ਡਿੰ.) ਗੁਰਰ-ਹੰਕਾਰ, ਘੁਮੰਡ (ਉਸ ਦਾ ਘੁਮੰਡ ਤੋੜ ਦਿੱਤਾ)। ੧੩ ਬਿਨਾਂ ਛੂਹੇ (ਸਿੰਘਾਂ ਦੇ ਰਾਮਜੰਗੇ ਦੀ ਮਾਰ ਤੋਂ ਕੌਣ ਬਿਨਾਂ ਸੱਟ ਖਾਧੇ ਬਚਿਆ)। ੧੪ ਮਾਰ ਕੇ, ਇਸ ਜਹਾਨ ਤੋਂ ਵਿਦਾਅ ਕਰ ਕੇ। ੧੫ ਤਲਵਾਰ। ੧੬ ਸੰਜੋਗਾਂ ਵਾਲਾ, ਭਲਾ। ੧੭ ਸ਼ਲਕ, ਤੋਪਾਂ ਜਾਂ ਬੰਦੂਕਾਂ ਦੇ ਇਕੱਠਿਆਂ ਚਲਣ ਕਾਰਣ ਗੋਲੀਆਂ ਦੀ ਬਾਛੜ। ੧੮ ਗੁਰਦੇ (ਟ.ਕ. ਗੁਰਦੇ ਆਂਦਾ ਖਾਈ ਨਾਲੇ ਰੁੱਕੜੇ- ਚੰਡੀ ੨)। ੧੯ ਉਹ, (ii) ਉਸੇ ਵੇਲੇ।*

ਚੌਪਈ॥

ਬਹੁਤ ਗੌਗੋ[1] ਤਹਿੰ ਗਿਲਜਨ ਕਰਜੋ। '[2]ਬ੍ਰਕੁਨ ਬ੍ਰਕੁਨ' ਕਹਿ ਚੱਕਨ ਉਚਰਜੋ।
ਤੌ ਸਿੰਘਨ ਨੈ ਲੀਨੋ ਜਾਨ। 'ਇਹਾਂ ਗਿਰਜੋ ਹੈ ਜ਼ੈਨੋ ਪਠਾਨ'॥੨੨॥
[3]ਤੌ ਲੌ ਆਨ ਸਿੰਘ ਬਹੁ ਰਲੇ। ਛੋਡ ਲੋਥ ਭੱਜ ਗਿਲਜੇ ਚਲੇ।
ਜਹਿੰ ਜਹਿੰ ਜਾਹਿੰ ਤਹੀਂ ਤਹਿੰ ਮਾਰੈਂ। [4]ਜਾਨ ਰਖੋ ਕਹਿ ਸ਼ਸਤਰ ਡਾਰੈਂ'॥੨੩॥
ਜਿਨ ਉਤ[5] ਸ਼ਸਤਰ ਦੀਨੇ ਡਾਰ। ਤਿਨ ਪੈ ਸਿੰਘਨ ਕੀਓ ਨ ਵਾਰ।
ਸਿੰਘ ਦਇਆ ਕੋ ਰੂਪ ਸੁ ਆਹਿੰ। ਲਏ ਨ ਬਦਲੇ ਉਨ 'ਤੇ ਕਾਹਿ॥੨੪॥
ਘੋੜੇ ਸ਼ਸਤਰ ਉਸ਼ਟ[6] ਜੁ ਮਾਲ। ਲੁੱਟਨ ਵਾਲੇ ਭਏ ਨਿਹਾਲ।
ਦੋਊ ਦਲ ਲੁਟ ਕਰ ਖ਼ੁਸ਼ ਭਏ। ਕਈਅਨ ਕੋ ਵਡ [7]ਦਾਲਿਦ ਗਏ॥੨੫॥

ਦੋਹਰਾ॥

ਲਦੇ ਲਦਾਏ ਊਠ ਬਡ, ਔ ਕਸੀ ਕਸਾਈ ਤੋਪ।
ਜਿਸ ਕੀ ਨਦਰੀ ਆਇ ਪਏ, ਲਏ ਸਾਂਭ [8]ਕਰ ਚੋਪ॥੨੬॥

ਚੌਪਈ॥

[9]ਅਠਾਰਾਂ ਸੈ ਪਰ ਸਾਲ ਤੌ ਬੀਸਾ। ਬੀਤ ਗਏ ਪਰ ਬਿਕ੍ਰਮ ਨਰੀਸ਼ਾ[10]।
ਮਾਘ ਚੌਥ ਸਿਰਹੰਦੋਂ ਕੋਹ ਚਾਰ। ਪੀਰ ਜੈਨ ਢਿਗ ਜ਼ੈਨੋ ਲਯੋ ਮਾਰ॥੨੭॥

## ਸਾਖੀ ਫੇਰ ਸਰਹੰਦ ਕੀ ਲਿਖਯਤੇ

(...ਹਲ ਬਣਾਇ ਤਹਿੰ ਦਏ ਵਗਾਇ)

ਦੋਹਰਾ॥

ਆਗੇ ਸੁਣੋ ਸਰਹੰਦ ਕੋ, ਜਿਮ ਲੁੱਟੀ ਤੀਜੀ ਬਾਰ।
ਮਾਲ ਲੁਟਜੋ [11]ਬੋਦਾ ਕੀਓ, ਕਿਲ੍ਹੇ ਢਾਹਿ ਕੀਯੋ ਖਵਾਰ॥੧॥

ਚੌਪਈ॥

ਕਈ ਦਿਵਸ ਸਿੰਘ ਬਾਹਰੇ ਬਹੈਂ। ਲੁੱਟ ਲਿਜਾਵੈਂ ਵਿਚ ਨ ਬਹੈਂ।
ਸਿੰਘਨ ਕਰੀ ਥੀ ਪ੍ਰਿਥਮ ਅਰਦਾਸ। [12]ਰਾਖੀ ਕਰੈ ਇਸ, ਤਿਸ ਹੁਇ ਨਾਸ਼॥੨॥

*੧ (ਫ਼ਾ) ਰੌਲਾ, ਸ਼ੋਰ। ੨ ਬਰਕਤ ਹੋਵੇ ਰੱਬ ਦੀ; ਮੇਹਰ, ਮੇਹਰ' (ਮਰਨ 'ਤੇ ਇਹ ਸ਼ਬਦ ਕਹੇ ਜਾਂਦੇ ਹਨ)। ਜ਼ੈਨ ਖਾਂ ਦੀ ਲੋਥ ਨੂੰ ਚੁੱਕਣ ਲੱਗਿਆਂ ਉਨ੍ਹਾਂ ਇਹ ਸ਼ਬਦ ਕਹੇ; ਜਿਸ ਤੋਂ ਸਿੰਘਾਂ ਨੂੰ ਉਸ ਦੇ ਮਰਨ ਦੀ ਥਾਂ ਦਾ ਪਤਾ ਲੱਗ ਗਿਆ। ੩ ਤਦ ਤਾਈਂ। ੪ 'ਜਾਨ ਬਖਸ਼ੋ' ਕਹਿ ਕੇ ਹਥਿਆਰ ਸੁੱਟ ਦਿੰਦੇ। ੫ ਓਥੇ। ੬ ਊਠ। ੭ ਦਲਿਦ੍ਰ ਜਾਂਦੇ ਰਹੇ। ੮ ਚੁੱਪ ਕਰ ਕੇ, (ii) ਖ਼ੁਸ਼ੀ ਖ਼ੁਸ਼ੀ। ੯ ਸੰਮਤ ੧੮੨੦ ਬਿਕ੍ਰਮੀ (੧੭੬੩ ਈ.)। ੧੦ ਰਾਜਾ। ੧੧ ਬੋਥਾ (ਖਾਲੀ) ਕਰ ਦਿੱਤਾ। ੧੨ ਜੋ ਇਸ ਸ਼ਹਿਰ (ਸਰਹਿੰਦ) ਦੀ ਰਖਿਆ ਕਰੇਗਾ, ਉਹ ਅਵੱਸ਼ ਨਾਸ਼ ਹੋਵੇਗਾ।*

[1]ਇਹਾਂ ਗਜਬ ਹੈ ਗਾੜ੍ਹਾ ਹੂਆ। ਇਸ ਪਰ ਸਤਿਗੁਰ ਦੁਖ ਕੈ ਕੂਆ[2]।
'ਬਡੋ ਕਹਰ ਹੈ ਇਸ ਜਗ ਭਯਾ। ਬਾਲਕ ਬਿਦੋਸ਼ਨ ਗਲ ਕਟ ਦਯਾ'॥੩॥
ਨਹਿੰ ਬਾਲਕ ਉਨ ਮੰਦਾ ਬੋਲੇ। ਲੁਕੀ ਨ ਥੀ ਮਾਯਾ ਉਨ ਕੋਲੇ।
ਚੌਦਾਂ ਸੈ ਇਹਾਂ ਦੇਹਲ[3] ਸਿਖ ਕੀ। ਮਸੰਦ ਸੁਲਖਣੋ ਇਸ ਹੀ ਵਿਚ ਸੀ॥੪॥
ਕੂੜ ਰੁਪੱਯੋ ਭਰ ਦਿੱਤੋ ਉਨ੍ਹੈਂ। [4]ਜੋ ਸਭ ਗਜਬ ਨ ਕਰਤੇ ਕੌਨੇ।
ਇਹਾਂ [5]ਗਧਨ ਕੈ ਹਲ ਚਲਵਾਯੋ। [6]ਯਾ ਕੀ ਇੱਟ ਮੱਧ ਦਰਜਾਇ ਰੁੜ੍ਹਾਯੋ'॥੫॥

ਦੋਹਰਾ॥

ਐਸੇ ਕਰ ਕੇ ਗੁਰਮਤੋ, ਤੌ ਵੜੇ ਕਿਲ੍ਹੇ ਮੱਧ ਆਇ।
ਜਿਤ ਜਿਤ ਵਲ ਜੋਊ ਖੜ ਬਹੇ, ਨਿਕਸੇ ਉਸੀ [7]ਸੁ ਦਾਇ॥੬॥

ਚੌਪਈ॥

ਯਹੀ ਬਾਤ ਠਟ[8] ਹੱਲੋ ਕੀਯੋ। ਚੱਪਾ ਚੱਪਾ ਕੋਟ ਥੋ ਬੰਡ ਲੀਯੋ।
ਢਾਹਿ [9]ਲੰਕ ਜਿਮ ਪਲ ਮੈਂ ਦਏ। [10]ਹੱਥ ਹਥੌੜੇ ਪੰਥਹਿ ਕਏ॥੭॥
ਜਿਮ ਕਰ ਲੀਓ ਥੋ ਪ੍ਰਿਥਮ ਕਰਾਰ। ਨਿਕਸੇ ਕਰ ਕਰ ਨਿਜ ਸੋਊ ਬਾਰ[11]।
ਫੇਰ ਲਏ ਕਈ ਗਧੇ ਮੰਗਾਇ। ਹਲ ਬਣਾਇ ਤਹਿੰ ਦਏ ਵਗਾਇ॥੮॥
ਵਡੇ ਸੁਦਾਰ ਨ ਹਥ ਆਪ ਲਾਯੋ। ਸਤਿਗੁਰ ਬਚ[12] ਕਹਿ ਪੰਥ ਕਮਾਯੋ।
*ਹੁਤੋ ਬਾਪ ਥੋ ਹਮਰੋ ਸਾਥ। ਸੋਊ ਲਿਖੀ ਜੁ ਉਨ ਕਹੀ ਬਾਤ॥੯॥

## ਸਾਖੀ ਦੇਹੁਰੇ ਕੇ ਪ੍ਰਸੰਗ ਕੀ ਲਿਖਜਤੇ

(...ਈਹਾਂ ਦੁਬਾਰ ਦਯੋ ਖੂਬ ਬਨਾਇ)

ਚੌਪਈ॥

ਅਗੇ ਸੁਨੋ ਅਬ ਮਾਲੀ[13] ਪਜਾਰੇ। ਜਿਸ ਬਿਧ ਦੇਹੁਰੇ[14] ਪੰਥ ਬਨਵਾਰੇ[15]।
ਜਬ ਮੱਧ ਪੰਥ ਕਿਲ੍ਹੇ ਥੋ ਵੜਜੋ। ਨਿਜ ਨਿਜ ਡੇਰਨ ਬਹੁ ਕੜਾਹ ਕਰਜੋ॥੧॥
ਕਿਨੇ ਮਾਤਾ ਕੈ ਬੁਰਜ ਬਰਤਾਯੋ। ਕੋਈ ਸ਼ਹੀਦਨ ਜਾਗ੍ਹਾ ਆਯੋ।

---

*੧ ਇਥੇ ਵੱਡਾ ਜ਼ੁਲਮ ਕਹਿਰ ਹੋਇਆ ਹੈ। ੨ ਬੋਲਿਆ ਸੀ (ਦਸਮ ਸਤਿਗੁਰੂ)। ੩ ਦੇਹੁਲੀ, ਡਿਉਢੀ, ਦਹਿਲੀਜ਼ਾਂ ਅਰਥਾਤ ਘਰ। ੪ ਤਾਂ ਜੋ ਅਜਿਹਾ ਕਹਿਰ (ਸਾਹਿਬਜ਼ਾਦਿਆਂ ਪੁਰ) ਨਾ ਕਰਦੇ। ੫ ਗਧਿਆਂ ਦੇ, ਖੋਤਿਆਂ ਦੇ ਹਲ ਚਲਾਉਣਾ। ੬ ਇਸ ਸ਼ਹਿਰ ਦੀਆਂ ਇੱਟਾਂ ਖੜਕਾ ਕੇ ਦਰਿਆ ਵਿਚ ਰੋੜ੍ਹ ਦੇਣੀਆਂ। ੭ ਉਸੇ ਪਾਸਿਓਂ। ੮ ਧਾਰ ਕੇ, ਨਿਸਚਾ ਕਰ ਕੇ। ੯ ਲੰਕਾ ਵਾਂਗ (ਢਾਹ ਦਿੱਤੀ)। ੧੦ ਅਜਿਹੇ ਹਥਕੰਡੇ ਕੀਤੇ ਪੰਥ ਨੇ, (ii) ਪੰਥ ਦੇ ਹੱਥਾਂ ਵਿਚ ਹਥੌੜੇ ਸਨ। ੧੧ ਦਰਵਾਜ਼ੇ ਤੋਂ ਨਿਕਲੇ। ੧੨ ਬਚਨ (ਸਤਿਗੁਰੂ ਦੇ ਬਚਨ ਪੂਰੇ ਕੀਤੇ)। ੧੩ ਕੈਪਟਨ ਮਰੇ। ੧੪ ਗੁਰੂ ਸਾਹਿਬਾਨ ਦੇ ਅਸਥਾਨ, ਡੇਰੇ। ੧੫ ਬਣਵਾਏ। *ਭੰਗੂ ਲਿਖਦਾ ਹੈ ਕਿ ਉਸ ਦਾ ਪਿਤਾ ਇਸ ਹੱਲੇ ਵਿਚ ਨਾਲ ਸੀ, ਭਾਵ ਸ਼ਾਮਲ ਸੀ।*

ਕੋਈ ਗਏ [੧]ਸਰ ਜੋਤੀ ਤਾਲ[੨]। ਜਹਾਂ [੩]ਗਡੇ ਥੇ ਸਤਿਗੁਰ ਲਾਲ॥੨॥
ਸਭ ਖਾਲਸੈ[੪] ਮਿਲ ਮਤੋ ਠਹਿਰਾਯੋ। ਚਹੀਯਤ ਇਕ ਹੀ ਦੇਹਰੋ ਬਨਵਾਯੋ।
ਜਿਸ ਜਾਗ੍ਹਾ ਗੁਰ ਸੁਤ ਹੈਂ ਘਾਏ[੫]। ਜਿਸੈ ਠੌਰ ਉਨ ਗਲੇ ਕਟਾਏ॥੩॥
ਜਿਸੈ ਠੌਰ ਉਨ [੬]ਵੀਟਜੋ ਰਕਤ। ਉਸੀ ਠੌਰ ਉਨ ਹੋਵਗੁ ਸ਼ਕਤਿ'।
ਬ੍ਰਿਧ ਪੁਰਸ਼ ਉਹਾਂ ਪੁਛ ਬੁਲਾਏ। ਅਸਥਾਨ ਪਤੇ ਉਨ ਸਭੈ ਬਤਾਏ॥੪॥

ਦੋਹਰਾ॥

ਔਰ ਜੁ ਪੀਛੈ ਜਿਮ ਭਈ, ਤਿਮ ਉਨ ਦਈ ਸੁਨਾਇ।
ਜਿਮ ਤੁਰਕਨ ਕੌ ਗ੍ਰਸਟ[੭] ਨਿਜ, ਦੀਪਕ ਲਯੋ ਬਲਵਾਇ॥੫॥

ਚੌਪਈ॥

ਜਿਸੈ ਭਾਂਤਿ ਉਨ ਬ੍ਰਿਧਨ ਬਤਾਈ। ਉਸੀ ਭਾਂਤ ਮੈਂ ਲਿਖਜੋ ਬਨਾਈ।
ਜਬੈ ਬਜੀਰੈ[੮] ਬਾਲ ਮਰਵਾਯੋ। ਉਸੈ ਬਾਲਨ[੯] ਸੋਂ ਪਕੜੋ ਆਯੋ॥੬॥
ਕਦੈ ਸੂਲ ਕਦ ਕਹੈ ਅਫਾਰਾ। ਭੇਤ ਨ ਦੇਵੈ ਵਹੁ ਮਨ ਸਾਰਾ।
ਜਾਗਤ ਡਰੈ ਔ ਸੂਤੋ ਬ੍ਰੜਾਵੈ। 'ਹਾਇ ਹਾਇ' ਕਰ ਉਠ ਭਜ ਜਾਵੈ॥੭॥
ਕਹੈ, 'ਬਾਣੋ ਕੋਊ ਨੀਲੋਧਾਰੀ। ਮਾਰੈਂ ਸੋਟੇ ਮੁਹਿ ਰਾਤ ਸਾਰੀ।
ਦੋਊ ਬਾਲਕ ਜੋ ਅਬ ਹਮ ਮਾਰੇ। ਗਿਰਦ ਫਿਰੈਂ ਫੜ ਕਰਦ ਕਟਾਰੇ'॥੮॥
ਸੱਦ ਮੁਲਾਣੇ ਭੇਦ ਕਹਿ ਦਯੋ। [੧੦]ਤਬੀਤ ਧਾਗੋ ਉਨ ਨੈ ਬਹੁ ਕਯੋ।
ਤੌ ਭੀ ਉਸ ਕੋ ਛੁਟੈ ਨ ਖਜਾਲ। ਸਗਵੋਂ[੧੧] ਉਸ ਹੁਇ ਬੁਰੋ ਹਵਾਲ॥੯॥

ਦੋਹਰਾ॥

ਜਿਮ ਜਿਮ ਤਾਗੇ ਉਨ ਬੰਧੇ, ਪੜ੍ਹਾਏ ਆਇ ਕਲਾਮ[੧੨]।
ਤਿਮ ਤਿਮ ਉਸ ਬਹੁ ਦੁਖ ਲਗੈ, ਪਾਇ ਨ ਕਛੂ ਅਰਾਮ॥੧੦॥

ਚੌਪਈ॥

ਔਰ ਤੁਰਕ ਕੋਊ ਉਤ ਵਲ ਜਾਵੈ। ਨਰੜ ਪਕੜ ਹੁਇ ਤੁਰਤ ਗਿਰ ਪਾਵੈ।
ਕਈ ਦੁਸ਼ਟ ਥੇ ਜਦ ਕਰਤ ਪਿਸ਼ਾਬ। ਤੇ ਮਾਰੀਅਤ ਦੇ ਬਹੁਤ ਅਜ਼ਾਬ[੧੩]॥੧੧॥
ਤੌ ਤੁਰਕਨ ਕੈ ਮਨ ਭੈ ਆਈ। ਪ੍ਰਗਟ ਨ ਭਾਖੈਂ ਗੋਪ ਰਖਾਈ।

---

*੧ ਜੋਤੀ ਸਰ, ਜਿਥੇ ਛੋਟੇ ਸਾਹਿਬਜ਼ਾਦਿਆਂ ਦਾ ਸਸਕਾਰ ਹੋਇਆ ਸੀ। ੨ ਸਰੋਵਰ। ੩ ਚਿਣੇ ਗਏ ਸਨ। ੪ ਸਰਬੱਤ ਖਾਲਸਾ। ੫ ਮਾਰੇ, ਸ਼ਹੀਦ ਕੀਤੇ। ੬ ਲਹੂ ਡੋਲ੍ਹਿਆ। ੭ ਗ੍ਰਸਤ, ਫੜ ਕੇ, ਨਿਗਲ ਕੇ; (ii) ਵੱਡਾ ਭਾਰੀ (ਗਰਿਸ੍ਰ)। ੮ ਵਜ਼ੀਰ ਖਾਂ, ਕੁੰਜਪੁਰੇ ਦਾ ਵਸਨੀਕ, ਸਰਹਿੰਦ ਦਾ ਸੂਬਾ ਜਿਸ ਨੇ ੧੩ ਪੋਹ ਸੰਮਤ ੧੭੬੧ (੧੭੦੪ ਈ.) ਨੂੰ ਦਸਮੇਸ਼ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾਇਆ ਸੀ; ਬੰਦਾ ਬਹਾਦਰ ਨੇ ਚਪੜਚਿੜੀ ਦੇ ਮੈਦਾਨ ਵਿਚ ਇਸ ਨੂੰ ਮਾਰ ਮੁਕਾਇਆ ਸੀ; ਵਜੀਦ ਖਾਂ ਜਾਂ ਬਜ਼ੀਦ ਖਾਂ ਗਲਤੀ ਨਾਲ ਇਤਿਹਾਸਕਾਰਾਂ ਨੇ ਲਿਖਿਆ ਹੈ। ੯ ਬਾਲਾਂ, ਬਾਲਕਾਂ। ੧੦ ਤਵੀਤ, ਤਾਅਵੀਜ਼ ਧਾਗੇ, ਟੂਣੇ ਮੰਤ੍ਰਾਂ ਦੇ ਜੰਤ੍ਰ। ੧੧ ਸਗੋਂ। ੧੨ ਕੁਰਾਨ ਮਜੀਦ ਦੀਆਂ ਆਯਤਾਂ। ੧੩ ਦੁੱਖ, ਕਸ਼ਟ।*

ਆਪਸ ਮਧ ਮਿਲ ਬਾਤੈਂ ਕਰੈਂ। 'ਇਤ ਵਲ ਨ ਜਾਈਓ', ਯੌ ਆਖੈਂ ਔ ਡਰੈਂ॥੧੨॥
ਦੂਦ[1] ਫਾਤੀਆ[2] ਔ ਉਪਾਉ ਬਥੇਰੇ। ਜਿਮ ਜਿਮ ਕਰੈਂ ਤਿਮ ਦੁਖੈਂ ਘਨੇਰੇ।
ਤੌ ਥਕ ਪਕ ਕੇ ਬਾਤ ਉਚਾਰੀ। '[3]ਨਿਬਾਬ ਨ ਮਿਲੈ ਸੌਣੇ ਰਾਤ ਸਾਰੀ'॥੧੩॥
ਸਦ ਹਿੰਦੂ ਉਨ ਬਾਤ ਉਚਾਰੀ। 'ਯਾ ਕੋ ਜਤਨ ਕੋਊ ਕਹੋ ਬਿਚਾਰੀ'।
ਊਹਾਂ ਆਯੋ ਥੋ ਕਪੂਰੋ ਬਿਰਾੜ। ਉਨ ਕਹਿ ਦੀਓ ਐਸ ਬਿਚਾਰ॥੧੪॥

ਦੋਹਰਾ॥

ਤਿਨ ਤੁਰਕਨ ਕੋ ਯੌ ਕਹਯੋ, 'ਯਾਂ ਕੌ ਸੁਨੋ ਉਪਾਇ।
ਜਿਹ ਜਾਗ੍ਹਾ ਗੁਰ ਸੁਤ[4] ਬਧੇ[5], ਤਹਿਂ ਜਾਗ੍ਹਾ ਦਿਹੋ ਬਨਾਇ॥੧੫॥

ਚੌਪਈ॥

[6]ਨਿਸਾ ਪਰਤਿ ਨਿਤ ਦੀਪ ਬਲਵਾਯੋ। ਗੁਰ ਜਾਗ੍ਹਾ ਕਹਿ ਕੜਾਹੁ ਕਰਾਯੋ।
ਮੰਦੋ ਗੰਦੋ ਕੋਊ ਊਹਾਂ ਨ ਜਾਯੋ। ਝਾੜੂ ਦੇਇ [7]ਸੁਧ ਠੌਰ ਰਖਾਯੋ॥੧੬॥
ਸੁਖਨੋ ਸੁਖੈ ਤਿਸੈ [8]ਬਰਿ ਆਵੈ। ਕਰੈ ਤਗਾਫਲੀ[9] ਸੋ ਪਛੁਤਾਵੈ।
ਏਕ ਸਿੱਖ ਤਹਿਂ ਦਿਹੋ ਬਹਾਇ। ਸੋ ਲੇਵਗੁ ਸਭ ਬਿਧਿ ਬਨਵਾਇ'॥੧੭॥
ਬਜੀਰੈ ਮਨਜੂਰ ਸਭ ਕਰ ਲਈ। ਅਪਨੇ ਦੁੱਖ ਤੇ ਦੇਰ ਨ ਕਈ[10]।
ਦੀਨੋ ਖਰਚ ਚਬੂਤਰੈ ਲਾਇ। ਐਸੋ ਦਯੋ ਉਨ ਬੂਢਨ[11] ਬਤਾਇ॥੧੮॥
ਯੌ ਸੁਨ ਖਾਲਸੈ ਕਰੀ ਸਲਾਹਿ। 'ਈਹਾਂ ਦੂਬਾਰ ਦਯੋ ਖੂਬ ਬਨਾਇ।
ਝੰਡੇ ਗਡੋ ਔ ਨਗਾਰੋ ਧਰਾਓ। ਬਹਾਇ ਸਿੰਘ ਈਹਾਂ ਪੂਜ ਲਗਾਓ'॥੧੯॥...
[12]ਪ੍ਰਾਤ ਹੋਤ ਪੰਥ ਆਯੋ ਸਾਰੋ। ਕੀਓ ਉਮੇਂ ਜਿਮ ਰਾਤ ਉਚਾਰੋ'॥੨੦॥

ਦੋਹਰਾ॥

ਪ੍ਰਾਤ ਹੋਤ ਪੰਥ ਆਇ ਸਭ, ਲਾਯੋ ਉਹਾਂ ਦਿਵਾਨ।
ਬਨਵਾਇ ਥੜੋ ਚੌਕੀ [13]ਧਰੀ, ਉਪਰ ਚੰਦੋਵੋ ਤਾਣ॥੨੧॥

ਚੌਪਈ॥

ਚੌਕੀ ਕੋ ਤੁਰਤ ਤਖਤ ਬਣਾਯਾ। ਸਾਥ ਰੁਮਾਲਨ ਖੂਬ ਢਕਾਯਾ।
*ਪਾਂਚ ਸ਼ਸਤ੍ਰ ਉੱਪਰ ਧਰੇ ਆਨ। ਗੁਰ ਸਰੂਪ ਲਏ ਸ਼ਸਤਰ ਮਾਨ॥੨੨॥

---

*੧ ਦਰੂਦ, ਮੁਸਲਮਾਨਾਂ ਦੀ ਪ੍ਰਾਰਥਨਾ। ੨ (ਅ.) ਫ਼ਾਤਿਹਾ, ਕੁਰਾਨ ਸ਼ਰੀਫ ਦੀ ਪਹਿਲੀ ਸੂਰਤ, ਜਿਸ ਦੀਆਂ ਸੱਤ ਆਯਤਾਂ ਹਨ; ਇਸਲਾਮ ਦਾ ਮੂਲ ਮੰਤ੍ਰ, ਜਿਸ ਦਾ ਪਾਠ ਰੋਗੀਆਂ ਦੇ ਰੋਗ ਦੂਰ ਕਰਨ ਅਤੇ ਮੋਏ ਹੋਏ ਪ੍ਰਾਣੀਆਂ ਦੇ ਭਲੇ ਲਈ ਕੀਤਾ ਜਾਂਦਾ ਹੈ। ੩ ਸਾਰੀ ਰਾਤ ਨਵਾਬ ਨੂੰ ਸੌਣਾ ਨਸੀਬ ਨਾ ਹੁੰਦਾ। ੪ ਪੁੱਤਰ, ਸਾਹਿਬਜ਼ਾਦੇ। ੫ ਮਾਰੇ, ਹੱਤਿਆ ਕੀਤੀ। ੬ ਹਰ ਰਾਤ। ੭ ਪਾਕ ਪਵਿਤ੍ਰ ਜਗ੍ਹਾ ਰੱਖੋ। ੮ ਵਰ ਮਿਲਦਾ, ਸੁੱਖਣਾ ਪੂਰੀ ਹੁੰਦੀ। ੯ ਗ਼ਫਲਤਾ, ਲਾਪਰਵਾਹ, ਘੋਲ। ੧੦ ਕੀਤੀ। ੧੧ ਬੁੱਢਿਆਂ ਨੇ, ਬ੍ਰਿਧ ਬਾਬਿਆਂ। ੧੨ ਸਵੇਰਾ ਹੁੰਦਿਆਂ। ੧੩ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। *ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸ਼ਸਤਰਾਂ ਦੀ ਵੀ ਓਸੇ ਤਰ੍ਹਾਂ ਪੂਜਾ ਪ੍ਰਤਿਸ਼ਟਾ ਹੁੰਦੀ ਸੀ।*

ਗੁਰ ਹਜ਼ੂਰ ਜਿਮ ਸ਼ਸਤ੍ਰ ਪੁਜਵਾਏ। ਧੂਪ [1]ਚੰਦਨ ਚਰਚ [2]ਸੁਮਨ ਬਰਸ੍ਵਾਏ।
[3]ਚੌਰ ਮੁਠੋ ਤਹਿੰ ਦਯੋ ਕਰਵਾਇ। ਇਕ ਸਿੰਘ ਬਹਾਲਯੋ ਮੁਖਤਯਾਰ ਠਰ੍ਹਾਇ॥੨੩॥
*ਉਸੈ ਸਿੰਘ ਥੋ ਸਤਿਗੁਰ ਜਾਨਯੋਂ। ਟਹਿਲ ਕਰੈ ਅਤਿ ਹੀ ਮਨ ਮਾਨਯੋਂ।
ਬਹੁਤ ਖਾਲਸੈ ਤਹਿ ਕੜਾਹੁ ਕਰਵਾਇ। ਬਹੁਤ ਚੜ੍ਹਾਵੇ ਪੰਥ ਚੜ੍ਹਾਇ॥੨੪॥
ਦੇਹਿੰ ਪਰਦੱਖਣੋਂ ਬਾਣੀਆਂ ਉਚਾਰੈਂ। ਸੋਊ ਪਾਵੈਂ ਜੋਊ ਚਿਤ ਧਾਰੈਂ।
ਬੈਠਾਇ ਰਬਾਬੀ[4] ਸ਼ਬਦ ਪੜ੍ਹਵਾਯੋ। ਇਮ ਕਰ ਖਾਲਸੋ [5]ਡੇਹਰੋ ਜਗਾਯੋ॥੨੫॥

ਦੋਹਰਾ॥

ਦਈ ਜਗੀਰ ਲਗਾਇ ਯੌਂ, ਸ੍ਰੀ ਗੁਰ ਦੁਵਾਰੇ ਸਾਥ।
ਬੈਠ ਸੁ ਦੇਹਰੇ ਖਾਂਹਿ ਸਿੰਘ, [6]ਪਟੇ ਸ਼ਹਿਰ ਨਿਜ ਹਾਥ॥੨੬॥
ਰਤਨ ਸਿੰਘ ਜਿਮ ਸੁਨੀ ਥੀ, ਪਿਤਾ ਆਪਨੇ ਪਾਸ।
ਲਿਖੀ ਸੁ ਖ਼ਾਤਰ ਖਾਲਸੈ ਪੜ੍ਹ ਸੁਣ ਕਰੈਂ ਅਰਦਾਸ॥੨੭॥

## ਸਾਖੀ ਸਿਰਹੰਦ ਰੋਕਣੇ ਕੀ ਔ ਸੌਂਪਣੇ ਕੀ

(ਬਾਰ ਤੀਜੀ ਭਯੋ ਸ਼ਹਿਰ ਲੁਟਾਈ...)

ਦੋਹਰਾ॥

ਸ਼ਹਿਰ ਮਾਲ ਤੋ ਲੁਟ ਲਯੋ, ਰਹਯੋ ਗੜ੍ਹੀ ਇਕ ਮਾਲ਼।
ਜਿਸੈ ਭਾਂਤ ਸੋਊ ਜਾ ਪੁਟਯੋ, ਤਿਸ ਕੋ ਸੁਨੋ ਹਵਾਲ॥੧॥

ਚੌਪਈ॥

ਬਾਫਰ[7] ਮਾਲ ਤੌਂ ਲੁਟ ਲਯੋ ਆਮ। ਰਲਯੋ ਖਾਲਸੈ ਸੋ ਸਿੰਘ ਧਰ ਨਾਮ।
ਨਗਦ ਮਾਲ ਲਯੋ ਲੋਕਨ ਲੁਕਾਇ। [8]ਨੀਹਨ ਮਹਿਲਨ ਹੇਠ ਗਡਵਾਇ॥੨॥
ਉਨ [9]ਭਲ ਜਾਨ ਦਯੋ ਡੂੰਘੇ ਦੱਬ। ਸਤਿਗੁਰ ਸ੍ਰਾਪ ਯਹ ਬਣਵਾਯੋ ਸਬੱਬ।
ਦਰਬ[10] ਡੂੰਘੀ ਲਖ[11] ਡੂੰਘੀ ਪਟਵਾਈ। ਇਮ ਕਰ ਸ਼ਹਿਰ ਸਭ [12]ਮੁੱਢੋਂ ਖਟਾਈ॥੩॥
ਸਤਿਗੁਰ ਕਹੀ ਥੀ ਪ੍ਰਿਥਵੀ ਪਲਟਾਵਨ। ਸਤਿਗੁਰ ਬਚਨ ਨ ਖਾਲੀ ਜਾਵਨ।
ਸਤਿਗੁਰ ਕਰੇ ਥੇ ਤੱਤੇ ਵਾਕ। ਗਏ ਸਾੜ ਵਹੁ ਪਾਨੀ ਲਾਕ[13]॥੪॥

---

*੧ ਚਰਚਨ- ਚੰਦਨ ਆਦਿ ਦਾ ਪੋਚਾ, ਲੇਪ; ਗੁਰੂ ਗ੍ਰੰਥ ਸਾਹਿਬ ਨੂੰ ਚੰਦਨ ਦਾ ਤਿਲਕ ਕਰਨਾ। ੨ ਫੁੱਲਾਂ ਦੀ ਵਰਖਾ ਕੀਤੀ। ੩ ਚਵਰ, ਚਵਰ ਦੀ ਮੁੱਠ ਫੜ ਕੇ ਝੁਲਾਣੀ। ੪ ਰਬਾਬੀ, ਰਬਾਬ ਵਜਾਉਣ ਵਾਲੇ; ਕੀਰਤਨੀਏ। ੫ ਡੇਰਾ ਸਥਾਪਤ ਕੀਤਾ। ੬ ਸਾਰੇ ਸ਼ਹਿਰ ਦੀ ਜ਼ਮੀਨ ਦਾ ਪਟਾ ਉਨ੍ਹਾਂ ਕੋਲ ਸੀ। ੭ ਵਾਧੂ, ਬਹੁਤ ਜ਼ਿਆਦਾ। ੮ ਮਕਾਨਾਂ ਦੀਆਂ ਨੀਂਹਾਂ ਹੇਠ ਦਬ ਦਿੱਤਾ। ੯ ਠੀਕ, ਯੋਗ ਸਮਝ ਕੇ। ੧੦ ਮਾਲ ਧਨ। ੧੧ ਵੇਖ ਕੇ। ੧੨ ਜੜ੍ਹੋਂ ਪੁੱਟ ਦਿੱਤਾ। ੧੩ ਤਕ, ਤਾਈਂ।*

**ਪਾਠਾਂਤਰ :- "ਉਸੈ ਸਿੰਘ ਥੋ ਅਰਦਾਸ ਕਰਵਾਇ। ਹਾਥ ਜੋੜ ਕੇ ਫਤਹ ਬੁਲਵਾਇ"।*

ਸਤਿਗੁਰ ਬਚਨ ਸੁ ਤਿੱਖੀ ਤਲਵਾਰ। ਵਹਿ ਨਹਿਂ ਛੋਡੈ ਜੌ ਲੁਕੇ ਪਤਾਲ।
ਬਾਰ ਤੀਜੀ ਭਯੋ ਸ਼ਹਿਰ ਲੁਟਾਈ। ਸਰਦਾਰਨ ਹਥ ਬਡ ਦੌਲਤ ਆਈ॥੫॥

ਦੋਹਰਾ॥

ਰਾਇ ਸਿੰਘ ਖੱਤ੍ਰੀ ਹੁਤੋ, ਮੁਲਕ [੧]ਉਗ੍ਰਾਹਨਦਾਰ।
ਜੱਟ ਪੁਰੈ ਕੇ ਉਨ ਢਿਗੈ, ਇਕ ਲੀਨੀ ਗੜ੍ਹੀ ਸਵਾਰ॥੬॥

ਚੌਪਈ॥

ਵਡੇ ਲੋਕ ਤਿਸ ਲੈ ਬਡ ਮਾਲ। ਉਸ ਕੋ ਸੁਨਜੋ ਸੂਦਾਰਨ ਹਵਾਲ।
ਵਡੋ ਕਿਲ੍ਹੋ ਗਯੋ ਲੁੱਟਜੋ ਸਾਰੋ। ਤਬੈ ਸੂਦਾਰਨ ਯੌ ਜੀਅ ਧਾਰੋ[੨]॥੭॥

ਦੋਹਰਾ॥

ਸੂਦਾਰਨ ਮਾਲ ਤਕਾਇ ਕੈ, ਗੜ੍ਹੀ [੩]ਲਈ ਅਟਕਾਇ।
'ਇਸ ਕੀ ਜਪਤੀ[੪] ਹਮ ਕਰੈਂ, [੫]ਪਾਛੈ ਲਿਹੋ ਬਟਾਇ॥੮॥
ਬੁੱਢੋ ਸਿੰਘ ਭਾਈ ਹੁਤੋ, ਝੰਬੋ ਵਾਲੋ ਜੋਇ।
ਫਤ੍ਹੇ ਸਿੰਘ ਕੋ ਪੋਤਰੋ, ਨਿਬਾਬ ਬੰਦੈ ਕੀਓ ਥੋਇ[੬]॥੯॥

ਚੌਪਈ॥

ਹੁਤੋ ਮਲਵਈਅਨ ਮੈਂ ਹੁਸ਼ਿਆਰ। ਲਯੋ ਕਿਲ੍ਹਾ ਉਨ [੭]ਟਕੇ ਚੁਕਾਰ।
ਅੱਸੀ ਹਜ਼ਾਰ ਕਰਜੋ ਸਭਨ ਸੁਨਾਇ। ਪੱਚੀ ਹਜ਼ਾਰ ਕੀਓ ਗੁਪਤ ਨਜ਼ਰਾਇ[੮]॥੧੦॥

ਦੋਹਰਾ॥

ਬੁੱਢਾ ਸਿੰਘ ਸੋਊ ਜਪਤਜੋ[੯], ਕਰ ਕਰ ਬਹੁਤ ਕਲੇਸ਼।
ਕਾਢੀ [੧੦]ਨਾਰ ਨੰਗਿਆਇ ਉਨ, ਕੁਛਕੁ ਨ ਕੀਓ ਅੰਦੇਸ਼[੧੧]॥੧੧॥

ਚੌਪਈ॥

ਤਹਾਂ ਸ੍ਰਾਪ ਬਡ ਨਾਰਨ[੧੨] ਦਯੋ। ਸੋਊ ਬੁੱਢਾ ਸਿੰਘ ਉਪਰ ਪਯੋ।
ਧਰਮ ਖੋਯੋ ਔ ਰਹਜੋ ਨ ਧਨ। ਉਸ ਦਿਨ ਤੇ ਉਸ [੧੩]ਆਯੋ ਘਟਨ॥੧੨॥
ਵਹੀ ਕਿਲ੍ਹੋ ਪਸਿੰਦ ਸਿੰਘਨ ਕੀਓ। ਸ਼ਹਿਰ ਸ੍ਰਾਪ ਤੇ ਇਕ ਵਲ ਥੀਓ।
ਹੁਤੋ ਸ੍ਰਿਹੰਦੋਂ ਨਾਮ ਨਿਆਰਾ। ਸ੍ਰੀ ਮੁਖ ਹੂੰ ਤੇ ਜਟ ਪੁਰੋ ਉਚਾਰਾ॥੧੩॥

ਦੋਹਰਾ॥

ਲੀਨੇ ਟਕੇ ਨਿਬੜਾਇ[੧੪] ਜਬ, ਦੀਓ ਠਾਣੇ ਸਿੰਘਨ ਪਾਇ।

---

*੧ ਉਗ੍ਰਾਹੀ ਕਰਨ ਵਾਲਾ, ਮੁਖਤਿਆਰ। ੨ ਠਾਣੀ, ਨਿਸਚੇ ਕੀਤਾ। ੩ ਰੋਕ ਲਈ। ੪ ਜ਼ਬਤ ਕਰਨਾ। ੫ ਪਿਛੋਂ ਵੰਡ ਲੈਣਾ। ੬ ਉਸ ਨੂੰ। ੭ ਪੈਸੇ ਚੁਕਾ ਕੇ, ਦੇ ਕੇ, ਸੌਦਾ ਕਰ ਕੇ। ੮ ਨਜ਼ਰਾਨਾ, ਭੇਟਾ। ੯ ਜ਼ਬਤ ਕਰ ਲਿਆ। ੧੦ ਔਰਤਾਂ ਬਸਤ੍ਰ-ਹੀਣ ਕਰ ਕੇ। ੧੧ (ਫ਼ਾ.) ਅੰਦੇਸ਼ਾ, ਫ਼ਿਕਰ, ਡਰ। ੧੨ ਇਸਤ੍ਰੀਆਂ ਨੇ। ੧੩ ਘਾਟਾ ਪੈਣ ਲੱਗਾ, ਉਸ ਦਾ ਪਤਨ ਸ਼ੁਰੂ ਹੋਇਆ। ੧੪ ਚੁਕਾ ਲਏ।*

ਫਿਰ ਬੁੱਢਾ ਸਿੰਘ ਜੋੜ ਹਥ, ਲੀਨੋ ਸਾਲ ਚੁਕਾਇ॥੧੪॥

ਚੌਪਈ॥

ਤੌ ਫਿਰ ਗੜ੍ਹੀ ਬੁਢੈ ਸਿੰਘ ਲਈ। ਹੁਤੇ ਮਧ ਪਿੰਡ ਜੇ [1]ਬਾਗਨ ਤਈ।
ਔਰ ਗਿਰਦ ਲਯੋ ਖਾਲਸੇ ਰੋਕ। ਸਿੱਖਨ ਭਯੋ ਦੁਖ ਦੁਸ਼ਟ ਲੋਕ॥੧੫॥

## ਸਾਖੀ ਮੁਲਕ ਰੋਕਨ ਔਰ ਸ਼ਹਿਰ ਸੌਂਪਨ ਕੀ ਭਾਈ ਭਗਤੂਕਿਆਂ ਔ ਫੂਲਕਿਆਂ ਕੋ ਔਰ ਰਯਤ ਕੀ

(...ਚਹੀਯੇ ਮੁਲਕ ਯਹ ਸਾਂਝੇ ਰਖਾਹਿੰ)

ਦੋਹਰਾ॥

ਲੂਟ ਲਿਓ ਸਰਹੰਦ ਜਬ, ਬਹੁ ਸਿੰਘਨ ਵਧਯੋ ਉਛਾਹੁ[2]।
ਸੋਊ ਸੁਨੋਂ ਸਬੱਬ ਅਬ, ਜਿਮ ਪਰਯੋ ਖਾਲਸੋ [3]ਦੁਇ ਰਾਹੁ॥੧॥

ਚੌਪਈ॥

ਬ੍ਰਿਧ ਦਲ ਕਹਿ, 'ਚੜ੍ਹੋ ਦਿੱਲੀ ਓਰ'[4]। ਤਰੁਨ[5] ਕਹੈ, 'ਮੁੜੋ ਵੱਲ ਲਹੌਰ'।
ਕੋਊ ਕਹੈ, 'ਚੜ੍ਹ ਲਓ ਪਹਾੜ'। ਕੋਊ ਕਹੈ, 'ਲਓ ਦਖਨ ਉਜਾੜ॥੨॥
ਜਿਤਨੇ ਮੁਖ ਤਿਤਨੇ ਸੋਊ ਬੋਲੈਂ। ਅਪਨੇ ਅਪਨੇ ਰੁਕਨ[6] ਸੋਊ ਟੋਲੈਂ।
ਬੁੱਢੋ ਦਲ ਚੜ੍ਹ ਲੰਘ ਤੁਰਯੋ ਅਗਾਹਿ। ਤਰੁਨ ਹਟਯੋ ਮੁੜ ਪਿਛਲੈ ਰਾਹਿ॥੩॥
ਸੋ ਹੋਇਓ ਜਾ ਗਿਰਦ ਲਹੌਰ। ਬ੍ਰਿੱਧਨ ਕਰੀ ਪਰ ਦਿੱਲੀ ਦੌਰ[7]।
ਰਸਤੈ ਮਧ ਵਡ ਆਵੈ ਸ਼ਹਿਰ। ਮਾਰ ਲੁੱਟ ਲਏ ਖਾਲਸੋ ਲਹਿਰ॥੪॥
ਜਾ ਪਹੁੰਚਯੋ ਢਿਗ[8] ਅਜ਼ੀਮਾਬਾਦ। ਹੁਤੋ ਤਿਰਾਵੜੀ ਜਿਸ ਨਾਮ ਆਦ[9]।
ਮਾਰ ਸ਼ਹਿਰ ਸੁ ਕਰ ਦਯੋ ਡੇਰਾ। ਕਰ ਦਯੋ ਕੂਚ ਭਯੋ ਅਗਲ ਸਵੇਰਾ॥੫॥

ਦੋਹਰਾ॥

ਸ਼ਜਾਮ ਸਿੰਘ ਕੈ ਜੋ ਅਗੈ, ਕੌੜਾ ਸਿੰਘ ਮੁਖਤਜਾਰ।
ਢੁਕਯੋ[10] ਸੁ ਜਾਇ ਸਰਾਇ ਢਿਗ[11], ਖੇਲਤ ਫਿਰਤ ਸ਼ਿਕਾਰ॥੬॥

ਚੌਪਈ॥

ਸਰਾਇ ਊਹਾਂ ਥੀ ਬਡ ਮਜ਼ਬੂਤ। ਕਰਵਾਯੋ ਬੰਦੇ ਯੌ ਜਤਨ ਬਹੂਤ।
ਊਹਾਂ ਵਡੀ ਥੀ ਬਹੁਤ ਸਿਪਾਹਿ। ਕਿਨ ਗੋਲੀ ਦੀਨੀ ਵਿਚੋਂ ਚਲਾਇ॥੭॥
ਸੋ ਆਇ ਲਗੀ ਕੌੜਾ ਸਿੰਘ ਦੇਹਿ। ਸੋ ਮਰ ਗਯੋ ਢੁਕਯੋ ਉਸ ਥੇਹ[12]।

---

*੧ ਬਾਗ ਜੋ ਸਨ। ੨ ਉਤਸ਼ਾਹ, ਉਮੰਗ। ੩ ਦੂਜੇ ਰਸਤੇ। ੪ ਵੱਲ, ਤਰਫ਼। ੫ ਤਰੁਨਾ ਦਲ। ੬ ਰੋਕਣ ਦੇ ਥਾਂ। ੭ ਦੌੜ, ਹੱਲਾ। ੮ ਨੇੜੇ। ੯ ਸ਼ੁਰੂ ਤੋਂ, ਪੁਰਾਣਾ (ਨਾਮ)। ੧੦ ਪੁੱਜ ਗਿਆ। ੧੧ ਨੇੜੇ, ਕੋਲ। ੧੨ ਥਾਂ, ਜਗ੍ਹਾ।*

ਅਗਲੇ ਦਿਨ ਪੰਥ ਤੁਰਜੋ ਅਗੇਰੇ। ਜਾਇ ਲੁਟੇ ਦਲ ਸ਼ਹਿਰ ਘਨੇਰੇ॥੮॥
ਮਲੀ[੧] ਮਾਰ ਲੁਟ ਹਾਂਸੀ ਹਿਸਾਰ। ਫਿਰ ਮੁੜ ਆਇ ਵਲ ਜੀਂਦ ਕ੍ਰਨਾਲ।
ਢਿਗ ਜਮੁਨਾ ਔ ਢਿਗੈ ਪਹਾਰ[੨]। ਰੋਕ ਖਾਲਸੈ ਕਰੀ ਕੋਰੜੇ[੩] ਡਾਰ॥੯॥
ਪੰਜ ਮਿਸਲ ਥੇ ਭਏ ਮਝੈਲ। ਛਟਵੈਂ ਲਗ ਗਏ ਮਲਵਈ ਗੈਲ।
ਉਨ ਕੋ ਦੀਨੋ ਰਯਤ ਠਹਿਰਾਇ। ਲਏ ਨਜ਼ਰਾਨੇ ਟਕੇ ਚੁਕਾਇ॥੧੦॥

ਦੋਹਰਾ॥

ਲਾਕ[੪] ਪਟਜਾਲੈ ਨਾਭਿਓਂ, ਜੀਂਦ ਕੈਂਥਲ ਛਡ ਦਾਇ[੫]।
ਬਾਲੋਵਾਲ[੬] ਭਦੌੜ[੭] ਲੌਂ, ਸਹਿਣੋਂ[੮] ਮਹਰਾਜ[੯] ਛੁਡਾਇ॥੧੧॥
ਔਰ ਬਿਰਾੜ ਜੋਊ ਦੁਇ ਧਿਰੈ, ਸਾਬੋ ਔ ਬਣਵਾਲ।
ਉਨ ਕੀ ਮਸਲਤ[੧੦] ਜੁਊ ਚੁਕੈ, ਰਲੈ ਨ ਕੋਊ ਕਿਸ ਨਾਲ॥੧੨॥

ਚੌਪਈ॥

ਫੂਲਾਇਣ[੧੧] ਔ ਭਗਤੂ[੧੨] ਵਾਲ। ਚੜ੍ਹਤ ਖਾਲਸੈ ਮਿਲੈ ਅੱਗਲ[੧੩] ਵਾਲ।
ਬੀੜ ਸਾਂਝੇ ਖਾਲਸੈ ਰਖਵਾਯੋ। ਚੜ੍ਹਨ ਫਿਰਨ ਕੋ ਥਾਮ ਰਖਾਯੋ॥੧੩॥
ਫਿਰ ਤੁਰ ਡੇਰਾ ਸਿੰਘ ਸੁਹੰਦੈ ਲਾਵੈਂ। [੧੪]ਪਟ ਮਹਿਲਨ ਗੁਰ ਬਚਨ ਕਮਾਵੈਂ।
ਨੀਂਹ ਪੱਟ ਦੇਂ ਮਹਿਲ ਉਲਟਾਇੰ। ਕਿਛ ਗੁਰ ਬਚਨਨ ਕਿਛ ਲਾਲਚ ਮਾਂਹਿ॥੧੪॥
ਔਰ [੧੫]ਸਾਬੋ ਕੇ ਜੋਊ ਬਿਰਾੜ। ਭਏ ਟਕੇ ਖਾਲਸੇ ਦੇਨਦਾਰ।
ਬਣਾ ਵਾਲ ਤੀਜੈ ਬੈਰਾੜ। ਲਏ ਖਾਲਸੈ ਅਗੈ ਸੁਧਾਰ॥੧੫॥
ਘੋੜੇ ਦੇਹੈਂ ਔ ਨਜ਼ਰਾਨੇ ਘਲਾਵੈਂ। [੧੬]ਭਾਜੜ ਟਕਰ ਕੋ ਘਰ ਸੌਂਪਾਵੈਂ।
ਏਸ ਜੁਗਤ ਸਭ ਰਲ ਮਿਲ ਬਹੇ। ਕਈ ਸਾਕ ਕਈ ਸਿੰਘ ਹੀ ਭਏ॥੧੬॥

ਦੋਹਰਾ॥

ਕਈ ਲੇ ਪਾਹੁਲ ਸਿੰਘ ਭਏ, ਪਰੀ ਖਾਲਸੈ ਉਸ ਬੋਇ[੧੭]।

---

*੧ ਕਬਜ਼ਾ ਕਰ ਲਿਆ। ੨ ਪਹਾੜ। ੩ ਕੋਟ, ਫਸੀਲ, ਚਾਰ ਦੀਵਾਰੀ ਕਰ ਦਿੱਤੀ, (ii) ਛਾਉਣੀ ਕਿਲ੍ਹਾ ਪਾ ਦਿੱਤਾ, (iii) ਮਾਲੇਰ ਕੋਟਲੇ ਦਾ ਇਲਾਕਾ। ੪ ਤਕ, ਤਾਈਂ। ੫ ਵੱਲ, ਪਾਸਾ। ੬-੯ ਪਿੰਡਾਂ ਦੇ ਨਾਮ। ੧੦ ਨੇਕ ਸਲਾਹ, (ii) ਮਸ਼ਵਰਾ। ੧੧ ਫੂਲ ਵੰਸ਼ ਦੇ। ੧੨ ਭਾਈ ਭਗਤੂ ਦੇ ਵੰਸ਼ ਦੇ ਅਰਥਾਤ ਅਰਨੌਲੀ ਤੇ ਸੱਧੂਵਾਲ ਸਰਦਾਰ। ਭਾਈ ਭਗਤੂ ਦਾ ਜਨਮ ਸ੍ਰੀ ਗੁਰੂ ਰਾਮਦਾਸ ਜੀ ਦੇ ਅਸ਼ੀਰਵਾਦ ਨਾਲ ਹੋਇਆ; ਗੁਰੂ ਅਰਜਨ ਦੇਵ ਜੀ ਦੇ ਸਮੇਂ ਇਸ ਨੇ ਸ੍ਰੀ ਅੰਮ੍ਰਿਤਸਰ ਦੀ ਭਾਰੀ ਸੇਵਾ ਕੀਤੀ। ਇਸ ਦੀ ਕੁਲ ਵਿਚੋਂ ਭਾਈ ਗੁਰਬਖਸ਼ ਸਿੰਘ ਦੇ ਸਪੁਤ੍ਰ ਭਾਈ ਦੇਸੂ ਸਿੰਘ ਨੇ ਰਿਆਸਤ ਕੈਂਥਲ ਕਾਇਮ ਕੀਤੀ। ਭਾਈ ਭਗਤੂ ਜੀ ਦਾ ਦੇਹਾਂਤ ਕਰਤਾਰਪੁਰ ਵਿਖੇ ਹੋਇਆ, ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਹੱਥੀਂ ਸਸਕਾਰ ਕੀਤਾ। ੧੩ ਅੱਗੋਂ ਦੀ। ੧੪ ਇਮਾਰਤਾਂ ਨੂੰ ਪੁੱਟ ਕੇ ਗੁਰੂ ਕਲਗੀਆਂ ਵਾਲੇ ਦੇ ਬਚਨਾਂ ਦੀ ਪਾਲਣਾ ਕਰਦੇ। ੧੫ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਦੇ ਬੈਰਾੜ ਵੰਸ਼ ਵਿਚੋਂ। ੧੬ ਭਾਜੜ ਪੈਣ 'ਤੇ ਮੁਕਾਬਲੇ ਵੇਲੇ ਆਪਣੇ ਘਰਾਂ ਨੂੰ ਮੋਰਚੇ ਬਣਾਉਣ ਲਈ ਖਾਲਸੇ ਦੇ ਸੁਪੁਰਦ ਕਰ ਦੇਂਦੇ। ੧੭ ਖੁ; ਆਦਤ।*

ਭਏ ਨਿਹਾਲ ਸੋਊ ਨਾਮ ਧਰ, ਮਿਹਨਤ ਕਰੀ ਨ ਓਇ॥੧੭॥

ਚੌਪਈ॥

ਸ੍ਰੀ ਗ੍ਰੰਥ ਵਾਕ ਉਨ ਪੈ ਫੁਰਮਾਯਾ। ਹੁਤੋ ਜੁ ਮਧ ਸੁਖਮਨੀ ਧਰਾਯਾ।
**'ਸਾਧ ਕੈ ਸੰਗਿ ਨਹੀ ਕਛੁ ਘਾਲ। ਦਰਸਨੁ ਭੇਟਤ ਹੋਤ ਨਿਹਾਲ'***॥੧੮॥
ਮੁਸਲਮਾਨ ਕਈ ਵਿਚ ਰਹਿ ਪਏ। ਰੱਯਤ ਭਏ ਦੇਣ ਟਕੇ ਸੁ ਠਏ[੧]।
ਜੋ ਜੋ ਜਿਸ ਜਿਸ ਹੀ ਕੌ ਮਿਲ ਪਯੋ। ਉਪਰਾਲੋ ਉਸ ਕੋ ਉਨ ਉਨ ਕਯੋ॥੧੯॥
ਜਿਹ ਲਗ ਜੈਨੇ[੨] ਹੁਤੀ ਸੂਦਾਰੀ। ਲੁੱਟ ਮਾਰ ਸੋ ਉਗ੍ਰਾਹਿ ਲਈ ਸਾਰੀ।
[੩]ਸ਼ਹਰ ਮਲੇਰ ਪਹਿ ਪਠਾਨ ਨ ਛੇੜਜੋ[੪]। ਰਖਜੋ [੫]ਬਚਨ ਗੁਰ ਹੋਇ ਨ ਤੋਰਜੋ॥੨੦॥
ਲੇਹਿ ਨਜ਼ਰਾਨਾ ਗਿਰਦੋ ਘੇਰ। ਦੇਹਿਂ ਘਰੋਂ ਕਢ [੬]ਮੁਹੰਮਦ ਸ਼ੇਰ।
ਪਿੰਡ ਸੈਂਕੜੇ ਇਕ ਤਿਨ ਪਹਿ ਛੋਰਾ[੭]। ਸਿੰਘ ਸਾਲ[੮] ਲੇਵੈ ਚੜ੍ਹ ਇਕ ਪਿੰਡ ਘੋਰਾ॥੨੧॥

ਦੋਹਰਾ॥

ਦਸ ਮਿਸਲ ਰਲ ਥੋ ਕਹਜੋ, 'ਇਹ ਰਹਜੋ ਸਾਂਝ ਸਭ ਥਾਂਇ।
ਆਵਤ ਜਾਤੀ ਫੌਜ ਕੋ, ਧਰੋ ਬੀੜ ਇਸ ਨਾਇ'॥੨੨॥

ਚੌਪਈ॥

ਹੁਤੋ ਰਾਇ [੯]ਜਿਗਰਾਵਨ ਵਾਲ। ਆਇ ਮਿਲਜੋ ਵਹਿ ਖਾਲਸੈ ਨਾਲ।
ਵਹਿ ਰਖਤ ਖਾਲਸੈ ਆਦੈ[੧੦] ਮੇਲ। ਰਹਤ ਬਕੀਲ ਉਸ ਖਾਲਸੈ ਗੈਲ॥੨੩॥
ਜੌ ਤੁਰਕਨ ਕੌ ਦੇਤੌ ਮਾਲ। ਕਰ ਲਯੋ ਚੁਕਾਵੇ ਖਾਲਸੇ ਨਾਲ।
ਹੁਤੀ ਖਾਲਸੇ ਭੀ ਯਹੀ ਸਲਾਹਿ। 'ਚਹੀਯੇ ਮੁਲਕ ਯਹ ਸਾਂਝੇ ਰਖਾਹਿਂ॥੨੪॥
ਤੀਨ ਠੌਰ ਯਹ ਸਾਂਝ ਰਖਾਵੋ। ਘੋੜੈ ਚਰਨ ਕੋ ਥਾਉਂ ਬਨਵਾਵੋ।'
ਸਰਬਤ ਖਾਲਸੇ ਉਜਾੜਜੋ ਨਾਂਹਿ। ਅਗੈ ਚਲਨ ਕੋ ਯਹ ਰਹਿਗੁ ਰਾਹਿ॥੨੫॥
ਔਰ ਮੁਲਖ ਕਰ ਰਖਿਓ ਪਿਆਰਾ। ਜੋ ਵੜ ਬਹਜੋ ਸਗਤੋ[੧੧] ਔ ਮਾੜਾ।
ਜਿਨ ਰੱਯਤ ਸਿਉਂ ਕੀਓ ਸਨੇਹ। ਕਰਜੋ ਰੱਯਤ ਨੇ ਉਸ ਸੋਂ ਨੇਹੁ॥੨੬॥

ਦੋਹਰਾ॥

ਭਗਤੂ ਔ ਮਹਰਾਜ ਕੇ[੧੨], ਰੰਘੜ ਔਰ ਪਠਾਣ।

*੧ ਠਾਕ ਲਏ, ਮੁਕੱਰਰ ਕਰ ਲਏ। ੨ ਜ਼ੈਨ ਖਾਂ ਸੂਬਾ ਸਰਹਿੰਦ। ੩ ਮਾਲੇਰ ਕੋਟਲੇ ਦੇ ਪਠਾਣਾਂ ਨੂੰ ਕੁਝ ਨਾ ਕਿਹਾ। ੪ ਛੇੜਿਆ। ੫ ਗੁਰੂ ਜੀ ਦਾ ਬਚਨ (ਕਿ ਮਾਲੇਰ ਕੋਟਲੇ ਵਾਲਿਆਂ ਨੂੰ ਕੁਝ ਨਹੀਂ ਕਹਿਣਾ) ਨਾ ਤੋੜਿਆ। ੬ ਸ਼ੇਰ ਮੁਹੰਮਦ ਖ਼ਾਨ- ਮਲੇਰੀਆ ਪਠਾਣ ਜੋ ਚਮਕੌਰ ਦੀ ਜੰਗ ਵਿਚ ਦਸਮੇਸ਼ ਜੀ ਨਾਲ ਲੜਨ ਲਈ ਵਜ਼ੀਰ ਖ਼ਾਨ ਦੀ ਸੈਨਾ ਨਾਲ ਸੀ। ਇਹ ਸੰਮਤ ੧੭੬੭ (੧੭੧੦ ਈ.) ਵਿਚ ਸਰਹਿੰਦ ਦੀ ਲੜਾਈ ਵਿਚ ਸਿੰਘਾਂ ਹੱਥੋਂ ਮਾਰਿਆ ਗਿਆ। ੭ ਛੱਡ ਦਿੱਤੇ। ੮ ਸਾਰ, ਖ਼ਬਰ। ੯ ਜਗਰਾਓਂ ਦਾ। ੧੦ ਸ਼ੁਰੂ ਤੋਂ ਹੀ। ੧੧ ਸਖਤ, ਤਾਕਤਵਰ। ੧੨ ਮੇਹਰਾਜ (ਬੈਰਾੜ) ਵੰਸ਼ ਦੇ ਮੇਹਰਾਜ ਵਰਿਆਮ ਦਾ ਪੁੱਤਰ ਅਤੇ ਸਤੋਹ ਦਾ ਪਿਤਾ ਸੀ; ਬਾਹੀਏ। * ਪੰਨਾ ੨੭੨*

ਰਖਜੋ ਬੀੜ ਸਭ ਖਾਲਸੈ, ਔ ਰਾਹਿ ਦਿੱਲੀ ਕੌ ਜਾਣ॥੨੭॥

ਚੌਪਈ॥

ਏਕ ਮਿਸਲ ਇਨ ਕੌ ਜੋਊ ਖੋਹੈ। ਦੂਈ ਮਿਸਲ ਚੜ੍ਹ ਇਨ ਵਲ ਹੋਹੈ।
ਇਨ ਕੋ ਭੀ ਭੇਦ ਖਾਲਸੈ ਆਯੋ। ਦੇ ਨਜ਼ਰਾਨੈ ਰਖੈ ਖਾਲਸੈ ਪੜਵਾਯੋ॥੨੮॥
ਔ ਸੁਨ ਲੀਜੈ ਮਰੀ ਪਿਆਰੇ! ਸੁਨੀ ਅਸਾਂ ਜਿਮ ਕਹੀ ਉਚਾਰੇ।
ਪਿਤਾ ਹਮਾਰੋ ਰਹਤ ਪੰਥ ਸਾਥ। ਇਸੈ ਭਾਂਤ ਉਨ ਆਖੀ ਬਾਤ॥੨੯॥

## ਸਾਖੀ ਖਾਲਸੋ ਦੋਇ ਥਾਂ ਹੋਯੋ

(ਐਸੀ ਚਿੰਤਾ ਗਿਲਜਨ ਪਰੀ। ਨੱਠ ਚਲਨ ਉਨ ਚਿਤ ਮੈਂ ਧਰੀ)

ਦੋਹਰਾ॥

ਪੰਜ ਮਿਸਲ ਐਧਰ ਰਹੀ, ਪੰਜ ਲਖੀ[1] ਲਹੌਰੋਂ ਪਾਰ।
ਮਾਝਾ ਸਾਂਝਾ ਸਭਨ ਰਹਜੋ। ਗਿਰਦ ਅੰਮ੍ਰਿਤਸਰ ਗੁਰਦ੍ਵਾਰ॥੧॥
ਅਬ ਦਲ ਦੂਜੇ ਕੀ ਸੁਨੋ, ਜੋ ਵਲ ਮੁੜਜੋ ਲਹੌਰ।
ਜਾਇ ਗਿਰਦੈ ਭਯੋ ਲਹੌਰ ਦੇ, ਸ਼ਹਰ ਪਰਜੋ ਬਡ ਸ਼ੋਰ॥੨॥

ਚੌਪਈ॥

ਫਿਰੇ ਸਿੰਘ ਜਬ ਜੈਨੇ ਮਾਰ। ਦਿਲ ਲਹੌਰੀਅਨ ਕੇ ਪਰਜੋ ਭੁੰਚਾਰ[2]।
ਅਬ ਹਮ ਪਰ ਸਭ ਖਾਲਸੋ ਆਵਗੁ। ਤਬ ਨੱਠ ਜਾਨ ਕਾ ਬਲ ਕੌਨ ਪਾਵਗੁ'॥੩॥
ਐਸੀ ਚਿੰਤਾ ਗਿਲਜਨ ਪਰੀ। ਨੱਠ ਚਲਨ ਉਨ [3]ਚਿਤ ਮੈਂ ਧਰੀ।
'ਬਿਨ ਭਾਗੇ ਹਮ ਬਚਤੇ ਨਾਹੀਂ'। ਕਰੀ ਸਲਾਹਿ ਸਭਨ ਮਨ ਮਾਂਹੀ॥੪॥

## ਸਾਖੀ ਨਿਹੰਗ ਭੁਜੰਗੀ ਗੁਰਬਖਸ਼ ਸਿੰਘ ਸ਼ਹੀਦ ਜੀ ਕੀ

(ਸੀਸ ਲਾਇ ਹਮ ਕਰੈਂ ਬਿਆਹਿ। ਬਹੂ ਪਤਿਸ਼ਾਹੀ ਅਸੀਂ ਲੇਹਿੰ ਪ੍ਰਣਾਇ)

ਦੋਹਰਾ॥

ਗੁਰਬਖ਼ਸ਼ ਸਿੰਘ[4] ਨਿਹੰਗ ਕੀ, ਸਾਖੀ ਸੁਨੋ ਸੁਜਾਨ।

---

*੧ ਲੰਘ ਗਈ। ੨ ਭੁਚਾਲ, ਹਲਚਲ (ਲਹੌਰ ਵਾਸੀਆਂ ਦੇ ਦਿਲ ਦਹਿਲ ਗਏ)। ੩ ਠਾਣ ਲਈ। ੪ ਸ਼ਹੀਦ ਗੁਰਬਖ਼ਸ਼ ਸਿੰਘ ਜੋ ਲੀਲ੍ਹ ਪਿੰਡ (ਅੰਮ੍ਰਿਤਸਰ) ਦਾ ਵਸਨੀਕ ਸੀ; ਉਸ ਨੇ ਭਾਈ ਮਨੀ ਸਿੰਘ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਉਸ ਦੀ ਗਿਣਤੀ ਪੰਥ ਦੇ ਜਥੇਦਾਰਾਂ ਵਿਚ ਹੋਈ। ਸੰਮਤ ੧੮੨੨ (੧੭੬੫ ਈ.) ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਰਖਜਾ ਲਈ ਅਹਿਮਦਸ਼ਾਹ ਦੀ ਤੀਹ ਹਜ਼ਾਰ ਸੈਨਾ ਨਾਲ ਕੇਵਲ ਤੀਹ ਕੁ ਸਿੰਘਾਂ ਨੂੰ ਲੈ ਕੇ ਟਾਕਰਾ ਕੀਤਾ ਤੇ ਸ਼ਹੀਦ ਹੋਏ। ਆਪ ਦਾ ਸ਼ਹੀਦ ਗੰਜ ਅਕਾਲ ਬੁੰਗੇ (ਸ੍ਰੀ ਅਕਾਲ ਤਖ਼ਤ ਸਾਹਿਬ) ਦੇ ਪਿੱਛੇ ਹੈ।*

ਪਾਈ ਸ਼ਹੀਦੀ ਉਨ ਭਲੀ, ਭਲ ਅੰਮ੍ਰਿਤਸਰ ਅਸਥਾਨ॥੧॥

ਚੌਪਈ॥

ਹੁਤੋ ਭੁਜੰਗੀ ਔ ਬਡ ਜੰਗੀ। ਨੀਲ ਬਸਤ੍ਰ ਰਖ ਰਹਿ ਰਹਤ ਚੰਗੀ।
ਪ੍ਰਾਤ[੧] ਉਠੇ ਅਰ ਸੁੱਖਾ ਪੀਵੈ। ਹੁਇ ਰਮਣਜੋ[੨] ਮੁਖ ਦਾਤਨ ਕੀਵੈ[੩]॥੨॥
[੪]ਸਵਾ ਪਹਿਰ ਨਿਸ ਕਰੈ ਸ਼ਨਾਨ। ਬਾਣੀ ਪੜ੍ਹੇ [੫]ਖੜ ਪੱਗ ਬਧਾਨ।
ਸਰਬ ਲੋਹ ਕੀ ਪੂਜਾ ਕਰੈ। ਨਮਸਕਾਰ ਕਰ ਸ਼ਸਤਰ ਫੜੈ॥੩॥
ਸਰਬ ਲੋਹ ਗਲ ਮਾਲਾ ਪਾਵੈ। [੬]ਕੰਗਣ ਸਿਮਰਨ ਲੋਹ ਸੁਹਾਵੈ।
[੭]ਲੋਹ ਚਕ੍ਰ ਲੋਹ ਤੋੜੇ ਧਾਰੈ। ਸਰਬ ਲੋਹ ਕੀ ਰਖਜ ਉਚਾਰੈ॥੪॥
ਦਸਤ[੮] ਦਸਤਾਨੈ ਲਕ ਸੋਟਨ ਸਿਉਂ ਹੇਤ। ਸਵਾ ਗਜ ਕੁ ਕਛ ਪਹਿਰੈ ਸੇਤ।
ਸੰਜੋਇ[੯] ਲੋਹ ਕੀ ਪਹਰ[੧੦] ਸੁ ਅੰਗ। ਇਮ ਲਾਇ ਦਿਵਾਨ ਨਿਤ ਬਹੈ ਨਿਹੰਗ*॥੫॥

ਦੋਹਰਾ॥

ਨਿਹੰਗ ਕਹਾਵੈ ਸੋ ਪੁਰਸ਼ ਦੁਖ ਸੁਖ ਮੰਨੇ ਨ ਅੰਗ।
[੧੧]ਜਿਮ ਦੁਖ ਸੁਖ ਦੇਹੀ ਨਾ ਮੰਨੇ ਉਸ ਕਹੈਂ ਬਿਦੇਹੀ ਚੰਗ॥੬॥
ਹਠੀ ਜਤੀ ਔ ਜਪ ਤਪੀ, ਦਾਤਾ ਪੂਰਾ ਸੂਰ[੧੨]।
ਆਵੈ ਪਾਸ ਸੂਦਾਰ ਤਿਸ, ਵਹੁ ਰਹੈ ਆਪ ਮਗ਼ਰੂਰ[੧੩]॥੭॥

ਚੌਪਈ॥

ਜਹਾਂ ਜੁੱਧ ਕੀ ਜਾਗ੍ਹਾ ਹੋਇ। ਮਰਨੈ ਕੈ ਡਰ [੧੪]ਟਰੈ ਨ ਸੋਇ।
ਜਹਾਂ ਪੰਥ ਪੈ ਬਡ ਪਵੈ ਭੀਰ[੧੫]। ਡਾਹੈ ਆਪ ਜਾਇ ਤਹਾਂ ਸਰੀਰ॥੮॥
ਜਹਾਂ ਜੁੱਧ ਕੀ ਜਾਗ੍ਹਾ ਹੋਇ। ਫੜ ਨਿਸ਼ਾਨ ਆਪ ਅੱਗੇ ਹੋਇ।
ਸਾਥ ਨਗਾਰਾ ਘੁਰਦਾ ਜਾਵੈ। ਜਾਇ ਲੜਾਈ ਮੂਹਰੈ ਪਾਵੈ॥੯॥
ਭਏ ਜੁ ਸ਼ਹੀਦ ਮਨੀ ਸਿੰਘ ਭਾਈ। ਉਨ੍ਹੈਂ ਹਾਥ ਥੀ ਪਾਹੁਲ ਪਿਲਾਈ।
ਖੇਮਕਰਨ ਢਿਗ ਲੀਲ[੧੬] ਸੁ ਨਾਮ। ਹੁਤੋ ਮਾਝੈ ਮੈਂ ਤਿਸ ਕੋ ਗ੍ਰਾਮ॥੧੦॥

ਦੋਹਰਾ॥

ਪਹਿਲੋਂ ਡੇਰਾ ਉਸ ਤੁਰੈ, ਤੌ ਪਾਛੈ ਔਰ ਤੁਰਾਹਿੰ।

*੧ ਪ੍ਰਾਤਾਕਾਲ, ਅੰਮ੍ਰਿਤ ਵੇਲੇ। ੨ ਸੁਚੇਤੇ ਹੋ ਕੇ। ੩ ਕਰਦਾ। ੪ ਸਵਾ ਪਹਿਰ ਰਹਿੰਦੀ ਰਾਤ ਸਮੇਂ। ੫ ਖੜਾ ਹੋ ਕੇ ਦਸਤਾਰ ਸਜਾਉਂਦਾ, ਇਹ ਪੂਰਨ ਸਿੰਘਾਂ ਦੀ ਮਰਯਾਦਾ ਸੀ। ੬ ਲੋਹ-ਸਿਮਰਣਾ ਕੰਗਣ ਵਾਂਗ ਉਸ ਦੇ ਹੱਥ ਵਿਚ ਸੋਂਹਦਾ। ੭ ਸਰਬ ਲੋਹ ਦੀ ਜ਼ੰਜੀਰੀ, ਜੋ ਨਿਹੰਗ ਸਿੰਘ ਸੀਸ ਉਪਰ ਲੋਹ-ਚਕ੍ਰ ਦੇ ਉਤੋਂ ਦੀ ਬੰਨ੍ਹਦੇ ਹਨ। ੮ ਹੱਥਾਂ ਵਿਚ। ੯ ਜ਼ਰਾ ਬਕਤਰ। ੧੦ ਪਹਿਨਦਾ। ੧੧ ਦੁੱਖ ਸੁਖ ਤੋਂ ਅਤੀਤ ਰਹਿਣ ਵਾਲੇ ਨੂੰ ਬਿਦੇਹੀ (ਦੇਹ ਰਹਿਤ) ਕਹਿੰਦੇ ਹਨ। ੧੨ ਸੂਰਾ, ਜੋਧਾ। ੧੩ (ਆਪਣੇ) ਨਖਰੇ, ਨਾਜ਼ ਵਿਚ, ਕਿਸੇ ਦੀ ਟੈਂ ਨਾ ਮੰਨਣ ਵਾਲਾ। ੧੪ ਟਲਦਾ ਨਾ। ੧੫ ਭੀੜਾ, ਮੁਸ਼ਕਲ। ੧੬ ਪਿੰਡ ਲੀਲ੍ਹ ਜੋ ਖੇਮਕਰਨ (ਅੰਮ੍ਰਿਤਸਰ) ਦੇ ਨੇੜੇ ਹੈ।*

** ਇਹ ਨਿਹੰਗ ਸਿੰਘਾਂ ਦਾ ਪਹਿਰਾਵਾ ਤੇ ਨਿਤਾਪ੍ਰਤਿ ਦੀ ਰਹਿਤ ਮਰਯਾਦਾ ਸੀ।*

ਜਹਾਂ ਸੁ ਝੰਡਾ ਗਡ ਖੜੈ, ਖਾਲਸੋ ਊਹਾਂ ਖੜਾਹਿ॥੧੧॥

ਚੌਪਈ॥

ਅੰਮ੍ਰਿਤਸਰ ਸਨਮੁਖ ਦਰਬਾਰ। ਅਕਾਲ ਬੁੰਗੇ ਬਹੈ ਤਖਤ ਮਝਾਰ[੧]।
ਸਿਰੋਂ[੨] ਪਰੈ ਉਸ ਡੇਰਾ ਰਹੈ। 'ਅਕਾਲ ਅਕਾਲ ਵਹਿ ਮੁਖ ਤੇ ਕਹੈ॥੧੨॥
ਸੁਨੋ ਉਸੈ ਜੋ ਪੌਰਖ[੩] ਕਮਾਯੋ। ਸੀਸ ਲਾਇ ਜਿਮ ਗਿਲਜੋ ਗਲਾਯੋ।
ਗਿਲਜੋ ਆਯੋ ਜਿਮ ਉਤ ਬਾਰ। ਤਿਸ ਕੋ ਬਿਰਵੌ[੪] ਲਿਖੋਂ ਉਚਾਰ॥੧੩॥
ਸੂਰਜ ਮੱਲ [੫]ਭਰਤ ਪੁਰੀਯੋ ਸੂਦਾਰ। ਲਯੋ ਆਗਰੋ ਜਿਨ ਥੋ ਮਾਰ।
[੬]ਜ਼ੌਰਾ ਭੌਰਾ ਜਿਨ ਲਯੋ ਲੂਟ। ਖ਼ਜ਼ਾਨਜੋਂ ਤਲਾਕ[੭] ਔ ਪਿਛੋਂ ਲਯੋ ਪੂਟ॥੧੪॥
ਸੋ ਗਡੋ ਉਸ ਛਿਪਾਹਿ[੮] ਤੁਰਾਯੋ। ਤੌ ਭੀ ਉਸ ਕਾ ਅੰਤ ਨ ਪਾਯੋ।
ਨਜੀਬੇ ਰੁਹੇਲੇ ਸਿਉਂ ਵਹੁ ਲਰਜੋ[੯]। ਕਿਸੀ ਤੌਰ ਸੂਰਜ ਮਲ ਮਰਜੋ॥੧੫॥

ਦੋਹਰਾ॥

ਤਿਸੈ ਪੁਤ੍ਰ ਲੇਨ ਬੈਰ ਪਿਤ, ਫੌਜ ਆਪ ਰਖ ਲੀਨ।
ਮਰਹਟੈ ਫਿਰੰਗੀ ਰਜਪੂਤ ਨਿਤ, ਦੀਏ ਟਕਾ ਲਖ ਤੀਨ॥੧੬॥

ਚੌਪਈ॥

ਜੱਟ ਜਵਾਹਰ ਦਿੱਲੀ ਘੇਰੀ। ਨਜੀਬੀ ਰੁਹੇਲੋ ਥੋ ਅੰਦਰ ਕੇਰੀ[੧੦]।
ਬਹੁਤ ਤੰਗੀ ਜਬ ਉਸ ਕੋ ਭਈ। ਉਸ ਕੀ ਫਿਰਜਾਦ ਫਿਰ ਕਾਬਲ ਗਈ॥੧੭॥
[੧੧]ਤੀਸ ਕੋਟ ਉਸ ਟਕਾ ਲਿਖ ਦੀਓ। ਅਹਮਦ ਸ਼ਾਹਿ ਤਿਸ [੧੨]ਮੱਦਤ ਅਹਜੋ।
ਆਯੋ ਆਈ ਜਬ ਉਸ ਕੀ ਭਈ। ਸਿੰਘ ਟੱਬਰਨ ਭਾਜੜ ਪਈ॥੧੮॥
ਜੋ ਨਠ ਤੁਰਜੋ ਪਹਾੜਨ ਵੱਲ। ਲੁਟੇ ਪ੍ਰਬਤੀਅਨ ਪੁਛੀ ਨ ਗੱਲ।
ਜੋ ਵੜ ਲੁਕੇ [੧੩]ਬੇਲਨ ਮੱਧ ਦਰਜਾਇ। ਚੋਰਨ ਲੁਟੇ ਸ਼ੇਰਨ ਲਏ ਖਾਇ॥੧੯॥
ਰਹੇ ਦੇਸ਼ ਮੈਂ ਹੀਏ ਕਰ ਜੋਇ। ਗਿਲਜਨ ਫੜਾਏ ਸ਼ਰੀਕਨ ਸੋਇ।
ਘਰ ਕੋ ਛਡ ਸਿੰਘ ਜਹਿਂ ਜਹਿਂ ਜਾਹਿਂ। ਤਹੀਂ ਤਹੀਂ ਦੁੱਖ ਬਹੁਤੇ ਪਾਹਿਂ॥੨੦॥

ਦੋਹਰਾ॥

ਜੋ ਜੰਗਲ ਮੇਂ ਜਾਇ ਪੁਜੇ, ਸੋ ਰੁਲੇ [੧੪]ਬਿਗਾਨੇ ਬਾਰ।
ਨਿਹੰਗ ਸਿੰਘ ਐਸੇ ਸੁਨਜੋ, ਤੌ ਮਨ ਕੀਓ ਬਿਚਾਰ॥੨੧॥

---

*੧ ਵਿਚ, ਵਿਖੇ। ੨ ਉਹ ਆਪਣੀ ਸਿਰ ਤਥਾ ਜਾਨ ਦੀ ਪ੍ਰਵਾਹ ਨਾ ਕਰਦਾ। ੩ ਪਰਉਪਕਾਰ, ਉਤਮ ਕਾਰਜ। ੪ ਵੇਰਵਾ, ਵਿਸਥਾਰ। ੫ ਭਰਤਪੁਰ ਰਿਆਸਤ ਜੋ ਆਗਰੇ ਤੋਂ ੩੪ ਮੀਲ ਪੱਛਮ ਵੱਲ ਹੈ। ਇਥੋਂ ਦਾ ਸਰਦਾਰ ਸੂਰਜ ਮੱਲ, ਜਿਸ ਨੇ ਆਗਰੇ 'ਤੇ ਕਬਜ਼ਾ ਕਰ ਲਿਆ ਸੀ। ੬ ਭੋਰਾ ਭੋਰਾ ਕਰਕੇ ਜੜ੍ਹਾ ਜੋੜ ਕੀਤਾ। ੭ ਅੱਡ ਕਰ ਦਿੱਤਾ (ਮਾਲਕਾਂ ਨੂੰ)। ੮ ਚੋਰੀ, ਛਿਪੀ। ੯ ਲੜਿਆ। ੧੦ ਵੱਲ (ਅੰਦਰ ਵੱਲ)। ੧੧ ਤੀਹ ਕ੍ਰੋੜ ਰੁਪਏ। ੧੨ ਮੱਦਦ ਲਈ ਆਇਆ। ੧੩ ਬੇਲਿਆਂ (ਜੰਗਲਾਂ) ਵਿਚ। ੧੪ ਬੇਗਾਨਿਆਂ ਦੇ ਦਰਾਂ 'ਤੇ।*

ਚੌਪਈ॥

ਪੜ੍ਹੈ ਰਹੁਰਾਸ ਲਗਯੋ ਪੰਥ ਦੀਵਾਨ। ਅਕਾਲ ਬੁੰਗੈ ਢਿਗ ਤਕਤ ਮਕਾਨ।
ਕਰ ਗੁਰਮਤੋ ਦੀਯੋ ਬਹੀਰ ਤੁਰਾਇ। ਛੜੀ ਫੌਜ ਕਿਛ ਰਹੀ ਉਸ ਥਾਇ॥੨੨॥
ਤਬ ਨਿਹੰਗ ਸਿੰਘ ਬਾਤ ਉਚਾਰੀ। 'ਹੈ ਕੋਊ ਸਿੰਘ ਇਸ ਪੰਥ ਮਝਾਰੀ[੧]।
ਲਾਇ ਸੀਸ ਕਰੈ ਦਰਗਹਿ ਪੁਕਾਰ। ਸੋ ਪੁਕਾਰ ਉਸ ਮੰਨੈ ਕਰਤਾਰ॥੨੩॥
ਹਠੀਆ, ਤਪੀਆ, ਜਪੀਆ ਜੋਇ। ਰਹਤਵਾਨ ਸਚਿਆਰ ਭੀ ਹੋਇ।
ਪਰਸ੍ਵਾਰਥ[੨] ਹਿਤ ਦੇਹਿ ਸੁ ਲਾਵੈ। ਵਾਂਗ ਤਾਰੂ ਸਿੰਘ ਤੁਰਕਨ ਗਲਾਵੈ'॥੨੪॥
ਸੋ ਸਿੰਘਨ ਸੁਨ ਐਸੇ ਕਹਯੋ। [੩]'ਤੁਮ ਤੈ ਸਿਖ ਭਲੋ ਕੋ ਭਯੋ?
ਐਸੀ ਸ਼ਕਤਿ ਔਰ ਕਿਸ ਮਾਂਹਿ। ਪੁਜੈ ਪੁਕਾਰ ਜਿਸ ਸਚੀ ਦ੍ਰਗਾਹਿ'॥੨੫॥

ਦੋਹਰਾ॥

ਸੋ ਸੁਨ ਸਿੰਘ ਜੀ ਮੰਨ ਲਈ, [੪]ਹਾਥ ਜੋਰ ਸਿਰ ਨਾਇ।
ਖਾਲਸੈ ਅਗੈ ਜੋੜ ਹੱਥ, ਗਾਨਾ ਲਯੋ ਬੰਧਾਇ॥੨੬॥

ਚੌਪਈ॥

ਨਿਹੰਗ ਸਿੰਘ ਤਬ ਬਚਨ ਉਚਾਰਾ। 'ਹੈ ਗੁਰਮੁਖ ਜੋ ਸਿੰਘ ਪਿਆਰਾ।
ਕਰੈ ਤਿਆਰੀ ਹਮ ਸੰਗ ਸੋਇ। ਮੈਂ ਲਾੜੋ ਵਹਿ ਸ੍ਰਿਬਾਲ੍ਹੋ ਹੋਇ॥੨੭॥
ਸੁਨਤ ਬਚਨ ਸਿੰਘ ਕਈ ਖਲੋਏ। ਕਰ ਕੁਰਨਸ਼[੫] ਸਿੰਘ [੬]ਚਰਨ ਪ੍ਰਸੋਏ।
ਉਨ ਸਿੰਘਨ ਤਬ ਐਸ ਉਚਾਰਾ। 'ਹਮ ਚਾਹਤ ਥੇ ਬਚਨ ਤੁਮਾਰਾ'॥੨੮॥
ਸਿੰਘਨ ਦੇਖ ਸਿੰਘ ਔਰ ਭਏ ਖੜੇ। 'ਤੁਮ ਲਾੜੇ ਹਮ ਹੁਇ ਜੰਵ ਚੜ੍ਹੇ'।
ਤਬ ਨਿਹੰਗ ਸਿੰਘ ਐਸੇ ਕਹਯੋ। ਯਾ ਕੋ ਫਲ ਜਨਮ ਆਗੈ ਲਹਯੋ॥੨੯॥
ਸੀਸ ਲਾਇ ਹਮ ਕਰੈਂ ਬਿਆਹਿ। ਬਹੁ ਪਤਿਸ਼ਾਹੀ ਅਸੀਂ ਲੇਹਿਂ ਪ੍ਰਣਾਇ।
ਹਮਰੈ ਸੰਗ ਜੋ ਜਾਂਵੀ ਲੋਗ। ਪਤਿਸ਼ਾਹੀਓਂ ਬਡੋ ਉਹ ਭੀ ਹੋਗ॥੩੦॥

ਦੋਹਰਾ॥

ਸਮਰ[੭] ਸੀਸ ਸਨਮੁਖ ਦਏ, ਹੁਇ ਭੂਪ[੮] ਪਾਇ ਬਡ ਰਾਜ।
ਉਸਤੋਤ੍ਰ ਚੰਡੀ ਮੈਂ ਕਹੀ, ਸ੍ਰੀ ਸਤਿਗੁਰ ਮੁਖ ਵਾਜ[੯]॥੩੧॥

ਚੌਪਈ॥

'ਸਮਰ-ਸਾਮੁਹੈ[੧੦] ਸੀਸ ਤੋਪੈ ਚੜ੍ਹਾਵੈ। ਮਹਾਂ ਭੂਪ ਹੋਇ ਅਉਤ੍ਰੈ[੧੧] ਰਾਜ ਪਾਵੈ'।*
ਹੋਇ ਸਤਿ ਤਿਮ, ਜਿਮ ਗੁਰ ਆਖਾ। ਯਹੀ ਬਚਨ ਗੁਰਬਖ਼ਸ਼ ਸਿੰਘ ਭਾਖਾ[੧੨]॥੩੨॥

*੧ ਵਿਚ। ੨ ਪਰਉਪਕਾਰ, ਲੋਕ ਹਿਤ। ੩ ਤੁਹਾਡੇ ਤੋਂ ਚੰਗੇਰਾ ਸਿੱਖ ਹੋਰ ਕੌਣ ਹੈ? ੪ ਹੱਥ ਜੋੜ ਕੇ 'ਤੇ ਸੀਸ ਨਿਵਾ ਕੇ। ੫ ਪਰਣਾਮ, ਨਮਸਕਾਰ (ਝੁਕ ਕੇ ਸਲਾਮ ਕਰਨਾ)। ੬ ਚਰਨ ਪਰਸੇ, ਚਰਨ ਛੁਹੇ। ੭ ਯੁੱਧ। ੮ ਰਾਜਾ। ੯ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਵਾਕ (ਅਵਾਜ਼ਾ) ਲੈ ਕੇ। ੧੦ (ਜੰਗ ਵਿਚ) ਸਨਮੁਖ (ਸਾਮ੍ਹਹੇ-ਸਾਮ੍ਹਣੇ) ਅੱਗੇ ਹੋ ਕੇ। ੧੧ ਅਵਤਾਰ ਧਾਰ ਕੇ, ਜਨਮ ਲੈ ਕੇ। ੧੨ ਕਿਹਾ ਸੀ। *ਭਗੌਤੀ ਸਤੋਤ੍ਰ ੨੫-੨੬ ਸੱਤਰ*

[੧]ਤੌਂ ਲੌਂ ਪੁਜਯੋ ਸ਼ਾਹੁ ਆਇ ਲਹੌਰ। ਚਲਯੋ ਚਹਤ ਥੋ ਦਿੱਲੀ ਓਰ[੨]।
ਸ੍ਰੀ ਅੰਮ੍ਰਿਤਸਰ ਸਿੰਘ ਉਨ ਸੁਨੇ। ਪਰਯੋ ਚਹਤ ਸੁ ਉੱਪਰ ਉਨ੍ਹੇ॥੩੩॥
ਸੁਨ ਅਵਾਈ[੩] ਕਮ-ਦਿਲ[੪] ਨਠ ਗਏ। ਗੁਰਬਖ਼ਸ਼ ਸਿੰਘ ਸਗਵਾਂ[੫] ਤੋਰ ਦਏ।
ਹੁਤੇ ਭੁਜੰਗੀ ਜੋ ਗੁਰ ਲਾਲ। ਹੋਨ ਸ਼ਹੀਦ ਕਿਛ ਰਹੇ ਸਿੰਘ ਨਾਲ॥੩੪॥
ਕਿਸੈ ਪੁਸ਼ਾਕ ਥੀ ਨੀਲੀ ਸਜਾਈ। ਕਿਨੈ ਸੇਤ[੬] ਕਿਸੈ ਕੇਸਰੀ ਰੰਗਵਾਈ।
ਸ੍ਰੀ ਅਕਾਲ ਬੁੰਗੈ ਸਨਮੁਖ ਦਰਬਾਰ।*ਪੀ ਸੁਖੈ[੭] ਸਿੰਘ ਭਏ ਤਿਆਰ॥੩੫॥
*ਫੀਮੀਅਨ ਫੀਮ ਸੁ ਲੀਨੀ ਟਾਂਕ[੮]। ਕਰੈਂ ਸੁ ਕਾਹਲੀ ਉਠ ਉਠ ਝਾਂਕ।
ਹੋਨ ਸ਼ਹੀਦ ਸੁ ਪਰ-ਹਿਤ[੯] ਕਾਜ। ਪਹਿਰ ਸ਼ਸਤ੍ਰ ਇਮ ਸਾਜਯੋ ਸਾਜ॥੩੬॥

ਦੋਹਰਾ॥

ਬਸਤਰ ਸ਼ਸਤਰ ਪਹਿਰ ਸਿੰਘ, ਭਏ ਤਬੈ ਸਵਧਾਨ[੧੦]।
ਗੁਰੂ ਗ੍ਰੰਥ ਬਾਣੀ ਪੜ੍ਹੀ, [੧੧]ਗੁਰ ਨਾਨਕ ਪਗ ਧਰ ਧਯਾਨ॥੩੭॥

ਚੌਪਈ॥

ਪੰਜ ਪੌੜੀ ਸਿੰਘ ਅਨੰਦ ਪੜ੍ਹਾਯੋ। ਗੁਰ [੧੨]ਗਣੇਸ਼ ਜਿਮ ਗ੍ਰੰਥ ਪੁਜਾਯੋ।
ਬਿਆਹਿ ਵਾਂਗ ਕੀਯੋ ਜੱਗੁ ਉਛਾਹਿ[੧੩]। ਸਿੰਘਨ ਬਹਾਇ ਖੁਲਾਯੋ ਕੜਾਹਿ॥੩੮॥
ਅਤਰ ਅੰਬੀਰ[੧੪] ਸਿੰਘ ਅੰਗ ਮਲਾਵੈਂ। ਜਿਸ ਬਿਧ ਬਟਨੇ ਲਾੜੇ ਲਾਵੈਂ।
ਸ਼ਬਦ ਪੜ੍ਹੈਂ ਸਿੰਘ ਸਾਜ ਬਜਾਵੈਂ। ਵਾਂਗ ਸੁਹਾਗਨ ਘੋੜੀਅਨ ਗਾਵੈਂ॥੩੯॥
ਉਠ ਅੰਮ੍ਰਿਤਸਰ[੧੫] ਸਿੰਘ ਜੀ ਨ੍ਹਾਯੋ। ਅਕਾਲ ਬੁੰਗੈ ਪਰ ਤਖਤ ਬਹਾਯੋ।
ਨਈ ਪੁਸ਼ਾਕ ਸਿੰਘ ਪਹਿਰ ਸੁਹਾਯੋ। ਜੰਘ ਕੱਛ ਗਲ ਚੋਲਾ ਪਾਯੋ॥੪੦॥
ਸੀਸ ਪੱਗ [੧੬]ਲਈ ਖੂਬ ਛਿਕਾਇ। ਧਰੇ ਚਕ੍ਰ ਸਿਰ [੧੭]ਪੇਚੇ ਦਾਇ।
ਚੱਕ੍ਰਨ ਕੈ ਮੱਧ ਕਰਦ ਗਡੋਈ। ਜਨੁ ਲਾੜੈ ਸਿਰ ਕਲਗੀ ਸੋਹੀ॥੪੧॥

ਦੋਹਰਾ॥

ਦਰਬਾਰੋਂ ਸਿੰਘ ਕੋ ਸੇਹਰੋ, ਭੇਜਯੋ ਖੂਬ ਬਣਾਇ।

---

*੧ ਤਦ ਤੱਕ। ੨ ਵੱਲ। ੩ ਆਵਾਜ਼, ਅਫ਼ਵਾਹ, ਸੋਅ। ੪ ਥੋੜ੍ਹ ਦਿਲੇ, ਬੁਜ਼ਦਿਲ, ਕਾਇਰ। ੫ ਸਾਰੇ (ii) ਸਗੋਂ। ੬ ਚਿੱਟੀ, ਸਫੇਦ (ਟ.ਕ. 'ਸਿਆਹਹੁ ਹੋਆ ਸੇਤੁ'- ਮ: ੫)। ੭ ਸ਼ਹੀਦੀ ਦੇਗਾਂ ਛਕ ਕੇ। ੮ ਛਕ ਲਈ। ੯ ਪਰਉਪਕਾਰ ਲਈ, ਲੋਕ ਕਲਿਆਣ ਲਈ। ੧੦ ਤਿਆਰ-ਬਰ-ਤਿਆਰ। ੧੧ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਧਿਆਨ ਧਾਰਿਆ। ੧੨ ਗਣੇਸ਼ ਪੂਜਨ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ-ਭਗਤੀ ਕੀਤੀ। ਗਣੇਸ਼ ਦੇਵਤਿਆਂ ਦਾ ਇਕ ਸਵਾਮੀ ਦੇਵਤਾ ਹੈ, ਜੋ ਵਿਸ਼ਨੂੰ ਦੇ ਵਰ ਨਾਲ ਪਾਰਵਤੀ ਦੇ ਪੈਦਾ ਹੋਇਆ। ਹਿੰਦੂ ਮੱਤ ਵਿਚ ਕੋਈ ਵੀ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਗਣੇਸ਼ ਦੀ ਪੂਜਾ ਕੀਤੀ ਜਾਂਦੀ ਹੈ। ੧੩ ਉਤਸ਼ਾਹ ਸਹਿਤ। ੧੪ ਅਬੀਰ, ਕਸਤੂਰੀ, ਗੁਲਾਬ, ਕੇਸਰ, ਸੰਦਲ ਆਦਿ ਨਾਲ ਬਣਿਆ ਗੁਲਾਲ। ੧੫ ਸੁਧਾ ਸਰੋਵਰ (ਵਿਚ ਇਸ਼ਨਾਨ ਕੀਤਾ)। ੧੬ ਖਿੱਚ ਕੇ ਬੰਨ੍ਹ ਲਈ। ੧੭ ਪੇਚਦਾਰ। *ਇਹ ਗੁਰਮਤਿ ਸਿਧਾਂਤ ਅਨੁਸਾਰ ਠੀਕ ਨਹੀਂ ਹੈ।*

ਕਰ ਅਰਦਾਸ ਸਿਰ ਪਰ ਧਰਜੋ, ਤਊ ਅਸੀਸ ਬਡ ਪਾਇ॥੪੨॥
ਕਰ ਕੰਗਨੋ, ਸਿਰ ਸੇਹਰੋ, ਮੋਢੇ ਧਰ ਤਲਵਾਰ।
ਤਖਤੋਂ ਉਤਰ ਨਿਹੰਗ ਸਿੰਘ, ਪੂਜਨ ਚਲਜੋ ਦਰਬਾਰ॥੪੩॥

ਚੌਪਈ॥

ਹਰਿਮੰਦਰ ਸਿੰਘ ਤੁਰਿਓ ਓਰ[1]। ਕਰੀ ਕੁਨਸ[2] ਸਿੰਘ ਨਿਜ ਕਰ ਜੋਰ।
ਸਾਥ ਸਾਜਨ ਸਿੰਘ ਸ਼ਬਦ ਪੜ੍ਹਾਹਿਂ। [3]ਮੰਗਲ ਮੁਖੀ ਜਨੁ ਮੰਗਲ ਗਾਹਿਂ॥੪੪॥
ਮੁਹਰੇ ਤੋਰਜੋ ਸਿੰਘਨ ਨਿਸ਼ਾਨ। ਸਾਥ ਨਿਗਾਰੇ ਘੁਰਤੇ[4] ਜਾਨ।
ਹੁਤੋ ਦਰਬ[5] ਢਿਗ ਦਾਨ ਕਰਾਯੋ। [6]ਜੰਵ ਚੜ੍ਹਤੀ ਜਿਮ ਲਾਗ ਦਿਵਾਯੋ॥੪੫॥
ਜੰਡੀ[7] ਜਿਮ ਸਿੰਘ ਪੂਜਜੋ ਝੰਡਾ। ਦਰਬ *ਦਾਨ ਕਿਛ ਤਹਿਂ ਭੀ ਬੰਡਾ[8]।
ਦਰਸ਼ਨੀ ਦੁਵਾਜੇ ਜਬ ਸਿੰਘ ਗਯੋ। ਕਰ ਕੁੰਨਸ ਸਿਰ ਅਵਨਿ[9] ਟਿਕਯੋ॥੪੬॥
ਆਗੇ ਤੁਰ ਢਿਗ ਪੁਜਜੋ ਦਰਬਾਰ। ਦਈ ਪ੍ਰਦੱਛਣਾ[10] ਫਿਰ ਵਲ ਚਾਰ।
ਹੁਤੇ ਸੁਮਨ[11] ਸੋ ਦਏ ਬਰਸਾਇ। ਹਰਿਮੰਦਰ ਢਿਗ ਖੜੇ ਸੁ ਆਇ॥੪੭॥

ਦੋਹਰਾ॥

ਹਰਿਮੰਦਰ ਕੇ ਹਜੂਰ ਇਮ, ਖੜ ਕਰ ਕਰੀ ਅਰਦਾਸ।
'[12]ਸਤਿਗੁਰ ਸਿੱਖੀ ਸੰਗ ਨਿਭੈ, ਸੀਸ ਕੇਸਨ ਕੇ ਸਾਸ'॥੪੮॥

ਚੌਪਈ॥

ਉਤ ਗਿਲਜਨ ਵਡ ਕਰੀ ਤਿਆਰੀ। ਸਿੰਘਨ ਫੌਜ ਸੁਨੀ ਉਨ ਭਾਰੀ।
ਗਿਲਜਨ ਟੋਪ ਸੰਜੋਇ ਸਵਾਰੇ। ਸਿੰਘ [13]ਰਖਜਾ ਹਿਤ ਵਸਤ੍ਰ ਨ ਧਾਰੇ॥੪੯॥
ਗਿਲਜਨ ਸਾਜ[14] ਥੋ ਮਾਰਨ ਕੀਓ। ਸਿੰਘਨ ਸਾਜ ਥੋ ਮਰਨੈ ਲੀਓ।
ਗਿਲਜਨ ਲੀਨੇ [15]ਲੰਮੇ ਹਥਜਾਰ। ਤੀਰ ਬੰਦੂਕ ਕਰਾਬੀਨ ਸੁਧਾਰ॥੫੦॥
ਸਿੰਘਨ ਨੈ ਤੋ ਫੜੇ ਹਥਿਆਰ। ਕਰਦ ਕਟਾਰੀ ਤੇਗ ਨਮਸਕਾਰ।
ਕਈ ਸਿੰਘਨ [16]ਭੰਗ ਘੋਟਨ ਫੜੇ। ਸਭ ਤੇ ਮੁਹਰੈ ਸੋ ਹੁਇ ਖੜੇ॥੫੧॥
ਕਈ ਸਿੰਘ ਚੜ੍ਹ ਘੋੜਨ ਖਲੋਏ। ਔਰਨ ਅਗੈ ਔਰ ਚਹੈਂ ਹੋਏ।
[17]ਆਪ ਬਿਚ ਤੇ ਕਰੇ ਕਰਾਰ। 'ਤੁਹਿ ਤੇ ਅਗੈ ਮੈਂ ਹੋਗੁ ਸਿਧਾਰ'॥੫੨॥

---

*੧ ਵੱਲ, ਤਰਫ਼। ੨ ਪਰਨਾਮ, ਨਮਸਕਾਰ। ੩ ਮੁਖ ਤੋਂ ਮੰਗਲਮਈ ਮੰਗਲਾਚਰਣ ਦੇ ਸ਼ਬਦ ਗਾਉਂਦੇ। ੪ ਵਜਦੇ। ੫ ਧਨ-ਦੌਲਤ, ਮਾਯਾ। ੬ ਜੰਵ ਚੜ੍ਹਨ ਵੇਲੇ ਜਿਵੇਂ ਲਾਗੀਆਂ ਨੂੰ ਲਾਗ ਦੇਂਦੇ ਹਨ, ਉਹ ਸਾਰੇ ਦਿੱਤੇ। ੭ ਹਿੰਦੂ ਵਿਆਹ ਤੋਂ ਪਹਿਲਾਂ ਜੰਡੀ (ਵੱਢਣ) ਦੀ ਪੂਜਾ ਕਰਨ ਦੀ ਰੀਤ ਕਰਦੇ ਹਨ। ੮ ਵੰਡਿਆ। ੯ ਧਰਤੀ (ਧਰਤੀ 'ਤੇ ਸੀਸ ਝੁਕਾਇਆ)। ੧੦ ਪਰਦੱਖਣਾ, ਪਰਕਰਮਾ (ਕੀਤੀ) ਚਵ੍ਹਾਂ ਪਾਸੇ। ੧੧ ਫੁੱਲ (ਫੁੱਲਾਂ ਦੀ ਵਰਖਾ ਕੀਤੀ)। ੧੨ ਹੇ ਸਤਿਗੁਰ! ਸਿੱਖੀ ਕੇਸਾਂ ਸਵਾਸਾਂ ਨਾਲ ਨਿਭੇ। ੧੩ ਆਪਨੀ ਰਖਿਆ ਲਈ ਕੋਈ ਵਿਸ਼ੇਸ਼ ਬਸਤਰ ਨਾ ਪਹਿਨੇ। ੧੪ ਇਰਾਦਾ, ਨੀਯਤ; (ii) ਸਾਜੋ ਸਾਮਾਨ। ੧੫ (ਤੁ) ਚੌੜੇ ਮੂੰਹ ਦਾ ਲੰਮਾ ਪਿਸਤੌਲ, ਜਿਸ ਵਿਚ ਕਈ ਗੋਲੀਆਂ ਪੈ ਜਾਂਦੀਆਂ ਹਨ। ੧੬ ਭੰਗ-ਘੋਟਣੇ, ਸਲੋਤਰ। ੧੭ ਆਪਸ ਵਿਚ ਉਹ ਇਹ ਬਚਨ ਇਕਰਾਰ ਕਰਦੇ ਕਿ ਤੇਰੇ ਤੋਂ ਪਹਿਲਾਂ ਮੈਂ ਸ਼ਹੀਦ ਹੋਵਾਂਗਾ। *ਪਾਠਾਂਤਰ :- 'ਦਰਬ ਦਰਬਾ'।*

ਦੋਹਰਾ॥

ਸ੍ਰੀ ਗੁਰਬਖ਼ਸ਼ੈ ਸਿੰਘ ਜੁ, ਹੋਇ ਬਹਜੋ ਬੁੰਗੈ ਤਜਾਰ।
ਜਨੁ ਲਾੜਾ ਖੁਸ਼ੀਆਂ ਚਿਤੈ, ਸੁਨ ਸੁੰਦਰ ਬਹੁ ਮੁਟਿਆਰ॥੫੩॥

ਚੌਪਈ॥

ਨਿਸ਼ਾਨ ਝੁਲੇ ਔ ਨਿਗਾਰੇ ਬਜਵਾਏ। ਰਬਾਬ ਜੋੜੀ ਕਰ ਸ਼ਬਦ ਸੁ ਗਾਏ।
[1]ਗ੍ਰੰਥ ਮੱਧ ਕੀ ਘੋੜੀ ਗਵਾਇ। ਕਰੈ ਫੁਰਮਾਇਸ਼ 'ਔਰ ਸੁਨਾਇ'॥੫੪॥
ਪ੍ਰਾਤ[2] ਭਈ ਤੋ ਗਿਲਜੇ ਆਏ। ਸਿੰਘ ਉਡੀਕਤ ਅੱਗੈ ਥਾਏ[3]।
ਕਈ ਸਿੰਘ ਚੜ੍ਹ ਆਗੇ ਲੜੈਂ। ਹੋਇ ਸਜਾਦੈਂ[4] ਕਈ ਅਗੈ ਖੜੈਂ॥੫੫॥
ਜਹਿਂ ਜਹਿਂ ਅੜੈਂ ਤਹੀਂ ਤਹਿਂ ਮਰੈਂ। ਕਿਆ ਬਹੁਤਨ ਸਿਉਂ ਥੋੜੇ ਕਰੈਂ।
ਭਏ ਸ਼ਹੀਦ ਸੁ ਬਰੈਂ[5] ਬਰੰਗਨ[6]। ਜੀਵਤ ਰਹੇ ਸੁ ਦੌੜੈਂ ਜੰਗਨ[7]॥੫੬॥
ਬਗਲ[8] ਚੁਫੇਰਜੋਂ ਗਿਲਜਨ ਲਏ। [9]'ਬਿ-ਜ਼ਨ ਬਿ-ਜ਼ਨ' ਕਹਿ ਸਭ ਹੀ ਧਏ।
ਨਿਹੰਗ ਸਿੰਘ ਤਬ ਕਹਜੋ ਪੁਕਾਰ। 'ਹੋ ਸ਼ਹੀਦ [10]ਪੱਗ ਅੱਗੈ ਧਾਰ॥੫੭॥

ਦੋਹਰਾ॥

[11]ਪਗ ਆਗੈ ਪਤ ਊਬਰੇ, ਪਗ ਪਾਛੇ ਪਤ ਜਾਇ।
[12]ਬੈਰੀ ਖੰਡੈ ਸਿਰ ਧਰੈ, ਫਿਰ ਕਜਾ ਤਕਨ ਸਹਾਇ'॥੫੮॥

ਚੌਪਈ॥

ਸੁਨਤ ਸਿੰਘ ਕੁਦ ਪਏ ਚੁਫੇਰੇ। ਪਰੇ ਸਿੰਘ ਜਿਮ ਮਿਰਗਨ[13] ਹੇਰੇ[14]।
ਸਿੰਘਨ ਇੱਛਾ ਮਰਨੈ ਕਰੀ। ਜੀਵਨ ਆਸ ਦੂਰ ਕਰ ਧਰੀ॥੫੯॥
ਨਿਹੰਗ ਕਹੈਂ, 'ਪਗ ਆਗੈ ਧਾਰੋ। [15]ਹੁਵੋ ਸ਼ਹੀਦ ਤਰ ਭਵਜਲ ਪਾਰੋ।
*ਜਿਸ ਕੋ ਇਛਾ ਸ੍ਵਰਗਹਿ ਹੋਇ। ਸਾਥ ਅਪਛਰਾਂ ਜਾਯੋ ਨ ਸੋਇ॥੬੦॥
ਜਿਨ ਮਿਲ ਖਾਲਸੈ ਕਰਨੋ ਰਾਜ। ਰਹਜੋ ਬਿਰੰਗਨ[16] ਤੇ ਸੋਊ ਭਾਜ।

---

*੧ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ 'ਘੋੜੀਆਂ ਰਾਗ ਵਡਹੰਸ ਮ: ੪' ਦੇ ਸ਼ਬਦਾਂ ਦਾ ਗਾਇਨ ਕੀਤਾ। ੨ ਪ੍ਰਾਤਾਕਾਲ, ਅੰਮ੍ਰਿਤ ਵੇਲਾ। ੩ ਥੇ, ਸਨ। ੪ ਪਾ: ਪਜਾਦੇ। ੫ ਵਰਦੇ ਸਨ, ਪ੍ਰਨਾਉਂਦੇ, ਵਿਆਹ ਕਰਦੇ। ੬ ਵਰਾਂਗਨਾ, ਉੱਤਮ ਅੰਗਾਂ ਵਾਲੀ ਇਸਤ੍ਰੀ, ਸੁੰਦਰ ਸਡੌਲ ਬਹੂ (ਇਸਤ੍ਰੀ)। ੭ ਜੰਗ ਵਿਚ। ੮ ਵਲ ਲਏ। ੯ (ਫ਼ਾ.) ਮਾਰੋ, ਮਾਰੋ। ੧੦ ਪੈਰ ਅਗਾਂਹ ਰੱਖੋ, ਅੱਗੇ ਵਧੋ। ੧੧ ਪੈਰ ਅਗਾਂਹ ਰੱਖਣ ਨਾਲ ਮਾਨ ਵਡਿਆਈ ਉਜਾਗਰ ਹੁੰਦੀ ਹੈ ਅਤੇ ਪਿਛਾਂਹ ਪੈਰ ਹਟਾਉਣ (ਪਿੱਠ ਦਿਖਾ ਕੇ ਭੱਜਣਾ) ਨਾਲ ਇੱਜ਼ਤ ਆਬਰੂ ਵੀ ਜਾਂਦੀ ਰਹਿੰਦੀ ਹੈ। ੧੨ ਵੈਰੀ ਦੇ ਸਿਰ 'ਤੇ ਖੰਡਾ ਵਾਹੁਣ ਲਈ ਕਿਸੇ ਦੀ ਮੱਦਦ ਦੀ ਝਾਕ ਕੀ ਰੱਖਣੀ? ੧੩ ਹਿਰਨਾਂ ਪੁਰ ਜਿਵੇਂ। ੧੪ ਸ਼ਿਕਾਰੀ। (ਹੇਰਾ/ਹੇਰੀ (ਅਹੇਰੀ)=ਸ਼ਿਕਾਰੀ) (ਟ.ਕ. 'ਮ੍ਰਿਗਨ ਜਿਮ ਘਾਵਤ ਹੇਰੀ-ਕ੍ਰਿਸ਼ਨਾਵ)। ੧੫ ਸ਼ਹੀਦ ਹੋ ਕੇ ਸੰਸਾਰ-ਸਾਗਰ ਤੋਂ ਪਾਰ ਹੋ ਜਾਓ। ੧੬ ਵਿਰਾਂਗਨ- ਸੁੰਦਰ, ਸਡੌਲ ਇਸਤ੍ਰੀ। *ਕਿੱਡਾ ਉੱਚਾ ਆਸ਼ਾ ਹੈ; ਕਿ ਸ਼ਹੀਦੀ ਸੁਵਰਗ ਤੇ ਸੁਵਰਗਾਂ ਦੀਆਂ ਅਪੱਛਰਾਂ ਜਾਂ ਬਹਿਸ਼ਤ ਦੀਆਂ ਹੂਰਾਂ ਲਈ ਨਹੀਂ, ਸਗੋਂ ਖਾਲਸੇ ਸੰਗ ਮਿਲ ਕੇ ਰਾਜ ਕਰਨ ਲਈ ਹੈ ਜਾਂ ਫਿਰ ਖਾਲਸੇ ਦੇ ਘਰ ਜਨਮ ਲੈ ਕੇ ਪਾਤਸ਼ਾਹੀ ਕਰਨ ਤੇ ਦੁਸ਼ਟ ਨੂੰ ਮਾਰਨ ਲਈ ਹੈ।*

ਆਇ ਖਾਲਸੈ ਗ੍ਰਿਹ ਜਨਮ ਸੁਧਾਰਜੋ। ਕਰਜੋ ਪਤਿਸ਼ਾਹੀ ਤੁਰਕਨ ਮਾਰਜੋ'॥੬੧॥
ਤਬ ਖਾਲਸੈ ਨੈ ਬਚਨ ਉਚਾਰਾ। 'ਹਮ ਹੈਂ ਜੰਞ ਤੁਹਿ, ਤੂ ਹਮ ਲਾੜਾ।
ਤੂੰ ਜਾਹਿਂ ਸ੍ਵਰਗ ਹਮ ਭੀ ਜਾਹਿਂ। ਤੂੰ ਕਰੈਂ ਪਤਿਸ਼ਾਹੀ ਸੰਗ ਅਸੀਂ ਕਰਾਹਿਂ॥੬੨॥

ਦੋਹਰਾ॥

ਹਮ ਇੱਛਾ ਸੁਰਗੈ ਨਹੀਂ, ਹਮ ਇੱਛਜਾ ਖਾਲਸੈ ਸੰਗ।
ਲੜਨੋਂ ਮਰਨੋਂ ਨਹਿਂ ਡਰੈਂ, ਚਹੈਂ ਤੁਰਕਨ ਸੋਂ ਜੰਗ'॥੬੩॥

ਚੌਪਈ॥

ਤਬ ਨਿਹੰਗ ਸਿੰਘ ਬਚਨ ਉਚਾਰਾ। 'ਯਹੀ ਪਰਣ ਹੈ [1]ਨਿਜ ਮਨ ਧਾਰਾ।
ਇਕ ਬਾਰ ਸਤਿਗੁਰ ਪਹੁੰਚ ਦਰਬਾਰ। ਦੇਈਐ ਆਵਨ ਗਿਲਜਨ ਟਾਰ[2]॥੬੪॥
ਆਇ ਖਾਲਸੈ ਘਰ ਲਏ ਉਤਾਰ। ਜਨਮ ਪਊ ਸਿੰਘ ਬਾਰੋ ਬਾਰ'।
ਫਿਰ ਸਿੰਘ ਜੀ ਯੌ ਬਾਣੀ ਕਹੀ। 'ਹੋਹੁ ਸ਼ਹੀਦ ਅਬ ਹੈ ਦੇਰ ਕਹੀ'॥੬੫॥
ਤੌ ਲਗ ਗਿਲਜੋ ਔਰ ਆਇ ਪੜੇ। ਲੜ ਲੜ ਮਰੈ ਜਹੀਂ ਸਿੰਘ ਅੜੇ।
ਨਾਂਹਿ ਪੈਰ ਕਿਨ ਪਿੱਛੈ ਮੋਰਾ[3]। ਸਿੰਘਨ ਪੈਰ ਸੁ ਅੱਗੈ ਤੋਰਾ॥੬੬॥
ਤੌ ਉਨ ਸਿੰਘ ਦੀਓ ਲਲਕਾਰਾ। 'ਜਾਹਿ ਨਹੀਂ ਅਬ ਅਗਜੋਂ ਯਾਰਾ।
ਦੀਨ ਮਜ਼ਹਬ ਕੋ ਜੁੱਧ ਖੜ[4] ਕਰੋ। ਟਪ ਘੋੜਨ ਫੜ ਤੇਗਨ ਲੜੋ'॥੬੭॥

ਦੋਹਰਾ॥

ਗਿਲਜਨ ਨਹਿਂ ਸਮਝੀ ਕਛੂ, ਦਈ ਬੰਦੂਖ ਬਹੁ ਦਾਗ।
ਬਹੁਤ ਸਿੰਘ ਤਹਿਂ ਗਿਰ ਪੜੇ, ਹੁਤੇ ਜੁ ਸਿੰਘ ਜੀ ਲਾਗ[5]॥੬੮॥

ਚੌਪਈ॥

ਤਬ ਸਿੰਘ ਜੀ ਨੈ ਖੜਗ ਉਠਾਯਾ। ਅਗੈ ਹੋਇ ਗਿਲਜੈ ਤਨ ਲਾਯਾ।
*ਕਾਟ ਸੰਜੋਇ ਔ ਉਰੂ[6] ਉਤਾਰਜੋ। ਇਮ ਹੀ ਔਰਹਿ ਤਨ ਪਰ ਝਾਰਜੋ॥੬੯॥
ਜੁਰੀਅਤ[7] ਕਰ ਸਿੰਘ ਆਗੇ ਧਾਯੋ। ਗਿਲਜਨ ਨੈ ਮੁਖ ਪਿਛੈ ਹਟਾਯੋ।
ਫਿਰ ਗਿਲਜਨ ਮਿਲ ਹੁੰਨਰ ਕੀਓ। [8]ਢਾਲਨ ਓਹਲੈ ਮੁਖ ਧਰ ਲੀਓ॥੭੦॥
†ਸਿੰਘ ਢਾਲ ਹੱਥੋਂ ਦਈ ਡਾਲ। ਬਨੈ ਨ ਉਹਲੋ ਚਿਤ ਕੀਯੋ ਖਜਾਲ।

---

*੧ ਆਪਣੇ ਮਨ ਵਿਚ ਨਿਸ਼ਚਾ ਕੀਤਾ ਹੈ। ੨ ਟਾਲ ਦੇਈਏ; ਦੂਰ ਕਰ ਦੇਈਏ। ੩ ਮੋੜਿਆ, ਪਰਤਾਇਆ (ਪੈਰ ਪਿਛਾਂਹ)। ੪ ਖਲੋ ਕੇ, ਜੰਮ ਕੇ। ੫ ਨਾਲ, ਸੰਗ, ਸਾਥ। ੬ ਉਰਿ; ਸੀਨੇ ਉੱਪਰ, ਛਾਤੀ ਉੱਤੇ। ੭ (ਅ) ਜੁਰੱਅਤ; ਦਲੇਰੀ, ਹੌਸਲਾ। ੮ ਢਾਲਾਂ ਪਿਛੇ ਮੂੰਹ ਲੁਕਾ ਲਏ। *ਇਨੀ ਤੇਜ਼ ਤੇ ਸਖਤ ਤਲਵਾਰ ਚਲਾਈ ਕਿ ਵੈਰੀ ਦਾ ਲੋਹ-ਕੋਟ/ਜ਼ੱਰਾ ਬਕਤਰ ਚੀਰ ਕੇ ਦਿਲ ਵਿਚ ਜਾ ਖੁੱਭੀ; ਇਸੇ ਤਰ੍ਹਾਂ ਇਕ ਪਿਛੋਂ ਦੂਜੇ ਵੈਰੀ 'ਤੇ ਜਾ ਮਾਰੀ। † ਪਰ ਸਿੰਘ ਜੀ ਦੀ ਦਲੇਰੀ ਵੇਖੋ, ਕਿ ਉਸ ਨੇ ਢਾਲ ਵੀ ਹੱਥੋਂ ਛੱਡ ਦਿੱਤੀ ਤੇ ਤਲਵਾਰ ਫੜ ਲੜਨ ਲੱਗਾ; ਢਾਲ ਮਗਰ ਮੂੰਹ ਛੁਪਾਉਣਾ ਵੀ ਸੂਰਬੀਰ ਸਿੰਘ ਲਈ ਨਮੋਸ਼ੀ ਹੈ। ਉਹ ਸਨਮੁਖ ਹੋ ਕੇ ਜੂਝਦਾ ਹੈ, ਨਾ ਅੱਖ ਝਮਕਦਾ ਹੈ, ਨਾ ਮੂੰਹ ਮੋੜਦਾ ਹੈ; ਪਿਛਾਂਹ ਵੇਖਦਾ ਨਹੀਂ ਤੇ ਅਗਾਂਹ ਦੌੜੀ ਜਾਂਦਾ ਹੈ।*

ਆਵੈ ਜੁ ਗਿਲਜੋ ਤੇਗ ਉਭਾਰੈ। ਹੁਇ ਸਨਮੁਖ ਸਿੰਘ ਸੀਸ ਪੈ ਧਾਰੈ॥੭੧॥
ਆਂਖ ਨ ਝਮਕੈਂ ਸੀਸ ਨ ਮੋੜੈ। ਤਕੈਂ ਨ ਪਿੱਛੈ ਅਗੈ ਕੋ ਦੌੜੈ।
ਗਿਲਜੇ ਨੱਠ ਮੁੜੇ [੧]ਉਤ ਵੇਲੇ। ਸਿੰਘ ਕੀ ਤੇਗ ਨ ਖੜ ਕੋਊ ਝੇਲੇ[੨]॥੭੨॥

ਦੋਹਰਾ॥

ਗੋਲੀ ਛਾਡੈਂ ਦੂਰ ਖੜ, ਔ ਧਰੀ ਤੀਰਨ ਕੀ ਮਾਰ।
ਸਿੰਘ ਗਏ ਚੀਰ ਸਰੀਰ ਕੋ, ਪਰੈ ਨ ਜ਼ਖਮ ਸੁਮਾਰ[੩]॥੭੩॥

ਚੌਪਈ॥

ਕਈ ਮਾਸ ਕਈ ਹਡ ਗਈ ਚੀਰ। ਹਾਰਜੋ ਨ ਸਿੰਘ, ਕਿਛ ਮੰਨੀ ਨ ਪੀਰ[੪]।
ਸਿੰਘ ਸਰੀਰੋਂ ਯੌ [੫]ਰਤ ਪਰੈ। ਜਿਮ ਬਹੁ ਕੋਲੂ [੬]ਪਨਾਰੈ ਪਰੈ॥੭੪॥
ਜਨੁ ਬਡ ਮਛਕ[੭] ਸੁ ਭਏ ਸਲਾਖ[੮]। ਛੁਟੇ ਫੁਹਾਰੇ ਚਹੁੰ ਵਲ ਝਾਕ[੯]।
ਜਿਮ ਜਿਮ ਸਿੰਘ ਅਗੈ ਕੋ ਧਾਵੈ। ਜਨੁ[੧੦] ਪਿਚਕਾਰਨ[੧੧] ਖੇਡ ਦਿਖਾਵੈ॥੭੫॥
ਰਕਤ[੧੨] ਨਿਕਸ[੧੩] ਸਿੰਘ ਬਿਹਬਲ ਭਯੋ। ਸਰੀਰ ਚਲਨ ਤੇ ਸਿੰਘ ਥਕ ਰਹਜੋ।
ਤੌ ਭੀ ਸਿੰਘ ਪਗ ਅੱਗੈ ਧਾਰੈ। ਲਾਜ ਲਗਨ ਤੇ ਪੈਜ ਸਵਾਰੈ[੧੪]॥੭੬॥
'ਪੈਜ ਬਿਰਦ ਕੀ ਸਤਿਗੁਰ ਰਾਖੈ। ਲਾਜ ਨ ਲਾਗੈ', ਯੌ ਸਿੰਘ ਆਖੈ।
'ਹੋਇ ਸ਼ਹੀਦੀ ਮੇਰੀ ਪੂਰੀ'। ਬਾਰ ਬਾਰ ਸਿੰਘ ਮੰਗੈ ਜ਼ਰੂਰੀ[੧੫]'॥੭੭॥

ਦੋਹਰਾ॥

ਤੌ ਗਿਲਜੇ ਔਰੇ ਅਏ, ਬਡੀ ਫੌਜ ਲੈ ਸਾਥ।
ਸਿੰਘ ਪੁਰੋਇ ਸੁ ਉਨ ਲਯੋ, [੧੬]ਬਡ ਨੇਜਨ ਕੇ ਸਾਥ॥੭੮॥

ਚੌਪਈ॥

ਤੌ ਫਿਰ ਸਿੰਘ ਜੀ ਪ੍ਰਾਕ੍ਰਮ[੧੭] ਕਏ। ਸਨਮੁਖ[੧੮] ਨੇਜੇ ਬਹੁ ਕਟ ਦਏ।
ਤੌ ਸਨਮੁਖ ਸਿੰਘ ਅਯੋ ਨ ਕੋਇ। ਸਿੰਘ ਤਕਾਉਨ ਨ ਪਿੱਛਾ ਤੋਇ[੧੯]॥੭੯॥

---

*੧ ਉਸ ਵੇਲੇ। ੨ ਝੱਲ ਨਾ ਸਕਦਾ। ੩ ਸ਼ੁਮਾਰ, ਗਿਣਤੀ (ਸਰੀਰ ਪੁਰ ਲੱਗੇ ਜ਼ਖ਼ਮਾਂ ਦੀ ਗਿਣਤੀ ਨਹੀਂ ਹੋ ਸਕਦੀ ਸੀ)। ੪ ਪੀੜ (ਕੋਈ ਪੀੜ ਨਾ ਮੰਨੀ)। ੫ ਲਹੂ ਵਗਦਾ। ੬ ਪਰਨਾਲੇ ਡਿਗਦੇ (ਜਿਵੇਂ ਇਕ ਕੋਹਲੂ ਵਿਚੋਂ ਕਈ ਪਰਨਾਲਿਆਂ ਰਾਹੀਂ ਤੇਲ ਨਿਕਲਦਾ ਹੋਵੇ। ੭ ਮਸ਼ਕ। ੮ (ਫ਼ਾ.) ਸੁਰਾਖ, ਮੋਰੀ, ਛੇਕ। (ਮਾਨੋ ਜਿਵੇਂ ਚਮੜੇ ਦੀ ਮਸ਼ਕ ਵਿਚ ਕਈ ਛੇਕ ਪਏ ਹੋਣ)। ੯ ਵੇਖਦੇ ਹੋਏ (ਜਿਵੇਂ ਕਈ ਫਵਾਰੇ ਛੁੱਟ ਕੇ ਚੌਹੀਂ ਪਾਸੇ ਝਾਕ ਰਹੇ ਹੋਣ)। ੧੦ ਜਾਣੋਂ, ਮਾਨੋ। ੧੧ ਪਿਚਕਾਰੀ (ਜਾਣੋ ਉਹ ਹੋਲੀ ਵਿਚ ਪਿਚਕਾਰੀਆਂ ਦੀ ਖੇਡ ਵਿਖਾ ਰਿਹਾ ਹੋਵੇ)। ੧੨ ਲਹੂ, ਰਤ। ੧੩ ਨਿਕਲ (ਬਹੁਤ ਲਹੂ ਨਿਕਲਣ ਨਾਲ ਉਹ ਬਿਹਬਲ ਹੋ ਗਿਆ)। ੧੪ ਸੰਵਾਰਦਾ, ਸੰਭਾਲਦਾ ਅਰਥਾਤ ਇੱਜ਼ਤ ਬਚਾਉਂਦਾ ਕਿ ਮਤਾਂ ਕਿਧਰੇ ਲਾਜ ਲੱਗ ਜਾਏ। ੧੫ ਅਵੱਸ਼। ੧੬ ਵੱਡੇ ਨੇਜ਼ਿਆਂ ਨਾਲ। ੧੭ ਵਧੇਰੇ ਉਪਰਾਲਾ, ਜਤਨ, ਅਭਿਆਸ, ਵੱਡੀ ਘਾਲ। ੧੮ ਸਾਮ੍ਹਣੇ। ੧੯ ਉਨ੍ਹਾਂ ਦਾ (ਪਿੱਛਾ ਨਾ ਕਰਦਾ)।*

ਦੋਹਰਾ॥

ਸਿੰਘ ਸੁ ਪਿਛਲੀ ਤਰਫ ਕੋ, [੧]ਫੇਰੈਂ ਨੈਨ ਸੁ ਨਾਂਹਿ।
'ਮਤ ਕਤ ਆਖੈ ਜਗਤ ਕੋ, ਸਿੰਘ ਮੁਯੋ ਮੁਖ ਫੇਰ ਪਿਛਾਹਿਂ॥੯੦॥

ਚੌਪਈ॥

ਨੇਜਨ ਸਜੋਂ ਸਿੰਘ ਪਿਛੌਂ ਦਬਾਯੋ। ਬਹੁਤ ਜੋਰ ਸਜੋਂ ਸਿੰਘ ਝੁਕਾਯੋ।
*ਸਿੰਘ ਸੁ ਗਿਰਜੋ ਗੋਡਨ[੨] ਕੈ ਭਾਰ। ਤਊ[੩] ਨ ਛੋਡੀ ਸਿੰਘ ਤਲਵਾਰ॥੯੧॥

ਕੁੰਡਲੀਆ ਛੰਦ॥

ਤਲਵਾਰ ਨ ਛੋਡੀ ਸਿੰਘ ਇਮ, ਯਹ ਚਿਤ ਸੋਚ ਬਿਚਾਰ।
ਬਿਨ ਹਥਜਾਰ ਨ ਹਥ ਲਖੈ[੪], ਮਤ ਕਰੈ ਨ ਸੀਸੈ ਵਾਰ।
ਮਤ ਕਰੈ ਨ ਸੀਸੈ ਵਾਰ, ਸਿੱਖੀਓਂ ਮੈਂ ਰਹਿ ਜਾਊਂ।
ਇਹ ਛਿਨ ਜਾਵੈ ਛੱਲ, ਫੇਰ ਕਤ [੫]ਵਖਤਹਿਂ ਪਾਊਂ।
ਸਮੋ ਸੁ ਆਯੋ ਸਮਝ, ਸੁਭੋ ਚਿਤ ਲੀਨੋ ਧਾਰ।
'ਅਬ ਧੜ ਤੈ ਸੀਸ ਉਤਰਾਈਐ, ਕੋਇ ਝੱਲ ਤਿੱਖੀ ਤਲਵਾਰ'॥੯੨॥

ਚੌਪਈ॥

ਤਬ ਸਿੰਘ ਜੀ ਗਹਿ[੬] ਖੰਡੋ ਉਠਾਯੋ। ਦੈ ਲਲਕਾਰੋ ਗਿਲਜਨ ਬੁਲਾਯੋ।
ਦਯੋ ਸੀਸ ਉਨ ਅਗੈ ਨਿਵਾਇ[੭]। ਜਿਮ ਤੇਗ ਬਹਾਦਰ ਗੁਰ ਕੀਓ ਦਾਇ[੮]॥੯੩॥
ਗਿਲਜਨ ਤੇਗ ਗ੍ਰੀਵ[੯] ਪੈ ਡਾਰੀ[੧੦]। ਭਈ ਮੁੰਡੀ[੧੧] ਤਬ ਧੜ ਤੇ ਨਜਾਰੀ[੧੨]।
ਸਿੰਘ ਕੋ ਪ੍ਰਣ ਪੂਰੋ ਪ੍ਰਭ ਕੀਓ। ਧੰਨ ਮਰਨ ਉਸ ਧੰਨ ਹੈ ਜੀਓ॥੯੪॥
ਸ਼ਹੀਦਨ ਕੈ ਮਧ ਭਈ ਵਧਾਈ। ਹੁਤੇ ਉਡੀਕਤ ਗੁਰਬਖ਼ਸ਼ ਸਿੰਘ[੧੩] ਭਾਈ।
ਅਗਜੋਂ ਲੈਨ ਨਿਹੰਗ ਕੋ ਆਏ। ਉਡਨ ਖਟੋਲੇ ਬਹੁਤ ਸਜਾਏ॥੯੫॥
ਘੋੜੇ ਆਣੇ[੧੪] ਉਡਨੇ ਸਾਥ। ਪਾਈ ਕਾਠੀ ਕੋਤਲ[੧੫] ਫੜੇ ਹਾਥ।
ਨਿਸ਼ਾਨ ਨਿਗਾਰੇ ਸ਼ਹੀਦਨ ਫੜੇ। ਨੀਲੇ ਬਾਣੇ ਪਹਿਰ[੧੬] ਸੁ ਖੜੇ॥੯੬॥

*੧ ਅੱਖਾਂ ਪਿਛਾਂਹ ਨਾ ਫੇਰਦਾ, ਪਿਛਾਂਹ ਵੱਲ ਵੇਖਦਾ ਤੱਕ ਨਾ। ੨ ਗੋਡਿਆਂ (ਦੇ ਭਾਰ)। ੩ ਤਾਂ ਵੀ। ੪ ਵੇਖ ਕੇ (ਮਤਾਂ ਵੈਰੀ ਬਿਨ ਹਥਿਆਰਾਂ ਵੇਖ ਕੇ ਵਾਰ ਹੀ ਨਾ ਕਰੇ)। ੫ ਵਕਤ ਪਾਵਾਂਗਾ (ਫੇਰ ਕਿਸ ਵੇਲੇ ਅਜਿਹਾ ਅਵਸਰ ਮਿਲੇਗਾ)। ੬ ਫੜ ਕੇ। ੭ ਝੁਕਾ ਦਿੱਤਾ। ੮ ਤਰ੍ਹਾਂ, ਜਿਸ ਤਰ੍ਹਾਂ (ਜਿਮ ਦਾਇ ਜਿਸ ਜੁਗਤਿ ਨਾਲ)। ੯ ਗਲ ('ਤੇ), ਧੌਣ (ਉੱਤੇ)। ੧੦ ਡਾਲੀ, ਮਾਰੀ। ੧੧ ਸੀਸ (ਸਿਰ ਧੜ ਤੋਂ ਅੱਡ ਹੋ ਗਿਆ)। ੧੨ ਅੱਡਰਾ, ਅਲੱਗ। ੧੩ ਭਾਈ ਗੁਰਬਖਸ਼ ਸਿੰਘ {ਸ਼ਹੀਦ ਗੁਰਬਖਸ਼ ਸਿੰਘ ਜੋ ਲੀਲ ਪਿੰਡ (ਅੰਮ੍ਰਿਤਸਰ) ਦੇ ਵਸਨੀਕ} ਨੂੰ ਸਾਰੇ ਪਹਿਲੇ ਸ਼ਹੀਦਾਂ ਦੀਆਂ ਰੂਹਾਂ ਉਡੀਕ ਰਹੀਆਂ ਸਨ। ੧੪ ਲਿਆਂਦੇ। ੧੫ (ਤੁ) ਅਮੀਰਾਂ ਦੀ ਖਾਸ ਸਵਾਰੀ ਦਾ ਘੋੜਾ; ਸ਼ਿੰਗਾਰਿਆ ਹੋਇਆ ਖਾਸ ਘੋੜਾ। ੧੬ ਪਹਿਨ ਕੇ। *ਡਿਗਣ ਲੱਗਿਆਂ ਵੀ ਸਿੰਘ ਦਾ ਉੱਚਾ ਆਦਰਸ਼ ਹੈ ਕਿ ਮੂੰਹ ਦੇ ਭਾਰ ਨਹੀਂ ਡਿੱਗਣਾ।*

ਦੋਹਰਾ॥

ਪੜ੍ਹੈਂ ਸ਼ਬਦ ਬਡ ਠਾਠ ਕਰ, ਸੁੰਦਰ ਜੋੜੀ ਮਿਲਾਇ[੧]।
ਤੁਰੇ ਗੁਰਬਖ਼ਸ਼ ਸਿੰਘ ਲੈਣ ਕੋ, ਬਾਣੋ ਖ਼ੂਬ ਬਣਾਇ॥੮੭॥

ਚੌਪਈ॥

ਮਨੀ ਸਿੰਘ ਜੀ ਆਏ ਆਪ। ਕਰਤੇ ਗ੍ਰੰਥ ਗੁਰ ਬਾਣੀ ਜਾਪ।
ਤਾਰੂ ਸਿੰਘ ਜੀ ਅਏ ਇਸ ਭਾਇ। ਖਾਨੂ[੨] ਨਰੜਜੋ[੩] ਦਾਮਨ[੪] ਪਾਇ॥੮੮॥
[੫]ਪਗਤ੍ਰਾਨਨ ਵਾਰੇ ਲਾਏ ਗੈਲ। ਮਾਰਕੂਟ ਉਸ ਲਾਹੇ ਖੈਲ।
ਜਿਨ ਜਿਨ ਦੁਸ਼ਟਨ ਸਿੰਘ ਸਤਾਏ। [੬]ਤੇ ਤੇ ਤੁਰਕ, ਹੇਠ ਪਾਲਕੀ ਲਾਏ॥੮੯॥
ਢੁੱਕ ਸਿੰਘ ਗੁਰ ਫਤ੍ਹੇ ਬੁਲਾਈ। ਗੋਡਨ ਛੁਹੇ ਮਿਲੇ ਜੱਫੀਆਂ ਪਾਈ।
ਬਹੁਤ ਖੁਸ਼ੀ ਵਲ ਦੋਹਨ ਆਈ। ਮਿਲੇ ਭਰਥ[੭] ਜਿਮ ਲਛਮਨ[੮] ਭਾਈ॥੯੦॥

ਦੋਹਰਾ॥

ਹਾਥ ਜੋੜ ਠਾਂਢੋ ਭਯੋ, ਲਾਇ ਚਰਨ ਸੁ ਗੁਰ ਕੋ ਧਯਾਨ।
ਗੁਰਬਖ਼ਸ਼ ਸਿੰਘ ਇਮ ਬਚ ਕਹਜੋ, ਤੂੰ ਆਪੈ ਜਾਣੀ ਜਾਣ॥੯੧॥

ਚੌਪਈ॥

ਜੋ ਹਜ਼ੂਰ ਨਿਜ ਪੰਥ ਰਚਾਯਾ। ਅਬ ਤਿਸ ਨੈ ਹੈ ਬਹੁ ਦੁਖ ਪਾਯਾ।
ਕਾਬਲ ਤੇ ਜੋਊ ਕੁਤੋ* ਮੰਗਾਯੋ। ਬੰਦੈ ਜਿਮ ਉਸ ਚਹੀਅਤ ਗਲਾਯੋ॥੯੨॥
ਬਹੁ ਦੁਖ ਇਨ ਖਾਲਸੈ ਦਯੋ। ਅਬ ਇਸ ਚਹੀਯਤ ਫੇਰ ਨ ਅਯੋ।
ਤੇਰੋ ਖਾਲਸੋ ਆਪ ਲੜਵੈਯੋ। ਇਨਹੀ ਤੇ ਸਭ ਦੁਸ਼ਟ ਮਰਵੈਯੋ॥੯੩॥
ਪੰਜਾਬ ਦੌਲਤ ਯਾਹੀ ਤੇ ਸਿੰਘ ਖਾਹਿੰ। [੯]ਦੱਖਣੀ ਪਛਮੀ ਕਿਮ ਲੈ ਜਾਹਿੰ।

---

*੧ ਪਖਵਾਜ, ਧਾਮਾ, ਤਬਲਾ, (ii) ਜੋਟੀ ਭਾਵ ਜੋਟੀਆਂ ਦੇ ਸ਼ਬਦ ਜੋ ਦੋ ਮੰਡਲੀਆਂ ਕਰ ਕੇ ਪੜ੍ਹੇ ਜਾਂਦੇ ਹਨ। ਇਕ ਤੁਕ ਨੂੰ ਇਕ ਮੰਡਲੀ ਗਾਉਂਦੀ ਹੈ ਤੇ ਦੂਜੀ ਮੰਡਲੀ ਉਸ ਨੂੰ ਦੁਹਰਾਉਂਦੀ ਹੈ, ਧਾਰਨਾ ਦੇ ਸ਼ਬਦ, ਇਸ ਰੀਤੀ ਦੇ ਮੋਢੀ ਬਾਬਾ ਬੁੱਢਾ ਜੀ ਸਨ, ਸਾਰੇ ਸ਼ਹੀਦ ਜੋਟੀਆਂ ਦੇ ਸ਼ਬਦ ਸੁਰਾਂ ਮਿਲਾ ਕੇ ਪੜ੍ਹਦੇ ਆ ਰਹੇ ਸਨ। ੨ ਖਾਨ ਬਹਾਦਰ ਨਵਾਬ ਜ਼ਕਰੀਆ ਖਾਂ, ਲਾਹੌਰ ਦਾ ਸੂਬਾ। ੩ ਨਰੜ, ਬੰਨ੍ਹ ਰੱਖਿਆ ਸੀ। ੪ ਪੱਲੇ ਨਾਲ। ੫ ਜੁੱਤੀਆਂ (ਮਾਰਨ ਵਾਲੇ)। ੬ ਕੁਹਾਰਾਂ ਵਾਂਗ ਉਨ੍ਹਾਂ ਤੁਰਕਾਂ ਨੇ ਪਾਲਕੀ ਨੂੰ ਆਪਣੇ ਮੋਢਿਆਂ 'ਤੇ ਚੁੱਕ ਰਖਿਆ ਸੀ। ੭ ਭਰਤ, ਦਸ਼ਰਥ ਦਾ ਪੁੱਤਰ, ਰਾਮਚੰਦਰ ਜੀ ਦਾ ਭਾਈ, ਜੋ ਕੈਕਈ ਦੇ ਉਦਰ ਤੋਂ ਜਨਮਿਆ ਸੀ, ਸ੍ਰੀ ਰਾਮਚੰਦਰ ਜੀ ਦੇ ਬਨਵਾਸ ਜਾਣ 'ਪੁਰ ਇਸ ਨੂੰ ਅਯੁੱਧਿਆ ਦਾ ਰਾਜਾ ਥਾਪਿਆ ਗਿਆ ਸੀ, ਪਰ ਉਸ ਨੇ ਸ੍ਰੀ ਰਾਮਚੰਦਰ ਜੀ ਦੀਆਂ ਖੜਾਵਾਂ ਹੀ ਸਥਾਪਤ ਰੱਖੀਆਂ। ੮ ਲਕਸ਼ਮਨ, ਰਾਜਾ ਦਸ਼ਰਥ ਦਾ ਪੁੱਤਰ, ਜੋ ਸ੍ਰੀ ਰਾਮ ਚੰਦਰ ਜੀ ਦਾ ਛੋਟਾ ਭਾਈ ਸੀ ਅਤੇ ਉਨ੍ਹਾਂ ਦੇ ਨਾਲ ਬਨਵਾਸ ਗਿਆ। ਬਨਵਾਸ ਤੋਂ ਵਾਪਸੀ 'ਤੇ ਅਯੁੱਧਿਆ ਵਿਖੇ 'ਭਰਤ ਮਿਲਾਪ' ਦਾ ਦ੍ਰਿਸ਼ ਇਤਿਹਾਸਕ ਹੈ, ਜਿਸ ਵਿਚ ਭਰਤ ਆਪਣੇ ਭਰਾ ਲਛਮਣ ਅਤੇ ਵੱਡੇ ਭਰਾ ਸ੍ਰੀ ਰਾਮਚੰਦਰ ਨਾਲ ਬੜੇ ਉਤਸ਼ਾਹ ਤੇ ਸਨੇਹ ਸਹਿਤ ਗਲੇ ਲੱਗ ਰਿਹਾ ਹੈ। ੯ ਦੱਖਣੀ ਭਾਵ ਮਰਹੱਟੇ ਤੇ ਪੱਛਮੀ ਭਾਵ ਤੁਰਕ ਜਰਵਾਣੇ। *ਅਰਥਾਤ ਨਾਦਰ ਸ਼ਾਹ ਜਿਸ ਨੇ ਕਾਬਲ ਤੋਂ ਉੱਠ ਕੇ ਹਿੰਦੁਸਤਾਨ 'ਤੇ ੧੭੩੮ ਈ. ਵਿਚ ਸਖਤ ਹਮਲਾ ਕੀਤਾ ਤੇ ਦਿੱਲੀ ਵਿਚ ਲੁੱਟਮਾਰ ਅਤੇ ਕਤਲਾਮ ਕੀਤੀ।*

ਬਚਨ ਸਿੰਘ ਸੁਨ ਗੁਰ ਖੁਸ਼ ਭਏ। 'ਤਥਾ ਅਸਤੁ[੧]' ਸਤਿਗੁਰ ਬਚ ਕਹੇ॥੯੪॥
ਸ਼ਾਹੁ ਜਹੰਨਮ[੨] ਉਤ ਸਾਲੈ ਗਯੋ। ਸਰਬਤ ਖਾਲਸੈ ਇਸ ਬਿਧ ਖੁਸ਼ੀ ਅਯੋ।
ਅਗੈ ਸੁਨੋ ਸੁ ਪਿਛਲੀ ਬਾਤ। ਗਿਲਜੇ ਮੁੜ ਜਿਮ ਸਿੰਘਨ ਕਰ ਘਾਤ[੩]॥੯੫॥

ਦੋਹਰਾ॥

ਗਿਲਜਨ ਡੇਰਾ ਤੌਂ ਕੀਓ, ਕਿਲੈ ਭੰਗੀਓਂ ਪਾਸ।
ਰਾਤ ਪਰੀ[੪] ਖਾਲਸੋ ਜਗਜੋ, ਨਿਕਸ[੫] ਖਾਤਨ [੬]ਖੱਡਨ ਵਾਸ॥੯੬॥

ਚੌਪਈ॥

ਗਿਲਜੇ ਥਕ ਵੈ ਮੂਧੇ ਪਏ। ਘੋੜੇ ਕਈ ਖਾਲਸੇ ਕੱਢ ਲਏ।
ਮਾਰ ਗਿਲਜਨ ਕਿਨ ਬਦਲੇ ਲਏ। ਬਹੁਤ ਅਕਾਏ ਸੌਣ ਨ ਦਏ॥੯੭॥
ਗਿਲਜਨ ਕੀਨੋ ਕੂਚ ਪਰਾਤ[੭]। ਰਲੇ ਸ਼ਾਹਿ ਸੋਂ ਜੰਡਾਲੇ ਜਾਤ।
ਅਬ ਸੁਨੋ ਸ਼ਹੀਦਨ [੮]ਲੋਥਨ ਬਾਤ। ਸਿੰਘਨ ਫੂਕ ਦਈ [੯]ਜਿਹ ਭਾਂਤ॥੯੮॥
[੧੦]ਪਰੀ ਨਿਸਾ ਗਿਲਜੇ ਹਟਿ ਗਏ। ਸਿੰਘ ਖਬਰਨ ਕੋ ਤੌਂ ਤਹਿਂ ਅਏ।
ਬਿਨ ਸਾਸਨ ਸਭ ਲੋਥਾਂ ਪਾਈ। ਅਪਨ ਬਿਗਾਨਾ ਸਮਝਜੋ ਨ ਜਾਈ॥੯੯॥
ਮਿਲ ਸਿੰਘਨ ਯੌਂ ਬਾਤ ਠਹਿਰਾਈ। ਇਕ ਥਾਂ ਸਬਹਨ ਚਿਖਾ ਚਿਨਾਈ।
ਚਕ ਸਿੰਘਨ ਬਹੁ ਲਕੜੀ ਆਣੀ। ਅਕਾਲ ਬੁੰਗੈ ਕੇ ਪਿਛੈ ਠਾਣੀ[੧੧]॥੧੦੦॥

ਦੋਹਰਾ॥

ਇੱਕ ਚਿਖ' ਪੈ ਸਭ ਧਰੇ, ਦੀਨ ਹੁਤਾਸਨ[੧੨] ਲਾਇ।
ਕਰਜੋ ਕੜਾਹ ਸੁ ਤਹਿਂ ਹੁਤੋ, ਸਭ ਹੀ ਦਯੋ ਵਰਤਾਇ॥੧੦੧॥

ਚੌਪਈ॥

[੧੩]ਤੱਤਨ ਮੈਂ ਸਿੰਘ ਤੱਤ ਰਲ ਗਯੋ। ਸਥੂਲ[੧੪] ਬਪੁ[੧੫] ਤਜਿ ਸੂਛਮ[੧੬] ਲਯੋ।
ਅਥਵਾ ਹਿਕ ਦੇਹ ਸਿੰਘ ਜੀ ਧਾਰੀ। ਰਲਿਓ ਜਾਇ ਸ਼ਹੀਦਨ ਮਝਾਰੀ[੧੭]॥੧੦੨॥
ਧੰਨ ਧੰਨ ਪੰਥ ਸਭੋ ਉਸ ਆਖੈਂ। ਮਾਤ ਪਿਤਾ ਸਭ ਧੰਨ ਉਸ ਭਾਖੈਂ।
ਸ਼ਹੀਦਗੰਜ ਤਹਿਂ ਸਿੰਘਨ ਬਨਵਾਯੋ। ਸੁਖਨਾਂ ਸੁਖੈ ਤਿਸੈ [੧੮]ਬਰ ਆਯੋ॥੧੦੩॥
ਐਸੀ ਕਲਾ ਉਸ ਜਗ੍ਹਾ ਹੋਈ। ਭੂਤ ਦਰਸ ਤਹਿਂ ਰਹੈ ਨ ਕੋਈ।

---

*੧ ਤਥਾ+ਅਸੁ ਐਸੀ ਹੀ ਹੋਵੇ, ਉਜੇਹਾ ਹੀ ਹੋਵੇ (ਟ.ਕ. 'ਕਹਿ ਤਥਾਸਤੋ ਭੀ ਲੋਪ ਚੰਡਿਕਾ'- ਪਰਸ)। ੨ ਨਰਕਾਂ ਨੂੰ ਗਿਆ। ੩ ਕਤਲ। ੪ (ਰਾਤ) ਪਈ। ੫ ਨਿਕਲ (ਆਇਆ)। ੬ ਜਿਸ ਦਾ (ਖਾਲਸੇ ਦਾ) ਵਾਸਾ ਖਾਤਿਆਂ (ਟੋਇਆਂ) ਤੇ ਖੱਡਾਂ ਵਿਚ ਸੀ। ੭ ਪ੍ਰਾਤਾਕਾਲ, ਸਵੇਰ (ਹੀ)। ੮ ਲੋਥਾਂ ਦੀ ਗੱਲ। ੯ ਜਿਸ ਤਰ੍ਹਾਂ। ੧੦ ਰਾਤ ਪਈ ਤਾਂ। ੧੧ ਨਿਸਚਿਤ ਕੀਤੀ (ਥਾਂ)। ੧੨ ਹੁਤਾਸ਼, ਹੁਤਾਸ਼ਨ, ਅਗਨੀ ('ਹੁਤ' ਅਰਥਾਤ ਹਵਨ+ਅਸ਼ਨ ਅਰਥਾਤ 'ਖਾਵੇ', ਜੋ ਹਵਨ ਦੀ ਸਮਗ੍ਰੀ ਨੂੰ ਖਾ ਜਾਵੇ ਭਾਵ ਅੱਗ)। ੧੩ ਪੰਜਾਂ ਤੱਤਾਂ ਵਿਚ। ੧੪ ਅਸਥੂਲ, ਮੋਟਾ, ਵੱਡਾ ਜੜ੍ਹ ਰੂਪ, ਨਾਸ਼ਵਾਨ। ੧੫ ਵਪੁ, ਸ਼ਰੀਰ, ਦੇਹ (ਟ.ਕ. 'ਕਾਲ ਪਾਏ ਬ੍ਰਹਮਾ ਬਪੁ ਧਰਾ॥' ਚੌਪਈ) ਭਾਵ ਸਰੀਰ ਛੱਡ ਕੇ ਆਤਮਕ ਰੂਪ ਹੋ ਗਿਆ। ੧੬ ਸੂਕਸ਼ਮ: ਸੂਖਮ, ਪਤਲਾ, ਬਾਰੀਕ, ਛੋਟਾ, ਅਬਿਨਾਸ਼ੀ। ੧੭ ਵਿਚ। ੧੮ ਪੂਰੀ ਹੁੰਦੀ ਹੈ (ਜਿਹੜੀ ਕੋਈ ਸੁੱਖਣਾ ਸੁੱਖੇ)।*

ਬਹੁਤ ਸਿੰਘ ਤਹਿੰ ਕੜਾਹੁ ਕਰਾਵੈਂ। ਮਨ ਇੱਛਤ ਸਭ ਹੀ ਫਲ ਪਾਵੈਂ॥੧੦੪॥
ਆਗੈ ਸੁਨੋਂ ਔਰ ਪਰਸੰਗ। ਪੜ੍ਹਤ ਸੁਣਤ ਚਿਤ ਲਾਗੈ ਰੰਗ।
ਜਬ ਸਤਿਗੁਰ ਬਚ ਸਿੰਘ ਲਏ ਮੰਨ। ਤਬ ਹੀ ਭਯੋ ਖਾਲਸਾ ਧੰਨ॥੧੦੫॥

ਦੋਹਰਾ॥

ਗੁਰਬਖ਼ਸ਼ ਸਿੰਘ ਮਨ ਯੌਂ ਮਿਥੀ, 'ਅਬ ਰਹੀਐ ਸ਼ਹੀਦਨ ਪਾਸ'।
[1]ਠਾਂਢ ਭਯੋ [2]ਕਰ ਜੋਰ ਢਿਗ[3], ਸਤਿਗੁਰ ਕਹੀ ਅਰਦਾਸ॥੧੦੬॥

ਚੌਪਈ॥

ਅਗੈ ਸਤਿਗੁਰ ਥੇ ਜਾਣੀ ਜਾਣ। ਹੋਇ ਕ੍ਰਿਪਾਲ ਗੁਰ ਕਹਯੋ ਵਖਾਣ।
'ਖੁਸ਼ੀ ਅਸਾਡੀ ਪ੍ਰਤ ਸਿੰਘਨ ਯਾਹਿ। ਜਨਮ ਧਾਰੋ ਮਧ [4]ਪੰਥ ਨਿਜ ਜਾਇ॥੧੦੭॥
ਪਗ[5] ਧਰ ਅਗੈ ਸ਼ਹੀਦੀ ਜਿਨ ਪਾਈ। [6]ਤਿਤੋ ਹਜ਼ਾਰ ਫੌਜਦਾਰ ਬਣਵਾਈ।
ਤੂੰ ਸਬਹਨ ਮੈਂ ਹੋਹੁ ਸਰਦਾਰ। ਭਯੋ ਸ਼ਹੀਦ ਜੁ ਗਿਲਜਨ ਮਾਰ'॥੧੦੮॥
ਤੌ ਸਰਬ ਸ਼ਹੀਦਨ ਫੁਰਮਾਇਸ਼ ਕਰੀ। 'ਹਜ਼ੂਰ ਕਹੀ ਇਨ [7]ਸਿਰ ਪਰ ਧਰੀ।
ਬਰਸ ਬਾਰਾਂ ਯਹਿ ਰਹੈ ਹਜੂਰ। ਧਾਰੈ ਪੰਥ ਜਾਇ ਜਨਮ ਜ਼ਰੂਰ॥੧੦੯॥
ਹਜ਼ੂਰ ਪ੍ਰਿਥਮ ਜਿਨ ਕਹੀ ਪਾਤਿਸ਼ਾਹੀ। ਉਨੈਂ ਉਮਰ ਅਬ [8]ਭੁੰਚੀ ਨਾਹੀਂ'।
ਬਰਸ ਬਾਰਾਂ ਤੇ ਬਾਦ ਯਹਿ ਜਾਇ। ਲੇਵੈਂਗੇ ਵੈ [9]ਬਚ ਭੁੰਚਾਇ॥੧੧੦॥

ਦੋਹਰਾ॥

ਸ੍ਰੀ ਸਤਿਗੁਰ ਗਲ ਮੰਨ ਲਈ, ਰਲ ਕਹੀ ਸ਼ਹੀਦਨ ਜੋਇ।
ਨਹਿੰ ਸਿੱਖਨ ਤੇ ਗੁਰ ਜੁਦੋ, ਗੁਰ ਤੇ ਨਹਿੰ ਸਿਖ ਜੋਇ॥੧੧੧॥

ਚੌਪਈ॥

ਸਤਿਗੁਰ ਬਚਨ ਸੋਊ ਮੰਨ ਲਏ। ਤੌ ਸਿੰਘਨ ਦਿਲ ਫੂਲਤ ਭਏ।
ਫੁਨ[10] ਗੁਰਬਖ਼ਸ਼ ਸਿੰਘ ਬਚਨ ਉਚਾਰਾ। 'ਹਮਰੋ ਹੁਕਮ ਕਬ ਮੰਨੈਂ ਪੰਥ ਸਾਰਾ'॥੧੧੨॥
ਤੌ ਸਤਿਗੁਰ ਅਤਿ ਕਿਰਪਾ ਕਰੀ। 'ਤੁਮ ਮੈਂ ਕਲਾ ਨਿਜੈ [11]ਮਮ ਧਰੀ'।
ਜੌ [12]ਹੰਨੇ ਹੰਨੇ ਕੀਏ ਥੇ ਪਤਿਸ਼ਾਹ। ਤੂੰ ਉਨ [13]ਸ਼ਾਹਨ ਕੇ ਸਿਰ ਸ਼ਾਹ॥੧੧੩॥...
ਤੁਹ[14] ਅਗੈ ਸਭ ਦੀਨੇ ਡਾਰ। [15]ਤੁਹਿ ਸੋਂ ਲਰੈ[16] ਸੁ ਜਾਵੈ ਹਾਰ॥੧੧੪॥

---

*੧ ਖਲੋ ਗਿਆ, ਖੜਾ ਹੋ ਗਿਆ। ੨ ਹੱਥ ਜੋੜ ਕੇ। ੩ ਪਾਸ, ਕੋਲ। ੪ ਆਪਣੇ ਹੀ ਪੰਥ ਵਿਚ (ਜਾ ਕੇ ਜਨਮ ਧਾਰੋ)। ੫ ਪੈਰ (ਅੱਗੇ ਧਰ ਕੇ ਜਿਸ ਨੇ)। ੬ ਉਤਨੇ ਹਜ਼ਾਰ (ਸਿਪਾਹੀਆਂ ਦੇ ਫੌਜਦਾਰ ਬਣਾ ਦਿੱਤਾ)। ੭ ਸਿਰ ਮੱਥੇ 'ਤੇ ਰੱਖ ਲਈ, ਮੰਨ ਲਈ; ਪ੍ਰਵਾਨ ਕੀਤੀ। ੮ ਭੋਗੀ ਨਹੀਂ। ੯ ਬਚੇ ਹੋਏ, ਬਾਕੀ ਰਹਿੰਦੇ (ਭੋਗ ਲਵੇਗਾ)। ੧੦ ਫੇਰ। ੧੧ ਆਪਣੀ (ਕਲਾ) ਮੈਂ (ਤੇਰੇ ਵਿਚ) ਰੱਖੀ ਹੈ। ੧੨ ਹਰ ਕਾਠੀ ਨਾਲ (ਹਰ ਘੋੜ ਸਵਾਰ ਦੀ ਆਪਣੀ ਪਾਤਿਸ਼ਾਹੀ ਸੀ)। ੧੩ ਸ਼ਾਹਾਨ ਦਾ ਸ਼ਾਹ, ਸ਼ਹਿਨਸ਼ਾਹ। ੧੪ ਤੇਰੇ ਅਧੀਨ। ੧੫ ਤੇਰੇ ਨਾਲ। ੧੬ ਲੜੇ।*

ਦੋਹਰਾ॥

ਜਿਤ ਵਲ ਦ੍ਰਿਸ਼ਟਿ ਸੁ ਤੂੰ ਧਰੈਂ, ਉਸ ਕੋ ਹੋਇ ਬਿਨਾਸ਼[੧]।
ਲੜੈ ਅੜੈ ਆਕੀ[੨] ਭਵੈ[੩], ਹਾਰ ਆਵੈ ਤੁਹਿ ਪਾਸ॥੧੧੫॥

ਚੌਪਈ॥

ਤੌ ਸਤਿਗੁਰ ਸਿੰਘ ਬਚਨ ਉਚਾਰਾ। 'ਧਰੋਂ ਜਨਮ ਮੈਂ [੪]ਕਿਹ ਘਰ ਬਾਰਾ'।
ਸਤਿਗੁਰ ਕਹਜੋ 'ਜੋ ਹੁਇ ਨਰ ਸੂਰਾ। ਲਰ[੫] ਗਿਲਜਨ ਸੋਂ ਹੋਇ ਨ ਕੂਰਾ[੬]॥੧੧੬॥
ਜਿਸੈ ਸ਼ਾਹਦੀ[੭] ਪੰਥ ਸਭ ਭਰੈ। ਜੋ ਦੁਸ਼ਟਨ ਸੋ ਜੁੱਧੋਂ ਨ ਟਰੈ[੮]।
ਜੋ ਪੰਥੈ ਹਿਤ ਸ੍ਰੀਰ ਚਹਿ ਲਾਯਾ। ਜਿਨ ਪੰਥੈ ਹਿਤ ਪਰਸ੍ਵਾਰਥ[੯] ਕਮਾਯਾ'॥੧੧੭॥
ਜੌ ਸਤਿਗੁਰ ਪੁਛ ਲਏ ਮੁਰੀਦ। ਘੱਲੂਘਾਰੇ ਜੋ ਭਏ ਸ਼ਹੀਦ।
ਸਬਹਿਨ ਨਾਮ *ਚੜ੍ਹਤ ਸਿੰਘ ਕੋ ਲਯੋ। ਸਤਿਗੁਰ ਬਚਨ ਉਸੈ ਘਰ ਦਯੋ॥੧੧੮॥
[੧੦]ਸਈ ਅਠਾਰਾਂ ਬਾਈਏ ਸਾਲ। ਬੀਤੇ [੧੧]ਬਿੱਕ੍ਰਮ ਸਾਲ ਨ੍ਰਿਪਾਲ[੧੨]।
ਰਤਨ ਸਿੰਘ ਯੌ ਸਾਖੀ ਕਹੀ। ਕਿਛ ਸੁਨਿ ਕੈ ਕਿਛ ਅਨੁਭਵ ਲਹੀ॥੧੧੯॥

ਦੋਹਰਾ॥

ਸਿੰਮ੍ਰਿਤ ਸ਼ਾਸਤ੍ਰ ਬੇਦ ਸਭ, ਏਹ ਕੰਚਨ[੧੩] ਕੇ ਚੇਰ[੧੪]।
ਅਨੁਭਵ ਪਾਰਸ[੧੫] ਕੀ ਕਨੀ, [੧੬]ਤਾ ਮੈਂ ਲਾਖ ਸੁਮੇਰ[੧੭]॥੧੨੦॥

## ਸਾਖੀ ਅਹਿਮਦ ਸ਼ਾਹ ਕੀ ਔ ਭਰਤ ਪੁਰੀਏ ਜਵਾਹਰ ਮਲ ਔ ਨਜੀਬ ਖਾਨ ਰੁਹੇਲੇ ਕੀ

### (ਰਹਜੋ ਜੱਸ ਜਗ ਛਾਇ ਸਪੂਤ ਜਵਾਹਰ ਮੱਲ ਭਯੋ)

ਦੋਹਰਾ॥

ਤੌ ਮਾਲੀ[੧੮] ਨੇ ਹਮ ਕਹਜੋ, 'ਆਗੈ ਮੋਹਿ ਸੁਨਾਇ।

*੧ ਨਾਸ਼। ੨ ਬਾਗੀ। ੩ ਭਾਵੇਂ। ੪ ਕਿਸ ਦੇ ਘਰ ਜਾਂ ਬਾਰ ਵਿਚ। ੫ ਲੜ ਕੇ। ੬ ਕੂੜਾ, ਝੂਠਾ (ਤ.ਕ. 'ਬਿਨਸੈ ਭ੍ਰਮ ਕੂਰਾ'- ਆਸਾ ਅ. ਮ. ੧)। ੭ ਗਵਾਹੀ (ਦੇਵੇ)। ੮ (ਨਾ) ਟਲੇ। ੯ ਪਰਉਪਕਾਰ, ਲੋਕ-ਕਲਿਆਣ। ੧੦ ਸੌ ਅਠਾਰਾਂ (ਸੰਮਤ) ਦੇ ਬਾਈਏਂ ਸਾਲ (੧੮੨੨ ਬਿ:, ੧੭੬੫ ਈ:) ਇਹ ਘਟਨਾ ੧੮੨੨ ਬਿ: ਦੀ ਹੈ। ੧੧ ਬਿਕ੍ਰਮਾਜੀਤ (ਬਿਕ੍ਰਮੀ ਸੰਮਤ ਜਿਸ ਤੋਂ ਚਲਿਆ)। ੧੨ ਰਾਜਾ। ਭਾਵ ਰਾਜਾ ਬਿਕ੍ਰਮਾਜੀਤ ਸੰਮਤ ਦੇ ੧੮੨੨ ਸਾਲ ਬੀਤ ਚੁੱਕੇ ਸਨ। ੧੩ ਸੋਨੇ ਦੇ। ੧੪ ਚੇਲੇ, ਦਾਸ, ਸੇਵਕ। ੧੫ ਇਕ ਕਲਪਿਤ ਪੱਥਰ ਜਿਸ ਦੇ ਛੁਹਣ ਨਾਲ ਲੋਹਾ ਸੋਨਾ ਹੋ ਜਾਂਦਾ ਹੈ। ੧੬ ਉਸ ਵਿਚ ਭਾਵ ਅਨੁਭਵ ਵਿਚ। ੧੭ ਇਕ ਵਿਸ਼ੇਸ਼ ਪਹਾੜ ਜੋ ਭਾਗਵਤ ਤੇ ਵਿਸ਼ਨੂੰ ਪੁਰਾਣ ਅਨੁਸਾਰ ਸੋਨੇ ਦਾ ਹੈ ਅਤੇ ਜਿਸ ਉੱਪਰ ਦੇਵਤਿਆਂ ਦੀਆਂ ਪੁਰੀਆਂ ਹਨ। ੧੮ ਕੈਪਟਨ ਮਰੇ। *ਚੜ੍ਹਤ ਸਿੰਘ ਜਾਂ ਚੜ੍ਹ ਸਿੰਘ (ਸੰਮਤ ੧੭੮੯-੧੮੩੨ ਮੁਤਾਬਿਕ ੧੭੩੨-੧੭੭੫ ਈ:) ਇਸ ਦੇ ਘਰ ਮਹਾਂ ਸਿੰਘ ਦਾ ਜਨਮ ੧੭੬੦ ਈ: ਵਿਚ ਹੋਇਆ, ਜਿਸ ਦਾ ਪੁੱਤਰ ਮਹਾਰਾਜਾ ਰਣਜੀਤ ਸਿੰਘ ਸੀ।*

ਕਹਾਂ ਗਯੋ? ਜਾਇ ਕਜਾ ਕੀਓ, ਫਿਰਜੌ[1] ਕਹਾਂ ਤੇ ਸ਼ਾਹਿ?॥੧॥

ਚੌਪਈ॥

ਔ ਦਿੱਲੀ ਕਹੀ ਥੀ ਜੋ ਤੁਮ ਘੇਰੀ। ਤਕਸੀਰ[2] ਰੁਹੇਲੇ ਨਜੀਬੇ ਕੇਰੀ[3]।
ਆਪ ਬਚੀ ਕਿ ਬਚਵਾਈ ਸ਼ਾਹੁ? ਦੋਊ ਬਤਾਯੋ [4]ਮੋਹ ਪ੍ਰਤਿ ਰਾਹੁ॥੨॥
ਜਿਮ ਉੱਤਰ ਹਮ ਉਸ ਕੋ ਦਯੋ। ਸੋ ਉਸ ਤੌਰ ਹਮ ਕਰੈਂ ਲਿਖਯੋ।
[5]ਆਓ ਆਈ ਜਬ ਸ਼ਾਹ ਕੀ ਭਈ। ਔਰ ਫੌਜ ਜੱਟ ਰੱਖਣੀ ਠਈ[6]॥੩॥
ਸਿੰਘਨ ਵਲ ਉਸ ਅਏ ਵਕੀਲ। ਲੱਦ ਮਾਇਆ ਬਹੁ ਗੱਡੇ ਫੀਲ[7]।
ਨਾਮ ਬ੍ਰਿੰਦਾਬਨ, ਮਥਰਾ ਦਾਸ। ਆਇ ਕਹਜੋ ਉਨ ਖਾਲਸੈ ਪਾਸ॥੪॥
ਹਮ ਤੁਮ ਛੱਤ੍ਰੀ ਹਿੰਦੂ ਧਰਮ। ਏਕੋ ਜਾਤ ਔ ਏਕ ਹੀ ਕਰਮ।
ਸੰਤ ਰੱਛਕ ਔ ਗਊ ਰੱਛਜਾ। ਤੁਰਕ ਦੁਸ਼ਟ ਕੋ ਚਾਹੈਂ ਭਛੱਜਾ[8]॥੫॥

ਦੋਹਰਾ॥

ਹਿੰਦੂ ਲਾਜ ਹਮ ਤੁਮ ਇਕੈ, ਉਨ੍ਹੈਂ ਮਜ਼੍ਹਬ ਦੀਨਦਾਰ[9]।
ਇਸ ਪਰ ਧਰੋ ਧਿਆਨ ਤੁਮ, ਆਇ ਕਰੋ ਧਰਮ ਪ੍ਰਿਤਪਾਰ[10]॥੬॥

ਚੌਪਈ॥

ਔਰ ਸਿੱਕੋ ਔ ਦਾਰੂ ਲਈਐ। ਕੜਾਹੁ ਖਾਤਰ ਔਰ ਦਰਬ[11] ਭੀ ਪਈਐ[12]।
ਜੋ ਹਮ ਪੈ ਸਭ ਤੁਮਰੋ ਮਾਲ। ਲਓ ਆਇ ਰਲ ਹਮਰੇ ਨਾਲ॥੭॥
ਜੋ ਹੈ ਤੁਮ ਕੋ ਹਿੰਦ ਕੀ ਲਾਜ। ਆਇ ਕਰੋ ਅਬ ਹਮ ਕੋ ਕਾਜ।
ਗਿਲਜੋ ਆਇਓ ਦੀਨੈ ਕਾਜ। ਵੜਜੋ ਦੀਨ ਮਧ ਦਿੱਲੀ ਭਾਜ'॥੮॥
ਉਸੈ ਅਰਜ਼ ਖਾਲਸੈ ਮੰਨ ਲਈ। ਚੜ੍ਹਜੋ ਤੁਰਤ ਕਛ ਦੇਰ ਨ ਕਈ[13]।
ਛਡੇ ਕਬੀਲੇ[14] ਮਾਲਵੇ ਮਾਂਹਿ। ਬਹੇ ਬਿਰਾੜਨ ਸਬਹਨ[15] ਪਾਹਿ॥੯॥
ਜਾਇ ਦੁਬਾਈ ਬਾਂਗਰ ਕੋਣ[16]। ਰੋਕ ਲਯੋ ਆਨ ਵੜਨੈ ਠੌਨ[17]।
ਬਹੁਤ ਤੰਗੀ ਤਹਿਂ ਭਈ ਅਨਾਜ। ਦਿੱਲੀ ਛਡ ਛਡ ਲੋਕ ਜਾਹਿਂ ਭਾਜ॥੧੦॥

ਦੋਹਰਾ॥

ਉਤੈ ਸ਼ਾਹਿ ਯਹਿ ਸੁਣ ਖਬਰ, ਬਹੁ ਸੰਸਾ[18] ਚਿਤ ਕੀਨ।
ਲਏ ਹਾਹੁਕੇ ਸਿਰ ਧੁਨੈ[19], [20]ਧੁਨ ਧੁਨ ਖੁਨੈ ਜ਼ਮੀਨ॥੧੧॥

---

*੧ ਮੁੜਿਆ। ੨ ਗ਼ਲਤੀ, ਭੁੱਲ, ਦੋਸ਼। ੩ ਵਾਲੀ, ਦੀ। ੪ ਮੈਨੂੰ। ੫ ਹਿੰਦ ਵੱਲ ਆਉਣ ਦੀ ਖ਼ਬਰ। ੬ ਠਾਣੀ, ਇਰਾਦਾ ਕੀਤਾ। ੭ ਹਾਥੀ। ੮ ਖਾ ਜਾਣਾ, ਮਾਰ ਮੁਕਾਉਣਾ। ੯ ਦੀਨ (ਇਸਲਾਮ) ਵਾਲਾ। ੧੦ ਪਾਲਣਾ, ਰੱਖਿਆ। ੧੧ ਮਾਯਾ, ਰੁਪਏ। ੧੨ ਪ੍ਰਾਪਤ ਕਰੋ, ਪਾਓ। ੧੩ ਕੀਤੀ। ੧੪ ਘਰਬਾਰ, ਟੱਬਰ, ਬਾਲ-ਬੱਚੇ। ੧੫ ਸਭ ਕੋਲ। ੧੬ ਗੁੱਠ। ੧੭ ਠਾਹਰ, ਥਾਂ। ੧੮ ਫ਼ਿਕਰ। ੧੯ ਸੋਚਦਾ, ਪਛੋਤਾਂਦਾ। ੨੦ ਸਿਰ ਧੁਨਦਾ ਧਰਤੀ ਖਰੋਚਦਾ; ਫਿਕਰਾਂ ਵਿਚ ਡੁੱਬਾ ਪਿਆ।*

ਚੌਪਈ॥

'ਅਗੇ ਫੌਜ ਮੈਂ *ਭਾਊ ਭਾਰੀ। ਹੁਤੀ ਸੋਊ ਥੀ [1]ਭਲੇ ਨਿਵਾਰੀ।
ਅਬ ਜਾਇ ਰਲੇ ਸੁ ਸਿੰਘ ਭੁਜੰਗੀ। ਮਾਰ ਗਿਰਾਵੈਂ ਧੁਰ[2] ਤੇ ਰਮਜੰਗੀ[3]॥੧੨॥
[4]ਬਡੇ ਸੂਰ ਔ ਬਡੇ ਦਲੇਰ। ਆਪ ਬਾਜ ਹਮ[5] ਸਮਝੈਂ ਬਟੇਰ।
ਜੋ ਮੈਂ ਫਤ੍ਹੇ ਭਾਊ ਲੈ ਗਯੋ। ਮਤ ਮੋ ਤੇ ਏਊ ਲੇਹਿੰ ਫਿਰਯੋ[6]'॥੧੩॥
ਐਸੀ ਐਸੀ ਸੋਚੈਂ ਕਰੈ। ਮਨ ਮੈਂ ਕੁੜ੍ਹੈ ਔ ਕੰਪੈ[7] ਡਰੈ।
'ਜੌ ਅਬ ਮੁੜੌਂ ਤੌ ਲਾਗੈ ਲਾਜ। ਆਗੈ ਤੁਰੌਂ ਕੁਛ [8]ਸਰੈ ਨ ਕਾਜ'॥੧੪॥

ਦੋਹਰਾ॥

ਹੌਲੀ ਹੌਲੀ [9]ਕਰ ਮਜਲ, ਡੇਰੇ ਘਣੇ ਰਖਾਇ।
ਲੋਕਨ ਕੋ ਐਸੇ ਕਹੈ, 'ਹਮ ਫੌਜ ਉਡੀਕਤ ਆਹਿ'॥੧੫॥
ਸੋਊ ਰੁਹੇਲੈ [10]ਲਖ ਲਯੋ, ਜੋਰ ਜੁ ਅਹਿਮਦ ਸ਼ਾਹਿ।
ਕੋਹ ਚਾਲੀ ਤੀਸੈ ਦੌੜ ਕਰ, [11]ਪਰਨ ਜੋਗ ਅਬ ਨਾਂਹਿ॥੧੬॥

ਚੌਪਈ॥

ਸ਼ਾਹੁ ਰੁਹੇਲੈ ਯੌ ਲਿਖ ਪਠਾਵੈ[12]। 'ਫੌਜ ਮੋਹਿ ਕੋ [13]ਰੋਗ ਸੰਤਾਵੈ।
ਜਿਸ ਦਿਨ ਤੇ ਫੌਜ ਇਤ ਵਲ ਆਈ। ਬਹੁਤ ਮਰੀ ਸੋ ਲਿਖੀ ਨ ਜਾਈ॥੧੭॥
ਨਿਕਸ[14] ਜਾਇ ਜਬ ਫੌਜੋਂ ਰੋਗ। ਤਬ ਇਨ ਸੋਂ ਹਮ ਲਰਨੋ[15] ਹੋਗ।
ਔਰ ਫੌਜ ਮੈਂ ਘਰ ਤੇ ਮੰਗਾਈ। ਆਈ ਫੌਜ ਸੋ ਕਰੈ ਲਰਾਈ[16]॥੧੮॥
ਏਕ ਮਹੀਨੋ ਰਖ ਤਿਹਿੰ ਮਿਲ। ਤੌ ਦੇਖੀਂ ਤੂੰ ਹਮਹਿ ਤਜੱਮਲ[17]।
ਜਿਮ ਜਿਮ ਸ਼ਾਹੁ ਸੁ ਨਿਕਟੈ[18] ਜਾਵੈ। ਸ਼ਾਹਿ ਖ਼ੌਫ਼ ਜਾਨ ਅਪਨੀ ਆਵੈ॥੧੯॥
ਪਹੁੰਚ ਅੰਬਾਲੇ ਸ਼ਾਹ ਡੇਰਾ ਲਾਯੋ। 'ਕਰੋ ਧੌੜ' ਇਮ ਧਮਕੋ ਲਾਯੋ।
ਉਤੈ ਜੱਟ ਭੀ ਕਰੀ ਤਿਆਰੀ। 'ਲਰੀਐ ਸਾਹੁ ਸੋਂ ਅੱਗਲਵਾਰੀ'[19]॥੨੦॥

ਦੋਹਰਾ॥

ਰਜਪੂਤ ਮ੍ਰਹੱਟੇ ਬਿਰਾੜ ਸਦ, ਦਾਦੂ ਦਾਵੇਦਾਰ।
ਗੁਸਾਈ ਭਈਯੇ ਪਰਬਤੀ, ਫਿਰੰਗੀਅਨ ਸਦ ਸਰਦਾਰ॥੨੧॥

---

*੧ ਭਲਾ ਕਰਨ ਵਾਲੀ। ੨ ਧਰ 'ਤੇ, ਧਰਤੀ ਉਪਰ (ਮਾਰ ਗਿਰਾਉਂਦੇ)। ੩ ਛੋਟੀਆਂ ਤੋਪਾਂ, ਬੰਦੂਕਾਂ। ੪ ਵੱਡੇ ਸੂਰਮੇ। ੫ ਸਾਨੂੰ (ਸਮਝਦੇ)। ੬ ਮੋੜ ਕੇ, ਉਲਟੇ। ੭ ਕੰਬਦੇ। ੮ ਕੰਮ ਨਹੀਂ ਸਰਦਾ; ਕਾਰਜ ਪੂਰਾ ਨਹੀਂ ਹੁੰਦਾ। ੯ ਪੜਾ ਕਰਦਾ, ਪੈਂਡਾ ਮਾਰਦਾ। ੧੦ ਵੇਖ ਲਿਆ। ੧੧ ਹਮਲਾ ਕਰਨ ਯੋਗ। ੧੨ (ਲਿਖ) ਭੇਜਿਆ। ੧੩ ਤਾਪ ਚੜ੍ਹਦਾ ਹੈ, ਬੀਮਾਰੀ ਲੱਗ ਜਾਂਦੀ ਹੈ। ੧੪ ਨਿਕਲ। ੧੫ ਲੜਾਂਗਾ। ੧੬ ਲੜਾਈ। ੧੭ (ਅ) ਤਜੱਮੁਲ-ਸ਼ਾਨੋ-ਸ਼ੌਕਤ, ਚੜ੍ਹਦਲ। ੧੮ ਨੇੜੇ। ੧੯ ਅੱਗੋਂ ਦੀ ਹੋ ਕੇ। *ਭਾਊ ਜਾਤਿ ਦਾ ਇਕ ਯੋਧਾ, 'ਭਾਊ' ਦੂਜੇ ਦਰਜੇ ਦੀ ਇਕ ਰਾਜਪੂਤ ਜਾਤਿ ਹੈ।*

ਚੌਪਈ॥

ਸਭ ਭਾਈਅਨ ਕੋ ਆਖ ਸੁਨਾਈ। 'ਕਰੌਂ ਗਿਲਜੇ ਪਰ ਮੈਂ ਚੜ੍ਹ ਧਾਈ[੧]।
ਪ੍ਰਿਥਮੈਂ ਹਿੰਦੋਂ ਗਿਲਜੇ ਨਿਕਾਰੋਂ[੨]। ਫਿਰ ਆਇ ਦਿੱਲੀ ਪਾਛੈ ਮਾਰੋਂ॥੨੨॥
ਸਭੀ ਸੂਦਾਰਨ ਇਮ ਹੀ ਠਟੀ[੩]। ਕਹੀ ਜੱਟ ਥੀ ਜਿਮ ਹੀ ਗਟੀ[੪]।
ਸਿੰਘਨ ਕੋ ਭੀ ਦਰਬ ਘਲਾਈ। ਅਪਨੀ ਗਿਣਤੀ ਸਭਹੁੰ ਪੁਚਾਈ॥੨੩॥
ਸੁਨ ਖਾਲਸੈ ਉਸ ਦਯੋ ਸਹਾਰਾ। 'ਤੁਮ ਖਰਚ ਦਿਹੋ ਉਸ ਲੇਹੋ ਮਾਰਾ'।
ਯਹੀ ਬਾਤ ਕੰਨ ਪਈ ਰੁਹੇਲੇ। ਸੁਨਤ ਹੋਸ਼ ਉਸ ਭੁੱਲ ਗਈ ਚੇਲੇ॥੨੪॥
'ਮਤ ਕਤ ਸ਼ਾਹੁ ਜਾਵੈ ਅਗਜੋਂ ਭਾਜ। ਨਾਂਹਿ ਸ਼ਾਹਿ ਪੈ [੫]ਇਨ ਸਮ ਸਾਜ।
ਭਾਊ ਮਾਰਜੋ ਥੋ ਪ੍ਰਦੇਸੀ ਵਿਚਾਰਾ। ਤੁਰਕ ਹਿੰਦੂਅਨ ਸਭ ਰਲ ਕੈ ਮਾਰਾ॥੨੫॥

ਸੋਰਠਾ॥

ਰਾਘੋ[੬] ਔਰ ਮਲ੍ਹਾਰ[੭], ਤੁੱਕੋ ਹੁਲਕਰ[੮] ਏਹ ਜੋਊ।
ਇਸ ਪਿਤ[੯] ਲੀਨੇ ਮਾਰ, ਸ਼ਾਹਿ ਫੜ੍ਹੇ ਲੇ ਘਰ ਗਯੋ॥੨੬॥

ਚੌਪਈ॥

ਇਨ੍ਹੈ ਜੱਟ ਨੈ ਤਖਤ ਭਿੜਾਏ। ਇਨ੍ਹੈ ਜੱਟ ਹਥ ਸ਼ਾਹਿ ਘਰ ਪਾਏ।
ਜੌਰਾ ਭੌਰਾ ਇਨ ਕੱਢ ਲਯੋ। ਮਾਲ ਪਤਿਸ਼ਾਹੀ ਇਨ ਜੱਟ ਪਚਯੋ[੧੦]॥੨੭॥
ਯਹੀ ਜੱਟ ਹੈ ਬੁਰੀ ਬਲਾਇ। ਮਤ ਕਤ ਆਵੈ ਸ਼ਾਹ ਭਜਾਇ।
ਫਿਰ ਦਿੱਲੀ ਲਯੋਗੁ ਤੁਰਤਹਿ ਮਾਰ। [੧੧]ਦੇਵੈਂ ਹਿੰਦੋ ਯਹ ਦੀਨ ਉਠਾਰ॥੨੮॥
ਇਹਾਂ ਅਬੈ ਕੋਊ ਮੰਤ੍ਰ ਚਲਵਯੈ। ਸਾਮ[੧੨] ਦਾਮ[੧੩] ਦੰਡ[੧੪] ਭੇਦ[੧੫] [੧੬]ਜੁ ਹੱਯੈ'।
ਹੁਤੋ ਮ੍ਰਹੱਟੋ ਗਯੋ ਮਲ੍ਹਾਰ। ਜਿਨ ਸੰਗ ਘੋੜੀ ਸੱਠ ਹਜ਼ਾਰ॥੨੯॥
ਰੁਹੇਲੈ ਕੌ ਉਨ ਕਹਜੋ ਥੋ ਭਾਈ। [੧੭]ਵਖਤ ਭਾਊ ਬੀ ਪਗ ਬਦਲਾਈ।
ਸੋ ਉਸ ਪੈ ਉਨ ਘੱਲੇ ਵਕੀਲ। 'ਵਧਜੋ ਜੱਟ ਹੋਗ ਤੋਹ ਬਖੀਲ[੧੮]॥੩੦॥

ਦੋਹਰਾ॥

ਇਨੈਂ ਸ਼ਾਹ ਜੌ ਕੱਢ ਦਯੋ, [੧੯]ਹਮ ਤੁਮ ਕਬ ਰਹਿਣ ਦੇਹਿ।
ਲਯੋ ਬੁਲਾਇ ਜਿਨ ਖਾਲਸੇ, ਬਡੇ ਬਹਾਦੁਰ ਜੇਇ॥੩੧॥

---

*੧ ਚੜ੍ਹਾਈ। ੨ ਕੱਢਾਂਗਾ। ੩ ਨਿਸਚੇ ਕੀਤੀ। ੪ ਗਿਣੀ ਗਟੀ, ਸੋਚੀ-ਵਿਚਾਰੀ। ੫ ਇਨ੍ਹਾਂ ਜੇਹਾ ਸਾਜ਼ੋ ਸਮਾਨ। ੬-੮ ਮ੍ਰਹੱਟੇ ਸਰਦਾਰ। ੯ ਪਿਤਾ। ੧੦ ਪਚ ਗਿਆ, ਹਜ਼ਮ ਹੋ ਗਿਆ। ੧੧ ਦੀਨ ਇਸਲਾਮ ਨੂੰ ਹਿੰਦ 'ਚੋਂ ਕੱਢ ਦੇਵੇਗਾ। ੧੨-੧੫ ਨੀਤੀ ਦੇ ਚਾਰ ਅੰਗ (i) **ਸਾਮ**- ਪਿਆਰ ਨਾਲ ਦੁਸ਼ਮਣ ਦਾ ਕ੍ਰੋਧ ਸ਼ਾਂਤ ਕਰਨਾ; (ii) **ਦਾਮ**- ਦਾਨ, ਧਨ ਆਦਿ ਦੇ ਕੇ ਪ੍ਰਸੰਨ ਕਰਨਾ; (iii) **ਦੰਡ**- ਸ਼ਸਤ੍ਰ ਤੇ ਬਲ ਨਾਲ ਸਜ਼ਾ ਦੇਣਾ; (iv) **ਭੇਦ**- ਫੋਟਕ (ਫੁੱਟ) ਪਾ ਕੇ ਕਾਰਜ ਸਿੱਧ ਕਰਨਾ। ੧੬ ਜੋ ਹਨ (ਇਹ ਚਾਰ ਅੰਗ)। ੧੭ ਔਖੇ ਵੇਲੇ ਦੋਸਤੀ ਕੀਤੀ ਸੀ (ਆਪਸ ਵਿਚ ਪੱਗ ਬਦਲ ਕੇ)। ੧੮ (ਤੂੰ) ਕੰਗਾਲ (ਹੋ ਜਾਵੇਂਗਾ)। ੧੯ ਸਾਨੂੰ ਤੇ ਤੁਹਾਨੂੰ ਕਦੋਂ ਰਹਿਣ (ਟਿਕਣ) ਦੇਵੇਗਾ।*

ਚੌਪਈ॥

'ਤੋਰ ਮੋਰ ਯਹੀ ਭਾਈ ਚਾਰੋ। ਰੱਖ ਅਬ ਮੋਹੁ [੧]ਮੈਂ ਪਰਜੋ ਹਾਰੋ'।
ਗੁਪਤ ਟਕੇ ਬਹੁ ਦੀਨੇ ਆਖ। 'ਸ਼ਰਨ ਪਰੈ ਕੂ ਅਬ ਲੈ ਰਾਖ'॥੩੨॥
ਤਊ ਦਿਲਾਸਾ ਮੂਹੱਟਨ ਦਯੋ। ਤੌ ਭੀ ਕਾਂਪੋ[੨] ਉਸ ਦਿਲੋਂ ਨ ਗਯੋ।
ਦੋਊ ਵੱਲ ਤੇ ਦੱਖਣੀ ਖਾਹਿ। ਦੋਊ ਵੱਲ ਲੀਯੋ ਕੰਮ ਬਣਵਾਹਿ॥੩੩॥
ਲਗਜੋ ਸਮਝਾਵਨ ਜੱਟੈ ਸੋਇ। 'ਹਮ ਤੁਮ ਭਈ ਪਤ ਇਕੱਠੀ ਹੋਇ।
ਉਤ ਤੇ ਆਵਤ ਅਹਿਮਦ ਸ਼ਾਹਿ। ਮਤ ਕਤ ਜਾਵੈ [੩]ਪਤ ਗਵਾਹਿ॥੩੪॥
ਤਾਂ ਤੇ ਸਲਾਹਿ ਹਮਰੀ ਮੰਨ ਲੇਹਿ। ਡੇਰੈ ਸੱਦ ਉਸ ਲੇਹੁ ਮਿਲੇਹੁ।
ਦੇਵੈ ਆਇ [੪]ਤੁਵ ਪਿਆ ਕੀ ਕਾਨ[੫]। ਹੋਵਗੁ ਜਸੁ ਬਡ ਤੁਹ ਜਗ ਮਾਣ॥੩੫॥
*ਗਲੈ ਕੁਹਾੜੋ ਮੁਖ ਲੈ ਘਾਸ। ਲਜਾਇ ਬਹਾਵੋਂ ਮੈਂ ਤੁਮ ਪਾਸ'।
ਜੱਟ ਕਹਜੋ, 'ਮੋਹਿ ਬੇਟੀ ਦੇਵੈ। ਸਾਥ ਹਮਾਰੇ ਫੇਰੇ ਕਰੇਵੈ'॥੩੬॥

ਦੋਹਰਾ॥

ਮਲ੍ਹਾਰ ਕਹਜੋ 'ਉਸ ਧੀ ਨਹੀ', ਯਹੀ ਬਨੀ ਲਾਚਾਰ।
ਕ੍ਰੋੜ ਰੁਪੱਯੇ ਧੀ ਬਦਲ, ਉਸ ਤੈ [੬]ਦਯੋਂ ਲਿਖਾਰ॥੩੭॥

ਚੌਪਈ॥

ਤਬੈ ਜੁਵਾਹਰ ਐਸ ਨ ਮਾਨੀ। 'ਪਿਤੋ ਨ ਬੇਚੋਂ ਪਦਮ[੭] ਨਿਸ਼ਾਨੀ।
ਕਈ ਕ੍ਰੋੜ ਖਰਚ ਆਯੋ ਮੋਰਾ। ਔਰ ਕਰੂੰ ਮੈਂ ਖਰਚ ਘਨੇਰਾ॥੩੮॥
ਯਹ ਸੁਨ ਬਾਤ ਕਹੇ ਜਗ ਲੋਈ। ਪਿਤਾ ਖੂਨ ਦਯੋ ਟਕਿਅਨ ਤੋਈ'[੮]।
ਤਬ ਮਲ੍ਹਾਰ ਰਾਇ ਬਾਤ ਬਿਚਾਰੀ। 'ਅਗਲਨ ਪੁਰਸ਼ਨ ਜੈਸੁ ਸੁਵਾਰੀ॥੩੯॥
ਆਦਿ ਅੰਤ ਜਿਮ ਹੋਤੀ ਆਈ। ਸੋਊ ਬਾਤ ਤੁਮ ਲੇਹੁ ਕਰਵਾਈ।
ਡੋਲਾ ਘਲਾਵੈਂ ਪ੍ਰਿਥਮ ਤੁਮ ਪਾਹਿ। ਕਾਰਜ ਬੇਟੀ ਉਸੇ ਬਣਵਾਇ॥੪੦॥
ਜੇਵਰ ਸਹਿਤ ਔ ਖਿਜਮਤਦਾਰ[੯]। ਹੋਤ ਆਦਿ ਜਿਮ ਜਗ ਬਿਵਹਾਰ'।
ਯਹੀ ਬਾਤ ਮੰਨ ਜਵਾਹਰ ਲਈ। ਥੀ ਗੱਲ ਰੁਹੇਲੇ [੧੦]ਜਿੰਦ ਲੌ ਅਈ॥੪੧॥

ਦੋਹਰਾ॥

ਪ੍ਰਿਥਮੇ ਡੋਲਾ ਘੱਲ ਦਯੋ, ਸਾਥ ਗੋਲੀ ਗੋਲੈ ਲਵਾਇ।
ਜੁਆਹਰ ਦੌਲਤ ਬਹੁ ਦਈ, ਪਰ [੧੧]ਡੋਲੇ ਸੋਊ ਗਿਰਾਇ॥੪੨॥

*੧ ਮੈਂ ਹਾਰਿਆ ਪਿਆ ਹਾਂ, (ii) ਮੈਂ ਹਾਰ ਕੇ ਤੇਰੀ ਸ਼ਰਨ ਆ ਪਿਆ ਹਾਂ। ੨ ਕਾਂਬਾ, ਕੰਬਣੀ। ੩ ਇੱਜ਼ਤ ਗਵਾ ਕੇ। ੪ ਤੇਰੇ ਪਿਤਾ ਦੀ। ੫ ਮਕਾਣ ਦੇਣ ਆਵੇਗਾ। ੬ ਲਿਖਾ ਦਿਆਂਗਾ। ੭ ਕਮਲ ਵਰਗਾ। ੮ ਤੋਂ, ਬਦਲੇ। ੯ ਖ਼ਿਦਮਤਦਾਰ, ਨੌਕਰ ਚਾਕਰ। ੧੦ ਜਾਨ ਗਲੇ (ਮੂੰਹ) ਤਕ ਆਈ ਸੀ; ਅਤਿ ਔਖਾ ਸੀ। ੧੧ ਡੋਲੇ ਤੋਂ ਸੁੱਟੀ, ਵਾਰ ਕੇ ਸੋਟ ਕੀਤੀ। *ਸ਼ਰਨ ਆਏ ਦੇ ਚਿੰਨ੍ਹ-ਗਲ ਵਿਚ ਪੱਲਾ ਜਾਂ ਕੁਹਾੜਾ ਪਾ ਕੇ ਅਤੇ ਮੂੰਹ ਵਿਚ ਘਾਹ ਲੈ ਕੇ ਵੈਰੀ ਅੱਗੇ ਆ ਡਿੱਗਦਾ ਸੀ, ਜਿਸ ਨਾਲ ਜਾਨ-ਬਖ਼ਸ਼ੀ ਹੋ ਜਾਂਦੀ ਸੀ।*

ਚੌਪਈ॥

ਬਹੁਤ ਖਰਚ ਉਨ ਗੋਲਨ[1] ਦਯੋ। ਆਯੋ ਸੋਊ ਖੁਸ਼ ਹੁਇ ਗਯੋ।
ਲਾਗੀਅਨ[2] ਜਿਮ ਉਨ ਦਈ ਵਧਾਈ। ਆਪਨ ਭੀ ਘਰ ਕਰੀ ਵਧਾਈ॥੪੩॥
[3]ਬਜਵਾਇ ਸ਼ਦਿਆਨੋ [4]ਛਲਕੈਂ ਛੋਰੀ। ਬਡੀ ਤੋਪ ਸੋਊ ਘਰ ਕੋ ਮੋੜੀ।
ਦਏ ਨਿਸ਼ਾਨ ਗਡਵਾਇ ਪਿਛਾਹਿ। ਮਲ੍ਹਾਰ ਰਾਇ ਕੀ ਲਗਜੋ ਸਲਾਹਿ॥੪੪॥
ਨਿਬਾਬ ਡਰੈ ਫਿਰ ਮਿਲਿਓ ਆਇ। ਉਜ਼ਰਖਾਹੀ[5] ਗਯੋ ਸਿਰੋਂ ਹਟਾਇ।
ਹਾਥੀ ਘੋੜਾ ਪੱਗ ਦੁਸ਼ਾਲਾ। ਉਜ਼ਰਖਾਹੀ[5] ਕੋ ਵਰਤਜੋ ਚਾਲਾ॥੪੫॥
ਜੈ ਜੈਕਾਰ ਜਗਤ ਮੈਂ ਭਯੋ। ਪਿਤਾ ਬੈਰ ਖਾਸੋ ਲੈ ਲਯੋ।
ਕੂਚ ਕਰਾਇ ਨਬਾਬ ਘਰ ਕੋ ਗਯੋ। ਛਡਵਾਇ ਪ੍ਰਾਣ ਸਭੀ ਖੁਸ਼ ਭਯੋ॥੪੬॥

ਸੋਰਠਾ॥

ਦੀਨੋ ਫੌਜ ਤੁਰਾਇ, ਦਯੋ ਦਰਮਾਹੋਂ[6] ਹਿਸਾਬ ਕਰ।
ਰਹਜੋ ਜੱਸ ਜਗ ਛਾਇ, ਸਪੂਤ ਜਵਾਹਰ ਮੱਲ ਭਯੋ॥੪੭॥

## ਔਰ ਪ੍ਰਸੰਗ ਅਹਿਮਦ ਸ਼ਾਹ ਕੋ ਲਿਖਜਤੇ

**(ਅਬ ਜੋ ਮੇਰੋ ਇਤ ਦੇਸ਼ ਆਉਗ। ਜੋ ਆਉਗ ਸੋ ਪੱਛੋਤਾਉਗ)**

ਦੋਹਰਾ॥

ਅਗੈ ਸੁਨੋ ਗੱਲ ਸ਼ਾਹਿ ਕੀ, ਤਿਸ ਮਿਲਜੋ ਰੁਹੇਲੋ ਆਇ।
'[7]ਤੁਹਿ ਇਕਬਾਲੋਂ ਮੈਂ ਬਚਜੋ', ਇਮ ਤਿਨ ਕਹਜੋ ਬਨਾਇ॥੧॥

ਚੌਪਈ॥

ਪੇਸ਼ਕਸ਼ੀ[8] ਸ਼ਾਹਿ ਆਗੈ ਦਈ। ਸ਼ਾਹ ਕਹਜੋ 'ਮੈਂ ਤੁਝਹਿ ਸੌਂਪਈ'।
...ਅਪਨੋ ਨੈਬ[9] ਕਰ ਦਯੋ ਬਹਾਈ॥੨॥
ਕਹਜੋ ਰੁਹੇਲੇ 'ਹਿੰਦ ਬੰਦਬਸਤ[10] ਕਰੋ। [11]ਸੂਬੇ ਬਾਈਨ ਕੀ ਸ਼ਾਹੀ ਕਰੋ।
ਤਮੂਰ ਸ਼ਾਹਿ ਕੋ ਲਾਹੌਰ ਬਹਾਵੋ। ਸ੍ਰਿਹੰਦ ਫੌਜ ਹਮ ਕੁਮਕੁ[12] ਰਖਾਵੋ'॥੩॥
ਸ਼ਾਹਿ ਆਪਨੋ ਜ਼ੋਰ ਨਿਹਾਰਜੋ[13]। ਸਿੰਘਨ ਕੋ ਭੀ ਜ਼ੋਰ ਬਿਚਾਰਜੋ।
ਸ਼ਾਹਿ ਕਹਜੋ, 'ਹਮ ਸ਼ਾਹੀ ਨਹਿੰ ਲੋੜ। ਮੈਂ ਮੁੜ ਜਾਵੋਂ ਕਾਬਲ ਓੜ'[14]॥੪॥

*੧ ਗੋੱਲਿਆਂ (ਨੌਕਰਾਂ ਨੂੰ)। ੨ ਲਾਗੀਆਂ (ਕੰਮੀਆਂ) ਨੇ। ੩ ਵਾਜੇ ਵਜਵਾਏ। ੪ ਸ਼ਲਕਾਂ (ਬੰਦੂਕਾਂ ਦੀਆਂ ਇਕੱਠੀਆਂ ਗੋਲੀਆਂ) ਛੱਡੀਆਂ। ੫ (ਫ਼ਾ) ਮੁਆਫ਼ੀ। ੬ (ਫ਼ਾ) ਦਿਰਮ- ਚਾਂਦੀ ਦੇ ਸਿੱਕੇ, ਰੁਪਏ। ੭ ਤੇਰੇ ਪ੍ਰਤਾਪ ਸਦਕਾ। ੮ ਅੱਗੇ ਹੋ ਕੇ ਸਵਾਗਤ ਕਰਨਾ ਤੇ ਨਜ਼ਰਾਨੇ ਭੇਟ ਕਰਨਾ। ੯ (ਅ) ਨਾਇਬ; ਕਾਰ-ਮੁਖ਼ਤਾਰ। ੧੦ ਰਾਜ-ਪ੍ਰਬੰਧ। ੧੧ ਬਾਈ (੨੨) ਸੂਬਿਆਂ ਦੀ। ੧੨ ਮਦਦਗਾਰ ਫੌਜ। ੧੩ ਵੇਖਿਆ। ੧੪ ਓਰ, ਵਲ, ਤਰਫ਼ (ii) ਓੜਕ, ਅੰਤ ਨੂੰ, ਅਖੀਰ।*

ਪੁਜਯੋ ਨ ਦਿੱਲੀ ਫਿਰ ਪਯੋ ਪਿਛਾਂਹਿ। ਸ੍ਰਿਹੰਦ ਕੀਓ ਉਨ ਡੇਰਾ ਆਇ।
ਸਦੇ ਮਲੇਰੀਏ ਸੱਭ ਪਠਾਣ। 'ਤੁਮ ਲਿਹੋ ਸ੍ਰਿਹੰਦ ਮੋਹਿ ਤੇ ਆਣ[1]॥੫॥

ਦੋਹਰਾ॥

ਪ੍ਰਿਥਮ ਨਜ਼ਰਾਨੇ ਲੈ ਮਿਲੋ, [2]ਸ੍ਰਿਹੰਦ ਬਾਵਨੀ ਲਿਹੋ ਲਿਖਾਇ।
ਸੂਬੇਦਾਰੀ ਤੁਮ ਕਰੋ, ਮਾਮਲੇ ਲਿਹੋ ਚੁਕਾਇ'॥੬॥

ਚੌਪਈ॥

ਜਵਾਬ ਪਠਾਨਨ ਦਯੋ ਸੁਨਾਇ। 'ਤੂੰ ਬਹੈਂ ਲਹੌਰ ਹਮ ਮਿਲੈਂ ਤੁਮ ਆਇ।
ਸਿੰਘਨ ਕੋ ਤੂੰ ਦੇਹਿ ਹਟਾਇ। ਤੋ ਤੁਹਿ ਹੋਵਗੁ ਟਕੋ ਉਗਰਾਹਿ'॥੭॥
ਤੋਂ ਉਸ ਫਿਰ ਅਮਰ ਸਿੰਘ ਬੁਲਾਯੋ। ਉਸੈ ਚਾਹਤ ਮਧ ਸ੍ਰਿਹੰਦ ਫਸਾਯੋ।
ਅਮਰ ਸਿੰਘ ਲਯੋ ਪਾਸ ਬੁਲਾਇ। ਉਸ ਕੋ ਦੀਨ[3] ਰਾਜੋ ਅਖਵਾਇ॥੮॥
ਅਮਰ ਸਿੰਘ ਕਰੀ ਸ਼ਾਹ ਸੋਂ ਬਾਤ। 'ਆਹਿ ਖਾਲਸੇ [4]ਹਮ ਮਧ ਹਾਥ।
ਪਾੜ ਖਾਲਸੋ ਤੁਮੈਂ ਮਿਲਾਊਂ। ਤੁਮ ਚਲੋ ਲਾਹੌਰ ਮੈਂ ਤੁਮ ਪੈ ਲਜਾਊਂ'॥੯॥
ਉਨ ਖਾਲਸੇ ਕੀ ਕਲਾ ਨ ਜਾਨੀ। ਉਨ੍ਹੈਂ ਬਡਜਾਈ ਅਪਨੀ ਠਾਨੀ।
[5]ਹਾਥੀ ਪਗ ਮਧ ਸਭ ਕੋ ਪੈਰ। ਕਹੀ ਨ ਉਨ ਕਿਛ ਖਾਲਸ ਖੈਰ॥੧੦॥

ਦੋਹਰਾ॥

ਅਗੈ ਸੁਣੋ ਗੱਲ ਖਾਲਸੇ, ਜਿਮ ਗਿਲਜੇ ਸਿਉਂ ਕੀਨ।
ਲਖ[6] ਸਰਹੰਦੇ ਜਬ ਤੁਰਜੋ, ਰਾਹੁ ਲਹੌਰ ਕੋ ਲੀਨ॥੧੧॥

ਚੌਪਈ॥

ਸਿੰਘਨ ਸਭ ਮਿਲ ਲਾਯੋ ਦਿਵਾਨ। ਇਕ ਥਾਂ ਬਹਿ ਲੀਓ ਗੁਰਮਤਾ ਠਾਨ[7]।
'ਅਬ ਖੜ[8] ਲੜੋ ਸ਼ਾਹੁ ਕੇ ਸਾਥ। ਦੇਖ ਦਿਖਾਵੋ ਤਿਸ ਕੋ ਹਾਥ॥੧੨॥
ਨਿਤਪ੍ਰਤਿ ਆਨ ਦੇਤ ਹਮ ਦੁੱਖ। ਬਿਨਾ ਲੜੇ ਕਬ ਪਾਈਐ ਸੁੱਖ।
ਜੋ ਬਚ ਰਹੂਗੁ ਸੋ ਦੁਖ ਨ ਪਾਊਗੁ। ਜੋ ਜੋ ਮਰੂਗੁ ਸ੍ਰਗ ਸਿਧਾਊਗੁ'॥੧੩॥
ਯਹੀ ਬਾਤ ਲਈ ਪੰਥੈ ਠੱਟ[9]। [10]ਸੁਖ ਸੋਂ ਗੱਲ ਜਾਇ ਨਾ ਹੱਟ।
ਸਿੰਘ ਭੁਜੰਗਨ ਇਮ ਉਦਮ ਕੀਓ। 'ਜੈ ਜੈਕਾਰ ਪੰਥ' ਉਚਰੀਓ॥੧੪॥
ਕੀਓ ਕੂਚ ਸਨਮੁਖੈ[11] ਲਹੌਰ। ਆਇ ਬਹੇ ਸਿੰਘ ਤਲਬਨ[12] ਫਲੌਰ।
ਯਹੀ ਸ਼ਾਹਿ ਪੈ ਖਬਰੋ ਗਈ। ਸੁਨਤ ਗਿਲਜੇ ਬਡ ਚਿੰਤਾ ਭਈ॥੧੫॥
ਗਯੋ ਨ ਸਨਮੁਖ ਰੋਪੜ ਲੰਘ ਗਯੋ। ਪਰਬਤ ਤਕ[13] ਉਨ ਆਸਰੋ ਲਯੋ।

---

*੧ ਆ ਕੇ। ੨ ਸਰਹਿੰਦ ਦਾ ਬਾਵਨ (ਬਵੰਜਾ) ਪਿੰਡਾਂ ਦਾ ਇਲਾਕਾ। ੩ ਦੀਨੋ (ਉਸ ਨੂੰ 'ਰਾਜਾ' ਅਖਵਾ ਦਿੱਤਾ)। ੪ ਸਾਡੇ ਹੱਥ ਵਿਚ। ੫ ਹਾਥੀ ਦੇ ਪੈਰ ਵਿਚ ਸਭ ਦੇ ਪੈਰ। ੬ ਲੰਘ ਕੇ। ੭ ਪੱਕਾ ਕਰ ਲਿਆ। ੮ ਖਲੋ ਕੇ, ਜਮ ਕੇ। ੯ ਨਿਸਚੇ ਕਰ ਲਈ। ੧੦ ਇੰਜ ਸੁੱਖੀ-ਸਾਂਦੀ ਇਹ ਗੱਲ ਨਹੀਂ ਟਲਦੀ। ੧੧ ਵੱਲ, ਸਿੱਧਾ। ੧੨ ਤਲਵਨ (ਫਿਲੌਰ ਦੇ ਨੇੜੇ ਦਾ ਪਿੰਡ)। ੧੩ ਵੇਖ ਕੇ।*

ਤੌ ਖਾਲਸੇ [1]ਉਸ ਲਇਓ ਤਾਨ। ਆਇ ਲੜੇ ਸਿੰਘ ਉਸੀ ਮਦਾਨ॥੧੬॥

ਦੋਹਰਾ॥

ਜੋ ਉਸ ਗਿਲਜੈ ਮੁੜ ਖੜੇ, ਕਰੈ ਕਰੋਲੀ ਨਿੱਤ।
ਦੂਰ ਸੁ ਖਾਲਸੈ ਭੌ ਭਯੋ; ਕਹੈਂ, 'ਗਿਲਜੋ ਲਯੋ ਜਿੱਤ'॥੧੭॥

ਚੌਪਈ॥

ਰਾਤ ਦਿਵਸ ਸਿੰਘ ਰਹੈਂ ਚੁਫੇਰੇ। ਜਿਮ ਸ਼ੇਰਨ ਨੇ ਛੇਲੇ[2] ਘੇਰੇ।
ਰਾਤ ਤੁਰੈਂ ਦਿਨ ਡੇਰਾ ਲਾਵੈਂ। ਤਿਵੈਂ ਖਾਲਸੇ ਉਸ ਰਾਤ ਅਕਾਵੈਂ॥੧੮॥
ਤੌ ਉਨ ਰਾਤ ਤੁਰਨ ਛਡ ਦਯੋ। ਵਗਲਵਾੜ[3] ਵਿਚ ਡੇਰਾ ਠਯੋ।
ਦਿਨੇ ਤੁਰੈਂ ਕਿਛ ਥੋੜੀ ਵਾਟ। ਪਿਛਲੀ ਪੱਟ ਮੇਖ ਅਗੈ ਗੜਾਤ[4]॥੧੯॥
ਦੋਹੂੰ ਓਰ ਖੜ ਤੁੰਮਨ[5] ਰਹਾਹਿਂ। ਤੌ ਬਹੀਰ ਕੁਛ ਤੁਰੈ ਅਗਾਹਿਂ।
[6]ਕਹੀ ਨ ਨਿਕਸਨ ਉਸ ਕੀ ਪਾਵੈ। [7]ਜੋ ਪਾਵੈ ਤੌ ਦੂਰ ਨਹੀਂ ਜਾਵੈ॥੨੦॥
ਰਾਤ ਸਬ ਖੂਨੀ ਖਾਲਸੋ ਕਰੈ। ਬਾਲ ਮਹਿਤਾਬੀ ਗਿਲਜੋ ਲਰੈ[8]।
ਗਿਰਜੋ ਪਰਜੋ ਜੋ ਗਿਲਜੋ ਪਾਵੈਂ। ਨਹਿਂ ਖਾਲਸੋ ਉਸ ਮਾਰ ਗਵਾਵੈਂ॥੨੧॥

ਦੋਹਰਾ॥

ਹਿਰਾਨ ਕਰੈਂ ਉਨ ਖਾਲਸੋ, ਮਾਰ ਰਮਜੰਗਨ[9] ਸਾਥ।
ਅਹਿਮਦ ਸ਼ਾਹਿ ਔਖਾ ਕੀਓ, ਲਾਇ ਖਾਲਸੇ ਬਡ ਹਾਥ॥੨੨॥

ਚੌਪਈ॥

ਕੋਊ ਮਿਸਲ ਉਠ ਪਰੈ ਸਵੇਰੋ। ਕੋਊ ਮਿਸਲ ਕਰੈ ਦੁਪਹਿਰੋ ਫੇਰੋ।
ਇਕ ਲੜ ਮੁੜੈ ਤਾਂ ਦੂਜੀ ਦੌੜੈ। ਦੂਜੀ ਮੁੜੈ ਤਾਂ ਤੀਜੀ ਧੌੜੈ[10]॥੨੩॥
ਸਿੰਘ ਅਕਾਲੀ ਛਡੈਂ ਨ ਖਜਾਲ। ਕੋਈ ਜਿ ਮਰੈ ਕਹਿਂ 'ਭਯੋ ਨਿਹਾਲ'।
ਜਬ ਪਰੈ ਜੋਰ ਤੌ ਨਠ ਭੀ ਜਾਹਿਂ। ਜਬ ਵਹ ਫਿਰੈਂ ਤੌ ਮਗਰ ਦਿਖਾਹਿਂ॥੨੪॥
ਬਹੁਤ ਜਤਨ ਉਤ ਗਿਲਜੋ ਕਰੈ। ਕਰ ਤੁੰਮਨ ਸੋ ਆਗੈ ਖੜੈ।
[11]ਸੰਜੋਇ ਨਰਨ ਔ [12]ਪਾਖਰ ਤੁਰੰਗਨ। ਫੜ ਸ਼ਮਸ਼ੇਰ ਕਰੈ ਟੂਕ[13] ਜੰਗਨ[14]॥੨੫॥
ਮਾਰ ਰਮਜੰਗੇ ਜਿਨ ਸਿੰਘ ਦੇਂ ਗੇਰ। ਸੋ ਨਹਿਂ ਮੰਗੈਂ ਪਾਨੀ ਫੇਰ।

---

*੧ ਸ਼ਾਹ ਦੀ ਤਾਕਤ ਲੱਭ ਲਈ। ੨ ਲੇਲੇ। ੩ ਵਲਗਨ ਕਰ ਕੇ; ਵਾੜ ਕਰ ਕੇ ਬਣਾਈ ਹੋਈ ਵਲਗਨ। ੪ ਗੱਡ ਦੇਂਦਾ (ਪਿਛਲੇ ਪੜਾਉ ਤੋਂ ਤੰਬੂਆਂ, ਡੇਰੇ ਆਦਿ ਦੀਆਂ ਕਿੱਲੀਆਂ ਪੁੱਟ ਕੇ ਅਗਲੇ ਪੜਾਉ 'ਤੇ ਗੱਡ ਦੇਂਦਾ)। ੫ ਭਾਰੀ ਲਸ਼ਕਰ (ਜੇਕਰ ਦੋਹਾਂ ਪਾਸੇ ਲਸ਼ਕਰ ਖਲੋਂਦੇ ਜਾਂਦੇ, ਤਾਂ ਹੀ ਵਹੀਰ ਟੁਰਦਾ)। ੬ ਉਸ ਦੇ ਮੁਹਰਲੇ ਦਸਤੇ (ਹਰੌਲ) ਰਾਹ ਸਾਫ ਕਰਨ ਲਈ ਅਗ੍ਹਾਂ ਨਾ ਨਿਕਲਦੇ (ਡਰਦੇ ਮਾਰੇ)। ੭ ਜੇਕਰ ਨਿਕਲਣ ਦਾ ਹੀਯਾ ਕਰਦੇ, ਤਾਂ ਦੂਰ ਨਾ ਜਾਂਦੇ। ੮ ਲੜਦੇ। ੯ ਰਾਮਜੰਗੇ, ਛੋਟੀਆਂ ਬੰਦੂਕਾਂ। ੧੦ ਹੱਲਾ ਕਰੇ। ੧੧ ਨਰਾਂ (ਆਦਮੀਆਂ-ਸਿਪਾਹੀਆਂ) ਦੇ ਜ਼ੱਰ੍ਹਾ ਬਕਤਰ। ੧੨ ਘੋੜਿਆਂ ਦੇ ਝੁੱਲ, ਜੋ ਜ਼ੰਜੀਰਦਾਰ ਲੋਹੇ ਦੇ ਹੁੰਦੇ। ੧੩ ਤੋੜ ਦਿੱਤੇ। ੧੪ ਜੰਗਾਂ-ਯੁੱਧਾਂ ਵਿਚ, (ii) ਰਾਮਜੰਗਿਆਂ (ਬੰਦੂਕਾਂ) ਨੇ।*

ਇਹੀ ਭਾਂਤ ਸੋਂ ਸ਼ਾਹੁ ਅਕਾਯੋ। ਕਾਬਲ ਪਹੁੰਚਨ ਉਸ ਮੁਸ਼ਕਲ ਭਾਯੋ॥੨੬॥

ਦੋਹਰਾ॥

ਹੁਤੋ ਜੁ ਉਸ ਕੈ ਘਰ ਬਿਖੈ[1], ਜਹਾਨ ਖਾਨ[2] ਫੁਜਦਾਰ।
ਅਪਣੀ ਜਾਗ੍ਹਾ ਥੋ ਛਡਜੋ, ਤੌ ਤਿਨ [3]ਘਲਜੋ ਬੁਲਾਰ॥੨੭॥

ਚੌਪਈ॥

ਹਕੀਕਤ ਸਭ ਲਿਖ ਉਸੈ ਘਲਾਈ। 'ਜੋ ਮੁਹਿ ਚਾਹੋ ਤੌ ਪਹੁੰਚੋ ਆਈ।
ਜੋ ਜਿਸ ਸਮਝਤ ਹਮ ਕਿਛ ਨਾਹਿੰ। ਉਸੀ ਖਾਲਸੈ ਲਯੋ ਥਕਾਇ॥੨੮॥
ਕਜਾ ਜਾਨੋ ਗੁਰ ਜਗ੍ਹਾ[4] ਗਿਰਾਈ। [5]ਜਾਂ ਤੇ ਮੈਂ ਪੈ ਸਖਤੀ ਆਈ।
*ਕਜਾ ਜਾਨੋ ਸਦੀ ਬਾਰਾਂ ਢੁੱਕੀ। ਤੁਰਕਨ ਜੜ੍ਹ ਅਬ ਉਖੜਨ ਢੁੱਕੀ[6]'॥੨੯॥
ਸੁਨਤ ਖਬਰ ਉਠ ਜਹਾਨਾ[7] ਧਾਯੋ। ਅਟਕ ਲੰਘ ਮਧ ਪੰਜਾਬੈ ਆਯੋ।
ਅਹਿਮਦ ਸ਼ਾਹੁ ਤਬ ਡੇਰੋ ਤੁਰਾਯੋ। ਵਲ ਲਹੌਰ ਡੇਰਾ ਸਿੰਘਨ ਪਾਯੋ॥੩੦॥
ਲਹੌਰ ਵੜਜੋ ਤਬ ਚਾਹਤ ਸ਼ਾਹਿ। ਨਹੀਂ ਸਿੰਘ ਉਸ ਦੇਵੈਂ ਰਾਹਿ।
ਰਾਤ ਅਕਾਵੈਂ ਦਿਨੈ ਅਕਾਹਿੰ। ਥੋੜੈ ਬਹੁਤੇ ਡਰੈਂ ਸੁ ਨਾਹਿੰ॥੩੧॥

ਦੋਹਰਾ॥

ਆਇ ਜਹਾਨੋ ਸ਼ਾਹ ਰਲਜੋ, [8]ਬਜਾਸੈ ਰਾਵੀ ਮਾਂਹਿ।
ਮਿਲੇ ਪਿਆਸੇ ਨੀਰ ਸਮ[9], ਜੇਠ ਹਾੜ ਰੁਤ ਮਾਂਹਿ॥੩੨॥

ਚੌਪਈ॥

ਤੌ ਉਨ ਸਿੰਘਨ ਕੂਚ ਬਿਦਈ[10]। ਪਾਸ ਬਟਾਲੇ ਲੜਾਈ ਭਈ।
ਤੌ ਭੀ ਸਿੰਘਨ ਛਡਜੋ ਨ ਖਜਾਲ। ਉਸੀ ਤੌਰ ਲੜ ਰਹੇ ਸ਼ਾਹਿ ਨਾਲ॥੩੩॥
ਕੋਈ ਕਹੈ, 'ਸ਼ਾਹੁ ਅਧੋ ਲੰਘਾਏਂ। ਤਹਿੰ ਲੁਟੈਂ ਹਮ ਅਗੈ ਉਸ ਜਾਏ'।
ਚੜ੍ਹ ਸਿੰਘ ਕਹਿ, 'ਸ਼ਾਹਿ ਜਿਤ ਵਲ ਹੋਇ। ਉਸੀ ਵੱਲ ਤੁਮ [11]ਮੁਹਿ ਦਯੋ ਢੋਇ॥੩੪॥
†ਅੱਗਿਓਂ ਹੁਇ ਕੈ ਮੈਂ ਉਤ ਰਹੌਂ। ਮੈਂ ਤੋ ਸਲਾਹ ਯਹੀ ਤੁਮ ਕਹੌਂ।'
ਔਰ ਸੂਦਾਰ ਜੁ ਬੀ ਤਹਿੰ ਆਹਿ। 'ਕਰੋ ਨ ਕਾਹਲ ਫਤ੍ਹੇ ਲਈ ਪਾਇ॥੩੫॥
ਫਤ੍ਹੈ ਖਾਲਸੈ ਸਭ ਬਿਧ ਭਈ। ਮਾਰ ਕੁੱਟ [12]ਕਿਤ ਕਢਜੋ ਸੁ ਦਈ।

*੧ ਵਿਚ। ੨ ਜਹਾਨ ਖਾਂ, ਜਿਸ ਨੂੰ ਅਹਿਮਦ ਸ਼ਾਹ ਨੇ ਲਾਹੌਰ ਦਾ ਸੂਬਾ (੧੭੫੬ ਤੋਂ ੧੭੫੮ ਈ. ਤਕ) ਨਿਸਚਿਤ ਕੀਤਾ। ੩ ਬੁਲਾ ਭੇਜਿਆ। ੪ ਗੁਰੂ ਦਾ ਅਸਥਾਨ, ਸ੍ਰੀ ਹਰਿਮੰਦਰ ਸਾਹਿਬ। ੫ ਉਸ ਸਮੇਂ ਤੋਂ। ੬ ਨੇੜੇ ਆਈ। ੭ ਜਹਾਨ ਖਾਨ। ੮ ਬਿਆਸ ਤੇ ਰਾਵੀ ਦਰਿਆ ਵਿਚਕਾਰ। ੯ ਵਾਂਗ (ਸ਼ਾਹ ਨੂੰ ਸੁਖ ਦਾ ਸਾਹ ਆਇਆ, ਜਿਵੇਂ ਕਿਸੇ ਪਿਆਸੇ ਨੂੰ ਜੇਠ ਹਾੜ ਵਿਚ ਪਾਣੀ ਮਿਲ ਜਾਵੇ)। ੧੦ ਬਿਦ ਲਈ, ਮਿਥੀ। ੧੧ ਮੂੰਹ ਕਰ ਦਿਓ। ੧੨ ਕਿਸੇ ਤਰ੍ਹਾਂ ਉਸ ਨੂੰ ਕੱਢ ਦਿਓ। *ਮੈਨੂੰ ਕੀ ਪਤਾ ਸੀ ਕਿ ਬਾਰ੍ਹਵੀਂ ਸਦੀ (ਹਿਜਰੀ) ਆ ਪਹੁੰਚੀ ਹੈ; ਮੁਸਲਮਾਨਾਂ ਦਾ ਵਿਸ਼ਵਾਸ ਸੀ ਕਿ ਬਾਰ੍ਹਵੀਂ ਸਦੀ ਹਿਜਰੀ ਵਿਚ ਕਿਆਮਤ (ਪਰਲੋ) ਆਵੇਗੀ। † ਪਾਠਾਂਤਰ :- ... 'ਅਕੈ ਓਰ ਅਕੈ'।*

ਕਾਹਲ ਅਬ ਹਮ ਚਹੀਅਤ ਨਾਹਿਂ। 'ਕਹਜੋ ਸਿਆਨਨ ਅਸ ਨੀਤ ਮਾਂਹਿ'[1]॥੩੬॥

ਦੋਹਰਾ॥

ਰਾਵੀ ਲੰਘਤ ਸ਼ਾਹਿ ਕੀ ਸੁਦਾਰ ਪਰੇ ਗੈਲ ਨਾਂਹਿ।
ਨਿਹੰਗ ਭੁਜੰਗੀ ਨਹਿਂ ਟਲੇ, ਆਏ ਦੰਦ ਤੁੜਾਇ॥੩੭॥

ਚੌਪਈ॥

ਸ਼ਾਹਿ ਅਗੇ ਥੋ ਜਤਨ ਬਨਵਾਯੋ। 'ਪਰਹੈਂ[2] ਜਰੂਰ ਸਿੰਘ ਮੋ ਪਰ ਆਯੋ।'
[3]ਜੰਬੂਰ ਖਾਨੋ ਔ [4]ਸ਼ੁਤਰਹਿ ਖਾਨੋ। ਸੋਊ ਪ੍ਰਿਥਮ ਉਨ ਪਾਰ ਲੰਘਾਨੋ॥੩੮॥
ਪਾਛੇ ਉਸ ਕੇ ਤੋਰਜੋ ਬਹੀਰ। ਕਰ ਮਜਬੂਤ ਉਨ ਸੰਗ ਤਤਬੀਰ।
ਪਾਛੇ ਕੀਨੀ ਖਾਸੀ ਫੌਜ। ਜੈਸ ਚੜ੍ਹਜੋ [5]ਨਦ ਦੇਵੈ ਮੌਜ॥੩੯॥
ਹੁਤੋ ਉਡੀਕਤ ਸਿੰਘਨ ਤਾਈਂ। ਆਇ ਪੜੇ ਕਰ ਸੋ ਬਡ ਧਾਈ।
ਦੋਊ ਵੱਲ ਤੇ ਛੁਟੇ ਹਥਜਾਰ। ਬਹੁਤ ਦੁਵੱਲੋਂ ਤਹਿਂ ਭਏ ਮਾਰ॥੪੦॥
ਸੁਦਾਰਨ ਨਹਿਂ ਥੋ ਹੱਲੋ ਕਰਜੋ। ਮੋੜ ਖਾਲਸੋ ਉਨ ਮੁਹਰੇ ਧਰਜੋ।
ਤਬੈ ਪੰਥ ਕੋ [6]ਨਦਰ ਇਮ ਪਰੈ। ਕਰ ਉਪ੍ਰਾਲੋ ਸਿੰਘ ਅਗੈ ਆਇ ਅੜੈ॥੪੧॥

ਦੋਹਰਾ॥

ਮੁੜ ਗਿਲਜੇ ਭਏ ਪਾਰ, ਅਪਨੋ ਖਜਾਲ ਛੁਡਾਇ।
ਲਹੌਰੇ [7]ਲਾਂਭੇ ਛਾਂਭ ਛਡ, ਗਯੋ ਮੁਲਤਾਨੈ ਦਾਇ[8]॥੪੨॥

ਚੌਪਈ॥

ਸ਼ਾਹਿ ਮੁੜਜੋ ਬਡ ਨਮੋਸ਼ੀ ਪਾਇ। ਇਸ ਆਵਨ ਕੋ ਬਹੁ ਪਛੁਤਾਇ।
ਕਹਿ 'ਚਿੜੀਅਨ ਹਮ ਬਾਜ [9]ਦਏ ਗਾਰ। [10]ਕਰੇ ਛੇਲੂਅਨ ਹਮ ਸ਼ੇਰ ਖ੍ਵਾਰ॥੪੩॥
ਇਨ ਕੀ ਮਦਦ ਆਪ ਖੁਦਾਇ। ਪੁਜਜੋ ਨ ਬਲ ਹਮ ਇਨ ਪਰ ਕਾਇ[11]।
ਇਨ ਮੈਂ ਸ਼ਕਤ ਕਿਛ ਆਹਿ ਕਰੀਮ[12]। [13]ਕਰ ਦੇਖਜੋ ਹਮ ਬਹੁਤ ਫ਼ਹੀਮ॥੪੪॥
ਅਬ ਜੋ ਮੇਰੋ ਇਤ ਦੇਸ਼ ਆਉਗ। ਜੋ ਆਉਗ ਸੋ ਪੱਛੋਤਾਉਗ'।
ਇਸੀ ਅਫਸੋਸੈ ਸੋ ਮਰ ਗਯੋ। ਪੁਜਜੋ ਨ ਕਾਬਲ ਰਾਹਿ ਸੁ ਮੁਯੋ॥੪੫॥
ਤੁਮ ਸੋਂ ਕਹੀ ਹਮ ਮਰੀ[14] ਪਿਆਰੇ। ਇਮ ਕਰ ਮੁਯੋ ਸ਼ਾਹ ਪੰਥੋਂ ਹਾਰੇ।
ਜਿਨ੍ਹੈਂ ਸ਼ਾਹਿ ਥੋ ਨਾਦਰ ਮਾਰਜੋ। ਜੋ ਨਾਦਰ ਥੋ ਨਹਿਂ ਕਿਤ ਹਾਰਜੋ॥੪੬॥

---

*੧ ਨੀਤੀ (ਸ਼ਾਸਤ੍ਰ) ਵਿਚ ਇਸ ਤਰ੍ਹਾਂ ਸਿਆਣਿਆਂ ਨੇ ਕਿਹਾ ਹੈ। ੨ ਪੈਣਗੇ ਮੇਰੇ 'ਤੇ (ਜ਼ਰੂਰ ਹੱਲਾ ਕਰਨਗੇ)। ੩ ਤੋਪਖਾਨੇ। ੪ ਊਠਾਂ 'ਤੇ ਲੱਦੇ ਹੋਏ ਤੋਪਖਾਨੇ। ੫ ਲਹਿਰਾਂ ਮਾਰਦੀ ਨਦੀ, ਠਾਠਾਂ ਮਾਰਦਾ ਦਰਿਆ। ੬ ਨਜ਼ਰ ਆਇਆ, ਦਿਸਿਆ। ੭ ਲਾਂਭੇ-ਚਾਂਭੇ ਦਾ ਇਲਾਕਾ। ੮ ਵੱਲ, ਤਰਫ਼। ੯ ਗਾਲ਼ ਦਿੱਤੇ, ਮਾਰ ਮੁਕਾਏ। ੧੦ ਲੇਲਿਆਂ ਨੇ (ਸਾਡੇ ਵਰਗੇ) ਸ਼ੇਰਾਂ ਨੂੰ ਜ਼ਲੀਲ ਕੀਤਾ। ੧੧ ਕੋਈ। ੧੨ ਦਯਾਵਾਨ ਰੱਬ ਦੀ। ੧੩ ਸੋਚ ਵੇਖਿਆ ਹੈ ਅਸਾਂ ਸੋਚਵਾਨਾਂ ਨੇ। (ਅ) ਫ਼ਹੀਮ=ਅਕਲ ਵਾਲਾ; ਸਮਝਦਾਰ। ੧੪ ਕੈਪਟਨ ਮਰੇ।*

ਦੋਹਰਾ॥

ਜੋ ਨਾਦਰ ਕੀ ਕਥਾ ਕਥੈਂ, ਤੌ ਗ੍ਰੰਥ ਅਧਿਕ ਹੁਇ ਆਇ।
ਵਾਂਗ ਸਿਕੰਦਰ ਸਭ ਜਿਤੀ, ਪਰਜੋ [1]ਜਹੀਂ ਜਹਿਂ ਜਾਇ॥੪੭॥
ਦਿੱਲੀ ਮਾਰੀ ਥੀ ਉਨੈਂ, ਕਰ ਕਤਲੇ ਸ਼ੱਤ੍ਰ ਹਜ਼ਾਰ।
ਜਿਸੈ ਪੁਰਸ਼ ਸੋਊ ਮਾਰਿਓ, ਅਬ ਸਿੰਘਨ ਤੇ ਮੁਯੋ ਹਾਰ॥੪੮॥
[2]ਦਿੱਲੀ-ਰਿਪੁ ਨਾਦਰ ਕਹੈਂ, [3]ਰਿਪੁ-ਨਾਦਰ ਅਹਿਮਦ ਸ਼ਾਹਿ।
[4]ਰਿਪੁ-ਅਹਿਮਦ ਸ਼ਾਹਿ ਖਾਲਸੋ, ਜਿਨ੍ਹ ਸੋ ਦਯੋ ਭਜਾਇ॥੪੯॥
ਗ੍ਰੰਥ ਬਹੁਤ ਬਧ ਜਾਤ, ਜੌ ਸਭ ਲਿਖੀਐ ਉਸੇ ਹਵਾਲ।
[5]ਸੈਅ ਅਠਾਰਾਂ ਸੌ ਮੁਯੋ, ਉਪਰ ਤੇਈਏ ਸਾਲ॥੫੦॥
ਸੋਊ ਖਾਲਸੇ ਮੁੜ ਮਲਜੋ, ਹੁਤੋ ਜੁ ਪਹਿਲੋ ਦੇਸ਼।
ਕਿਛ ਕਿਸ ਹਲਚਲ ਭੀ ਭਯੋ, ਕਰ ਰੱਯਤ ਉਪਦੇਸ਼॥੫੧॥

## ਔਰ ਪ੍ਰਸੰਗ

### (ਸਭੀ ਭਾਂਤ ਤਿਨ ਮੁਗਲ ਝੁਠਾਇ। ਦੁਹੀਂ ਜਹਾਨੀਂ ਨਹਿਂ ਰਹਜੋ ਥਾਇ)

ਚੌਪਈ॥

ਕਹੀ ਰਤਨ ਸਿੰਘ [6]ਮਰੀ ਕਪਤਾਨ। ਕਰ ਉਤਪੱਤੀ ਸਿੰਘਨ ਧਜਾਨ।
ਨਾਦਰ ਅਹਮਦ ਕਜਾ ਪਹਿਲੋ ਥਾਇ। ਸਿੰਘ ਭਏ ਕਜਾ ਪਿੱਛੈ ਆਇ॥੧॥
ਕਰੀ ਮੁਗਲ ਜੋ ਦਿੱਲੀਵਾਲ[7]। ਵਹੀ ਭਈ ਕੈ ਔਰ ਭਈ ਚਾਲ।
ਕਜਾ ਗੁਰ ਅਰਜਨ ਦਰਜਾਇ ਨ ਬੋਰਜੋ[8]? ਕਜਾ ਤੇਗ ਬਹਾਦਰ ਸੀਸ ਨ ਤੋਰਜੋ[9]?॥੨॥
ਕਜਾ ਸਾਹਿਬਜ਼ਾਦੇ ਨ ਖੁਹਾਏ ਚਾਰੇ? ਬਿਦੋਸ਼ੇ ਬਾਲਕ ਕਜਾ ਸ਼ੀਰਖੋਰੇ[10] ਨ ਮਾਰੇ?
ਕਜਾ ਤੁਰਕ ਪਰੇ ਨ ਮੁਕਤਸਰ ਜਾਇ? ਨਹਿਂ ਉਨ ਕੋ ਕੁਛ ਰੋਕਜੋ ਥਾਇ?॥੩॥
ਐਸੇ ਐਸੇ ਬਹੁ ਉਨ ਜ਼ੁਲਮ ਕਰੇ। ਕਹਾਂ ਕਹੌਂ ਕਿਛ ਗਿਣਤ [11]ਨ ਪਰੇ।
ਤੌ ਸਤਿਗੁਰ ਥੋ ਬੰਦਾ ਨ ਘਲਾਯਾ? ਜਿਸੈ ਬਜੀਰਾ[12] ਆਨ ਸੜਾਯਾ॥੪॥

ਦੋਹਰਾ॥

ਕਜਾ ਮੁਗਲਨ ਥੇ ਸਿੰਘ ਨਹੀਂ, ਮਾਰੇ [13]ਚਰਖ ਚੜ੍ਹਾਇ?

---

*੧ ਜਿੱਥੇ ਜਿੱਥੇ ਵੀ ਉਸ ਹੱਲਾ (ਧਾਵਾ) ਕੀਤਾ। ੨ ਦਿੱਲੀ ਦਾ ਦੁਸ਼ਮਣ ਨਾਦਰਸ਼ਾਹ ਨੂੰ ਕਹਿੰਦੇ ਹਨ। ੩ ਨਾਦਰਸ਼ਾਹ ਦਾ ਦੁਸ਼ਮਣ ਅਹਿਮਦਸ਼ਾਹ। ੪ ਅਹਿਮਦਸ਼ਾਹ ਦਾ ਵੈਰੀ ਖਾਲਸਾ। ੫ ਸੰਮਤ ੧੮੨੩ (੧੭੬੬ ਈ.) ਵਿਚ ਉਹ ਮਰ ਗਿਆ। ੬ ਕਪਤਾਨ ਮਰੇ। ੭ ਦਿੱਲੀ ਵਾਲਿਆਂ ਨਾਲ। ੮ ਬੋੜਿਓ, ਡੋਬਿਆ ਸੀ। ੯ ਸੀਸ ਤੋੜਿਆ, ਸ਼ਹੀਦ ਕੀਤਾ ਸੀ। ੧੦ ਦੁੱਧ ਪੀਂਦੇ ਬੱਚੇ। ੧੧ (ਗਿਣਤੀ) ਨਹੀਂ ਪੈਂਦੀ ਜਾਂ ਹੋਂਦੀ। ੧੨ ਬਜੀਰ ਖਾਂ, ਵਜ਼ੀਰ ਖਾਂ ਸੂਬਾ ਸਰਹਿੰਦ। ੧੩ ਚਰਖੀਆਂ 'ਤੇ ਚਾੜ੍ਹ ਕੇ।*

ਖੈਂਚ ਘਸੀਟ ਊਚੇ ਨੀਚੇ ਕਰ, ਦਯੋ ਨ ਇਨੈ ਗਿਰਾਇ?॥੫॥

ਚੌਪਈ॥

ਕਜਾ ਉਨ ਸੀਸ ਨ ਮੋਗਰੀਅਨ[1] ਫੋੜੇ? ਕਜਾ ਮੁਗਲਨ ਗੁਰਦੁਆਰੇ ਨ ਤੋੜੇ?
ਕਜਾ ਬੰਦ ਬੰਦ ਕਟਜੋ ਨ ਮਨੀ ਸਿੰਘ ਭਾਈ? ਕਜਾ ਤਾਰੂ ਸਿੰਘ ਖੋਪ੍ਰੀ ਨ ਪੁਟਾਈ?॥੬॥
ਐਸੇ ਐਸੇ ਬਹੁ ਜ਼ੁਲਮ ਕਰੇ। ਪ੍ਰਿਥਮੇਂ ਮੁਗਲਨ ਤੇ ਨਹਿਂ ਸਰੇ?
ਤੌ ਮੁਗਲਨ ਪਰ ਆਫਤ ਆਈ। ਆਇ ਕੰਧਾਰੀਅਨ ਦਿੱਲੀ ਗਲਾਈ॥੭॥
ਨਾਦਰ ਅਹਿਮਦ ਸ਼ਾਹਿ ਅਕੱਲ[2]। ਕਹੀ ਸੁ ਮੁਗਲ ਆਇ ਝੂਠੀ ਗੱਲ।
ਵਖਤ ਨੁਰੰਗੇ ਖਾਲਸੋ ਭਯੋ। ਮੁਗਲ ਚਹਤ ਤਿਸ ਆਜ ਲੁਕਯੋ॥੮॥
ਖਾਲਸੋ ਪ੍ਰਗਟ ਭਯੋ ਸੂਰਜ ਸਮਾਨ। ਤਿਸ ਕਜਾ ਲੁਕੋਏ ਬੱਦਲ ਆਨ।
ਹਨੇਰ ਜੁ ਖੋਵੈ ਤਿਨੈ ਤਲੋਇ[3]। ਕੌਨ ਸਕੈ ਚੜ੍ਹ ਸੂਰਜ ਲੁਕੋਇ?॥੯॥

ਦੋਹਰਾ॥

ਸੂਬੇ ਪੰਜ ਜੋਊ ਦਿੱਲੀਓਂ, ਲੈ ਨਾਦਰ ਗਯੋ ਕਟਾਇ।
ਆਣ ਅਹਮਦ ਲੀਨੇ ਥੇ ਸੋਊ, ਔ ਸਿੰਘਨ ਲਏ ਛੁਡਾਇ॥੧੦॥

ਚੌਪਈ॥

ਸਗਵਾਂ[4] ਦਾਵਾ ਹਮਰੋ ਰਿਹਾ। ਗੁਰ ਸਿਰ ਲਾਗੇ ਸੋ ਸਿਖ ਚਹੈਂ ਲਿਆ।
ਜਿਸੈ ਸਿੱਖ ਬਿਚ ਬਰਕਤ ਪਾਊਗੁ। ਉਸੈ ਸਿੱਖ ਕੋ ਤਖਤ ਬਹਾਊਗੁ'॥੧੧॥
ਸੁਨਤ ਬਚਨ ਮਾਲੀ[5] ਹਸ ਪਰਾ। 'ਦਾਵਾ ਹੈ ਤੁਮ ਗੁਰ ਕੋ ਖਰਾ।
ਜੋ ਕੁਛ ਕਰਤੇ ਕੇ ਦਿਲ ਆਉਗੁ। ਸੋਊ ਕਰਤਾ ਬਾਤ ਬਣਾਉਗੁ'॥੧੨॥

ਦੋਹਰਾ॥

ਤੌ ਮਾਲੀ[5] ਨੇ ਫਿਰ ਕਹਜੋ, 'ਕਹੀ ਸੱਚ ਤੁਮ ਬਾਤ।
ਦਿੱਲੀਵਾਲਨ ਥੀ ਕਹੀ, [6]ਬੈਰ ਬਾਦ ਕੀ ਬਾਤ॥੧੩॥

ਚੌਪਈ॥

ਭਲੀ ਭਈ ਹਮ ਲਿਖ ਨ ਪਠਾਈ[7]। ਬਾਤ ਹੋਤ ਹਮ ਲੰਦਨ ਝੂਠਾਈ[8]।
ਹਮ ਸਭ ਖੂਬ ਖੋਜ [9]ਲਖਿ ਲੀਆ। ਔਰ ਲੋਕਨ ਤੇ ਭੀ ਸੁਨ ਥੀਆ॥੧੪॥
ਮੁਸਲਮਾਣ ਅਰ ਹਿੰਦੂ ਪੁਰਾਣੇ। ਖੂਬ ਤਰ੍ਹਾਂ ਹਮ ਪੂਛ ਪਛਾਣੇ।
ਜਿਸੀ ਤੌਰ ਤੁਮ ਤੇ ਹਮ ਸੁਨੀ। ਉਹੀ ਤੌਰ ਕਹਿਂ ਪੁਰਾਣੇ ਗੁਨੀ॥੧੫॥
ਧੰਨ ਗੁਰੂ ਤੁਮ ਧੰਨ ਤੁਮ ਬੁੱਧਿ। ਕਹੀ ਬਾਤ ਤੁਮ ਨੈ ਸਭਿ ਸੁੱਧ।
ਪੰਥ ਡਾਵੇ ਕੋ ਹੈ ਯਹ ਸਾਚ। ਕੀਓ [10]ਗੁਰਨ ਪਰ ਜ਼ੁਲਮ ਬਡ ਤਾਚ[11]॥੧੬॥

---

*੧ ਮੂੰਗਲੀਆਂ ਨਾਲ। ੨ (ਸਿੰ.) ਨਾ ਜਾਣਦੇ ਹੋਏ। ੩ ਤਲਿਓਂ, ਹੇਠੋਂ। ੪ ਸਾਰਾ, ਸਮੁੱਚਾ। ੫ ਕਪਤਾਨ ਮਰੇ। ੬ ਵੈਰ ਵਿਰੋਧ ਦੀ, ਝਗੜੇ ਦੀ। ੭ ਭੇਜੀ। ੮ ਝੂਠੀ। ੯ ਵੇਖ ਲਿਆ ਹੈ। ੧੦ ਗੁਰੂਆਂ ਉਤੇ। ੧੧ ਤਿਨ੍ਹਾਂ ਨੇ।*

ਸਾਹਿਬਜ਼ਾਦੇ ਦੁਇ ਗੈਲ ਚੜ੍ਹ ਮਾਰੇ। ਉਨ ਕੋ ਨਹਿੰ ਕਛੁ ਕੀਓ ਬਿਆੜੇ[੧]।
ਫੇਰ ਗੁਰੂ ਵਿਚ ਘੇਰੈ ਲੀਓ। ਸਿੰਘ ਗੁਰੂ ਸਮ ਲਖ ਕਟ ਦੀਓ॥੧੭॥

ਦੋਹਰਾ॥

ਨਹਿੰ ਸਤਿਗੁਰ ਉਸ ਮਾਂ ਮਰੀ, ਨਹਿੰ ਉਸ ਮਾਰਜੋ ਬਾਪ।
ਵਲ ਤੋਰੇ ਰੋਹੀ ਆਪ ਕਹਿ, ਗੈਲ ਘਲੀ ਫੌਜ ਕਰਨ ਪਾਪ॥੧੮॥

ਚੌਪਈ॥

ਸਭੀ ਭਾਂਤ ਤਿਨ ਮੁਗਲ ਝੁਠਾਇ। ਦੁਹੀਂ ਜਹਾਨੀਂ ਨਹਿੰ ਰਹਜੋ ਥਾਇ।
ਜੋਊ ਦੂਬਾਰੋਂ ਝੂਠੋ ਹੁਇ ਜਾਵੈ। ਕਹਾਂ ਹੋਤ ਉਸ ਝੂਠ ਬੁਲਾਵੈ'॥੧੯॥

ਦੋਹਰਾ॥

ਤੌਂ ਮਾਲੀ ਹਮ ਸੌਂ ਕਹਜੋ, 'ਹਮਨ ਭਯੋ ਪਤਿਆਹਿ[੨]।
ਸੋਊ ਲਿਖ ਹਮ ਭੇਜ ਹੈਂ, ਲੰਦਨ ਕੇ ਪਤਿਸ਼ਾਹਿ॥੨੦॥

ਚੌਪਈ॥

ਲੰਦਨ ਤੇ ਜਾਊਗੁ ਔਰ ਦੇਸ। ਜਹਿੰ ਜਹਿੰ ਹਮਰੋ[੩] ਫਿਰਤ ਹੈ ਭੇਸ।
ਪੰਥ ਖਾਲਸੇ ਕੀ ਮਹਿਮਾ ਊਚ। ਲਿਖੀ ਗਈ ਕਰ ਸਭ ਹੀ ਸੂਚ[੪]॥੨੧॥
ਰੂਮ ਸਜਾਮ[੫] ਔ ਚੀਨ ਮਚੀਨ[੬]। ਜਾਇ ਖਿੰਡੇਗੀ ਲੰਘ [੭]ਮੁਹੰਮਦੋ ਦੀਨ।
ਰੂਮੀ ਔਰ ਹਫਸ਼ੀਅਨ[੮] ਕੇ ਪਾਰ। ਜਾਊਗੁ ਲੰਘ ਕਈ ਟਾਪੂ ਪਹਾੜ॥੨੨॥

ਦੋਹਰਾ॥

ਰਤਨ ਸਿੰਘ ਤੇ ਜੋ ਸਰੀ, ਸੋ ਤੌਂ ਦਈ ਸੁਨਾਇ।
ਜੋ ਕਛੁ ਆਗੇ ਸਰੇਗੀ, ਸੁਨੀਓਂ ਗੁਰਸਿਖ ਭਰਾਇ॥੨੩॥

## ਸਾਖੀ ਸ਼ਜਾਮ ਸਿੰਘ ਕੀ ਮਿਸਲ

(ਹਮ ਲਰਨੋ ਮਰਨੋ ਕਿਮ ਸੰਗੈ...)

ਦੋਹਰਾ॥

ਸਾਖੀ ਸਿੰਘ ਸੁ ਸ਼ਜਾਮ ਕੀ, ਜੌ ਸਰਦਾਰਨ ਭਯੋ ਸਰਦਾਰ।
ਸਤਿਗੁਰ ਉਨ ਦਰਸ਼ਨ ਕੀਓ, ਹੁਤ ਬਾਲਕ ਪਿਤ ਕੈ ਨਾਰ[੯]॥੧॥

ਚੌਪਈ॥

ਸ਼ਜਾਮ ਸਿੰਘ ਕੀ ਸੁਨੋ ਕਹਾਨੀ। ਜਿਮ ਕਰ ਹਮਰੀ ਮਾਤ ਬਖਾਨੀ।

*੧ ਬਿਆਧਿ, ਦੋਸ਼, ਕਸੂਰ। ੨ ਤਸੱਲੀ। ੩ ਸਾਡੇ ਜੇਹੇ, ਅੰਗ੍ਰੇਜ਼। ੪ ਸੰਕੋਚ। ੫ ਮੁਲਕ ਸ਼ਾਮ (ਸੀਰੀਆ)। ੬ ਮਾਚੀਨ {(ਸੰ.)-ਮਹਾ-ਚੀਨ} ਚੀਨ ਦੀ ਵੱਡੀ ਸ਼ਾਹੀ। ੭ ਮੁਹੰਮਦ ਸਾਹਿਬ ਦੇ ਦੀਨ ਦੇ (ਮੁਸਲਮਾਨੀ) ਇਲਾਕੇ। ੮ ਹਬਸ਼ੀਆਂ ਦੇ ਦੇਸ਼ (ਅਫਰੀਕਾ ਆਦਿ)। ੯ ਨਾਲ (ਪਿਤਾ ਦੇ)।*

ਉਨ ਕੀ ਬੇਟੀ ਥੀ ਹਮਰੀ ਮਾਤਾ। ਇਮ ਹਮ ਖੋਜੁ ਸੁ ਤਿਸ ਕੋ ਜਾਤਾ॥੨॥
ਸੰਧੂ ਮਾਲੀ[1] ਜਟ ਨਾਰਲੇ ਮਾਂਹਿ। ਸਜਾਮੂ ਮਿਹਰੋ ਭਯੋ ਸੁਤ[2] ਤਾਂਹਿ।
ਤਬ ਹੁਤੇ ਸੁਲਤਾਨੀ[3] ਜੱਗ ਬਹੁ ਲੋਕ। ਜੰਮਯੋ ਸ਼ਾਮੂ ਥੋ ਕਿਤ [4]ਸੁਭ ਜੋਗ॥੩॥
ਬਾਲਕ ਕੋ ਚਿਤ ਆਯੋ ਚਾਉ। ਸੋ ਨੱਠ ਚਲਯੋ ਖਾਲਸੈ ਦਾਉ।
ਮਸਤਾਨ ਸਿੰਘ ਕੈ ਡੇਰੈ ਗਯੋ। ਆਦਰ ਕਰਯੋ ਉਸ ਨੈ ਰਖ ਲਯੋ॥੪॥
ਮਸਤਾਨ ਸਿੰਘ ਉਸ ਪਾਹੁਲ ਦਈ। ਹੁਤ ਪੰਜ ਭੁਜੰਗਨ ਤੇ ਜਿਨ ਲਈ।
ਪੰਜਨ ਥੀ ਜਿਨ ਸਤਿਗੁਰ ਦਈ। ਉਨ ਕੀ ਸ਼ਕਤਿ ਹੁਤ [5]ਉਨ ਮਧ ਅਈ॥੫॥

ਦੋਹਰਾ॥

ਮਸਤਾਨ ਸਿੰਘ ਨਿਜ ਰਹਤ ਥੋ, ਸ੍ਰੀ ਸਤਿਗੁਰੂ ਹਜ਼ੂਰ।
ਸੋ ਬੰਦੈ ਸੰਗ ਕਰ ਦੀਯੈ, ਯੌ ਹੋਇਓ ਜੱਗ ਮਸ਼ਹੂਰ॥੬॥

ਚੌਪਈ॥

ਤਿਸ ਕੋ ਬੰਦੈ ਕੀਓ ਫੁਜਦਾਰ। ਲੜ ਸ਼ਹੀਦ ਭਯੋ ਤੁਰਕਨ ਨਾਲ।
ਸ਼ਜਾਮ ਸਿੰਘ ਥੋ ਡੇਰਾ ਸੰਭਾਰਾ। ਹੁਤੋ ਸਾਕ ਔ ਸਿੰਘ ਪਿਆਰਾ॥੭॥
ਸ਼ਜਾਮ ਸਿੰਘ ਬਡ ਲਾਇਕ ਭਯੋ। ਬਹੁਤ ਜੰਗ ਸੰਗ ਤੁਰਕਨ ਕਯੋ।
ਯਹੀ ਲਾਇਕੀ[6] ਖਾਲਸੈ ਮਾਂਹਿ। ਲੜਨ ਮਰਨ ਮੈਂ ਰਹੇ ਅਗਾਹਿੰ॥੮॥
ਔਰ ਪ੍ਰਸ਼ਾਦੇ ਵੰਡ ਕੈ ਖਾਹਿ। ਮਿੱਠਾ ਬੋਲੈ ਸਿੱਖੀ ਕਮਾਹਿ।
ਗੁਰਬਾਨੀ ਸਜੋਂ ਲਾਵੈ ਹੇਤ। ਦਿਵਸ ਰੈਨ ਬਹੁ ਰਹੈ ਸੁਚੇਤ॥੯॥
ਕਿਸੀ ਦੇਸ਼ ਤੇ ਕੋ ਚਲਿ ਆਵੈ। ਦੇ ਪਾਹੁਲ ਤਿਸ ਸਿੰਘ ਬਨਾਵੈ।
ਹਿੰਦੂ ਹੁਇ ਤਿਸ ਖੁਲਾਵੈ ਨਾਲ। ਨੀਚ ਹੁਇ ਤਿਸ ਕਰੈ ਪ੍ਰਿਤਪਾਲ[7]॥੧੦॥

ਦੋਹਰਾ॥

ਜੋ ਸਿੰਘ ਮਾਝੈ ਤੇ ਤੁਰੈ, ਸੋ ਆਵੈ ਸ਼ਜਾਮ ਸਿੰਘ ਪਾਸ।
'ਜੀਉ ਸਦਕੇ' ਤਿਸ ਕੋ ਕਹੈ, ਕਰੈ ਨ ਲੈਣ ਪਰ ਆਸ॥੧੧॥

ਚੌਪਈ॥

ਪਾਸ ਹੋਤਿ ਤੌ ਦੇਤ ਖੁਲਾਇ। ਹੋਇ ਨਹੀਂ ਤਾਂ ਇਕਲੋ ਨ ਖਾਇ।
ਹੁਤੀ ਪਹਿਲੋਂ ਖਾਲਸੈ ਯਹ ਰੀਤ। ਇਕਲੋ ਨ ਖਾਵੈ ਲੁਕ ਕਰ ਕੀਤ[8]॥੧੨॥
ਇਕ ਪੈ ਹੋਇ ਤੌ ਸਭ ਮਿਲ ਖਾਹਿੰ। ਨਹਿੰ ਹੁਇ ਤੌ, 'ਲੰਗਰ ਮਸਤ' ਅਖਾਹਿੰ।
ਔਰ ਖੁਲਾਇ ਆਪ ਪਿੱਛੋਂ ਖਾਵੈ। ਬਹੁਤ ਪਜਾਰ ਕਰ ਸਿੰਘਨ ਸਦਾਵੈ॥੧੩॥

---

*੧ ਭਾਈ ਫੇਰੂ ਦਾ ਪੋਤਾ ਚੇਲਾ ਮਹਾਤਮਾ ਸਾਧੂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਿਹਾ, ਸੰਧੂ ਉਸ ਦੀ ਗੋਤ ਸੀ (ਭਾਈ ਬਾਲਾ ਵੀ ਸੰਧੂ ਜੱਟ ਸੀ)। ੨ ਪੁੱਤਰ (ਸਜਾਮੂ ਤੇ ਮਿਹਰੂ ਉਸ ਦੇ ਦੋ ਪੁੱਤਰ ਸਨ)। ੩ ਸਖੀ ਸਰਵਰ ਦੇ ਪੂਜਣ ਵਾਲੇ, ਨਗਾਹੀਏ। ੪ ਚੰਗੇ ਸੰਜੋਗਾਂ (ਭਾਗਾਂ) ਨੂੰ। ੫ ਉਨ੍ਹਾਂ ਵਿਚ (ਉਹ ਸ਼ਕਤੀ) ਆ ਗਈ ਸੀ। ੬ ਉਤਮ ਗੁਣ। ੭ ਪਾਲਣ ਪੋਸਣ। ੮ ਕਦੀ ਵੀ, (ii) ਕਿਧਰੇ ਵੀ।*

ਦੋਹਰਾ॥

ਬੰਦਾ ਬਿਗਰਜੋ[1] ਜਿਹਿਂ ਸਮੈ, ਤੱਤ ਖਾਲਸੇ ਨਾਲ।
ਸ੍ਰੀ ਅੰਮ੍ਰਿਤਸਰ ਆਇ ਬਹੇ, ਲੁਟ ਖੈਹੈਂ[2] ਤੁਰਕਨ ਮਾਲ॥੧੪॥

ਚੌਪਈ॥

ਕਪੂਰ ਸਿੰਘ ਜਬ ਨ੍ਵਾਬੀ ਪਾਈ। ਸ਼ਜਾਮ ਸਿੰਘ ਲੀਯੋ ਸੁਨਹਿਰੀਓ[3] ਬਨਾਈ।
ਸ਼ਜਾਮ ਸਿੰਘ ਸੰਗ ਸਿੰਘ ਜੋਊ ਰਲੇ। ਸਭੀ ਸ੍ਰਦਾਰ ਭਏ ਅਤਿ ਭਲੇ॥੧੫॥
ਨਾਮ ਗਾਮ ਸਭਿ ਜੇਊ ਲਿਖੈਯੇ। ਅਧਿਕ ਹਜ਼ਾਰੋਂ ਸ੍ਰਦਾਰ ਹੀ ਪੈਯੇ।
ਬਾਰਹ ਹਜ਼ਾਰ ਥੋ ਘੋੜੇ ਗੈਲੈ[4]। ਲਏ ਰਲਾਇ ਮਿਸਲਨ ਕਰ ਜੈਲੈ[5]॥੧੬॥
ਪ੍ਰਿਥਮ ਸੁੱਖਾ ਸਿੰਘ ਮਾੜੀਵਾਰਾ[6]। ਹੁਤੋ ਸ਼ਜਾਮ ਸਿੰਘ ਕੀਓ ਮੁਖਤਜਾਰਾ।
ਸੋ ਲੜ ਮਰਜੋ ਅਹਿਮਦ ਸ਼ਾਹ ਨਾਲ। ਲਿਖਜੋ ਸਾਖੀ ਮੱਧ ਉਸੈ ਹਵਾਲ॥੧੭॥
ਤਿਸ ਤੇ ਮਗਰ ਕਰਮ ਸਿੰਘ ਪੈਜ ਗੜ੍ਹੀਓ। ਸਿੰਘ ਖੱਤ੍ਰੀ ਉਨ ਜਾਤ ਸੁਰੜੀਯੋ[7]।
ਸ਼ਾਹਿ ਪੀਰ ਫੜ ਚਿੱਟੀ ਵਾਲੇ। ਖੈਰੇ ਸ਼ਾਹਿ ਕੌ ਲੈ ਮੁਯੋ ਨਾਲੇ॥੧੮॥

ਦੋਹਰਾ॥

ਤਿਸ ਕੈ ਮਗਰੋਂ ਸ਼ਜਾਮ ਸਿੰਘ, ਕੀਓ ਕ੍ਰੋੜਾ ਸਿੰਘ ਮੁਖਤਜਾਰ।
ਜਾਤ ਜੱਟ ਸੰਧੂ ਹੁਤੋ, ਬਾਸੀ ਮਾਝੈ ਮਝਾਰ[8]॥੧੯॥

ਚੌਪਈ॥

ਉਸੈ ਪ੍ਰਤਾਪ ਬਹੁ ਦਲ ਮਧ ਵਧੋ। ਮੁਹਰੈਲ[9] ਮਿਸਲ ਦਲ ਮਧ ਸੋਊ ਭਯੋ।
ਜੌ ਕੋ ਦੇਵੈ ਕਿਸੇ ਸਿੰਘ ਨਿਕਾਰ[10]। ਵਹਿ ਮਿਲਵਾਇ ਲਏ ਅਪਨੇ ਨਾਰ[11]॥੨੦॥
ਭੰਗੀ ਕਲਸੀਏ ਥੇ ਮਝੈਲਨ ਨਿਕਾਲੇ। ਬੂੜੀਓ ਛਛਰੌਲੀ ਦੈ ਕਰ ਲਏ ਨਾਲੇ।
[12]ਸਾਲ ਬਾਹੀਏ ਤੁਰੇ ਦਿੱਲੀ ਵੱਲ। ਮੁਯੋ ਤ੍ਰਾਵੜੀਓ[13] ਵਹੁ ਗੋਲੀ ਚੱਲ॥੨੧॥
ਉਸ ਚੇਲੋ ਥੋ ਬਘੇਲ ਸਿੰਘ ਧਾਲੀਵਾਲ। ਮੱਧ ਮਾਝੈ ਉਸ ਗਾਮ ਚੁਭਾਲ।
ਅਤਿ ਸੂਰੋ ਅਤਿ ਬਡੋ ਦਨਾਉ[14]। ਫਤੇਦਾਰ ਅਤਿ ਭਲੋ ਸੁਭਾਉ॥੨੨॥
ਨਿਗਾਰੋ ਨਿਸ਼ਾਨ ਉਨ ਦਯੋ ਸੰਭਾਰ। ਸ਼ਜਾਮ ਸਿੰਘ ਭਯੋ ਥੰਨੇਦਾਰ[15]।
ਉਸ ਕਰ ਦੀਨੋ [16]ਮੁਹਰੇ ਵਾਰ। ਯੌਂ ਭਯੋ ਸ੍ਰਦਾਰਨ ਸਿਰ ਬਡੋ ਸ੍ਰਦਾਰ॥੨੩॥

---

*੧ ਵਿਗੜ ਗਿਆ, ਝਗੜਾ ਕਰ ਲਿਆ। ੨ ਖਾਂਦੇ ਸਨ। ੩ ਸੁਨਹਿਰੇ (ਕੂੰਡੇ, ਬਾਟੇ) ਦਾ ਮਾਲਕ, ਵਰਤਾਵਾ। ੪ ਨਾਲ, ਪਿੱਛੇ। ੫ (ਅ.) ਜ਼ੈਲ; ਪੱਲੇ, ਲੜ ਨਾਲ ਲਾ ਲਏ, (ii) ਜ਼ੈਲਦਾਰ ਬਣਾ ਲਏ। ੬ ਮਾੜੀ ਕੰਬੋ ਦਾ। ੭ ਸਰੀਨ ਖਤ੍ਰੀ। ੮ ਵਿਚ। ੯ ਮੁਹਰੀ, ਮੁਖੀਆ। ੧੦ ਨਿਕਾਲ, ਕੱਢ ਦੇਵੇ। ੧੧ ਨਾਲ। ੧੨ ਅਠਾਰਾਂ ਸੌ ਬਾਈ ਸੰਮਤ (੧੮੨੨) {੧੭੬੫ ਈ.}। ੧੩ ਤਰਾਉੜੀ; ਤ੍ਰਾਵੜੀ-ਜ਼ਿਲ੍ਹਾ ਤਹਿਸੀਲ ਕਰਨਾਲ ਦਾ ਪ੍ਰਸਿੱਧ ਨਗਰ। ੧੪ (ਫ਼ਾ.) ਦਾਨਾ, ਸਿਆਣਾ। ੧੫ ਥੁੰਨ ਅਰਥਾਤ ਤੁੰਮਨ ਦਾ ਮੁਖੀ, ਦਸ ਹਜ਼ਾਰੀ। ੧੬ ਮੁਖੀਆ, ਅੱਗੇ ਲੱਗਣ ਵਾਲਾ ਸਰਦਾਰ।*

ਦੋਹਰਾ॥

ਮਿਸਲ ਮਾਝ ਮਧ ਹੁਤ ਘਨੀ, ਔ ਦੁਾਬੇ ਚੁਥਾਈ ਦੇਸ਼।
ਨੀਹਲ[੧] ਪਰਬਤ ਲਗ ਗੰਗੇ, ਉਸ ਉਗ੍ਰਾਹੀ ਬਿਨੈ ਕਲੇਸ਼॥੨੪॥

ਚੌਪਈ॥

ਜੋ ਉਸ ਕੀ ਕੋਊ ਮਿਸਲ ਅਕਾਵੈ। ਕਰ ਉਪ੍ਰਾਲੋ ਉਸ ਦੂਰੋਂ ਪਾਵੈ।
ਮਿਸਲ ਸਭੀ ਜੁ ਹੁਤੀ ਪੰਥ ਮਾਂਹਿ। ਇਕ ਇਕ ਬਾਰ ਲਰ ਗਈ ਨਠਾਹਿ॥੨੫॥
ਏਕ ਬਾਰ ਮਲਵਈ [੨]ਸ਼ੂੰਕ ਗਏ। ਹੁਤੈ ਮਝੈਲਨ ਬਹੁ ਸਾਕ ਕਏ।
ਇਤ ਆਵਨ ਤੇ ਰਹੇ ਹਟਵਾਇ। [੩]ਟਕੇ ਨਜ਼ਰਾਨੇ ਚਹੈਂ ਇਨ ਪਾਇ॥੨੬॥
ਇਨ ਮਿਸਲ ਬਘੇਲ ਸਿੰਘ ਕੀ ਹਥ ਪਾਯੋ। ਮਨੈ ਮਾਜਰੀਓਂ[੪] ਉਨ ਆਨ ਦਬਾਯੋ।
ਰਹਜੋ ਬਘੇਲ ਸਿੰਘ ਉਨੈ ਸਮਝਾਇ। ਸਗੋਂ ਬਿਲਲਪੁਰ ਬਿਹੂਨੀ ਲਈ ਚੁਕਾਇ॥੨੭॥
ਤਉ ਚੜ੍ਹਜੋ ਬਘੇਲ ਸਿੰਘ ਬਜਵਾਇ ਨਗਾਰੋ। ਜਾ ਸਿਧਨੋ ਆਇ ਜਾਸਲੋ ਮਾਰੋ।
ਔਰ ਗਿਰਦ ਘਨੋ ਰਲਿਓ ਲੂਟ। ਲਾਇ ਮੋਰਚੇ ਗੜ੍ਹ ਬਹਜੋ ਜੂਟ॥੨੮॥

ਦੋਹਰਾ॥

ਅਮਰ ਸਿੰਘ ਖਬਰੋ ਭਈ, ਕਛੂ ਚਿੱਤ ਨ ਚਿੰਤਾ ਕੀਨ।
'ਮੈਂ ਚੜੂੰ ਜਬੈ ਬਹੁ ਫੌਜ ਕਰ, ਉਸ ਲਈਗੁ ਮੁਲਕ ਸਭ ਛੀਨ'॥੨੯॥
ਬਹੁ ਫੌਜਨ ਉੱਦਮ ਰਚਜੋ, ਹਲਕਾਰੇ ਦਏ ਦੁੜਾਇ।
ਸਾਕ ਸਜਾਣ ਸਾਂਝ ਵਰਤਨ ਕਹਜੋ, 'ਪਹੁੰਚੋ ਮੋ ਪੈ ਆਇ'॥੩੦॥
ਫੁਲਵਾਇਣ[੫] ਸਭ ਆ ਪੁਜਜੋ, ਪੁਜੇ ਭਾਈ ਕੇ ਆਇ।
[੬]ਰਾਇ ਜਿਗਰਾ ਮੀਯੋਂ ਭੀ ਪੁਜਜੋ, ਸੰਗ ਮਲੇਰੀਅਨ *ਗੱਡ[੭] ਬਣਾਇ॥੩੧॥

ਚੌਪਈ॥

ਪਾਖਰ ਸਿੰਘ ਸੰਗ ਮਾਨਸ਼ਾਹੀ ਲਜਾਯੋ। ਮਹਾਂ ਸਿੰਘ ਚੜ੍ਹ ਮੁਦਕੀਓਂ ਧਾਯੋ।
ਹੁਤੇ ਰਾਜੇ ਕੇ ਸਾਲੇ ਸੋਊ। ਕੀਏ ਮੁਹਰੈਲ[੮] ਬਹੁ ਫੌਜੈ ਸੋਊ॥੩੨॥
ਫੌਜ ਨਾਹਣੀਓਂ ਬਹੁ ਰਾਜੋ ਲਜਾਯੋ। ਪੱਗ-ਬਦਲ[੯] ਭਾਈ ਰਾਜੈ ਬਣਾਯੋ।
ਮਹਾਰਾਜੀਏ ਔ ਸਾਬੋ ਕੇ ਵਾਲ। ਕਾਲੇ ਕੋ ਗਿਲ ਮੌੜ ਸੁ ਦਾਰ॥੩੩॥

*੧ ਪਹਾੜ ਦੀ ਤਰਾਈ ਦਾ ਇਲਾਕਾ (ਨੀਹਲ ਤੋਂ ਗੰਗਾ ਦਰਿਆ ਤਕ) ਉਸ ਦੀ ਉਗ੍ਰਾਹੀ ਬਿਨਾਂ ਰੋਕ-ਟੋਕ ਦੇ ਹੁੰਦੀ ਸੀ। ੨ ਹੰਕਾਰੇ ਗਏ। ੩ ਇਨ੍ਹਾਂ ਤੋਂ ਰੁਪਏ ਆਦਿ ਨਜ਼ਰਾਨੇ ਵਜੋਂ ਲੈਣਾ ਚਾਹੁੰਦੇ। ੪ ਮਨੀ ਮਾਜਰਾ, ਜ਼ਿਲ੍ਹਾ ਅੰਬਾਲਾ ਦਾ ਇਕ ਨਗਰ, ਜਿਸ ਨੂੰ ਗੰਗਾ ਰਾਮ ਦੇ ਪੁੱਤਰ ਗਰੀਬ ਦਾਸ ਨੇ ਸੰਮਤ ੧੮੨੧ (੧੭੬੪ ਈ.) ਵਿਚ ੪੮ ਪਿੰਡਾਂ ਸਮੇਤ ਆਪਣੀ ਰਿਆਸਤ ਦੀ ਰਾਜਧਾਨੀ ਬਣਾ ਲਿਆ ਸੀ। ੫ ਫੂਲ ਵੰਸ਼ ਦੇ। ੬ ਜਗਰਾਵਾਂ ਦਾ ਰਾਜਾ। ੭ ਗਠ-ਜੋੜ ਕਰ ਕੇ। ੮ ਮੁਹਰੀ, ਆਗੂ। ੯ ਉਹ ਭਾਈ ਜਿਨ੍ਹਾਂ ਨੇ ਆਪਸ ਵਿਚ ਪੱਗਾਂ ਵਟਾਈਆਂ ਹੋਣ। *ਪਾਠਾਂਤਰ :- ਗੱਠ।*

ਸਿੰਘਪੁਰੀਏ ਝਬ ਸੱਦੇ ਆਏ। ਹੁਤੇ ਤਊ ਥੇ ਨੇਮ ਬੰਧਾਏ।
ਔਰ ਗਿਰਦੈ ਕੈ ਛੋਟ ਸੁਦਾਰ। ਰਹਿ ਨਹਿੰ ਸਕਜੋ ਜੁ ਹੁਤੋ ਅਵਾਰ[੧]॥੩੪॥
ਕਈ ਕੁਸ਼ਾਮਦੀ[੨] ਕਈ ਸਾਕ ਸੁ ਦਾਰ। ਸਭ ਚੱਲ ਆਏ ਕਿਨ [੩]ਕਰੀ ਨ ਟਾਰ।
ਬਿਨ ਸੱਦੇ ਆਏ ਖਾਣੇਵਾਰ[੪]। ਘਿਓ ਖੰਡ ਕੈ ਚਲਾ ਦਏ ਖਾਰ[੫]॥੩੫॥

ਦੋਹਰਾ॥

ਰਾਜੇ ਨਦਰੋਂ[੬] ਜੋ ਲਈ ਫੌਜ, ਉਪਰ ਘੋੜਨ ਚੜ੍ਹਾਇ।
ਆਯੋ ਗਰਰੋ[੭] ਦੇਖ ਬਡ, ਫੌਜ ਰਹੀ ਭੂਮ ਛਾਇ॥੩੬॥

ਚੌਪਈ॥

ਬਹੁ ਬਜੈਂ ਨਗਾਰੇ ਬਡ ਘਮਘੋਰ ਪਾਈ। ਦਲ ਤੈ ਚੌਗੁਨ ਕਹੈ ਲੁਕਾਈ।
ਫਿਰ ਦੇਖਜੇ ਖਾਨੋ ਜੰਬੂਰ[੮]। ਛਲਕ[੯] ਕਰੀ ਤੌ ਰਹਜੋ ਕਾਸ[੧੦] ਪੂਰ॥੩੭॥
ਫਿਰ ਦੇਖਨ ਪੈਦਲ ਮੰਗਾਯੋ। ਦੇਖ ਉਨੈ ਬਹੁ ਦਿਲ ਹੁਲਸਾਯੋ[੧੧]।
ਤੋਪ ਖਾਨਨ ਕੀ ਛਲਕ ਕਰਵਾਈ। ਡੇਰੋ ਦੀਨੋ ਬਾਹਰ ਲਵਾਈ॥੩੮॥

ਦੋਹਰਾ॥

ਦੇਖ ਫੌਜ ਨ੍ਰਿਪ[੧੨] ਖੁਸ਼ ਭਯੋ, ਕਰ ਬੋਲਜੋ ਮੁਖੋਂ ਹੰਕਾਰ।
*ਕਜਾ ਵਸਤੁ ਬਘੇਲ ਸਿੰਘ ਏਕਲੋ, ਸਭ ਪੰਥ ਲੜੈ ਜਾਇ ਹਾਰ॥੩੯॥
†ਹਮਰੀ ਗੱਲ ਮੁਖ ਇਕ ਬਿਖੈ, ਖਾਲਸੈ ਮੁੱਖ ਹਜ਼ਾਰ।
ਸੁਨ ਕਹੈਂ ਖੁਸ਼ਾਮਦੀ ਲੋਕ ਤਹਿੰ[੧੩], 'ਜਾਇ ਨ ਆਇ ਘਰ ਹਾਰ‡॥੪੦॥

ਚੌਪਈ॥

ਜੋ ਘੱਲੇ ਰਾਜੇ ਥੇ ਗੋਪ[੧੪] ਹਲਕਾਰੇ। ਸੋ ਆਏ ਕਰ ਸਿੰਘਨ ਸੁਮਾਰੇ[੧੫]।
ਹਜ਼ਾਰ ਚਾਰ ਉਨ ਬੰਦੂਕ ਬਤਾਈ। ਖੁਦ ਮਿਸਲ ਸੁਧੀ ਬਘੇਲ ਸਿੰਘ ਲਿਖਾਈ॥੪੧॥
ਇਕ ਹਜ਼ਾਰ ਆਈ ਮਿਸਲੋਂ ਪਰਾਈ। ਪੰਜ ਹਜ਼ਾਰ ਉਨ ਸਭੋ ਸੁਨਾਈ।
ਔਰ ਨਾਗੜਬੂਦੀ[੧੬] ਦੀ ਕਜਾ ਕਹੌਂ ਗੱਲ। ਜੇ ਅਏ ਲੁਟੇਰੇ ਹੁਤ ਬਹੁ ਚੱਲ॥੪੨॥

*੧ ਅਵਾਰਾ। ੨ ਖ਼ੁਸ਼ਾਮਦੀ, ਚਾਪਲੂਸ। ੩ ਟਾਲ-ਮਟੋਲ ਨਾ ਕੀਤੀ। ੪ ਖਾਣ ਵਾਲੇ। ੫ ਖਾਲ, ਨਦੀਆਂ ਚਲਾ ਦਿੱਤੀਆਂ। ੬ ਨਜ਼ਰ ਮਾਰੀ, ਵੇਖੀ। ੭ ਗ਼ਰੂਰ, ਘੁਮੰਡ। ੮ (ਫ਼ਾ.) ਜ਼ੰਬੂਰਕ, ਛੋਟੀ ਤੋਪ; ਜ਼ੰਬੂਰਖਾਨਾ-ਤੋਪਾਂ ਦਾ ਸਮੂਹ। ੯ ਗੋਲੀਆਂ ਦੀ ਇਕਸਾਰ ਬਾਛੜ। ੧੦ ਆਕਾਸ਼ (ਧੂੰਏਂ ਨਾਲ ਭਰ ਗਿਆ)। ੧੧ ਖ਼ੁਸ਼ ਹੋਇਆ। ੧੨ ਰਾਜਾ। ੧੩ ਉਸ ਨੂੰ। ੧੪ ਖ਼ੁਫ਼ੀਆ, ਚੋਰੀ ਛੁਪੀ। ੧੫ ਗਿਣਤੀ ਮਿਣਤੀ (ਖਾਲਸਾ ਫੌਜ ਦੀ) ਕਰ ਆਏ। ੧੬ ਨਾਗੜਬੂਦੀ (ਨਾ+ਅਗ੍ਰ+ਬੁਧਿ) ਜਿਨ੍ਹਾਂ ਦੀ ਬੁੱਧੀ ਤਿੱਖੀ ਨਾ ਹੋਵੇ, ਮੂਰਖ ਲੋਕ, ਜੋ ਅਗਲੇ ਨਤੀਜੇ ਦੀ ਸੋਚ ਨਹੀਂ ਕਰਦੇ; (ii) ਕਮੀਨ ਲੋਕਾਂ ਦੀ ਟੋਲੀ। *ਬਘੇਲ ਸਿੰਘ ਕੀ ਸ਼ੈ ਹੈ ਇਥੇ ਤਾਂ ਭਾਵੇਂ ਸਾਰਾ ਪੰਥ ਵੀ ਟਾਕਰੇ 'ਤੇ ਆ ਜਾਵੇ ਤਾਂ ਮੇਰੀ ਫੌਜ ਤੋਂ ਹਾਰ ਜਾਵੇ। †ਮੇਰਾ ਹੁਕਮ ਤਾਂ ਇਕੱਲਿਆਂ ਮੈਂ ਹੀ ਦੇਣਾ ਹੈ, ਖਾਲਸੇ ਨੂੰ ਆਦੇਸ਼ ਦੇਣ ਵਾਲੇ ਹਜ਼ਾਰਾਂ ਜਥੇਦਾਰ ਹਨ। ‡ਜੇਕਰ ਰਾਜਾ ਲੜਨ ਲਈ ਨਿਕਲੇ, ਤਾਂ ਕਦੀ ਵੀ ਹਾਰ ਕੇ ਘਰ ਨਹੀਂ ਆਉਂਦਾ, ਅਰਥਾਤ ਸਦਾ ਜਿੱਤ ਕੇ ਹੀ ਪਰਤਦਾ ਹੈ।*

ਦੋਹਰਾ॥

ਯਹ ਸੁਨ ਰਾਜਾ ਖ਼ੁਸ਼ ਭਯੋ, 'ਫ਼ੌਜ ਕਾਬੂ ਕੀ ਹਮ ਆਹਿ।
ਉਨ ਤੇ ਚੌਗੁਨ [1]ਹਮ ਢਿਗੈ, ਹਮ ਲੱਯਗੁ ਉਸੈ ਫੜਵਾਇ'॥੪੩॥

ਚੌਪਈ॥

ਕਹਿ ਬਘੇਲ ਸਿੰਘ 'ਕਿਤ ਨਠ ਜਾਊਗੁ। ਦਿੱਲੀ ਮਾਝੇ ਮੱਧ ਲੁਕਨ ਨ ਪਾਊਗੁ।
ਪੰਜ ਹਜ਼ਾਰ ਕੁੱਲ ਉਸ ਸੰਗ ਘੋੜਾ। ਹਮਰੇ ਸੰਗ ਹਜ਼ਾਰ ਬਾਰਹ ਜੋੜਾ[2]॥੪੪॥
ਤੋਪ ਜੰਬੂਰੇ ਉਸ ਸੰਗ ਨ ਕੋਈ। ਅਪਨੇ ਸੰਗ ਹਮ ਬਹੁਤੀ ਜੋਈ[3]।
ਹਮ ਦੀਨੇ ਬਹੁ ਖਜ਼ਾਨੇ ਖੁਲ੍ਹਵਾਇ। ਸਿੰਘਨ ਦਲ ਕਿਛ ਲੁਟੈ ਤੌ ਖਾਹਿ'॥੪੫॥
ਦੁਲਚਾ ਸਿੰਘ ਸੁਨ ਚਿੰਤਾ ਭਾਰੀ। 'ਮਤ ਕਤ ਸਿੰਘਨ ਲੜਾਇ ਜਾਇ ਮਾਰੀ'।
[4]ਇਤੈ ਕਰਤ ਬਹੁ ਫੌਜ ਭਈ ਆਇ। 'ਮਤ ਦੇਵੈ ਹਮ ਫੌਜ ਵਿਚਲਾਇ॥੪੬॥

ਦੋਹਰਾ॥

ਮੁਲਕ ਮੇਰੋ ਹੈ ਨਿਕਟ ਇਨ, ਤੌ ਇਹ ਲੇਹਿ ਛੁਡਾਇ।
ਬਿਨਾ ਲੜੇ ਮਲਵਈਅਨ, ਕਿਮ ਲੀਜੈ ਮੁਲਕ ਛੁਡਾਇ'॥੪੭॥

ਚੌਪਈ॥

ਬਘੇਲ ਸਿੰਘ ਉਸ ਹੱਸ ਕਰ ਕਹਜੋ। 'ਮੁਲਕ ਲੜੇ ਬਿਨ ਕਿਨ ਛਡ ਦਯੋ।
ਤੁਮ ਡਰ ਰਖਤ ਮਤ ਜਾਯੋ ਹਾਰ। ਮੈਂ ਆਣ ਭਿੜਾਊਂ ਦੱਖਣ ਕੰਧਾਰ'॥੪੮॥
ਵੱਲ ਪਟਜਾਲੇ ਦਯੋ ਡੇਰੋ ਤੁਰਤ ਤੁਰਵਾਇ। ਸੁਨ ਰਾਜੈ ਦਿਲ ਕ੍ਰੋਧ ਭਯੋ ਆਇ।
ਸੱਦ ਸੁਕਾਰੀਅਨ[5] ਹੁਕਮ ਕਰ ਦਯੋ। 'ਮਾਰ ਸਿੰਘ ਘੋੜੇ ਲੈ ਅਯੋ'॥੪੯॥
ਵਕੀਲ ਰਾਜੇ ਹੁਤ ਚੈਨ ਸਿੰਘ ਜੋਊ। ਪਾਸ ਬਘੇਲ ਸਿੰਘ ਰਹਿਤ ਥੋ ਸੋਊ।
ਉਨ ਸੁਨ ਭੇਜੀ [6]ਹਲਕਾਰਨ ਜੋੜੀ। ਲੜਜੋ ਨ ਸਿੰਘਨ ਲਖ[7] ਫੌਜ ਥੋੜੀ'॥੫੦॥
ਰਾਜੈ ਕਹੀ, 'ਤੂੰ ਵਕਤ ਖੁੰਝਾਵੈਂ। ਫਿਰ ਯਹ ਵੇਲੋ ਹਮ ਕਬ ਪਾਵੈਂ'।
ਸਦ ਛਿੜਵਾਲ ਔ ਫੁਲਵੈਣ ਸੁਦਾਰ। ਪੁਛੀ ਸਲਾਹ ਸਦ ਭਾਈਚਾਰ॥੫੧॥

ਦੋਹਰਾ॥

ਜੋ ਜੋ ਅਏ ਦਨਾਉ[8] ਤਹਿਂ, ਸਭ ਕਹਿਤ ਆਏ ਮਾਰ ਮਾਰ।
ਵਕੀਲ ਰਲਜੋ ਸਾਥ ਸਿੰਘਨ ਕੈ, ਵਹਿ ਚਹਿਤ ਤੁਹਾਰੀ ਹਾਰ॥੫੨॥

ਚੌਪਈ॥

ਤੁਮ ਲੜਨੋ ਹਮ ਹੀ ਕੋ ਕਹੋ। ਆਪ ਬੈਠ ਤੁਮ ਪਟਜਾਲੇ ਰਹੋ।

*੧ ਸਾਡੇ ਕੋਲ ਹੈ। ੨ ਇਕੱਠਾ ਕੀਤਾ ਹੋਇਆ। ੩ ਜੋ, ਇਹ ਵਸਤਾਂ (ਤੋਪ ਜੰਬੂਰੇ)। ੪ ਇਥੇ ਕਰ ਲਈ ਹੈ ਇਕੱਠੀ। ੫ ਆਪਣੇ ਸਰਕਾਰੀ ਨੌਕਰਾਂ, ਕਰਮਚਾਰੀਆਂ ਨੂੰ। ੬ ਹਰਕਾਰਿਆਂ ਦੀ ਜੋੜੀ, ਦੋ ਹਰਕਾਰੇ। ੭ ਵੇਖ ਕੇ। ੮ (ਫ਼ਾ.) ਦਾਨਾ; ਦਾਨੇ, ਸਿਆਣੇ।*

ਹਮ ਫੜ ਲਜਾਵੈਂ ਸਿੰਘ ਬਘੇਲੋ। ਵਕੀਲ ਕਹੇ '[1]ਕਿਮ ਚੁਕਤ ਹੈ ਵੇਲੋ'॥੫੩॥
'ਉਨ ਲੈਣ ਕੀਨੋ ਕੁਛ ਸਿੰਘਨ ਕੋਲੈ'। ਛਿੜਵਾਲ ਫੁਜਦਾਰ ਇਮ ਕਹਿ ਬੋਲੈ।
ਬੁਰੇ ਦਿਵਸ ਉਨ ਲੋਕਨ ਆਏ। ਅਪਨੀ ਮੌਤ ਉਨ ਆਪ ਸਦਾਏ॥੫੪॥
ਯਹ ਸੁਨ ਵਕੀਲੈ ਫਿਰ ਲਿਖ ਦਯੋ। 'ਜੌ ਮਿਟੋ ਨਹੀਂ ਤੌ ਦੂਰ ਨ ਅਯੋ'।
ਤੌ ਲੋਕਨ ਇਮ ਹਾਸੀ ਉਚਾਰੀ। 'ਵਕੀਲ ਕੀਆ ਰਾਜੈ ਕਜਾ ਭਾਰੀ'॥੫੫॥
ਤੌ ਛਿੜਵਾਲ ਇਮ ਕਰੀ ਸਲਾਹੋ। 'ਬਿਨ ਪੂਛੇ ਰਾਜੇ ਲੂਟ ਸਿੰਘ ਖਾਹੋ'।
ਜਿਨ ਹੁਤੀ ਨ ਦੇਖੀ ਸਿੰਘਨ ਲੜਾਈ। ਪੋਚ ਪੋਚ ਬਰਛੀ ਤੇ ਕਹੈਂ ਚਮਕਾਈ॥੫੬॥

ਦੋਹਰਾ॥

ਜਿੱਕਾਂ ਮਝੈਲੇ ਬੇਟੜੇ, ਅਸਾਂ ਅਜ ਅੱਡੇ ਆਹਿ।
ਘੋਘੋੜੀ[2] ਉਨ ਟੋਡ[3] ਬਹੁ, ਬਰਛੀ [4]ਮੱਧ ਪਿਠੇ ਗਡਾਹਿੰ॥੫੭॥

ਚੌਪਈ॥

ਕੋਊ ਕਹੈ, 'ਹਮ ਘੋੜੀ ਲਜਾਵੈਂ। ਕਿੱਲੈ ਵੱਧਰ[5] ਹਮ ਘਰ ਜਾਇ ਪਾਵੈਂ'।
ਕੋਊ ਕਹੈ, 'ਮੈਂ [6]ਭਲ ਸੌਣ ਆਯੋ। ਆਵੌਂ ਮਾਲ ਜੁ ਮਨ ਮਹਿੰ ਭਾਯੋ'॥੫੮॥
ਕੋਊ ਕਹੈ, 'ਮੋਹਿ ਮਿਲਜੋ ਬਘਜਾੜੋ[7]'। ਕੋਊ ਕਹੈ, 'ਮੋਹਿ ਮਿਲਜੋ ਸਪ ਕਾਰੋ'[8]।
ਥੀ ਦੇਖੀ ਜਿਨ ਸਿੰਘਨ ਲੜਾਈ। ਕਹਿੰ ਮਲਵੱਈਅਨ [9]ਮਿਲ ਅਏ ਹੋ ਮਾਈ?॥੫੯॥
ਜੇ ਨਹਿੰ ਮਿਲੇ ਤਾਂ ਅਬ ਮਿਲ ਆਵੋ। ਸਿੰਘਨ ਲੜ ਫਿਰ ਮਿਲਨ ਨ ਪਾਵੋ'।
ਐਸੀ ਐਸੀ ਕਹਿ ਬਾਤ ਹੰਸਾਹਿੰ। ਕਰੈਂ ਖਿਲੀ[10] ਸੁ ਮਝੇਲਨ ਸੁਨਾਹਿੰ॥੬੦॥
ਅਬ ਆਗੈ ਸੁਨੋ ਸਿੰਘਨ ਕੀ ਬਾਤ। ਉਨ ਸੁਨਜੋ ਆਏ ਮਲਵਈ ਬਹੁ ਧਾਤ।
ਭਈ ਬਹੀਰੀਅਨ[11] ਮਨ ਸੰਕਾਇ[12]। ਕਈਅਨ ਦੀਨੀ ਚੀਜੈ ਮੁੜਵਾਇ॥੬੧॥

ਦੋਹਰਾ॥

ਕਹਿੰ, 'ਥੋੜੇ ਸਿੰਘ ਹਮ ਆਇ, ਫਸੇ ਦੇਸ਼ ਉਨ੍ਹੈਂ ਕੈ ਮਾਂਹਿ।
ਜੌ ਆਇ ਸੁਕਾਰੈ ਘੇਰ ਹੈ, ਹਮ ਫੇਰ [13]ਨ ਨਿਕਸਨ ਪਾਂਹਿ॥੬੨॥

ਚੌਪਈ॥

ਐਸੀ ਸੋਚ ਇਤ ਦਲ ਮਧ ਭਈ। ਨਹਿੰ ਢਿਗ ਬਘੇਲ ਸਿੰਘ ਡਰ ਕਿਨ ਕਹੀ।
ਇਕ ਦੁਲਚੈ ਇਮ ਆਨ ਉਚਾਰੀ। 'ਬਹੁ ਅਏ ਮਲਵਈ [14]ਅਕਬਰ ਫੌਜ ਭਾਰੀ?'॥੬੩॥

---

*੧ ਕਿਵੇਂ ਨਾ ਕਿਵੇਂ ਵੇਲਾ ਟੱਪ ਜਾਵੇ। ੨ ਘਾਇਲ ਕਰ ਕੇ {ਟ.ਕ. 'ਘਾਇਨ ਕੈ ਸੰਗ ਘੈ ਕੈ'- ਕ੍ਰਿਸ਼ਨਾਵ.}। ੩ ਟੋਡਾ-ਊਠ ਦਾ ਬੱਚਾ, ਬੋਤਾ। ੪ ਪਿੱਠ ਵਿਚ (ਬਰਛੀ ਖੋਭ ਦਿਆਂਗੇ)। ੫ ਵੱਧ੍ਰ, ਬੱਧਰ, ਚੰਮ ਦਾ ਰੱਸਾ, ਚਮੜੇ ਦਾ ਚੌੜਾ ਤਸਮਾ। ੬ ਸ਼ੁਭ ਸਮਾਂ, ਨੇਕ ਘੜੀ। ੭ ਬਘਿਆੜ ਭਾਵ ਬਘੇਲ ਸਿੰਘ। ੮ ਕਾਲਾ (ਸੱਪ)। ੯ 'ਮਾਂ ਨੂੰ ਮਿਲ ਆਏ ਹੋ'? (ਭਾਵ ਫਿਰ ਮਿਲਣਾ ਨਸੀਬ ਨਹੀਂ ਹੋਣਾ)। ੧੦ ਮਜ਼ਾਕ ਉੜਾਉਂਦੇ, ਮਖੌਲ ਕਰਦੇ। ੧੧ ਵਹੀਰੀਆਂ (ਦੇ ਮਨ ਵਿਚ)। ੧੨ ਡਰ। ੧੩ ਨਿਕਲ ਨਹੀਂ ਸਕਾਂਗੇ। ੧੪ ਮਾਨੋ ਅਕਬਰ ਸ਼ਹਿਨਸ਼ਾਹ ਦੀ ਭਾਰੀ ਫੌਜ ਆ ਗਈ ਹੋਵੇ।*

ਤੁਸੀਂ ਮਿਸਲ ਕੋਈ ਸਾਥ ਨ ਲਈ। ਤੁਮ ਹਮ ਪੁਛੈ ਬਿਨ ਕਾਹਲ ਕਈ[1]।
ਅਬ ਦਸ ਪੰਜ ਦਿਨ [2]ਧੀਰ ਧਰਾਵੋ। ਮੁੜ ਡੇਰਾ ਦੇਸ਼ ਅਪਨੇ ਲਾਵੋ॥੬੪॥
ਤੌ ਹਸ ਬਘੇਲ ਸਿੰਘ ਐਸ ਉਚਾਰੀ। 'ਅਬ ਮੁੜ ਚਲੇ [3]ਕਜਾ ਰਹੂਗੁ ਤੁਮਾਰੀ।
ਮਗਰੇ ਡੇਰਾ ਮਲਵਈ ਚਲਾਵੈਂ। ਯਹ ਪੰਥ ਮਧ ਕਜਾ ਹਾਸੀ ਕਰਾਵੈਂ'॥੬੫॥
ਤਉ ਕਹੀ ਸਿੰਘ, 'ਬਜਾਓ ਨਗਾਰੇ। ਕਰੂਗੁ ਗੁਰੂ ਜੋ ਉਸੈ ਭਾਵੈ ਕਾਰੇ'[4]।
ਸਦ ਸੂਦਾਰਨ ਦੀਵਾਨ ਲਗਾਯੋ। ਜੰਗ ਕਰਨ ਕੋ ਮਤੋ ਮਤਾਯੋ॥੬੬॥

ਦੋਹਰਾ॥

ਖਾਲਸੇ ਸੋਊ ਮੰਨ ਲਈ, ਕਹੀ ਜੁ ਸਿੰਘ ਬਘੇਲ।
'ਹਮ [5]ਲਰਨੋ ਮਰਨੋ ਕਿਮ ਸੰਗੈਂ, ਯਹ ਹੈ ਹਮਰੀ ਨਿਤ ਖੇਲ'॥੬੭॥

ਚੌਪਈ॥

ਤੌ ਦੁਲਚੈ ਸਿੰਘ ਕੋ ਥੰਨੋ[6] ਸੌਂਪਾਯੋ। ਸੁੱਖੂ ਸਿੰਘ ਸੱਦ ਮੁਹਰੈ ਲਾਯੋ।
ਸ਼ਜਾਮ ਸਿੰਘ ਸਲੀਨੀਏ ਮਨੇ-ਮਾਜਰੀਏ। ਰਸੂਲਪੁਰੀਏ, ਚੋਲੀਏ, ਚੁਭਾਲੀਏ*॥੬੮॥
ਏ ਸਭ ਲਾਏ [7]ਸੱਜੀ ਓਰ। ਕਲਸੀਏ ਦਏ ਖੱਬੀ ਵਲ ਤੋਰ।
ਬਘੇਲ ਸਿੰਘ ਕਹੀ ਉਨ੍ਹੈਂ ਸੂਦਾਰਨ। 'ਹੈ ਤੁਮ ਹੀ ਕੋ ਲਜਾ ਜਿੱਤਨ ਹਾਰਨ'॥੬੯॥
ਔਰ ਮਿਸਲ ਭੀ ਰਲੀ ਕਛੁ ਆਇ। ਕਹਯੋ ਉਨ੍ਹੈਂ 'ਰਹਯੋ [8]ਬਹੀਰੇ ਦਾਇ।
ਰਹੋ ਸੁਚੇਤ ਕਰੋ ਤਕੜਾਈ। ਸ਼ਸਤਰ ਪਕੜੋ ਕਰੋ ਲੜਾਈ'॥੭੦॥

ਦੋਹਰਾ॥

ਔਰ ਦੁਆਬੀਏ ਜੋ ਹੁਤੇ, ਤੇ ਰਾਖੇ ਨਿਜ ਸਾਥ।
ਦੇ ਦੇ ਦਿਲਾਸੇ ਸਭਨ ਕੋ; ਕਹਯੋ, 'ਅਬ ਕਰੋ ਇਨ ਸੋਂ ਹਾਥ'॥੭੧॥

ਚੌਪਈ॥

ਇਕ ਔਰ ਬਚ ਸੂਦਾਰਨ ਕਰਯੋ। ਜਿਨ ਛਕਯੋ ਨ ਪ੍ਰਸ਼ਾਦ ਸੋਊ ਛਕ ਤੁਰਯੋ।
ਚਾਰ ਪਹਿਰ ਕੀ ਹੋਗੁ ਲਰਾਈ[9]। ਹੋਨ ਮਿਲੁਗੁ ਨ ਡੇਰੋ ਬਿਨ ਫਤ੍ਹੈ ਪਾਈ॥੭੨॥
ਸੋਊ ਸੂਦਾਰਨ ਮੰਨ ਲਈ ਸੱਭ। ਲਰਨ ਪਹਿਰ ਚਾਰ ਕਰ ਲਯੋ ਢੱਬ[10]।
ਤੁਰੇ ਘਨੌਰੋਂ ਮੋਰਚੇ ਉਠਾਇ। ਚੜ੍ਹ ਤੁਰੇ ਨਿਸ਼ਾਨਚੀ ਪਟਜਾਲੇ ਦਾਇ॥੭੩॥
ਬਜੇ ਨਗਾਰੇ ਪਈ ਘਮਘੋਰ। ਗਿਰਦ ਪਟਜਾਲੇ ਬਹੁ ਪੜ ਗਯੋ ਸ਼ੋਰ।
ਚਾਰ ਤਰਫ ਭਈ [11]ਆਓ ਆਈ। ਭਯੋ ਗਰਦ ਮੈਂ [12]ਸੂਰਜ ਛਾਈ॥੭੪॥

*੧ ਕੀਤੀ। ੨ ਸਬਰ ਕਰੋ। ੩ ਤੁਹਾਡੀ ਕੀ ਰਹਿ ਆਵੇਗੀ? ੪ ਕਾਰਜ। ੫ ਲੜਨ ਮਰਨ ਤੋਂ। ੬ ਤੁੰਮਨ, ਵੱਡਾ ਲਸ਼ਕਰ। ੭ ਸੱਜੇ ਪਾਸੇ। ੮ ਵਹੀਰ ਵੱਲ। ੯ ਲੜਾਈ। ੧੦ ਵਿਉਂਤ, ਢੰਗ। ੧੧ ਆਉਣ ਦੀ ਖ਼ਬਰ। ੧੨ ਛੁਪ ਗਿਆ (ਸੂਰਜ, ਫੌਜ ਦੀ ਉੱਡੀ ਧੂੜ ਵਿਚ)। *ਵੱਖ-ਵੱਖ ਪਿੰਡਾਂ ਦੇ ਸਰਦਾਰ।*

ਦੋਹਰਾ॥

ਰਾਜੇ ਦੇਖੀ ਗਰਦ ਦਲ, ਊੱਪਰ ਬੈਠ ਮਹੱਲ।
ਦੈ ਬਾਰੂਦ ਸਿੱਕੋ ਸਭਨ; ਕਹੀ, 'ਲੜੋ ਅਬ ਚੱਲ'॥੭੫॥

ਚੌਪਈ॥

ਰਾਜੇ ਸੂਕਾਰੀਅਨ ਦਯੋ ਫੁਰਮਾਈ। ਮਾਰੋ ਸਿੰਘਨ ਦਿਹੋ ਘੋੜੇ ਲਜਾਈ।
ਲਿਹੋ ਦੁਸ਼ਾਲੇ ਕੰਗਣ ਪਾਇ।' ਯੌ ਕਹਿ ਭੇਜੇ ਤਿਨ ਦਿਲ ਵਧਾਇ॥੭੬॥

ਦੋਹਰਾ॥

ਦਲ ਤੈ ਚੌਗੁਨ [1]ਘੋਰ ਕਰ, [2]ਅਸਬੀ ਸ਼ੁਤਰੀ ਬਜਵਾਇ।
ਉਡੀ ਧੂਰ[3] ਰਵ[4] ਗੁੰਮ ਗਯੋ, [5]ਨਹਿੰ ਆਪਨ ਸੁਝੈ ਪਰਾਇ॥੭੭॥

ਚੌਪਈ॥

ਦੇਖ ਫੌਜ ਰਾਜੋ ਖੁਸ਼ ਭਯੋ। 'ਬਕੀਲ[6] ਝੂਠ ਹੁਤ ਹਮ ਸੋਂ ਕਹਜੋ।
ਹਮਰੀ ਫੌਜ ਆਹਿ ਅਤਿ ਭਾਰੀ। ਅਬ[7] ਲਿਓਗੁ ਦਲ ਸਿੰਘਨ ਕੈ ਮਾਰੀ'॥੭੮॥
[8]ਸੂਕਾਰ ਖਾਸ ਦਈ ਪ੍ਰਿਥਮ ਚੜ੍ਹਾਇ। ਛੇੜ ਰੱਖੀ ਢਿਗ ਰਾਜੇ ਵਾਇ[9]।
ਉਨ ਜਾਇ ਸਿੰਘਨ ਕੋ ਮੁਹਰੋ ਲਿਯੋ। ਇਕ ਬਾਰ ਪਰ ਲੜਖੜ ਦਲ ਕਰਜੋ॥੭੯॥
ਦੋਊ ਵਲ ਡਰ ਸ਼ਸਤ੍ਰ ਚਲਾਵੈਂ। ਗਿਰੈਂ ਖੜੈਂ ਮੁੜ ਹਿਲ ਚਲ ਧਾਵੈਂ[10]।
ਢੁਕ ਬਰਛੀ ਮਲਵਈ ਚਲਾਹਿੰ। ਓਇ ਢਿਗ ਬੰਦੂਕੀਅਨ [11]ਢੁਕਨ ਨ ਪਾਂਹਿ॥੮੦॥
[12]ਕੁਵਾਇਤ ਸੋਂ ਸਿੰਘ ਬਰਛੀ ਬਚਾਵੈਂ। ਮਾਰ ਗੋਲੀ ਉਨ੍ਹੈਂ ਦੂਰੋਂ ਗਿਰਾਵੈਂ।
ਖੈਂਚ ਤੇਗ ਜੋਊ ਮਾਰਨ ਆਵੈਂ। ਮਾਰ ਗੋਲੀ ਉਨ੍ਹੈਂ ਦੂਰੋਂ ਗਿਰਾਵੈਂ॥੮੧॥

ਦੋਹਰਾ॥

ਘੋੜ-ਚੜ੍ਹੇ ਉਨ ਮੱਧ ਭਲੇ, ਬਹੁ ਲਾਏ ਸਿੰਘਨ ਭੀ ਹਾਥ।
[13]ਟਰੇਂ ਨ ਸ਼ਸਤਰ ਫੇਟਿਓ[14], ਮਰ ਗਿਰੇ ਗੋਲੀਅਨ ਸਾਥ॥੮੨॥

ਚੌਪਈ॥

ਸੁਧਰਾਇ ਪਠਾਣੀ ਫੌਜੈ ਪਾਹਿ। ਕਹਜੋ ਉਨ੍ਹੈਂ 'ਮਾਰੋ ਤੁਸੀਂ ਪਾਛੈ ਜਾਇ'।
ਸੋਊ ਫੌਜ ਪਰ ਬਹੀਰੈ ਪੜੀ। ਉਸ ਅਗਜੋਂ ਫੌਜ ਦੁਲਚੈ ਸਿੰਘ ਅੜੀ॥੮੩॥
ਉਸ ਉਪਰ ਪਯੋ ਦੇਖਜੋ ਜੋਰ। ਭੇਜਜੋ ਬਘੇਲ ਸਿੰਘ ਤੁੰਮਣੋ[15] ਹੋਰ।

---

*੧ ਸ਼ੋਰ ਮਚਾਇਆ। ੨ ਘੋੜੇ ਤੇ ਊਠ ਉੱਤੇ ਬੰਨ੍ਹੀਆਂ ਨੌਬਤਾਂ; ਘੋੜਿਆਂ ਤੇ ਊਠਾਂ 'ਤੇ ਲਿਜਾਏ ਜਾਣ ਵਾਲੇ ਨਗਾਰੇ। ੩ ਧੂੜ। ੪ ਸੂਰਜ (ਧੂੜ ਵਿਚ ਲੁਕ ਗਿਆ)। ੫ ਆਪਣਾ ਬੇਗਾਨਾ ਪਛਾਣਿਆ ਨਹੀਂ ਜਾਂਦਾ ਸੀ (ਇਤਨੀ ਧੂੜ ਉੱਡੀ)। ੬ ਵਕੀਲ। ੭ ਹੁਣੇ। ੮ ਸਰਕਾਰੀ ਵਿਸ਼ੇਸ਼ ਫੌਜ। ੯ ਉਸ ਨੂੰ। ੧੦ ਹੱਲਾ ਕਰਨ। ੧੧ ਨੇੜੇ ਨਹੀਂ ਸਨ ਜਾ ਸਕਦੇ। ੧੨ (ਅ) ਕਵਾਇਦ, ਸਿਖਲਾਈ ਅਨੁਸਾਰ। ੧੩ ਟਲਦੇ ਨਾ। ੧੪ ਮਾਰਨੋ, ਚਲਾਉਣੋ, ਫੱਟੜ ਕਰਨੋਂ। ੧੫ ਭਾਰੀ (ਦਸ ਹਜ਼ਾਰੀ) ਲਸ਼ਕਰ।*

ਕਿਛ ਸੁੱਖੂ ਸਿੰਘ ਵਲ ਘੱਲੇ ਸ੍ਰਦਾਰ। ਜਿਤਨਕੁ ਦੇਖਿਆ ਉਨ ਵਲ ਭਾਰ[੧]॥੮੪॥

ਦੋਹਰਾ॥

ਦੋਊ ਵਲ ਫੌਜੈਂ ਲਰੈਂ[੨], ਕਰ ਕਰ ਮਨ ਵਡ ਚਾਉ।
'ਜਾਂ ਕੋ ਪਗ[੩] ਪਾਛੈ ਮੁੜੈ, ਰਹੂਗੁ ਨ ਤਿਸੈ ਹਿਜਾਉ[੪]'॥੮੫॥

ਚੌਪਈ॥

ਘੜੀ ਦੋਇਕ ਤਹਿਂ ਐਸੇ ਲੜੇ। ਪਿੱਛੈ ਪਾਉਂ ਨ ਕਿਸ ਕੇ ਪੜੇ।
ਜਿਮ ਜਿਮ ਸ਼ਸਤਰ ਤਨ ਗਏ ਚੀਰ। ਤਿਮ ਤਿਮ ਬਿਹਬਲ[੫] ਭਏ ਸਰੀਰ॥੮੬॥
ਸਿੰਘ ਫਟੇ ਤਹਿਂ ਹੀ ਥਾਂ ਬਹੇ। ਮਲਵਈ ਫਟੇ ਵਲ ਪਿੱਛੇ ਧਏ[੬]।
ਇਕ ਨੂੰ ਚੱਕ ਦੁਇ ਚਾਰ ਮੁੜਾਹਿਂ। 'ਗਏ ਗਏ' ਸਿੰਘ ਉਨ੍ਹੈਂ ਅਖਾਹਿਂ॥੮੭॥
ਉਹਾਂ ਕਲਾ ਕਿਛ ਐਸੀ ਭਈ। ਮਲਵੱਯਨ ਫੌਜ [੭]ਵਲ ਦੋਊ ਹਿਲ ਗਈ।
ਸੁੱਖੂ ਸਿੰਘ ਤਹਿਂ ਗੈਲ[੮] ਦਬਾਈ। ਦੁਲਚੈ ਸਿੰਘ [੯]ਦਯੋ ਬਹੀਰ ਧਕਾਈ॥੮੮॥
ਬਘੇਲ ਸਿੰਘ [੧੦]ਤਹਿਂ ਸ਼ੁਤਰੀ ਬਜਾਇ। ਹੌਲੀ ਹੌਲੀ ਦਯੋ ਧੱਕੋ ਲਗਾਇ।
ਰਾਜੈ ਦੇਖੀ ਫਿਰੀ ਲੜਾਈ। [੧੧]ਰੁਹੇਲ ਪਜਾਦ [੧੨]ਦਏ ਪ੍ਰਬਤੀ ਤੁਰਾਈ॥੮੯॥

ਦੋਹਰਾ॥

ਨੱਠ ਭੱਜ ਕਿਛ ਜਾ ਪੁਜੇ, ਦਈ ਇਕ ਇਕ ਬੰਦੂਖ ਚਲਾਇ।
ਦੇਖ ਅਗੇ ਨਠ ਆਵਤੇ, [੧੩]ਉਨ ਤਹਿਂ ਲਗੇ ਨ ਪਾਇ॥੯੦॥

ਚੌਪਈ॥

ਫੌਜ ਅਸਵਾਰੀ ਤਹਿਂ ਤੁਰ ਗਈ। ਬਹੁਤ ਮਾਰ ਪੈਦਲ ਪਰ ਭਈ।
ਜਿਨ ਕੇ ਪੈਰ ਕਾਜ ਕਰ ਗਏ। ਬਚੇ ਸੋਊ ਔਰ ਮਾਰ ਖੋਸ ਲਏ॥੯੧॥
ਇਸੀ ਤੌਰ ਭਜ ਵੜੇ ਪਟਜਾਲੇ। ਲਏ ਅੜਾਇ[੧੪] ਪਟ[੧੫] [੧੬]ਪਟਣ ਵਾਲੇ।
ਕੋਊ ਖੰਦਕ ਕੋਊ ਖਾਈਅਨ ਮਾਂਹਿ। ਗਿਰੇ ਪਰੇ ਤਹਿਂ ਜਾਨ ਬਚਾਹਿਂ॥੯੨॥

ਦੋਹਰਾ॥

ਤਬੈ ਰਾਜੈ ਅਗਜੋਂ ਕਹਜੋ, 'ਕਰੋ ਤੋਪਨ[੧੭] ਕੀ ਮਾਰ'।
ਧੂੰਓਂਧਾਰ ਬਹੁ ਮਚਿ ਗਯੋ, ਨਹਿਂ ਆਪਨ ਪ੍ਰਾਏ ਸਾਰ[੧੮]॥੯੩॥

---

*੧ ਜ਼ੋਰ, ਦਬਾਓ। ੨ ਲੜਦੀਆਂ। ੩ ਪੈਰ, ਕਦਮ। ੪ ਸ਼ਰਮ, ਪਤ, (ਫ਼ਾ. ਹਯਾ)। ੫ ਬਲ-ਹੀਣ, ਨਿਰਬਲ। ੬ (ਪਿਛਾਂਹ) ਹਟ ਗਏ। ੭ ਦੋਹਾਂ ਪਾਸਿਆਂ ਤੋਂ। ੮ ਪਿੱਛੋਂ। ੯ ਵਹੀਰ ਨੂੰ ਧੱਕ ਦਿੱਤਾ। ੧੦ ਊਠ 'ਤੇ ਲੱਦਿਆ ਨਗਾਰਾ। ੧੧ ਲੂਲ੍ਹੇ ਲੰਙੇ ਤੇ ਪਯਾਦੇ। ੧੨ ਪਹਾੜਾਂ ਵੱਲ ਟੋਰ ਦਿੱਤੇ। ੧੩ ਉਨ੍ਹਾਂ ਦੇ ਪੈਰ ਨਾ ਲਗਦੇ, ਪੈਰੋਂ ਉੱਖੜ ਗਏ। ੧੪ ਬੰਦ ਕਰ ਲਏ। ੧੫ ਦਰਵਾਜ਼ੇ, ਭਿੱਤ। ੧੬ ਪਟਿਆਲੇ ਵਾਲਿਆਂ ਨੇ (ਪਟਿਆਲੇ ਦੇ ਲੋਕਾਂ ਅੱਗੋਂ ਬੂਹੇ ਬੰਦ ਕਰ ਲਏ)। ੧੭ ਤੋਪਾਂ। ੧੮ ਖ਼ਬਰ ਸੁਰਤ (ਧੂੰਏਂਧਾਰ ਵਿਚ ਆਪਣੇ ਬੇਗਾਨੇ ਦੀ ਖ਼ਬਰ ਨਾ ਰਹੀ)।*

ਚੌਪਈ॥

ਮਹਾਂ ਸਿੰਘ ਕੋ ਤਹਿਂ ਸੁਤ[1] ਮੁਯੋ। ਪਾਖਰ ਸਿੰਘ ਭੀ ਜ਼ਖਮੀ ਹੁਯੋ।
ਔਰ ਲੋਕਨ ਕੀ ਕਹਾਂ ਸੁਨਾਈਐ। ਗ੍ਰੰਥ ਬਢੈ[2] ਜੌ ਨਾਮ ਲਿਖਾਈਐ॥੯੪॥
[3]ਲਾਹਲ ਬਡੂੰਗਰ ਢਿਗ[4] ਗ੍ਰਾਮ ਜੋਊ। ਲਏ ਬਹੀਰੀਅਨ ਤਹਿਂ ਲੁਟ ਦੋਊ।
[5]ਤਹਿਂ ਬਘੇਲ ਸਿੰਘ ਪੈ ਚੈਨ ਸਿੰਘ ਆਯੋ। ਟਪ ਘੋੜਜੋਂ ਹਥ ਸਿੰਘ ਵਾਗ ਪਾਯੋ॥੯੫॥
'ਬਸ ਕਰ ਅਬ ਸਿੰਘ ਜੀ ਬਹੁ ਭਈ। ਤੈ ਹਮ ਤੈ ਦਸ ਗੁਣ ਕਰ ਲਈ'।
ਦੁਲਚੈ ਸਿੰਘ ਭੀ ਆ ਸਮਝਾਯੋ। 'ਫਤੂ ਲਈ ਅਬ ਜੋਖੋਂ ਮਤ[6] ਖਾਯੋ'॥੯੬॥
ਮੁੜਜੋ ਸਿੰਘ ਜੀ ਡੇਰ ਕਰਾਯੋ। ਮਧ ਪਿੰਡਨ ਦੋਊ ਝੰਡੋ ਗਡਾਯੋ।
ਘਲਜੋ ਚੈਨ ਸਿੰਘ ਉਤ ਸਮਝਾਇ। 'ਤੋਪ ਚਲਨੀ [7]ਜਾਇ ਹਟਵਾਇ'॥੯੭॥

ਦੋਹਰਾ॥

ਤੌ ਰਾਜੈ ਸੋਂ ਚੈਨ ਸਿੰਘ, ਕਹੀ ਜਾਇ ਹਥ ਜੋੜ।
'ਮੈਂ ਲਿਖ ਭੇਜਜੋ ਹੁਤ ਪ੍ਰਿਥਮ, ਮਤ ਲੜੋ ਪੰਥ [8]ਲਖ ਥੋੜ॥੯੮॥

ਚੌਪਈ॥

ਪੰਥ ਮੱਧ ਹੈ ਗੁਰ ਕੀ ਸ਼ਕਤਿ। ਪੰਥ ਮੱਧ ਜਪਿ ਤਪੀਏ ਭਗਤ।
ਆਦ ਪੰਥ ਕੈ ਨਿਗਾਰੇ ਨਿਸ਼ਾਨ। '[9]ਤੁਮ ਬਡੇ ਮਨਤ ਥੇ ਤਿਨ ਕੀ ਆਨ'॥੯੯॥
ਰਾਜੇ ਕਹੀ, 'ਔਰ ਰਖੋ ਸਿਪਾਹਿ। ਲੇਹੁ ਬਠਿੰਡੇ ਤੇ ਖਜਾਨੇ ਮੰਗਵਾਇ।
ਰੁਪੱਯਾ ਕਾਫੀ ਦੇਹੁ ਲਗਾਇ। ਉਨ ਹੀ ਕੀ ਫੌਜ ਲਿਹੁ ਤੁੜਵਾਇ[10]॥੧੦੦॥
ਇਹ ਤੌ ਬਾਤ ਅਚਾਨਕ ਭਈ। ਮੈਂ ਬਿਨ ਫੌਜ ਇਕੱਲੀ ਨਠ ਅਈ।
ਔਰ ਮਿਸਲ ਦੋ ਚਾਰ ਮੰਗਈਏ। ਜੇ ਹੁਤੀ ਬਘੇਲ ਸਿੰਘ [11]ਤੇਊ ਸੁਵਈਏ'॥੧੦੧॥
ਚੈਨ ਸਿੰਘ ਤਊ ਕਹੀ ਬਿਚਾਰੇ। 'ਹਮ ਦੋਵਲ[12] ਘਰ ਕਿਮ ਕਰੈਂ ਖਵਾਰੇ'।
ਮਝੈਲ ਮਲਵਈ ਸਭ ਇਕੋ ਭਾਈ। ਅੰਦਰੋਂ ਬਾਹਰੋਂ ਰਲ ਹਮ ਲੁਟ ਖਾਈ॥੧੦੨॥
ਲੜਨ ਭਿੜਨ ਮੈਂ ਰਹਿਂ ਦੋਊ ਰੱਲ। ਕੋਊ ਖੜੈ ਕੋਊ ਜਾਇ ਸੁ ਚੱਲ।
ਕਈ ਬਾਰ ਹਮ ਉਨ੍ਹੈਂ ਭਜਾਵੈਂ। ਕਈ ਬਾਰ ਹਮ ਉਨ ਤੇ ਨਠ ਆਵੈਂ'॥੧੦੩॥

*੧ ਪੁੱਤਰ। ੨ ਵੱਧਦਾ ਹੈ। ੩ ਲਹਿਲ ਤੇ ਬਡੂੰਗਰ ਦੋ ਪਿੰਡ ਪਟਿਆਲੇ ਦੇ ਬਿਲਕੁਲ ਨਾਲ ਲਗਵੇਂ; ਲਹਿਲ ਵਿਖੇ ਹੀ ਨਾਵੀਂ ਪਾਤਿਸ਼ਾਹੀ ਦਾ ਇਤਿਹਾਸਕ ਗੁਰਦਵਾਰਾ 'ਦੂਖ ਨਿਵਾਰਨ' ਸਥਿਤ ਹੈ। ੪ ਨੇੜੇ, ਕੋਲ। ੫ ਚੈਨ ਸਿੰਘ ਨੇ ਆਪਣੇ ਘੋੜੇ ਤੋਂ ਉਤਰ ਕੇ ਬਘੇਲ ਸਿੰਘ ਦੇ ਘੋੜੇ ਦੀ ਵਾਗ ਫੜ ਲਈ। ੬ ਖਤਰੇ (ਵਿਚ ਨਾ ਪਾਓ)। ੭ ਬੰਦ ਕੀਤੀ ਜਾਵੇ। ੮ ਥੋੜ੍ਹੀ ਗਿਣਤੀ ਵੇਖ ਕੇ। ੯ ਤੇਰੇ ਵੱਡੇ ਵਡੇਰੇ, ਬਜ਼ੁਰਗ। ੧੦ ਹਰਾ ਦਿਓ। ੧੧ ਉਸ ਦੀ ਫੌਜ ਨਾਲੋਂ ਸਵਾਈ (ਵਧੇਰੀ)। ੧੨ ਦੋਵਾਂ ਪਾਸਿਆਂ ਤੋਂ।*

ਦੋਹਰਾ॥

[੧]ਸਾਮ ਦਾਮ ਦੰਡ ਭੇਦ ਜੋ, ਕਹੈਂ [੨]ਉਪਾਇ ਜੁ ਚਾਰ।
ਤਾਂ ਕੀ ਵਰਤਨ ਵਰਤ ਕੈ, ਦਏ ਦੇਸੋਂ ਗ਼ਨੀਮ[੩] ਨਿਕਾਰ[੪]॥੧੦੪॥

ਚੌਪਈ॥

ਕਹੀ ਰਾਜੇ 'ਤੂੰ ਸਜਾਨੋ ਆਹੀ। ਤੁਮਰੀ ਬਾਤ ਹਮ ਮੋੜੈਂ ਨਾਹੀ'।
ਮੁੜ ਅਯੋ ਚੈਨ ਸਿੰਘ, ਸਿੰਘ ਜੀ ਪਾਸ। ਮੁਲਕ ਮੋੜ ਉਸ ਦੀਨੋ ਖਾਸ॥੧੦੫॥
ਨਜ਼ਰ ਨਜ਼ਰਾਨੋ ਔ ਮਾਮਲੋ ਆਹਿ। ਸੋ ਸਭ ਦੀਨੋ ਉਹਾਂ ਪੁਚਾਇ।
ਔਰ ਜੁ ਮਿਸਲ ਸੰਗ ਸਿੰਘ ਜੀ ਆਈ। ਸਭਨ ਲੀਨੋ ਮਾਮਲੋ ਭਵਾਈ[੫]॥੧੦੬॥

ਦੋਹਰਾ॥

ਤਿਸ ਹੀ ਦਿਨ ਬਘੇਲ ਸਿੰਘ, ਸਭ ਮਿਸਲਨ ਕੰਮ ਸਰਵਾਇ[੬]।
ਨਜ਼ਰ ਨਜ਼ਰਾਨੋ ਦਿਵਾਇ ਕੈ, ਚੜ੍ਹਜੋ [੭]ਡੰਕ ਬਜਵਾਇ॥੧੦੭॥

ਚੌਪਈ॥

ਤਊ ਚੈਨ ਸਿੰਘ ਬਾਤ ਬਿਚਾਰੀ। 'ਗਰਬਤ ਸਿੰਘ ਸੋਂ ਨਹਿੰ ਖੁਲ੍ਹੀ ਹਮਾਰੀ।
ਹੈ ਬਘੇਲ ਸਿੰਘ [੮]ਬਡੋ ਉਪਾਈ। ਮਤ ਹਮ ਦਏ ਕੋਈ ਖਰਾਬੀ ਪਾਈ॥੧੦੮॥
ਅਮਰ ਸਿੰਘ ਹਮ ਮਿਲਿਓ ਨਾਂਹੀਂ। ਚੜ੍ਹਤ ਹੋਤ ਇਮ ਗਯੋ ਸੁਣਾਈ'।
ਰਾਜੈ ਕਹਜੋ, 'ਉਸ ਖੜਾਯੋ ਤੂੰ ਮੋੜ। ਹਮ ਸੋਂ ਉਸ ਕੋ ਕਰਾ ਦਿਹੁ ਜੋੜ[੯]'॥੧੦੯॥
ਜਾ ਚੈਨ ਸਿੰਘ, ਸਿੰਘ ਜੂ ਸੋਂ ਕਹਜੋ। 'ਤੁਮ ਚੜ੍ਹ ਤੁਰੇ ਮਿਲਨ ਰਾਜੋ ਥੋ ਅਯੋ'।
ਕਿਛਕੁ ਅਗਜੋਂ ਸਿੰਘ ਗੁੱਸੇ ਹੋਯੋ। ਟਪ ਘੋੜਜੋਂ ਫੜ ਚੈਨ ਸਿੰਘ ਖਲੋਯੋ॥੧੧੦॥
ਸੋ ਮੋੜ ਲੈ ਗਯੋ ਰਾਜੇ ਚੜ੍ਹਵਾਇ। ਨਜ਼ਰ ਨਜ਼ਰਾਨੋ ਬਹੁ ਫਿਰ ਦਯੋ ਵਾਇ[੧੦]।
ਸਾਥ ਬੇਟੋ ਥੋ ਰਾਜੈ ਲੈ ਗਯੋ। ਸੋਊ ਬਘੇਲ ਸਿੰਘ ਕੁਛੜ ਪਾ ਦਯੋ॥੧੧੧॥

ਦੋਹਰਾ॥

ਦੇ ਪਾਹੁਲ ਤਿਸ ਸਿੰਘ ਕੀਓ, ਭਯੋ ਅਤੀ ਤਬ ਗੱਠ।
ਬਹੁਤ ਕਾਮ ਉਨ ਭਲ ਕੀਓ, ਕਰ ਕਰ ਸਿੰਘ ਜੀ ਠੱਠ[੧੧]॥੧੧੨॥

ਚੌਪਈ॥

ਮੋਰ[੧੨] ਮਿਸਲ ਜੋ ਕਰੈ ਦੁਸ਼ਟਾਈ। ਆਇ ਬਘੇਲ ਸਿੰਘ ਉਨ ਕਰੈ ਸਹਾਈ।
ਨਿਜ ਘਰ ਤੈ ਉਨ ਭਲ ਘਰ ਜਾਣੈ। ਓਇ ਰਾਖੈ ਉਸ ਪਰ ਬਡ ਮਾਣੈ॥੧੧੩॥

---

*੧ ਨੀਤੀ ਦੇ ਚਾਰ ਦਾਓ; ਸਾਮ-ਪਿਆਰ ਨਾਲ ਦੁਸ਼ਮਣ ਨੂੰ ਮਨਾਉਣਾ, (ii) ਦਾਮ (ਦਾਨ), ਧਨ-ਦੌਲਤ ਦੇ ਕੇ ਖ਼ੁਸ਼ ਕਰਨਾ। (iii) ਦੰਡ, ਸਜ਼ਾ ਦੇ ਕੇ ਸੋਧਣਾ ਅਤੇ (iv) ਭੇਦ, ਫੋਟਕ ਪਾ ਕੇ ਕਾਰਜ ਸਿੱਧ ਕਰਨਾ- ਇਹ ਨੀਤੀ ਦੇ ਚਾਰ ਅੰਗ ਹਨ। ੨ ਇਹ ਜੋ ਚਾਰ ਸਾਧਨ ਹਨ। ੩ (ਅ.) ਦੁਸ਼ਮਣ, ਵੈਰੀ। ੪ ਨਿਕਾਲ, ਕੱਢ (ਦਿਤੇ ਦੇਸ਼ 'ਚੋਂ)। ੫ ਮੋੜ ਦਿੱਤੀਆਂ। ੬ ਸੰਵਾਰ ਦਿੱਤੇ। ੭ ਡੰਕੇ ਵਜਾ ਕੇ। ੮ ਵੱਡਾ ਉਪਾਉ ਕਰਨ ਵਾਲਾ ਜੁਗਤੀ। ੯ ਮੇਲ। ੧੦ ਉਸ ਨੂੰ। ੧੧ ਠਾਟ, ਠਾਠ, ਸਾਜ਼ ਸਮਾਨ, (ii) ਬਣਾਵਟ। ੧੨ ਮੋੜ ਕੇ, (ii) ਮੇਰੀ।*

ਅਮਰ ਸਿੰਘ ਜਬ ਹੀ ਮਰ ਗਯੋ। ਉਨ ਮਿਸਲਨ ਤਿਸ ਰਾਜ ਮਲ ਲਯੋ।
ਸਿੰਘ ਪੁਰੀਅਨ ਲਈ ਬਨੂੜ ਸਭ ਮੱਲ। ਸੰਗਤ ਸਿੰਘਨ ਲਯੋ ਮੂਲੈਪੁਰ ਰੱਲ॥੧੧੪॥
ਭਏ ਪਟਜਾਲੇ ਦਰ [1]ਦਰ ਬੰਦ। ਭਯੋ ਸਾਹਬ ਸਿੰਘ ਕੰਮ ਬਹੁ ਮੰਦ।
ਲਜਾਇ ਮਰਹਟੇ ਦਯੋ ਮੁਲਕ ਛੁਡਾਇ। ਕਰ ਲੜਾਈ ਦਈ ਮਿਸਲ ਕਢਾਇ॥੧੧੫॥
ਫੇਰ ਨਾਨ[2] ਦੀਵਾਨ [3]ਆਕੀ ਭਯੋ। ਜਪਤ[4] ਖਪਤ ਕਰ ਤਿਸ ਦੂਰ ਕਯੋ।
ਫੇਰ ਭਈਅਨ[5] ਦਯੋ ਮੁਲਕ ਉਜਾੜ। ਜਾਇ ਬਘੇਲ ਸਿੰਘ, ਸੋ ਦਏ ਮਾਰ॥੧੧੬॥
ਬੂਹੈ ਰਾਇ ਬੁਲਾਡੋ ਦਏ ਦੋਊ ਰੁਕਾਇ। ਸਰਸਜੋਂ ਰਾਣੀਓਂ[6] ਦਏ ਭੱਟੀ ਕਢਾਇ।
ਹਾਂਸੀ ਹਿਸਾਰ [7]ਅਠ ਖੇੜਨ ਤਾਈਂ। ਸੰਗ ਦਈ ਫੌਜ ਕਰਵਾਈ ਉਗ੍ਰਾਹੀ॥੧੧੭॥

ਦੋਹਰਾ॥

ਔਰ ਬਾਤ ਬਹੁ ਕਜਾ ਲਿਖੋਂ, ਨਿਭ ਗਈ ਉਨ ਸੰਗ ਦੇਹ।
ਬਚਨਨ ਕੇ ਪੂਰੇ ਪੁਰਸ਼, [8]ਪਾਲਤ ਤੇਊ ਸਨੇਹ॥੧੧੮॥

## ਪੰਥ ਕੀ ਔਰ ਸਾਖੀ

### (ਤੁਰਕਨ ਘਰ ਸੋਗੋ ਭਯੋ, ਔ ਸਿੰਘਨ ਮਨ ਸੁਖ ਪਾਇ)

ਦੋਹਰਾ॥

ਸੁਨੋ ਸਾਖੀ ਔਰ ਸਿੰਘਨ ਕੀ, ਜਿਨ ਕੀਨੋ ਬਿਪ[9] ਉਪਕਾਰੁ।
ਦਿੱਲੀ ਢਿਗ ਜ਼ੁਲਮੀ[10] ਹੁਤੀ, ਜਾਇ ਸੱਯਦ ਦੀਨੋ ਮਾਰ॥੧॥

ਚੌਪਈ॥

ਸ਼ਹਰ ਲੁਹਾਰੀ ਜਲਾਲੈਬਾਦ। ਸੱਯਦ ਹੁਤੋ ਮਸਤ [11]ਬਹੁ ਆਦ।
ਉਨ੍ਹੈ ਬਾਮਨ ਬੇਟੀ ਫੜ ਲਈ। ਉਸੈ ਅਦਾਲਤ[12] ਨ ਕਿਨਹੂੰ ਦਈ॥੨॥
ਪੂਰਬ ਦੱਖਨ ਵੁਹ ਫਿਰ ਥੱਕਾ। ਉਨ੍ਹੈਂ ਆਇ ਫਿਰ ਗੁਰ ਪੰਥ ਤੱਕਾ।
ਹੁਤੋ ਪੰਥ ਥੋ ਮਾਝੇ ਮਾਂਹਿ। ਉਸੈ ਫਰਜਾਦ ਕਰੀ ਆਇ ਤਾਂਹਿ॥੩॥
ਸਭੋ ਹਕੀਕਤ ਪੰਥ ਸੁਨਾਈ। 'ਕਰੋ ਉਪਰਾਲਾ, ਨਹੀਂ ਮਰ ਰਹੋਂ ਯਾ ਹੀ।
ਤੁਮ ਪਰਸ੍ਵਾਰਥੀ[13] ਹੋ ਜਗ ਮਾਂਹੀ। ਤੁਮ ਬਿਨ ਕੋ ਛੱਤ੍ਰੀ[14] ਜਗ ਨਾਹੀਂ'॥੪॥

---

*੧ ਬੂਹੇ ਬੰਦ ਹੋ ਗਏ। ੨ ਨਾਨੂ ਮੱਲ, ਸੁਨਾਮ ਦਾ ਅਗਰਵਾਲ ਬਾਣੀਆ, ਜੋ ਰਾਜਾ ਸਾਹਿਬ ਸਿੰਘ ਪਟਿਆਲਾ ਦਾ ਚੋਖਾ ਚਿਰ ਦੀਵਾਨ ਰਿਹਾ; ਇਸ ਦਾ ਦੇਹਾਂਤ ਸੰਮਤ ੧੮੪੮ (੧੭੯੧ ਈ.) ਵਿਚ ਹੋਇਆ। ੩ ਬਾਗ਼ੀ ਹੋ ਗਿਆ। ੪ ਜ਼ਬਤ (ਕਰ ਲਿਆ)। ੫ ਪੂਰਬੀਆਂ ਨੇ। ੬ ਰਾਣੀ ਕਾ ਰਾਇਪੁਰ, ਪੁਰਾਣਾ ਕਸਬਾ ਜੋ ਜ਼ਿਲ੍ਹਾ ਅੰਬਾਲਾ ਵਿਚ ਹੈ। ੭ ਅੱਠਾਂ ਪਿੰਡਾਂ ਤਕ। ੮ ਪਿਆਰ ਤੇ ਪਹਿਰਾ ਦੇਂਦੇ। ੯ ਪੰਡਿਤ, ਬ੍ਰਾਹਮਣ। ੧੦ ਜ਼ੁਲਮ, ਅਤਿਆਚਾਰ ਹੁੰਦਾ ਸੀ। ੧੧ ਬਹੁਤ ਮੁੱਢ ਦਾ, ਪੁਰਾਣਾ। ੧੨ ਅਦਲ, ਇਨਸਾਫ਼, ਨਿਆਇ। ੧੩ ਪਰਉਪਕਾਰੀ। ੧੪ ਕਸ਼ੱਤ੍ਰੀ (ਕ੍ਸ਼ਤ੍ਰੀ) ਸੂਰਬੀਰ।*

ਹੁਤੀ ਪੱਗ ਥੀ ਉਸ ਸਿਰ ਨਾਂਹਿ। ਸਿਰ ਫੂਲਜੋ[੧] ਫਿਰੈ ਸੁ ਪੰਥੈ ਪਾਹਿ[੨]।
ਕੋਊ ਕਹੈ, 'ਵਹਿ ਜਾਗ੍ਹਾ ਦੂਰ'। ਕੋਈ ਕਹੈ, 'ਵਹਿ ਦਿੱਲੀ ਹਜ਼ੂਰ॥੫॥

ਦੋਹਰਾ॥

ਊਹਾਂ ਲੜਾਈ ਬਹੁਤ ਹੈ, ਹੈ ਉਤ ਬਡੀ ਸਿਪਾਹ।
ਊਹਾਂ ਜਾਵੈ ਪੁਰਸ਼ ਸੋ, ਜਿਨ ਮਿਲਨ ਨ ਹੋਵੈ ਮਾਇ[੩]'॥੬॥
ਸ਼ਹੀਦ ਨਿਹੰਗ ਭੁਜੰਗੀਅਨ, ਕਹਿ ਨਗਾਰੇ ਦਏ ਬਜਾਇ।
'ਹਮ ਤੌਂ ਜ਼ਰੂਰਹਿ ਜਾਇੰਗੇ, ਔਰ ਕੋਈ ਜਾਇ ਨ ਜਾਇ'॥੭॥

ਚੌਪਈ॥

ਔਰ ਪੰਥ ਭੀ ਨਗਾਰੇ ਬਜਾਏ। ਸੁਨ ਪਰਸ੍ਵਾਰਥ ਹਟਜੋ ਨ ਕਾਏ।
ਯੌਂ ਕਹਿ ਲੰਘੇ [੪]ਸਤੂਦਰ ਦਰਜਾਇ। ਜਾਇ ਉਤਰੇ ਢਿਗ[੫] ਜਮਨਾ ਵਾਇ[੬]॥੮॥
ਉਤ ਵਲ ਖਬਰ ਤੁਰਕਨ ਭੀ ਭਈ। ਉਨ੍ਹੈਂ ਤਕੜਾਈ ਆਪਨ ਕਈ।
[੭]ਕੂਚ ਬੰਦੀ ਗਿਰਦ ਸ਼ਹਿਰੇ ਕਈ[੮]। ਨਈ ਪੁਰਾਣੀ ਫੌਜ ਰਖ ਲਈ॥੯॥
ਲੰਘੇ ਜਮਨਾ ਕਰੀ ਪੰਥੈ ਦੌੜ। ਭਯੋ ਬ੍ਰਾਹਮਣ ਭੀ ਮੂਹਰੇ ਧੌੜ[੯]।
ਆਇ ਤੁਰਕ ਕਬ ਦੂਰਹੁੰ ਲੜੇ। ਕੁਛਕੁ ਸਿੰਘ ਤਹਿੰ ਹੋ ਰਹੇ ਖੜੇ॥੧੦॥
ਤੌ ਲੌ ਆਇ ਕੈ ਪੁਜਜੋ ਬਹੀਰ। ਤੌ ਠਟੀ[੧੦] ਖਾਲਸੇ ਕਰਨ ਜੁਧ ਤਤਬੀਰ।
ਝੰਡੇ ਬੈਰਕ[੧੧] ਦਈ ਖੁਲ੍ਹਾਇ। ਦਏ ਨਗਾਰਨ [੧੨]ਡੰਕੇ ਲਾਇ॥੧੧॥

ਦੋਹਰਾ॥

ਕਰ ਹੱਲਾ ਫਿਰ ਸਿੰਘੋਂ ਨੇ, ਦੀਓ ਐਸੋ ਕਰ ਅਰਦਾਸ।
'ਪਰਸ੍ਵਾਰਥ ਕੇ ਕਾਰਨੇ, ਲਹੋ ਸ਼ਹੀਦੀ ਖਾਸ'॥੧੨॥

ਚੌਪਈ॥

ਦਈ ਨਗਾਰਨ ਘਮਘੋਰ ਪਾਇ। ਤੁਰਕਨ ਹੋਏ ਪੈਰ ਹਿਲਾਇ।
ਅਗੈ ਤੁਰਕ ਤੇ ਪਿਛੈ ਸਿੰਘੋੜ[੧੩]। ਜਿਮ ਮਿਰਗਨ[੧੪] ਮੈਂ ਸਿੰਘ[੧੫] ਪੜੇ ਦੌੜ॥੧੩॥
ਜਿਉਂ ਜਿਉਂ ਤੁਰਕ ਸ਼ਸਤ੍ਰ ਅਗਜੋਂ ਚਲਾਇੰ। ਤਿਉਂ ਤਿਉਂ ਸਿੰਘ ਕਛੂ [੧੬]ਨ ਸੰਕਾਇੰ।
ਖੋਲ੍ਹ ਦਰਵਾਜੇ ਤੁਰਕ ਅੰਦਰ ਵੜ ਗਏ। ਨਹਿੰ ਸਿੰਘਨ ਫਿਰ ਭੇੜਨ[੧੭] ਦਏ[੧੮]॥੧੪॥
ਸਾਥ ਲੋਥਨ ਦਰਵੱਜੇ ਭਰ ਗਏ। ਇਮ ਕਰ [੧੯]ਬਾਰ ਅੜਨ ਤੇ ਰਹੇ।

---

*੧ ਸੋਚਦਾ ਰਹੇ, (ii) ਲੱਭਦਾ ਰਹੇ। ੨ ਨੂੰ। ੩ ਮਾਂ ਨੂੰ (ਜਿਸ ਮਾਂ ਨੂੰ ਮੁੜ ਕੇ ਨਾ ਮਿਲਣਾ ਹੋਵੇ)। ੪ (ਸੰ.) ਸ਼ਤ-ਸੌ ਧਾਰਾ ਵਾਲਾ ਦਰਿਆ; ਸਤਲੁਜ। ੫ ਨੇੜੇ। ੬ ਉਹ। ੭ ਕੂਚਾ ਬੰਦੀ, ਚਾਰ ਦੀਵਾਰੀ। ੮ ਕਰ ਦਿੱਤੀ। ੯ ਹੱਲਾ ਕਰ ਕੇ। ੧੦ ਠਾਣੀ, ਨਿਸਚੈ ਕੀਤੀ। ੧੧ ਫਰੇਰੇ। ੧੨ ਚੋਟ ਲਾ ਦਿੱਤੀ (ਨਗਾਰਿਆਂ 'ਤੇ) ਡੰਕੇ ਵਜਾ ਦਿੱਤੇ। ੧੩ ਸਿੰਘਾਂ ਦਾ ਸਮੂਹ। ੧੪ ਹਿਰਨਾਂ 'ਤੇ। ੧੫ ਸ਼ੇਰ (ਹੱਲਾ ਕਰਦੇ ਹਨ)। ੧੬ ਨਾ ਡਰਨ, ਸੰਕੋਚ ਨਾ ਕਰਨ। ੧੭ ਬੰਦ ਕਰਨ। ੧੮ ਦਿੱਤੇ। ੧੯ ਦਰਵਾਜ਼ੇ ਬੰਦ ਹੋਣੋਂ ਰਹਿ ਗਏ।*

ਬਹੁ ਬੰਦੂਕਨ ਛਲਕ[1] ਸਿੰਘ ਮਾਰੈਂ। [2]ਫਟੇ ਚਟੇ ਤੁਰਕ ਨਠੈਂ ਅਗਾਰੇ[3]॥੧੫॥
ਅਗੇ ਖਾਲਸੈ ਕੋਊ ਸਕੇ ਨ ਅੜਨ। ਕਿਤੇ ਦਰਵਾਜੈ ਕਿਤ ਕੰਧ ਟਪ ਵੜਨ।
ਸਿੰਘਨ ਕੈ ਮਨ ਵਧਜੋ ਉਤਸ਼ਾਹ। ਸਿੰਘਨ ਜਾਪੇ ਤਰਫ ਚਾਰ ਰਾਹ॥੧੬॥

ਦੋਹਰਾ॥

ਉੱਪਰ ਹੇਠੈ ਹੋਇ ਉਨ, ਵੜਜੋ ਪੰਥ ਤਹਿਂ ਨਾਲ।
ਘੜੀ ਚਾਰ ਕੇ ਭੀਤਰੇ[4], [5]ਹੋ ਗਯੋ ਹੋਲੀ ਸੋਂ ਖਜਾਲ॥੧੭॥

ਚੌਪਈ॥

ਪ੍ਰਿਥਮ ਸਿੰਘਨ ਕਰ ਲਈ ਅਰਦਾਸ। ਬਿਨ ਮਾਰੇ ਤੁਰਕ ਲੁਟਨ ਖਾਸ।
ਤੌਂ ਸਿੰਘਨ ਫੜ ਲਈ ਤਲਵਾਰ। [6]ਸ਼ਸਤਰ ਵਾਰਨ ਫੜ ਦਏ ਮਾਰ॥੧੮॥
*ਬਿਨ ਬੋਦੀ ਸਿਰ ਜਿਸ ਦਿਸ ਆਇ। ਮਾਰ ਟੋਲ ਤਿਸ ਦੇਹਿਂ ਗਿਰਾਇ।
ਲਗੇ ਤੁਰਕਨ ਕੀ ਲੋਥਨ ਢੇਰ। ਬਹੁ ਨਠ ਗਏ ਔਰ [7]ਦਰਵਾਜਨ ਕੇਰ॥੧੯॥
[8]ਕਈ ਬਚੇ ਲੈ ਮੁਖ ਮਧ ਘਾਹਿ। ਹੁਤੋ ਦਯਾਵੰਤ[9] ਸਿੰਘਨ ਸੁਭਾਇ।
[10]ਬੋਦੀ ਵਾਰਨ ਰਛਜਾ ਦੇਵਤ। ਨਠੇ ਭਜੇ ਕੋ ਪੀਛਾ ਨਾ ਲੇਵਤ॥੨੦॥

ਦੋਹਰਾ॥

ਸੋ ਸੱਯਦ ਵੜ ਭੋਹਰੇ, ਬੈਠੋ ਮੱਧ ਲੁਕਾਇ।
ਢੂੰਡ ਰਹੇ ਸਿੰਘ ਬਹੁ ਉਸੈ, ਵਹਿ [11]ਕਿਤ ਨਦਰ ਨ ਆਇ॥੨੧॥

ਚੌਪਈ॥

ਤੌਂ ਦਿਜ[12] ਨੈ ਜਾਇ ਧੀਅ ਬੁਲਾਈ। 'ਕਹੁ ਪਾਪਨ ਵਹਿ ਜੁਲਮੀ ਕਿਹ ਥਾਈਂ'।
ਤੌਂ ਉਨ ਭੋਹਰੋ ਦਯੋ ਬਤਾਇ। ਦੌੜ ਸਿੰਘਨ ਫੜ ਕੱਢਜੋ ਵਾਇ[13]॥੨੨॥
ਗੇਰ ਮੰਜੈ ਸੋ ਊਪਰ ਨਰੜਾ[14]। ਬਾਂਧ [15]ਜੇਵੜਨ ਸੋਂ ਕੀਨੋ ਕਰੜਾ।
ਤਹਿਂ ਛਪਰ ਲਯੋ ਫੂਸ ਨਿਕਾਰ। ਦਈ ਅਗਨਿ ਤਿਸ ਹੇਠੈ ਜਾਰ[16]॥੨੩॥
ਫਿਰ ਬ੍ਰਹਮਨ ਇਮ ਪੰਥੈ ਕਹਜੋ। 'ਏਕ ਕਲਾਲ ਇਸ ਅੱਗੈ ਅਹਜੋ।
ਧੀ ਪਰਾਈ ਵਹੁ ਇਸੈ ਬਤਾਵੈ। ਤੌਂ ਯਹ ਫੜ ਕਰ ਪਿਛੌਂ ਮੰਗਾਵੈ॥੨੪॥
ਸੋ ਭੀ ਸਿੰਘਨ ਫੜ ਤੁਰਤ ਮੰਗਾਯਾ। ਪਾਇ ਰੱਸਾ ਉਸ ਫਾਹੈ ਟੰਗਾਯਾ।
ਜੈ ਜੈਕਾਰ ਤਹਿਂ ਪੰਥੇ ਭਏ। ਬਹੁ ਤੁਰਕਨ ਘਰ ਸਜਾਪੇ ਪਏ॥੨੫॥

---

*੧ ਗੋਲੀਆਂ ਦੀ ਬੁਛਾੜ। ੨ ਫੱਟੜ ਤੇ ਘਾਇਲ। ੩ ਅਗਾਂ। ੪ ਅੰਦਰ। ੫ ਹੋਲੀ ਖੇਡਣ ਦਾ ਖਿਆਲ ਹੋ ਗਿਆ; ਲੁੱਟ ਮਾਰ ਕਰਨ ਦਾ ਖਿਆਲ ਬਣ ਗਿਆ। ੬ ਸ਼ਸਤ੍ਰਾਂ ਵਾਲਿਆਂ ਨੇ। ੭ ਦੂਜੇ ਦਰਵਾਜ਼ਿਆਂ ਵੱਲ। ੮ ਕਈ ਕੇਵਲ ਮੂੰਹ ਵਿਚ ਘਾਹ ਲੈ ਕੇ ਬਚ ਗਏ। ੯ ਦਯਾਲੂ, ਰਹਿਮ ਦਿਲ। ੧੦ ਬੋਦੀ ਵਾਲਿਆਂ (ਹਿੰਦੂਆਂ) ਦੀ ਰੱਖਿਆ ਕਰਦੇ। ੧੧ ਕਿਧਰੇ ਨਾ ਦਿੱਸਦੇ। ੧੨ ਬ੍ਰਾਹਮਣ। ੧੩ ਉਸ ਨੂੰ। ੧੪ ਬੰਨ੍ਹ ਦਿੱਤਾ। ੧੫ ਰੱਸੀਆਂ ਨਾਲ। ੧੬ ਜਲਾ ਦਿੱਤੀ, ਅੱਗ ਲਾ ਦਿੱਤੀ। *ਸਿੰਘਾਂ ਨੇ ਕਦੇ ਵੀ ਅੰਧਾ ਧੁੰਦ ਮਾਰ-ਕੁਟਾਈ ਕਦੇ ਨਹੀਂ ਕੀਤੀ ਅਤੇ ਨਾ ਹੀ ਹਿੰਦੂਆਂ, ਇਸਤਰੀਆਂ ਤੇ ਬੱਚਿਆਂ ਤੇ ਬਿਰਧਾਂ ਉੱਪਰ ਕਦੇ ਹੱਥ ਚੁੱਕਿਆ।*

ਦੋਹਰਾ॥

ਸੁਨੋਂ ਕਹਾਨੀ ਬਾਮਨੀ, 'ਬੇਟੀ ਬ੍ਰਾਹਮਨ ਜੋਇ।
ਪੰਥ ਸੱਦ ਪੁਛ ਉਸ ਕਰੀ, ਕਹੌਂ ਹਕੀਕਤ[1] ਸੋਇ॥੨੬॥

ਚੌਪਈ॥

ਪੁੱਛੀ ਪੰਥ ਸੱਦ ਬ੍ਰਾਹਮਨ ਧੀਅ। 'ਕਹੁ ਅਬ ਤੇਰੇ [2]ਕਜਾ ਮੱਧ ਜੀਅ'?
ਉਨੈ ਕਹਜੋ ਮੈਂ ਵੱਸ ਪਰਾਇ। ਮੈਂ ਕਰ ਸੱਕੀ [3]ਨ ਪ੍ਰਾਨ ਉਡਾਇ॥੨੭॥
ਬਦੋ ਬਦੀ ਉਨ ਮੋਂ ਸੰਗ ਕਯੋ। ਸੋਊ ਨਤੀਜਾ ਪੰਥ ਉਸ ਦਯੋ'।
ਕਹਜੋ ਪੰਥ, 'ਤੂੰ ਬੇਟੀ ਹਮਾਰੀ। ਦਯੁਗੁ ਮਿਲਾਇ ਅਬ ਦੋ ਕੁਲ ਥਾਰੀ'[4]॥੨੮॥
ਸੱਦ ਪੰਥ ਉਸ ਪਿਤਾ ਪੁਛਾਯਾ। ਉਨ ਉਸ ਪਿੰਡ ਸੁਸਰਾਰ[5] ਬਤਾਯਾ।
ਸੁਨਤ ਪੰਥ ਦਏ ਹਲਕਾਰੇ ਤੋਰ। ਕਹੀ ਪੰਥ 'ਹਮ ਆਵੈਂ ਤੁਮ ਕੋਰ[6]॥੨੯॥
ਇਕੈ[7] ਤੁ ਹਮ ਸੰਗ ਕਰੋ ਲਰਾਈ[8]। ਇਕੈ[9] ਤੁ ਬੇਟੀ ਲਿਹੋ ਪੰਥ ਰਲਾਈ।
ਇਹ ਬੇਟੀ ਅਬ ਪੰਥਹ ਭਈ। ਅਬ ਤੁਮ ਲੇਹੋ ਇਸੈ ਰਲਈ'॥੩੦॥

ਦੋਹਰਾ॥

ਯੌ ਕਹਿ ਕੈ ਤਹਿਂ ਪੰਥ ਭੀ, ਡੰਕੇ ਦੀਏ ਲਗਾਇ।
[10]ਦੌੜ ਦਧੌੜੇ ਕਰ ਤਬੀ, ਪਹੁੰਚਜੋ ਤਿਸ ਪਿੰਡ ਜਾਇ॥੩੧॥

ਚੌਪਈ॥

ਉਸੀ ਪਿੰਡ ਕੇ ਪੈਂਚ ਬੁਲਾਏ। ਦੀਨੀ ਉਨ ਸਭ ਗਲ ਸਮਝਾਏ।
ਸੋਊ ਬਾਤ ਪੰਚਨ ਮੰਨ ਲਈ। [11]ਚਹੁ ਬਰਨੀ ਪੰਚਾਇਤ ਬਿਪ[12] ਸੰਗ ਅਈ॥੩੨॥
ਚਹੁੰ ਬਰਨਨ ਇਮ ਲਈ ਠਹਿਰਾਏ। 'ਵਹਿ ਕਰੈ ਰਸੋਈ ਹਮ ਲੇਹਿਂ ਖਾਏ'।
[13]ਸਸੁਰਾਰ ਪੇਈਏ ਦੁਇ ਟੱਬਰ ਜੋਰ[14]। ਖੁਲਾਇ ਰਸੋਈ ਘਰ ਦਏ ਤੋਰ॥੩੩॥
ਸਦ ਭਰਤੇ[15] ਉਸ ਬਾਂਹ ਫੜਵਾਈ। ਔਰ ਬਾਤ ਤਊ ਪੰਥ ਜੀਅ ਆਈ।
ਕਹਜੋ ਉਨ੍ਹੈਂ, 'ਦਯੋ ਕੰਬਲੀ ਇਕ ਡਾਲ। ਕੰਨਜਾ ਦਾਨ ਤਹਿਂ ਪੰਥ ਦੈਗੁ ਘਾਲ॥੩੪॥
ਇਸੈ ਪੰਥ ਨਿਜ ਬੇਟੀ ਕਹਜੋ। ਇਸ ਕੋ ਚਹੀਅਤ ਦਾਜ ਭੀ ਦਯੋ।
ਜਬ ਉਸ ਨੇ ਦਯੋ ਕਪੜੋ ਡਾਲ। ਲਗੇ ਚੁਤਰਫੋਂ [16]ਪੜਨੈਂ ਮਾਲ॥੩੫॥

ਦੋਹਰਾ॥

ਕਿਨੈ ਰੁਪੱਯੋ ਕਿਨ ਮੋਹਰੈਂ, ਪੈਸੋ ਕੌਡੀ ਅਪਾਰ।

*੧ ਸਾਰੀ ਵਿਥਿਆ। ੨ (ਤੇਰੇ) ਜੀਅ ਵਿਚ ਕੀ ਹੈ? ਤੇਰਾ ਕੀ ਖਿਆਲ ਹੈ? ੩ ਜਾਨ ਨਾ ਦੇ ਸਕੀ। ੪ ਤੁਮ੍ਹਾਰੀ। ੫ ਸੁਸਰਾਲ, ਸਹੁਰਾ ਘਰ। ੬ ਕੋਲ, ਪਾਸ। ੭ ਜਾਂ ਤੇ। ੮ ਲੜਾਈ। ੯ ਨਹੀਂ ਤਾਂ। ੧੦ ਮਾਰੋ ਮਾਰ ਕਰਦੇ। ੧੧ ਚਾਰ ਵਰਣਾਂ ਦੀ। ੧੨ ਬ੍ਰਾਹਮਣ। ੧੩ ਸਹੁਰੇ ਪੇਕੇ। ੧੪ ਜੋੜ ਕੇ, ਇਕੱਠੇ ਕਰ ਕੇ। ੧੫ ਘਰ ਵਾਲਾ, ਪਤੀ। ੧੬ ਰੁਪਏ ਆਦਿ ਦੇਣ ਲੱਗੇ।*

ਬਹੁਤ ਦਰਬ[1] ਇਕਠੀ ਭਈ, ਵਹਿ ਬ੍ਰਿੱਪਰ[2] ਭਯੋ ਨਿਹਾਲ॥੩੬॥
ਮਾਰਜੋ ਸੱਯਦ ਜਬ ਖਾਲਸੇ, ਤੌ ਭਇਓ ਤੁਰਕਨ ਥਰਥੱਲ।
ਪੂਰਬ ਦੱਖਨ ਲਗ[3] ਮਰੇ, ਗਈ ਗੱਲ ਯਹ ਚੱਲ॥੩੭॥

ਚੌਪਈ॥

ਹਿੰਦੂ ਕਹੈਂ, 'ਪੰਥ ਨਿਹਕਲੰਕ ਕੋ ਆਯੋ। ਇਸੀ ਪੰਥ ਹੋਵਗੁ ਪ੍ਰਗਟਾਯੋ'।
ਤੁਰਕ ਕਹੈਂ, 'ਖਰਜੰਦਾਲ[4] ਪੰਥ ਹੈ ਏਊ। ਐਸੋ ਚਰਿਤ੍ਰ ਜਗ ਭਯੋ ਤੇਊ॥੩੮॥

ਦੋਹਰਾ॥

ਸੱਯਦ ਫੂਕਜੋ ਪੰਥ ਜਬ, ਫਿਰ ਭਏ ਦਿੱਲੀ ਗਿਰਦ ਖਾਸ।
ਮੱਧ ਦਿੱਲੀ ਚਿੰਤਾ ਪਰੀ, ਘਰ ਘਰ ਬੀਤਜ ਤ੍ਰਾਸ[5]॥੩੯॥

ਚੌਪਈ॥

ਤੁਰਕਨ ਮੱਧ ਥਰਥੱਲਾ ਪਰਾ[6]। ਜਿਹ ਕਿਨ ਸੁਨੀ ਤਹੀਂ ਤੁਰਕ ਡਰਾ।
ਕਹੈਂ ਤੁਰਕ, 'ਯਹ ਖਰਜੰਦਾਲ ਪੰਥ। ਹਮ ਜਾਪਤ ਹੈ ਯਹੀ ਮਤੰਤ'[7]॥੪੦॥
ਪਾਤਸ਼ਾਹ [8]ਦਿਲੀਪਤਿ ਖੌਫ ਖਾਯੋ। ਉਨ ਅਪਨੋਂ ਸਭ ਦੀਨ ਬੁਲਾਯੋ।
'ਹਮ ਕੋ ਛੋਡੇ ਯੇਹ ਪੰਥ ਨਾਹੀਂ। ਗਿਰਦ ਦਿੱਲੀ ਸਭ ਇਨ ਲੁਟ ਖਾਈ॥੪੧॥
ਅਬ ਨੌਬਤ[9] ਹੈ ਹਮ ਪਰ ਆਈ। ਲੜਨ ਜੋਗ ਫੌਜ ਹਮ ਪੈ ਨਾਹੀ।
ਬਿਨਾਂ ਫੌਜ ਹਮ ਨਾਂਹਿ ਬਚਾਈ। ਅਬ ਇਨ ਕੇ ਹਮ ਆਏ ਦਾਈ[10]॥੪੨॥
ਹਮ ਬਡਿਅਨ ਇਨ ਗੁਰਸੁਤ[11] ਮਾਰੇ। ਹਮ ਬਡਿਅਨ ਇਨ [12]ਹਿਸਾਨ ਬਿਸ਼ਾਰੇ।
ਜਿਮ ਜਿਮ ਇਨ ਕੋ ਹਮ ਦੁਖ ਦਯੋ। ਤਿਮ ਤਿਮ ਚਹੈਂ ਏ ਬਦਲੋ ਲਯੋ॥੪੩॥

ਦੋਹਰਾ॥

ਇਕੈ ਤਾਂ ਦਿੱਲੀ ਛਡ ਤੁਰੋ, ਇਕੈ ਤਾਂ ਕਰੋ ਉਪਾਇ।
ਜਿਮ ਸਸੋ[13] ਅੰਧੇਰੀ ਮਧ ਮਰੈ, ਮਤ ਇਮ ਹੀ ਮਰ ਜਾਇਂ॥੪੪॥

ਚੌਪਈ॥

ਤੌ ਦਾਨਾ[14] ਉਨ ਕਰੀ ਸਲਾਹ। 'ਦਿੱਲੀ ਛਡ ਅਬ ਬਚਤੇ ਨਾਹਿਂ।
ਹੈ [15]ਬੇਗਮ ਸਿਮਰੂ ਕੀ ਆਹਿ। ਅਬ ਉਸ ਕੀ ਪੁਛ ਲੇਹੁ ਸਲਾਹਿ'॥੪੫॥

---

*੧ ਮਾਯਾ, ਦੌਲਤ। ੨ ਬ੍ਰਾਹਮਣ। ੩ ਤੱਕ, ਤਾਂਈਂ। ੪ ਜ਼ਾਲਮ, ਜੱਲਾਦ। ੫ ਡਰ (ਪੈ ਗਿਆ)। ੬ ਪੈ ਗਿਆ। ੭ ਮਤ, ਗੱਲ। ੮ ਦਿੱਲੀ ਦਾ ਮਾਲਕ। ੯ ਵਾਰੀ। ੧੦ ਦਾਉ, ਅੜਿੱਕੇ। ੧੧ ਗੁਰੂ ਦੇ ਪੁੱਤਰ, ਸਾਹਿਬਜ਼ਾਦੇ। ੧੨ ਕੀਤੇ ਅਹਿਸਾਨ ਭੁੱਲ ਗਏ। ੧੩ ਸਹਿਆ, ਖ਼ਰਗੋਸ਼ (ਜਿਵੇਂ ਸਹਿਆ ਅੰਨ੍ਹੇਰੀ ਝੁਲਦੀ ਵਿਚ ਮਰ ਜਾਂਦਾ ਹੈ, ਕਿਧਰੇ ਅਸੀਂ ਵੀ ਨਾ ਉਸੇ ਤਰ੍ਹਾਂ ਮਰ ਜਾਈਏ)। ੧੪ ਸਿਆਣਿਆਂ ਨੇ। ੧੫ ਸਮਰੂ ਦੀ ਬੇਗਮ; ਸਮਰੂ ਦਾ ਅਸਲ ਨਾਮ Walter Reinhard Somers (Sombre) ਵਾਲਟਰ ਰੀਨਹਾਰਡ ਸੋਮਰ ਸੀ, ਜੋ ਸਮਰੂ ਕਰ ਕੇ ਮਸ਼ਹੂਰ ਸੀ; ਇਹ ਫਰਾਂਸੀਸੀ ਤੇ ਜਰਮਨ ਮਾਂ ਪਿਉ ਦੇ ਮੇਲ ਤੋਂ ਪੈਦਾ ਹੋਇਆ ਸੀ, ਜੋ ਪਹਿਲਾਂ →*

ਸੋਊ ਤੁਰਤ ਲਈ ਸ਼ਾਹਿ ਬੁਲਾਇ। ਸਭ ਦੀਨੀ ਉਸ ਬਾਤ ਸੁਨਾਇ।
ਸੁਨ ਕਰ ਬੇਗ਼ਮ ਸੀਸ ਹਿਲਾਯਾ। 'ਬੁਰਾ ਵਖਤ' ਕਹਿ ਬੇਗਮ ਸੁਨਾਯਾ॥੪੬॥

ਦੋਹਰਾ॥

ਤੌ ਬੇਗਮ ਐਸੇ ਕਹੀ, 'ਛੋਡੀਏ ਨਾਂਹਿ ਉਪਾਇ।
[1]ਸਾਮ ਦਾਮ ਦੰਡ ਭੇਦ ਕੈ, ਬਨੈ ਸੁ ਲਿਓ ਬਨਾਇ॥੪੭॥

ਚੌਪਈ॥

ਹੈਂ ਸਿੰਘਨ ਮੱਧ ਬਹੁ ਸਰਦਾਰ। ਲੇਹੁ ਕਿਸੀ ਸੋਂ ਬਾਤ ਬਿਚਾਰ'।
ਸ਼ਾਹ ਕਹੀ, 'ਹਮ ਪਤਜਾਵੈਂ ਨਾਹੀਂ। ਮਤ ਮਾਰੈ ਹਮ ਦਗੋ ਕਮਾਹੀ'॥੪੮॥
ਕਹਿ ਬੇਗਮ, 'ਸਭ ਇਕਸਰ ਨਾਹੀਂ। ਹਮ ਦੇਖੇ ਸਭ ਹੀ ਪਤਿਆਈ।
ਬਘੇਲ ਸਿੰਘ ਮੈਂ ਬਨਾਓਂ ਭਾਈ। ਤੁਮਰੀ ਬਾਂਹ ਦਯੋਂ ਤਿਸੈ ਫੜਾਈ'॥੪੯॥
ਸ਼ਾਹ ਕਹੀ, 'ਅਬ ਦੇਰ ਮਤ ਕਰੋ। ਹਮਰੀ ਬਾਂਹਿ ਅਬ ਉਸ ਹਥ ਧਰੋ'।
ਤੌ ਬੇਗਮ ਤੁਰਤ ਘੱਲੇ ਵਕੀਲ। ਲੈ ਲੈ ਪਾਲਕਣ[2] ਔ [3]ਬਡ ਫੀਲ॥੫੦॥
ਜਾਇ ਬਘੇਲ ਸਿੰਘ ਜੀ ਲਜਾਇ। ਢਿਗ ਦਿੱਲੀ ਦਏ ਡੇਰੇ ਕਰਵਾਇ।
ਤੌ ਬੇਗਮ ਸਿੰਘ ਜੀ ਪਹਿ ਆਏ। ਦਈ ਛਜਾਨੀ[4] ਪਤਿਸ਼ਾਹ ਲਿਖਾਏ॥੫੧॥

ਦੋਹਰਾ॥

ਕਸਮ ਨੇਮ ਦੋਊ ਓਰ ਤੇ, ਬੇਗਮ ਦਏ ਕਰਾਇ।
[5]'ਡੇਹਰੇ ਸੱਤ ਚੜ੍ਹਾਵਣੇ', ਸਿੰਘ ਜੀ ਲਏ ਲਿਖਾਇ॥੫੨॥
ਸਿੰਘ ਜੀ ਕੌ ਪਤਿਸ਼ਾਹਿ ਨੇ, ਘੱਲਿਓ ਅਸ ਅਖਵਾਇ।
'ਮੋੜੋ ਪਾਛੈ ਦਲ ਕਿਮੈਂ, ਹੁਇ ਨਿਜ ਦੇਸ਼ ਬਚਾਇ'॥੫੩॥

ਚੌਪਈ॥

ਬਘੇਲ ਸਿੰਘ ਤੌ ਬੇਗਮ ਫੁਰਮਾਯੋ। 'ਕਹਿ ਪਤਸ਼ਾਹਿ, ਡੇਰਾ ਬਾਹਰ ਕਰਾਯੋ।

---

*→ ਫਰਾਂਸੀਸੀ ਜਹਾਜ਼ੀ ਫ਼ੌਜ ਵਿਚ ਤੇ ਪਿੱਛੋਂ ਅੰਗ੍ਰੇਜ਼ੀ ਫ਼ੌਜ ਵਿਚ ਭਰਤੀ ਹੋਇਆ ਸੀ; ਫਿਰ ਇਹ ਬੰਗਾਲ ਦੇ ਨਵਾਬ ਮੀਰ ਕਾਸਮ ਪਾਸ ਨੌਕਰ ਹੋ ਗਿਆ ਅਤੇ ੧੭੬੩ ਈ. ਵਿਚ ਪਟਨੇ ਦੇ ਰੈਜ਼ੀਡੈਂਟ ਤੇ ਹੋਰ ਕਈ ਅੰਗ੍ਰੇਜ਼ਾਂ ਦੀ ਜਾਨ ਲਈ। ਇਹ ਫ਼ਾਰਸੀ ਦਾ ਵੀ ਵਿਦਵਾਨ ਸੀ। ਮੇਰਠ ਦੇ ਨੇੜੇ ਸਰਧਨੇ ਵਿਖੇ ਇਸ ਨੇ ਆਪਣੀ ਰਿਆਸਤ ਕਾਇਮ ਕਰ ਲਈ। ਇਸ ਦਾ ਦੇਹਾਂਤ ਆਗਰੇ ਵਿਖੇ ੧੭੭੮ ਈ. ਵਿਚ ਹੋਇਆ।*

*ਬੇਗਮ ਸਮਰੂ ਲੁਤਫ਼ ਅਲੀ ਖਾਨ ਦੀ ਪੁੱਤਰੀ ਸੀ ਤੇ ਉਸ ਦਾ ਅਸਲ ਨਾਮ ਜ਼ੇਬੁੱਨਿਜਾ ਸੀ। ਇਸ ਦੀ ਸ਼ਾਦੀ ਸਮਰੂ ਨਾਲ ੧੭੬੫ ਈ. ਵਿਚ ਹੋਈ। ਪਤੀ ਦੀ ਮੌਤ ਪਿਛੋਂ ਇਸ ਨੇ ਰਿਆਸਤ ਦਾ ਕੰਮ ਚੰਗੀ ਤਰ੍ਹਾਂ ਸੰਭਾਲ ਰੱਖਿਆ। ੧੮੦੫ ਈ. ਵਿਚ ਅੰਗ੍ਰੇਜ਼ਾਂ ਦੇ ਅਧੀਨ ਹੋ ਕੇ ਰਾਜ ਕਰਨ ਲੱਗੀ। ਇਸ ਨੇ ਸ. ਬਘੇਲ ਸਿੰਘ ਨੂੰ ਆਪਣਾ ਭਰਾ ਬਣਾ ਰੱਖਿਆ ਸੀ। ਬੇਗਮ ਦਾ ਦੇਹਾਂਤ ੧੮੩੬ ਈ. ਵਿਚ ਹੋਇਆ।*

*੧ ਨੀਤੀ ਦੇ ਚਾਰੇ ਅੰਗ ਵਰਤ ਕੇ ਵੇਖ ਲੌ। ੨ ਪਾਲਕੀਆਂ। ੩ ਵੱਡੇ ਹਾਥੀ। ੪ (ਫ਼ਾ.) ਸ਼ਾਯਗਾਨੀ- ਸ਼ਾਹੀ ਖ਼ਜ਼ਾਨੇ ਦਾ ਵੱਡਾ ਹਿੱਸਾ। ੫ ਸਤ ਗੁਰਦਵਾਰੇ ਬਣਾਉਣੇ ਹਨ।*

ਮਾੜ ਮੋਟ ਜੋ ਤੁਮਰੇ ਪਾਹਿ। ਦਿਓ ਬਾਹਰ ਤੂੰ ਝੰਡੋ ਗਡਵਾਇ'॥੫੪॥
ਸੋਊ ਬਾਤ ਪਤਿਸ਼ਾਹ ਮੰਨ ਲਈ। ਦੀਨੇ ਝੰਡੇ ਬਾਹਰ ਗਡਈ।
ਤੌ ਸਿੰਘ ਜੀ ਹਲਕਾਰੇ ਵਲ ਪੰਥ ਘੱਲੇ।
ਜਾ ਕਹਜੋ, [1]'ਪੰਥ ਬਿਖਬਰ ਕਹਾਂ ਤੁਮ ਚੱਲੇ?'॥੫੫॥
ਪਾਤਸ਼ਾਹ ਡੇਰਾ ਬਾਹਰ ਪਾਯੋ। ਬਹੁਤ ਦਖਣ ਤੇ ਮਰਹਟੋ ਮੰਗਾਯੋ।
ਚੋਰਘੋੜੀ[2] ਉਨ ਮੁਹਰੇ ਤੋਰੀ। ਤੁਮ ਮੁੜ ਜਾਵੋ ਤੁਮ ਪਹਿ ਫੌਜ ਥੋੜੀ॥੫੬॥
ਸੁਨਤ ਸਿੰਘ ਮੁੜ ਹਟੇ ਪਿਛਾਂਹਿ। ਸੁਨੀ ਖਬਰ ਤੁਰਤ ਯਿਹ ਪਤਿਸ਼ਾਹਿ।
ਕਹਜੋ, 'ਸਿੰਘ ਯਹ ਬਡੋ ਦਨਾਯੋ। ਰਖੀ ਦਿੱਲੀ ਔ ਮੁਲਕ ਬਚਾਯੋ'॥੫੭॥

ਦੋਹਰਾ॥

ਸਬਜ਼ੀ ਮੰਡੀ ਡੇਰਾ ਲਾਇਓ, ਔ ਚਬੂਤਰਜੋ[3] ਛਜਾਨੀ[4] ਆਇ।
ਹੁਕਮ ਦਿੱਲੀ ਮੱਧ ਸਿੰਘ ਤੁਰੇ, ਮਿਲੇ ਸੂਬੇ ਬਹੁ ਆਇ॥੫੮॥

ਚੌਪਈ॥

ਤੌ ਸਿੰਘ ਜੀ [5]ਕੰਮ ਡੇਹਰਨ ਤੋਰਾ। ਪ੍ਰਿਥਮ ਕੀਓ ਜੁ ਹੁਤੋ ਕੰਮ ਥੋੜਾ।
ਜਹਾਂ ਮਾਤ[6] ਥੀ ਦੋਊ ਰਹੀ। ਜਗ੍ਹਾ ਪੀਹੜੇ ਕੀ ਤਹਿਂ ਬਨਵਈ॥੫੯॥
ਹੁਤੀ ਸਾਹਬ ਦਈ ਔ ਸੁੰਦ੍ਰੀ ਮਾਤ। ਗੁਰ ਪਤਨੀ ਸਭ ਜਗ ਬਿਖਜਾਤ[7]।
ਸ੍ਰੀ ਹਰਿਕ੍ਰਿਸ਼ਨ ਸਮਾਧ ਆਦ ਜਹੀਂ। ਜਮਨਾ ਢਿਗ[8] ਗੱਡੇ ਝੰਡੇ ਤ੍ਰੈ ਤਹੀਂ॥੬੦॥
ਪੰਜਵੋਂ ਝੰਡੋਂ ਹਰਿਕ੍ਰਿਸ਼ਨ ਜੀ ਜਹਿਂ ਬਹੇ। ਜੈ ਸਿੰਘ ਪੁਰੇ [9]ਮਧ ਬੰਗਲੇ ਅਹੇ।
ਸੁਗਮ[10] ਭਾਂਤ ਪੰਜ ਡੇਹਰੇ ਭਏ। ਗੱਡ ਝੰਡੇ ਪੰਜ ਕੜਾਹ ਕਰ ਦਏ॥੬੧॥
ਹੁਤੀ ਤੇਗ ਬਹਾਦਰ ਜਾਗ੍ਹਾ ਦੋਊ। ਊੱਪਰ ਮਸੀਤ ਚਿਣ ਰਖੀ ਥੀ ਸੋਊ।
ਸਿੰਘ ਜੀ ਕਹਜੋ, 'ਮਸੀਤ [11]ਹੋਵੈ ਗੇਰ। ਤੌ ਡੇਹਰੋ ਬਨਾਵੈਂਗੇ ਫੇਰ'॥੬੨॥

ਦੋਹਰਾ॥

ਸੁਨ ਤੁਰਕਨ ਤਹਿਂ ਅਗ ਲਗੀ, ਗਿਰਨ ਮਸੀਤਨ ਨਾਇ[12]।
ਗੇਰ ਮਸੀਤੈਂ ਕਿਮ ਜੀਏਂ, ਜਹਿਂ ਬੈਸ[13] ਨਿਮਾਜ਼ ਪੜ੍ਹਾਇਂ॥੬੩॥

---

*੧ ਪੰਥ ਨੂੰ ਖ਼ਬਰ ਕੀਤੇ ਬਿਨਾਂ। ੨ ਚੋਰ-ਘੋੜੀ, ਜਿਸ ਉਪਰ ਜਾਸੂਸ, ਭੇਸ ਬਦਲ ਕੇ ਰਾਤ ਨੂੰ ਦੁਸ਼ਮਣ ਦੀ ਖ਼ਬਰ ਲਿਆਉਂਦਾ ਹੈ; ਇਸ ਜਾਸੂਸ ਨੂੰ 'ਚੋਰ-ਘੋੜੀਆ' ਕਹਿੰਦੇ ਹਨ। {ਵੇਖੋ ਪਾਠਾਂਤਰ:- 'ਚੋਰ ਘੋੜੀਆ ਮੁਹਿਰੇ ਤੋਰਯੋ'}। ੩ ਚਉਤਰਾ; ਕੋਤਵਾਲ ਦੀ ਕਚਹਿਰੀ। ੪ ਸ਼ਾਯਗਾਨੀ {ਵੇਖੋ ਨੰ: ੬} ਸ਼ਾਹੀ ਖ਼ਜ਼ਾਨੇ ਵਿਚੋਂ ਕਾਫ਼ੀ ਹਿੱਸਾ। ੫ ਡੇਰਿਆਂ (ਗੁਰਦੁਆਰਿਆਂ- ਜਿੱਥੇ ਜਿੱਥੇ ਗੁਰੂ ਸਾਹਿਬਾਨ ਜੋਤੀ ਜੋਤਿ ਸਮਾਏ ਸਨ) ਦਾ ਕੰਮ। ੬ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ। ੭ ਕਹਿੰਦਾ ਹੈ। ੮ ਨੇੜੇ। ੯ ਬੰਗਲੇ ਵਿਚ (ਜਿਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ)। ੧੦ ਸਹਿਜੇ ਹੀ, ਸੌਖੇ ਹੀ। ੧੧ ਡੇਗਣੀ ਹੋਵੇਗੀ। ੧੨ ਨਾਮ 'ਤੇ। ੧੩ ਬੈਠ ਕੇ।*

ਚੌਪਈ॥

ਮਿਲ ਸਭ ਤੁਰਕ ਗਏ ਸ਼ਾਹਿ ਕੋਲ। ਸਭੀ ਮੁਲਾਣੇ ਸਦ ਲਏ ਬੋਲ।
ਭਯੋ ਕਾਫਰ ਕਹਿਂ , 'ਅਬ ਪਤਸ਼ਾਹਿ। ਆਖੇ ਮਸੀਤ ਦੁਏ ਦਿਹੋ ਗਿਰਾਇ'॥੬੪॥
ਹਮ ਜੀਵਤ ਕਿਮ ਮਸੀਤ ਗਿਰਨ ਦੇਹਿਂ। ਬਿਨਾਂ ਦਿੱਲੀ ਕਰਵਾਏ ਥੇਹ[੧]'।
ਸ਼ਾਹ ਕਹੀ, 'ਤੁਮ ਅਗੈ ਨ ਕਹੀ। ਹਮ ਦਈ ਲਿਖਾਇ ਅਬ ਔਖੀ ਭਈ'॥੬੫॥
ਜੌ ਹਮ ਲਿਖਤ ਚਹੈਂ ਅਬ ਮੋੜੀ। ਬਘੇਲ ਸਿੰਘ ਸੋਂ ਹੋ [੨]ਜਾਇ ਤੋੜ ਵਿਛੋੜੀ।
ਡੇਰਾ ਪਾਉਗੁ ਚਕ ਹਮ ਦੇਸ਼ ਮਾਂਹਿ। ਹਮ [੩]ਕੌਲ ਕਸਮ ਤੇ ਝੂਠੇ ਪਾਂਹਿ॥੬੬॥
ਵਹਿ ਤੁਰਤ ਦੇਵੈ ਮੁਲਖ ਉਜਾੜ। ਕਜਾ ਜਾਣੈਂ ਲੇ ਦਿੱਲੀ ਹੀ ਮਾਰ।
ਹਮ ਕੋ ਤੁਮ ਖਰਾਬ ਕਰਵਾਵੋ। ਦੂਊ ਜਹਾਨੋਂ ਹਮੈ ਗਵਾਵੋ'॥੬੭॥

ਦੋਹਰਾ॥

ਸਿੰਘ ਜੀ ਸਮਝਯੋ ਤੌਰ ਤਬ, 'ਤੁਰਕ ਭਏ ਸੁ ਦੰਗੇਦਾਰ*।
ਅਬ ਕਿਛ [੪]ਮਸ਼ਟ ਸੁ ਮਾਰੀਏ, ਫਿਰ ਲੈਯਨਗੇ ਸਵਾਰ'॥੬੮॥

ਚੌਪਈ॥

ਤੌ ਸਿੰਘ ਜੀ ਸਭ ਪੰਥ ਬੁਲਾਯੋ। ਦਿੱਲੀ ਗਿਰਦੈ ਤੁਰਤ ਝਾਕੋ[੫] ਲਵਾਯੋ।
ਜਿਨ ਜਿਨ ਥੀ ਬਹੁ ਹੁੱਜਤ[੬] ਕਰੀ। ਮੁਲਕ ਉਨ੍ਹੈਂ ਲੁੱਟਯੋ [੭]ਤਿਸ ਘਰੀ॥੬੯॥
ਜੋ ਉਹ ਆਇ ਹੁਏ ਮਿੰਨਤਦਾਰ[੮]। ਉਸ ਮੁਲਕੋਂ ਦਏ ਸਿੰਘ ਨਿਕਾਰ[੯]।
ਇਸੀ ਭਾਂਤ ਸਭ ਅਰਥੀ[੧੦] ਭਏ। ਲਿਖਾਇ ਸਭਨ ਤੇ ਕਾਗਜ਼ ਲਏ॥੭੦॥
ਜਿਨ ਕੋ ਹੁਤੋ ਨ ਮੁਲਖ ਜਗੀਰ। ਉਨ ਦੈ ਦਰਬ ਕੀਏ ਤਾਬੈਗੀਰ[੧੧]।
ਕਿਸੈ ਲੜਾਈ ਕਿਸ ਵਿਚੇ ਭਿੜਾਇ। ਕਿਸੈ ਬੰਧ ਕਿਸ ਦੇਹ ਛੁਡਾਇ॥੭੧॥
ਪਾੜ ਝੀੜ ਲੀਰਾਂ ਕਰ ਦਏ। ਹੱਥ ਸਭਨ ਕੇ ਲਿਖਾਇ ਕਟ ਲਏ।
ਕਿਸੈ ਖੁਹਾਇ[੧੨] ਕਿਸ ਦਿਵਾਵੈ ਜਗੀਰ। ਲਿਖਤ ਲਿਖਾਈ ਇਸ ਤਤਬੀਰ॥੭੨॥

ਦੋਹਰਾ॥

ਜੋ ਉਨ [੧੩]ਲਿਖਤੈਂ ਥੀ ਲਿਖੀ, ਸਿੰਘ ਸਭ ਇਕ ਥਾਂ ਕੀਨ।
ਰਾਮ ਦਿਆਲ ਦਿਵਾਨ ਹਥ, ਸ਼ਾਹ ਅੱਗੈ ਧਰ ਦੀਨ॥੭੩॥

ਚੌਪਈ॥

ਦੇਖ ਸ਼ਾਹ ਬਹੁ ਖੁਸ਼ੀਆਂ ਭਯੋ। 'ਹਮੈਂ ਕਾਫਰ ਸਿੰਘ ਇਕਲੋ ਨ ਕੀਓ।

---

*੧ ਰੜਾ, ਬਰਬਾਦ। ੨ ਸੰਧੀ ਟੁੱਟ ਜਾਵੇਗੀ। ੩ ਕੀਤੇ ਬਚਨਾਂ ਤੋਂ, ਇਕਰਾਰਾਂ ਤੋਂ। ੪ ਮਸਟਿ ਮਾਰਨਾ- ਚੁੱਪ ਰਹਿਣਾ, ਖ਼ਾਮੋਸ਼ ਹੋਣਾ। ੫ ਝਕਾ ਕੇ, ਢੰਗ ਸਿਰ ਹਮਲਾ ਕਰਨਾ। ੬ ਦਲੀਲਬਾਜ਼ੀ, ਅੜੀ, ਤਰਕ ਵਿਤਰਕ। ੭ ਉਸੇ ਘੜੀ, ਉਸੇ ਵੇਲੇ। ੮ ਮਿੰਨਤ ਤਰਲਾ ਕਰਨ ਵਾਲੇ। ੯ ਨਿਕਾਲ, ਕੱਢ ਦਿੱਤੇ। ੧੦ ਮਤਲਬੀ, ਹਾਜਤ ਮੰਦ। ੧੧ ਤਾਬੇਦਾਰ, ਅਧੀਨ। ੧੨ ਖੋਹ ਲਈ। ੧੩ ਲਿਖਤਾਂ ਲਿਖੀਆਂ ਸਨ। *ਦਗੇਦਾਰ-ਦਗਾ ਕਮਾਉਣ ਵਾਲੇ, ਫਰੇਬੀ।*

ਹਮਰੇ ਸੰਗ ਤੁਮ ਬਹੁ ਮਿਲਵਾਏ। ਅਬ ਤੁਰਤ ਦੇਵੋ ਜਾਇ ਗਿਰਾਏ'॥੭੪॥
ਯੌ ਲਿਖਵਾਇ ਦਿਵਾਨ ਲਿਆਯੋ। ਸਭ ਦਲ ਕੋ ਸਿੰਘ ਹੁਕਮ ਦਿਵਾਯੋ।
'ਦਿਓ ਮਸੀਤ ਅਬ ਬਡੀ ਗਿਰਾਇ। ਰਕਾਬ ਗੰਜ ਕੇ ਹੈ ਜੋ ਮਾਂਹਿ'[੧]॥੭੫॥
ਸੁਨ ਯਹ ਬਾਤ ਹਲਕਾਰੇ ਧਾਇ। ਮੁੰਗਲੀ ਮੇਖ ਔ ਕੁਹਾੜੇ ਫੜ ਆਇ।
[੨]ਕਹੀ ਕੁਦਾਲ ਬਹੁ ਹਥੌੜੇ ਮੰਗਵਾਇ। ਭੰਨਨ ਪੱਟਨ ਸਭ ਲਾਗੇ ਜਾਇ॥੭੬॥
ਹੁਤ ਪਥਰਨ ਬਹੁ ਚੂਨੇ[੩] ਧਾਰੀ। ਕਿਤੇ ਪੱਥਰ ਕਿਤੇ ਇੱਟ [੪]ਦਈ ਡਾਰੀ।
ਪਹਿਰ ਦੋਇਕ ਮੈਂ ਸੋ ਦਈ ਢਾਇ। ਐਸੀ ਭਈ ਸਤਿਗੁਰੂ ਰਜ਼ਾਇ॥੭੭॥

ਦੋਹਰਾ॥

ਸ੍ਰੀ ਤੇਗ਼ ਬਹਾਦਰ ਦੇਹ ਜਹਿਂ, ਹੁਤੀ ਥੀ ਦਾਧੀ[੫] ਠੌਰ[੬]।
ਡਿਹਰੋ ਛੇਵੋਂ ਤਹਿਂ ਰਚਜੋ, ਝੰਡੋ ਗਡਜੋ [੭]ਕਰ ਧੌੜ॥੭੮॥
ਕਰ ਕੜਾਹ ਤਹਿਂ ਸਿੰਘਨ ਬਹੁ, ਲਜਾਇ ਕਰ ਦੀਓ ਵਰਤਾਇ।
ਤੁਰਕਨ ਘਰ ਸੋਗੋ[੮] ਭਯੋ, ਔ ਸਿੰਘਨ ਮਨ ਸੁਖ ਪਾਇ॥੭੯॥

ਚੌਪਈ॥

ਰਹਜੋ ਸੱਤਵੋਂ [੯]ਸੀਸ ਸੁ ਗੰਜ। ਹੁਤੀ ਠੌਰ ਥੀ ਤਹਿਂ ਅਤਿ ਰੰਜ[੧੦]।
ਇਕ ਵਲ ਖੂਹੀ ਇਕ ਵਲ ਮਸੀਤ। ਨਹਿਂ ਜਾਪੈ ਗੁਰ ਜਗ੍ਹਾ ਥੀ ਕੀਤ[੧੧]॥੮੦॥
ਤੌ ਇਕ ਊਹਾਂ ਥੀ ਮਾਸ਼ਕਨ ਪੁਰਾਨੀ। ਸੋ ਸਿੰਘ ਜੀ ਸੱਦ ਪੁਛੀ ਸਿਆਨੀ।
ਉਨੇ ਕਹੀ 'ਹਮ ਪਤਾ ਬਤਾਈਂ। ਹਿੰਦੂ ਪੀਰ ਈਹਾਂ ਚੌਂਕੀ ਡਸਾਈ[੧੨]॥੮੧॥
ਮਸੀਤ ਕੰਧ ਤਹਿਂ ਉਪਰ ਚੌਥਾਈ। ਤਹਿਂ ਸਤਿਗੁਰ ਸਿਰ ਤੇਗ ਲਗਵਾਈ।
*ਪੂਰਬ ਵਲ ਥੇ ਮੁਖ ਕਰ ਬਹੇ। ਲਗੀ ਤੇਗ ਸਿਰ ਅਗੈ ਗਿਰ ਅਏ॥੮੨॥
ਔਰ ਲੋਕ ਦੇਖਨ ਬਹੁ ਆਏ। [੧੩]ਹਮ ਪਿਤ ਹੁਤ ਤਹਿਂ ਮਸ਼ਕ ਭੁਵਾਏ।
ਸੁਨ ਭੁਜੰਗੀ ਤੁਰਤ ਚਲੇ ਢਾਹਵਨ। ਸੁਨ ਦੰਗੋ ਭਯੋ ਵਜ਼ੀਰ ਕੋ ਆਵਨ॥੮੩॥

ਦੋਹਰਾ॥

ਵਜ਼ੀਰ ਕਹੀ, 'ਤੁਮ ਅਬ ਥੰਮ੍ਹੋ[੧੪], ਹਮ ਆਵੈਂ ਕਲ੍ਹ ਸਿੰਘ ਕੋਲ।
ਜਿਮ ਸਿੰਘ ਜੀ ਆਖੈਂ ਤਿਮ ਕਰੈਂ, ਕਿਮ ਕਹੈਂ ਬ੍ਰਿਥੋ[੧੫] ਅਬ ਬੋਲ'॥੮੪॥

ਚੌਪਈ॥

ਪ੍ਰਾਤ[੧੬] ਭਈ ਤੌ ਅਯੋ ਵਜ਼ੀਰ। ਆਇ ਸਿੰਘ ਪੈ ਕਰੀ ਤਤਬੀਰ।

---

*੧ ਵਿਚ। ੨ ਕਹੀਆਂ ਤੇ ਬੇਲਚੇ। ੩ ਚੂਨੇ ਗੱਚ। ੪ ਸੁੱਟ ਦਿੱਤੀ। ੫ ਸਸਕਾਰ ਕੀਤਾ ਸੀ। ੬ ਥਾਂ 'ਤੇ। ੭ ਹੱਲਾ ਕਰ ਕੇ। ੮ ਸੋਗ, ਸ਼ੋਕ। ੯ ਗੁਰਦੁਆਰਾ ਸੀਸ ਗੰਜ। ੧੦ ਸੁੰਦਰ, ਵਚਿਤ੍ਰ। ੧੧ ਕਿੱਥੇ। ੧੨ ਡਾਹੀ ਸੀ, ਡਹਾਈ। ੧੩ ਸਾਡਾ (ਮਾਸ਼ਕਨ ਦਾ) ਪਿਤਾ ਉਥੇ ਮਸ਼ਕਾਂ ਭਰਦਾ ਸੀ। ੧੪ ਠਹਿਰੋ। ੧੫ ਬੇਅਰਥ, ਅੰਵਾਈਂ। ੧੬ ਪ੍ਰਾਤਾ ਕਾਲ, ਸਵੇਰ (ਹੋਈ)। * ਸ਼ਹੀਦੀ ਸਮੇਂ ਗੁਰੂ ਤੇਗ ਬਹਾਦਰ ਜੀ ਮੁਖ ਪੂਰਬ (ਚੜ੍ਹਦੇ) ਵੱਲ ਕਰ ਕੇ ਚੌਂਕੀ 'ਤੇ ਸਜੇ ਸਨ ਅਤੇ ਸੀਸ ਅਗਾਂਹ ਨੂੰ ਡਿੱਗਾ ਸੀ।*

ਕਿਛਕ ਮਸੀਤ ਕੀ ਪਿਛਵਾੜੀ ਤੁੜਾਈ। ਕਿਛਕ ਅਗਜੋਂ ਭੀ ਰਖੀ ਬਨਾਈ॥੯੫॥
ਮੱਧ ਦਿੱਲੀ ਲਯੋ ਦੇਹਰੋ ਚਿਣਾਇ। ਸਤਮੋਂ ਝੰਡੋ ਇਮ ਦੀਓ ਝੁਲਾਇ।
ਬਜਾਇ ਨਗਾਰੇ ਕੜਾਹੁ ਕਰਾਏ। ਸਿਖ ਪਰਸੰਨ ਚੁਤਰਫੋਂ ਆਏ॥੯੬॥
ਸੁਦਾਰ ਬਘੇਲ ਸਿੰਘ ਇਮ [1]ਗਢ ਮਾਰਾ। ਰਹੂਗੁ ਪ੍ਰਿਥੀ ਉਸ ਨਾਮ ਉਜਾਰਾ[2]।
ਐਸੀ ਕਰੀ ਉਨ ਗੁਰ ਕੀ ਕਾਰ। ਪਾਊ ਜਗ੍ਹਾ ਵਹਿ ਗੁਰ ਕੇ ਦ੍ਵਾਰ॥੯੭॥

## ਸਰਦਾਰ ਬਘੇਲ ਸਿੰਘ ਦੀ ਹੋਰ ਸਾਖੀ

**(ਹਮਰੈ ਪੰਥ ਮੱਧ ਹੈ ਯਹਿ ਆਣ[3]। ਨਹਿੰ ਸਿਰ ਧਰਨੋ ਹਥ ਤੁਰਕਨ ਜਾਣ)**

ਦੋਹਰਾ॥

ਸਾਖੀ ਸਿੰਘ ਬਘੇਲ ਕੀ, ਔਰ ਭੀ ਦਿਉਂ ਸੁਨਾਇ।
ਸੁ ਜੈਸੁ ਪਤਿਸ਼ਾਹੈ ਸੋ ਮਿਲਯੋ, ਔ ਕਰ ਲੁਟ ਦਈ ਦਿਖਾਇ॥੧॥
ਜਬ ਪੰਥ ਆਵੈ ਵਲ ਦਿਲੀ, ਸਿੰਘ ਜੀ [4]ਦਏ ਮੁੜਾਇ।
ਤੋਫੋ[5] ਤੁਫਾਇਤ ਵਜ਼ੀਰ ਪਹਿ, ਪਤਿਸ਼ਾਹਿ ਤੌਂ ਦਏ ਘਲਵਾਇ॥੨॥

ਚੌਪਈ॥

ਤੌ ਸ਼ਾਹਿ ਕੇ ਦਿਲ ਇਕ ਦਿਨ ਅਈ। 'ਮੁਲਾਕਾਤ ਨ ਸਿੰਘ ਕਬ ਭਈ।
ਜੋ ਮੋਹਿ ਅੰਬੀਰ[6] ਸਿੰਘ ਪਹਿ ਜਾਵੈ। ਬਹੁਤ ਖੂਬੀ ਉਸ ਮੋਹਿ ਸੁਨਾਵੈ'॥੩॥
ਵਜ਼ੀਰ ਘੱਲਯੋ ਮੁਲਾਕਾਤ ਠਹਿਰਾਵਣ। 'ਜਿਮ ਆਵੈ ਤਿਮ ਕਰੋ ਲਿਆਵਣ'।
ਆਇ ਵਜ਼ੀਰ ਕਹੀ ਤਿਮ ਬਾਤ। 'ਸੱਦਯੋ ਸ਼ਾਹ ਤੁਸਾਂ ਕਰਨ ਮੁਲਾਕਾਤ'॥੪॥
ਤੌ ਸਿੰਘ ਜੀ ਦਯੋ ਵਜੀਰੈ ਸੁਨਾਇ। '[7]ਹਮ ਕਠਨ ਕਰਨ ਮੁਲਾਕਾਤ ਹੈ ਸ਼ਾਹਿ।
ਸ਼ਾਹਿ ਮਿਲਤ ਹੈਂ ਹਥ ਬੰਧ ਦੋਇ। ਕਰ ਹੈਂ ਕੁਨਸੋ[8] ਝੁਕ ਝੁਕ ਸੋਇ॥੫॥
ਨਹਿੰ ਸ਼ਸਤਰ ਕੋਊ ਸਾਥ ਲਿਜਾਵੈ। ਹਮ ਬਿਨ ਸ਼ਸਤ੍ਰ ਨ ਪੈਰ ਉਠਾਵੈਂ।
ਹਮਰੈ ਪੰਥ ਮੱਧ ਹੈ ਯਹਿ ਆਣ। ਨਹਿੰ ਸਿਰ ਧਰਨੋ ਹਥ ਤੁਰਕਨ ਜਾਣ॥੬॥

ਦੋਹਰਾ॥

[9]ਔ ਏਕਲ ਹਮ ਕਜਾ ਦੇਖਣੋ, ਹਮ ਦੇਖਣ ਖੂਬ ਸਿਪਾਹਿ।
ਇਮ ਕਰ ਹਮਰੀ ਨਹਿੰ ਬਨੈ, ਮੁਲਾਕਾਤ ਪਤਿਸ਼ਾਹਿ॥੭॥

---

*੧ ਕਿਲ੍ਹਾ ਫਤਹਿ ਕੀਤਾ। ੨ ਉਜਿਆਰਾ, ਚਮਕਦਾ। ੩ ਕਸਮ, ਸੌਂਹ। ੪ ਮੁੜਵਾ ਦੇਣ। ੫ (ਫ਼ਾ.) ਤੁਹਫ਼ਾ, ਤਹਾਇਫ਼-ਤੋਹਫ਼ੇ, ਸੌਗਾਤਾਂ, ਨਜ਼ਰਾਨੇ, ਭੇਟਾਂ। ੬ ਅਮੀਰ, ਰੁਕਨ, ਉੱਚ ਅਧਿਕਾਰੀ। ੭ ਸਾਡਾ ਸ਼ਾਹ ਨੂੰ ਮਿਲਣਾ ਔਖਾ ਹੈ। ੮ ਝੁਕ ਕੇ ਸਲਾਮ, ਫ਼ਰਸ਼ੀ ਸਲਾਮ (ਲੋਕ ਕਰਦੇ ਹਨ)। ੯ ਸਾਡਾ ਇਕੱਲਿਆਂ ਦਾ ਕੀ ਵੇਖਣਾ ਹੈ, ਸਾਡੀ ਫ਼ੌਜ ਨੂੰ ਵੇਖੋ।*

ਚੌਪਈ॥

ਔ ਫੌਜ ਹਮਾਰੀ ਹੈ [1]ਹੱਠ ਵਾਰੀ। ਮਤ ਕਰ ਜਾਵੈ ਸੋਊ ਖਵਾਰੀ।
ਇਤੀ ਬਾਤ ਜੌ ਹੁਇ ਮਨਜ਼ੂਰ। ਮੁਲਾਕਾਤ ਹੋ ਜਾਵਗੁ ਜ਼ਰੂਰ'॥੮॥
ਜਾਇ ਵਜ਼ੀਰ ਸਭ ਸ਼ਾਹਿ ਸੁਨਾਈ। ਘੜੀ ਕੁ ਸੋਚ ਦਿਲ ਸ਼ਾਹ ਭੀ ਆਈ।
ਫੇਰ ਸ਼ਾਹ ਮੁਖ ਦੀਓ ਫੁਰਮਾਈ। 'ਜਿਮ ਆਖੈ ਤਿਮ ਲੇਹੁ ਬਣਾਈ॥੯॥
ਹਮ ਦੇਂ [2]ਨਗਾਰੇ ਉਸ ਸੁਤਰੀ ਅਸਪੀ। ਦੈਂ ਮਹੀਮਰਾਤਬ[3] ਸੰਗ ਸਭ ਵਸਬੀ[4]।
ਸਾਥ ਲਿਆਵੋ ਉਸ ਫੌਜ ਬਿਚਾਰੀ। ਗਲੀ ਕੂਚੈ ਕਿਸ ਕਰੈ ਨ ਖ੍ਵਾਰੀ'॥੧੦॥
ਰਾਮ ਦਜਾਲ ਸਦ ਸ਼ਾਹ ਸਮਝਾਯੋ। ਮੁਲਾਕਾਤ ਕੋ ਦਿਨ ਟਿਕਵਾਯੋ।
ਔਰ ਬਾਤ ਵਹੁ ਆਯੋ ਸੁਨਾਇ। 'ਉਸ ਦਿਨ ਨਜ਼ਰ ਕੋਊ ਕਸਾਈ* ਨ ਪਾਇ॥੧੧॥

ਦੋਹਰਾ॥

ਦੇਖ ਸਿੰਘ ਉਸ ਮਾਰ ਹੈਂ, ਮਤ ਦੰਗੋ ਹੋ ਜਾਇ।'
[5]'ਦਿਨ ਨਹਿਂ ਆਵੇਂ ਬਜਾਰ ਮੱਧ', ਸ਼ਾਹਿ ਹੋਕੋ ਦਯੋ ਫਿਰਾਇ॥੧੨॥

ਚੌਪਈ॥

ਆਇ ਰਾਮ ਦਜਾਲ ਸਭ ਸਿੰਘ ਜੀ ਸੁਨਾਯੋ। ਲੈਨ ਵਜ਼ੀਰ ਹੋਤ ਪ੍ਰਾਤੇ[6] ਆਯੋ।
ਕਹੀ ਵਜ਼ੀਰ ਤਬ ਸਿੰਘ ਜੀ ਪਾਸੋਂ ਆਇ। 'ਜਿਮ ਮਨ ਮਾਨੈ ਤਿਮ ਚੜ੍ਹਿਓ ਧਾਇ'॥੧੩॥
ਤੌ ਸਿੰਘ ਫੌਜ ਥੋੜੀਓ ਚੜ੍ਹਾਈ। ਸੱਦ ਸ੍ਰਦਾਰ ਸਭ ਲਏ ਸਮਝਾਈ।
ਤੌ ਸਿੰਘ ਜੀ ਫੌਜ ਦਈ ਤੁਰਾਈ[7]। ਮੁਹਰੇ ਨਕੀਬ[8] ਥੋ ਬੋਲਤੋ ਜਾਈ॥੧੪॥
ਔਰ ਹਲਕਾਰੇ ਚੋਬਦਾਰ ਘਨੇ। ਅਗੈ ਅਗੈ ਸਿੰਘ ਸੋਊ ਜਾਇਂ ਭਨੇ।
[9]ਅਤ੍ਰ ਪਤ੍ਰ ਥਿਰ ਸਿੰਘ ਜੀ ਛਾਜੈ। ਚੰਦ ਸੂਰਜ ਕੀ ਰਿਸ਼ਮ ਬਿਰਾਜੈ॥੧੫॥
ਅਗੈ ਭੱਟ ਬਿਰਦਾਵਲ[10] ਪੜ੍ਹਤੇ ਜਾਹਿਂ। ਗੁਰੂ ਗ੍ਰੰਥ ਕੀ ਮਹਿਮਾ† ਮਾਂਹਿ।

---

*੧ ਹੱਠ ਵਾਲੀ, ਹਠੀਲੀ। ੨ ਊਠਾਂ ਤੇ ਘੋੜਿਆਂ 'ਤੇ ਲੱਦੇ ਜਾਣ ਵਾਲੇ ਨਗਾਰੇ। ੩ ਵੱਡੇ ਮਰਤਬੇ, ਪਦਵੀਆਂ, ਰੁਤਬੇ। ੪ ਮਾਣ ਵਡਿਆਈਆਂ {(ਅ.) ਵਸਫ਼= ਗੁਣ, ਖੂਬੀ}। ੫ ਬਾਦਸ਼ਾਹ ਨੇ ਹੋਕਾ ਫਿਰਵਾ ਦਿੱਤਾ ਕਿ ਉਸ ਦਿਨ ਕਸਾਈ ਬਾਜ਼ਾਰਾਂ ਵਿਚ ਨਾ ਆਉਣ। ੬ ਪ੍ਰਾਤਾ ਕਾਲ, ਸਵੇਰ ਵੇਲੇ। ੭ ਤੋਰ ਦਿੱਤੀ। ੮ (ਅ.) ਨਕੀਬ ('ਨੁਕਕਬਾ'=ਆਵਾਜ਼) ਬਾਦਸ਼ਾਹ ਦੀ ਸਵਾਰੀ ਦੇ ਮੁਹਰੇ 'ਆਵਾਜ਼' ਕਰਨ ਵਾਲਾ-'ਬਾਦਸ਼ਾਹ ਸਲਾਮਤ ਆ ਰਹੇਂ ਹੈਂ' ਕਹਿਣ ਵਾਲਾ {ਟ.ਕ. 'ਬੋਲਤ ਜਾਤ ਨਕੀਬ ਅਗਾਰੀ'-ਗੁ.ਪ੍ਰ.ਸੂ.}। ੯ (ਸੰ.) ਆਤਪਤ੍ਰ-ਆਤਪ (ਧੁੱਪ) ਤੋਂ ਬਚਾਉਣ ਵਾਲਾ, ਛਤ੍ਰ; ਰਾਜਸ ਚਿੰਨ੍ਹ; ਵੱਡਾ ਛਤ੍ਰ ਜੋ ਰਾਜੇ ਜਾਂ ਬਾਦਸ਼ਾਹ ਦੀ ਸਵਾਰੀ ਨਾਲ ਉਸ ਦੇ ਸੀਸ 'ਪੁਰ ਛਾਂ ਕਰਨ ਲਈ ਰੱਖਿਆ ਜਾਂਦਾ ਹੈ; ਛਤ੍ਰ-ਬਰਦਾਰ ਉਸ ਦੀ ਰਕਾਬ ਦੇ ਨਾਲ-ਨਾਲ ਟੁਰਦਾ ਹੈ {ਟ.ਕ.' ਅਤ੍ਰ ਪਤ੍ਰ ਕਹਿ ਸੀਸ ਢੁਰਾਯੋ'- ਵਚਿਤ੍ਰ}। ੧੦ ਬਿਰਦਾਵਲਿ -ਉਪਮਾ, ਜਸ ਦਾ ਵਰਣਨ; (ਬਿਰਦ) ਰਾਜਿਆਂ ਬਾਦਸ਼ਾਹਾਂ ਦੇ ਦਰਵਾਜ਼ੇ 'ਪੁਰ, ਅਥਵਾ ਸਵਾਰੀ ਵੇਲੇ ਉਨ੍ਹਾਂ ਦੇ ਅੱਗੇ-ਅੱਗੇ ਕਵੀ ਜਨ, ਚੋਬਦਾਰ ਆਦਿ ਜੋ ਉਨ੍ਹਾਂ ਦਾ ਜਸ ਤੇ ਮਹਿਮਾ ਪੜ੍ਹਦੇ ਹਨ। *ਸਿੰਘ ਗਊ-ਹਤਿਆ ਦੇ ਸਖ਼ਤ ਵਿਰੋਧੀ ਸਨ; ਉਹ ਕਸਾਈਆਂ ਦੀ ਸ਼ਕਲ ਤਕ ਨਹੀਂ ਸਨ ਵੇਖਣਾ ਚਾਹੁੰਦੇ। † ਪਾਠਾਂਤਰ :- 'ਕੇ ਹੈ ਜੋਊ...'।*

ਤੁਰਜੋ ਸਿੰਘ ਚੜ੍ਹ [੧]ਫੀਲ ਅੰਬਾਰੀ। ਹਿਲੈ ਚੌਰ[੨] ਗੋਲ ਝਿਲਮਿਲਕਾਰੀ[੩]॥੧੬॥
[੪]ਘੋੜੇ ਕੋਤਲ ਅਗੇ ਤੁਰਾਏ। ਜਿਸੀ ਤੌਰ ਸਿੰਘ ਦਲੈ[੫] ਰਖਾਏ।...॥੧੭॥

ਦੋਹਰਾ॥

ਇਸੀ ਤੌਰ ਜਾਇ ਪਹੁੰਚਿਓ, ਬਡੇ ਕਿਲ੍ਹੇ ਕੇ ਪਾਸ।
ਬਜੀਰ ਸੁ ਅਗਜੋਂ ਸ਼ਾਹ ਘਲਜੋ, ਇਸਤਕਬਾਲ[੬] ਕਰਨ ਖਾਸ॥੧੮॥

ਚੌਪਈ॥

ਤਹਿੰ ਸਿੰਘ ਜੀ ਦਯੋ ਹਸਤੀ[੭] ਛੋਰੇ[੮]। ਤੌਂ ਚੜ੍ਹ ਤੁਰਜੋ ਨਿਜ ਖਾਸ ਘੋਰੇ[੯]।
ਚੜ੍ਹੇ ਚੜ੍ਹਾਇ ਵੜੇ ਮੱਧ ਕਿਲ੍ਹੇ। ਹੁਤੇ ਜਨਕ[੧੦] ਥੇ ਅਗੇ ਰਲ ਮਿਲੇ॥੧੯॥
ਢੁਇ[੧੧] ਨੇੜੈ ਲਏ ਵਜੀਰ ਖੜਾਇ। [੧੨]ਭਲੀ ਠੌਰ ਲੀਓ ਸਿੰਘ ਉਤਰਾਇ।
ਸਿੰਘ ਜੀ ਸਾਥ ਸੂਦਾਰ ਲਏ ਕਈ। ਦੂਲਚਾ ਸਿੰਘ, ਸੱਦਾ ਸਿੰਘ ਜੁਈ[੧੩]॥੨੦॥
ਔਰ ਫੌਜ ਰਖਿ ਚੜ੍ਹੀ ਚੜ੍ਹਾਈ। ਪੰਜ ਸਤ ਸੂਦਾਰ ਲਏ ਉਤਰਾਈ।
ਸ਼ਸਤ੍ਰ ਬਸਤ੍ਰ ਤਹਿੰ ਕਸੇ ਕਸਏ। ਬੇਸ਼ਕ[੧੪] ਸ਼ਾਹਿ ਵਲ ਤੁਰਤੇ ਗਏ॥੨੧॥
ਅੱਗੈ ਸ਼ਾਹ ਖੂਬ ਲਾਈ ਕਚਹਿਰੀ। ਹਿੰਦੂ ਤੁਰਕ ਬੈਠੇ [੧੫]ਨਿਜ ਨਿਜ ਠਹਿਰੀ।
ਤਹਿੰ ਹਿੰਦੂਅਨ[੧੬] ਸ਼ਾਹਿ ਇਮ ਫੁਰਮਾਯੋ। 'ਅੱਗੈ ਸਿੰਘਨ ਤੁਮ ਫਤ੍ਹੇ ਬੁਲਾਯੋ'॥੨੨॥

ਦੋਹਰਾ॥

ਤੌਂ ਦੁਲਚੈ ਸਿੰਘ ਆਖਿਓ, ਰਾਮ ਦਜਾਲ ਸਮੁਝਾਇ।
'ਤੂੰ ਤੋ ਆਪਨ ਵੱਲ ਤੇ, [੧੭]ਕੁੰਨਸੋ ਕਰਤੋ ਜਾਇ'॥੨੩॥

ਚੌਪਈ॥

ਹੱਥ ਕਮਾਨ ਸਿਰਦਾਰਨ ਲਈ। ਚਲੇ ਸਨਮੁਖ ਹੁਇ ਪਤਿਸ਼ਾਹੈ ਪਈ।
ਇਕ ਵਲ ਰਾਮ ਦਜਾਲ ਦੂਈ ਵਲ ਵਜੀਰ। ਕਰਤ ਕੁੰਨਸ ਤੁਰੇ [੧੮]ਅਪਨ ਤਤਬੀਰ॥੨੪॥
ਉਤ ਵਲ ਹਿੰਦੂ ਗੁਰ ਫਤ੍ਹੇ ਬੁਲਾਵੈਂ। ਊਚੈ ਸੁਨ ਸੁਨ ਸਿੰਘ ਅਗਜੋਂ ਮਨਾਵੈ।
ਰਾਮ ਦਜਾਲ ਕੁੰਨਸ ਜਾਇ ਕਰੀ। ਸਿੰਘ ਜੀ ਮੁਖੋਂ ਗੁਰ* ਫਤ੍ਹੇ ਉਚਰੀ॥੨੫॥

---

*੧ ਹਾਥੀ ਦੇ ਹੌਦੇ ਉਪਰ (ਫ਼ੀਲ=ਹਾਥੀ; ਅੰਬਾਰ=ਅੱਮਾਰੀ-ਹੌਦਾ)। ੨ ਚਵਰ। ੩ ਝਿਲਮਿਲ ਕਰਦਾ, ਚਮਕਦਾ, ਲਿਸ਼ਕਦਾ। ੪ ਖਾਸ-ਖਾਸ ਘੋੜ-ਸਵਾਰ ਅੱਗੇ-ਅੱਗੇ ਤੋਰੇ। ੫ ਦਲ ਵਿਚ। ੬ ਸਵਾਗਤ। ੭ ਹਾਥੀ। ੮ ਛੱਡ ਕੇ। ੯ ਘੋੜੇ 'ਤੇ (ਆਪਣੇ ਖਾਸ ਘੋੜੇ 'ਤੇ ਚੜ੍ਹ ਕੇ)। ੧੦ ਜਾਣੋ, ਜਿਵੇਂ ਇਕ ਦੂਜੇ ਨੂੰ ਪਹਿਲੋਂ ਹੀ ਜਾਣਦੇ ਸਨ। ੧੧ (ਨੇੜੇ) ਢੋ ਲਏ, ਨੇੜੇ ਕਰ ਲਏ। ੧੨ ਚੰਗੀ ਸੁੰਦਰ ਥਾਂ। ੧੩ ਜੋ। ੧੪ ਬਿਨਾਂ ਕਿਸੇ ਸ਼ੱਕ-ਸ਼ੁਬ੍ਹੇ; ਬਿਨਾਂ ਰੋਕ-ਟੋਕ ਜਾਂ ਸੰਕੋਚ ਦੇ। ੧੫ ਆਪਣੀ ਆਪਣੀ ਥਾਂ 'ਤੇ। ੧੬ ਹਿੰਦੂਆਂ ਨੂੰ। ੧੭ ਝੁਕ-ਝੁਕ ਕੇ ਸਲਾਮਾਂ ਕਰਨੀਆਂ, ਫ਼ਰਸ਼ੀ ਸਲਾਮ। ੧੮ ਆਪਣੇ ਢੰਗ ਸਿਰ। *ਸ. ਬਘੇਲ ਸਿੰਘ ਜੀ ਨੇ ਬਾਦਸ਼ਾਹ ਦੀ ਕਚਹਿਰੀ ਵਿਚ (ਦਰਬਾਰ ਵਿਚ) ਵੀ ਆਪਣੀ ਸਿੱਖੀ ਮਰਯਾਦਾ ਕਾਇਮ ਰੱਖੀ ਅਤੇ ਸ਼ਾਹੀ ਆਦਾਬ ਲਿਹਾਜ਼ ਦਾ ਪਾਲਣ ਨਹੀਂ ਕੀਤਾ, ਸਿੰਘਾਂ ਦੀ ਚੜ੍ਹਤਲ ਦਾ ਚਿੰਨ੍ਹ ਹੈ।*

ਦੋਹਰਾ॥

ਦੇਖ ਸ਼ਾਹੁ ਬਹੁ ਖੁਸ਼ ਭਯੋ, ਸੱਦ ਵਜ਼ੀਰ ਕਹੀ ਸਮਝਾਇ।
'ਸਿੰਘ ਕੋ ਕੁਰਸੀ ਤੁਮ ਦਯੋ, ਔਰ ਅਮੀਰੈ ਤੇ ਦਿਵਾਇ'॥੨੬॥

ਚੌਪਈ॥

[1]ਸਿੰਘ ਜੀ ਸ਼ਾਹੇ ਕਮਾਨ ਦਿਵਾਈ। ਲਈ [2]ਸ਼ਾਹਿ ਦੁਇ ਹੱਥ ਉਠਾਈ।
ਸ਼ਾਹਿ ਹੱਥ ਕੁਰਸੀ ਵਲ ਕਰਜੋ। ਪਰ ਸਨਮੁਖ[3] ਸਿੰਘ ਅਗੈ ਬਹਿ ਰਹਜੋ॥੨੭॥
ਖੈਰ ਖਰੀਅਤ ਬਹੁ ਪੁਛੀ ਪਤਿਸ਼ਾਹਿ। ਕਰੀ ਗੱਲੈਂ ਜੋਊ ਦੋਸਤੀ ਰਾਹਿ।
ਔਰ ਸ੍ਰਦਾਰਨ ਕੋ ਦਿਵਾਈ ਕਮਾਨ। ਦਿਵਾਇ ਕੁਰਸੀ ਦੀਯੋ ਬਹੁ ਮਾਨ॥੨੮॥

ਦੋਹਰਾ॥

ਔਰ ਬਾਤ ਸਭ ਹੀ ਲਿਖੀ, ਗ੍ਰੰਥ ਬਹੁਤ [4]ਬਢ ਜਾਇ।
ਸ਼ਾਹੀ ਮਰਾਤਬ[5] ਬਹੁ ਬਡੋ, ਸੋ ਸਿੰਘ ਜੀ ਦਯੋ ਪਤਿਸ਼ਾਹਿ॥੨੯॥

ਚੌਪਈ॥

ਦਯੋ ਹਾਥੀ ਬਡ ਅੰਬਾਰੀ[6] ਪਾਇ। [7]ਸ਼ੁਤਰੀ ਅਸਬੀ ਦਈ ਇਹਾਂ ਬਜਾਇ।
ਔਰ ਤੌਫੋ[8] ਤੁਫਾਇਤ ਔ ਸਿਰੋਪਾਇ। ਸਾਥ ਸ੍ਰਦਾਰਨ ਖ਼ੂਬ ਲਈ ਪਾਇ॥੩੦॥
ਮੋਤੀਮਾਲ[9] ਬਡ ਜ੍ਵਾਹਰਨ ਵਾਲੀ। ਔਰ ਦਏ [10]ਬਡ ਮਨਸਬਦਾਰੀ।
ਔਰ ਸਭ ਚੀਜ਼, ਕੋ ਸਕੈ ਗਿਨਾਇ। ਇਤ ਬਘੇਲ ਸਿੰਘ ਉਤ ਘਰ ਪਤਿਸ਼ਾਹਿ॥੩੧॥

ਦੋਹਰਾ॥

ਕਰਤ ਵਿਦਾ ਸ਼ਾਹਿ ਇਮ; ਕਹੀ, 'ਇਮ ਹਮ ਹਵਸ[11] ਰਹਾਇ।
ਸਿੰਘ ਲੁਟੇਰੇ ਜਗ ਕਹੈਂ, ਹਮ ਲੁਟਤੇ ਦੇਖੇ ਨਾਂਹਿ'॥੩੨॥

ਚੌਪਈ॥

ਸਿੰਘ ਜੀ ਹਸ ਕਹੀ ਅਗਜੋਂ ਬਾਤ। 'ਅਸੀਂ ਦਿਖਾਵੈਂ ਤੁਮਹਿ ਪ੍ਰਭਾਤ।
ਯਹ ਜੋ ਖੇਤ ਪੋਨਨ[12] ਕੋ ਪਾਰ[13]। ਇਨ ਕੀ ਲੂਟ ਕੂਟ ਕਰਹਿੰ ਦਿਖਾਰ॥੩੩॥
ਦਾਮ ਇਨ ਕੈ ਕ੍ਰਿਸਾਨਨ ਦੀਏ ਜਾਹਿੰ। ਹੋਗ ਬਡੋ ਤਮਾਸ਼ੋ ਜਮਨਾ ਮਾਂਹਿ।
ਜਬ ਚਾਹੋ ਤਬ ਲਿਓ ਬੁਲਾਇ। ਸਿੰਘ ਹੋਲੀ ਸੀ ਕਰ [14]ਦੇਹਿੰ ਦਿਖਾਇ'॥੩੪॥

---

*੧ ਸ. ਬਘੇਲ ਸਿੰਘ ਜੀ ਨੂੰ ਕਮਾਨ (ਗਾਰਡ ਆਫ ਆਨਰ) ਦਵਾਈ; ਸਲਾਮੀ ਦਵਾਈ, ਸ਼ਾਹ ਨੇ ਆਪਣੀ ਫ਼ੌਜ ਕੋਲੋਂ। ੨ ਬਾਦਸ਼ਾਹ ਨੇ ਵੀ ਦੋਵੇਂ ਹੱਥ ਉਤਾਂਹ ਚੁੱਕੇ। ੩ ਸਾਮ੍ਹਣੇ। ੪ ਵੱਧ ਜਾਂਦਾ ਹੈ। ੫ ਮਰਤਬਾ, ਰੁਤਬਾ, ਪਦਵੀ {(ਅ.) 'ਮਰਤਬਹ' ਦਾ ਬਹੁ ਵਚਨ 'ਮਰਾਤਬ'}। ੬ ਅੰਮਾਰੀ- ਹੌਦੇ ਸਹਿਤ। ੭ ਊਠਾਂ ਤੇ ਘੋੜਿਆਂ 'ਤੇ ਲੱਦੇ ਨਗਾਰੇ ਵਜਵਾ ਦਿੱਤੇ। ੮ (ਅ.) ਤੁਹਫ਼ਾ, ਤਹਾਇਫ਼ ('ਤੁਹਫ਼ਾ' ਦਾ ਬਹੁ ਵਚਨ 'ਤਹਾਇਫ਼'); ਸੌਗਾਤਾਂ, ਭੇਟਾਵਾਂ। ੯ ਮਾਲਾ (ਮੋਤੀਆਂ ਦੀ)। ੧੦ ਉੱਚਾ ਰੁਤਬਾ, ਵੱਡੀ ਪਦਵੀ। ੧੧ ਖ਼ਾਹਿਸ਼, ਇੱਛਾ। ੧੨ ਪੌਨੇ ਗੰਨਿਆਂ ਦਾ। ੧੩ ਦਰਿਆ ਜਮਨਾ ਤੋਂ ਪਾਰ ਹੈ ਜੋ। ੧੪ ਵਿਖਾਲ ਦਿਓ, ਦਿਖਾਓ।*

ਸੋਊ ਪ੍ਰਾਤ[1] ਸਿੰਘ ਘਲੇ ਬੁਲਾਇ। 'ਢਲੇ ਦਿਵਸ' ਕਹਜੋ, 'ਸਿੰਘ ਚੜ੍ਹ ਆਇੰ'।
ਸਿੰਘ ਜੀ ਕਹੀ, 'ਹਮ ਜਾਵੈਂ ਜ਼ਰੂਰ। ਢਿਗ ਆਇ ਬੈਠਜੋ ਜਗ੍ਹਾ ਉਚੂਰ'[2]॥੩੫॥
ਸੁਨਤ ਸਿੰਘਨ ਦਿਲਸ਼ਾਦੀ[3] ਹੋਈ। *ਉਇ ਉਸ ਆਗੈ ਵੈ ਉਸ ਅਗੇ ਚਹੈ ਹੋਈ।
ਢਲੇ ਦਿਵਸ ਸਿੰਘ ਕੀਓ ਨਗਾਰੋ। ਤੁਰਜੋ ਡੇਰੋ ਸਭ ਲੁੱਟਨਵਾਰੋ[4]॥੩੬॥
ਕਿਸ ਹਥ ਦਾਤੀ ਕਿਛ ਛੁਰੀ ਕਟਾਰੀ। ਕਿਸੈ ਕਰਦ ਕਿਨ ਤਲਵਾਰਹਿ ਧਾਰੀ।
ਕਰਤ ਲੁੱਟ ਥੇ ਜਿਮ ਦਲ ਨਿੱਤ। ਰਲ ਮਿਲ ਲੁੱਟਨ ਆਇ ਹੁਏ ਮਿੱਤ[5]॥੩੭॥

ਦੋਹਰਾ॥

ਰਾਮ ਦਜਾਲ ਜਾਇ ਸ਼ਾਹ ਪੈ, ਕਹਿ ਊਚੈ ਦਯੋ ਬਹਾਇ।
[6]ਤੌ ਲੌ ਲੁੱਟਨਵਾਰ ਲੈ, ਖੜਜੋ ਸੁੱਖੂ ਸਿੰਘ ਜਾਇ॥੩੮॥

ਚੌਪਈ॥

ਸ਼ਾਹਿ ਕਹੀ, 'ਅਬ ਹੱਲਾ ਕਰਾਯੋ। ਅਪਨ ਵਜ੍ਹਾ[7] ਸੌਂ ਲੁੱਟ ਦਿਖਾਯੋ'।
ਤੌ ਮਗਰੋਂ ਸਿੰਘ ਜੀ ਚੜ੍ਹ ਆਏ। [8]ਚੰਗੇ ਮੰਦੇ ਕੋ ਵੈ ਬਹੁ ਲਜਾਏ॥੩੯॥
ਕੁੱਦ ਵੜੇ ਵੈ ਮੱਧ[9] ਦਰਿਆਇ। ਕੋਈ ਤਰੈ ਕੋਈ ਗੋਤੋ ਖਾਇ।
ਕਈ ਮੁੜ ਖੜੇ ਕੋਈ ਰੁੜ੍ਹਤੇ ਜਾਇੰ। ਕਿਸ ਸਿਰ ਪੱਗ ਰਹੀ ਔ ਰੁੜ੍ਹੀ ਬਹੀ[10] ਜਾਇ॥੪੦॥
ਕਈ ਪਹੁੰਚੇ ਜਾਇ ਪਰਲੇ ਪਾਰ। ਕਈ ਖੜੇ ਕਈ ਮੱਧ ਭਏ ਖੁਆਰ।
ਕਈ ਪੋਨੇ[11] ਲੈ ਮੁੜ ਭੀ ਆਏ। ਉਨ ਕੋ ਖੋਸ[12] ਕਈ ਰਸਤਜੋਂ ਲੈ ਧਾਏ॥੪੧॥
ਵਹਿ ਉਸ ਕੋ ਵਹਿ ਉਸੈ ਧਕਾਵੈ। ਵਹਿ ਉਸ ਦਾੜ੍ਹਹਿ[13], ਵਹਿ ਪੱਗ ਹਥ ਪਾਵੈ।
ਦੇਖ ਪਾਤਸ਼ਾਹ ਬਡ ਖੁਸ਼ੀਆਂ ਕਰੈ। ਹੱਸ ਹੱਸ ਬਹੈ ਔ [14]ਲਿਟ ਲਿਟ ਪਰੈ॥੪੨॥

ਦੋਹਰਾ॥

ਹਸਤੀ[15] ਘੋੜੇ ਊਠ ਬਡ, ਜੋ ਉਤ ਤੇ ਲਦ ਲਜਾਹਿੰ।
ਰਸਤੇ ਹੀ ਤੈ ਉਨ੍ਹੋਂ ਕੌ, ਲੁੱਟੈਂ ਔਰ ਸੁ ਖਾਹਿੰ॥੪੩॥

ਚੌਪਈ॥

ਕਈ ਨਠੇ ਜਾਹਿੰ ਪਗਨ[16] ਲੁਹਾਇ। ਕਈ ਨਠੇ ਜਾਹਿੰ [17]ਗੁੜਬੁਤੈ ਖਾਇ।
ਇਕਲੈ ਨੱਠੇ ਮੁੜ ਪਿਛਾ ਨ ਤਕਾਵੈਂ। ਇਕ ਰਲ ਮਿਲ ਘੁਲ ਤਿਹ [18]ਠੇਕੇ ਲਗਾਵੈਂ॥੪੪॥

---

*੧ ਪ੍ਰਾਤਾਕਾਲ, ਸਵੇਰੇ। ੨ ਉੱਚੀ। ੩ (ਫ਼ਾ.) ਦਿਲ ਦੀ ਖ਼ੁਸ਼ੀ, ਪ੍ਰਸੰਨਤਾ। ੪ ਲੁੱਟਣ ਵਾਲਿਆਂ ਦਾ। ੫ ਮਿੱਤਰ, ਦੋਸਤ ਬਣ ਕੇ (ਇਹ ਨਕਲੀ ਲੁੱਟਮਾਰ ਦਾ ਦ੍ਰਿਸ਼ ਸੀ)। ੬ ਤਦ ਤਕ, ਉਸ ਸਮੇਂ ਤਕ। ੭ (ਅ.) ਵਜ਼ਾਅ; ਤੌਰ-ਤਰੀਕਾ। ੮ ਮਾੜੇ ਚੰਗੇ, ਹਰ ਪ੍ਰਕਾਰ ਦੇ ਆਦਮੀ। ੯ ਵਿਚ। ੧੦ ਵਹਿੰਦੀ (ਜਾਂਦੀ ਸੀ)। ੧੧ ਪੋਨੇ ਗੰਨੇ। ੧੨ ਖੋਹ ਕੇ। ੧੩ ਦਾੜ੍ਹੀ ਨੂੰ। ੧੪ ਲੋਟਪੋਟ ਹੁੰਦਾ। ੧੫ ਹਾਥੀ। ੧੬ ਪਗੜੀਆਂ। ੧੭ ਗੋਤੇ ਖਾਂਦੇ। ੧੮ ਥੱਪੜ ਮਾਰੇ, ਠੇਕਾ ਲਾਉਣ ਵਾਂਗ ਹੱਥ ਮਾਰ ਕੇ ਛਾਪ ਲਾ ਦੇਂਦੇ। *ਸਿੰਘ ਫੌਜ ਦੇ ਸਿਪਾਹੀ ਇਕ ਦੂਜੇ ਦੇ ਅੱਗੇ (ਮੂਹਰੇ) ਹੋਣਾ ਚਾਹੁੰਦੇ ਸਨ।*

ਸੋਰਠਾ॥

ਗੌਹਰ ਅਲੀ[੧] ਪਤਿਸ਼ਾਹ, ਭਯੋ ਪ੍ਰਸੰਨ ਦਿਖ ਪੰਥ ਲੁਟ।
ਜਿਮ ਬਵਰੋ[੨] ਸਾਂਗ ਕਰਾਇ, ਆਪ ਫੂਕ ਆਪੇ ਹਸੇ॥੪੫॥

ਦੋਹਰਾ॥

ਐਸੀ ਐਸੀ ਜੁਗਤ ਸੋਂ, ਸਿੰਘ ਰਹਯੋ ਸੁ ਕਿਤਨਕ ਸਾਲ।
ਲਏ ਪੈਸੇ ਔਰ ਦੇਸ ਤੇ, ਰਲਵਾਇ ਮਰਹਟੇ ਨਾਲ॥੪੬॥
ਠਾਣਾਂ ਦਿੱਲੀ ਬਹਾਹਿ ਫਿਰ, ਪਤਿਸ਼ਾਹੋਂ ਛਜਾਨੀ[੩] ਲਿਖਾਇ।
ਸ੍ਰੀ ਅੰਮ੍ਰਿਤਸਰ ਚਿਤ[੪] ਇਸ਼ਨਾਨ ਧਰ, ਮੁੜ ਪੜਿਓ ਤਿਸ ਹੀ ਰਾਹਿ॥੪੭॥

## ਸਾਖੀ [੫]ਡੀਘ ਘੁਮੇਰ ਔ ਭਰਤਪੁਰੇ ਕੀ

### (...ਤਿਮੈ ਪੰਥ ਗੁਰ ਗਿਲਜੋ ਗਲਵਾਯੋ)

ਦੋਹਰਾ॥

ਜਬ ਖਾਲਸੋ ਦੱਖਣ ਚਲਯੋ, ਮਿਸਲੈਂ ਦਸੇ ਬਣਾਇ।
ਜਾਇ ਸੂਰਜ ਮਲ ਘੇਰਿਓ, ਡੀਕ[੫] ਕੁਮੇਰਹਿ ਮਾਹਿ॥੧॥
ਸੱਤ ਲੱਖ ਟਕੇ ਉਨ ਲਿਖ ਘਲੇ, ਤੌਂ ਮਿਲਣ ਆਯੋ ਆਪ।
ਸੁਨੋ ਅਬੈ ਸਜਾਮ ਸਿੰਘ ਸੋਂ, ਜਿਮ ਉਸ ਭਯੋ ਮਿਲਾਪ॥੨॥

ਚੌਪਈ॥

ਸੁਨੋ ਮਿਲਾਪ ਉਸੈ ਕੀ ਬਾਤ। ਸੋ ਮਿਲਿਓ ਜੱਸਾ ਸਿੰਘ ਕਲਾਲ[੬] ਜਾਤ।
ਸੋ ਕਹੈ, 'ਸਜਾਮ ਸਿੰਘ ਕੇ ਮੈਂ ਮਿਲਹੋਂ ਗਲੇ। ਨਾਹੀਂ ਤੌ ਜਾਊਂ ਘਰ ਮੁੜ ਚਲੇ'॥੩॥
ਸਜਾਮ ਸਿੰਘ ਕਹੈ, 'ਮੈਂ ਮੋਨੋ[੭] ਮਿਲੋਂ ਨਾਹੀਂ। [੮]ਵਲ ਦੋਊ ਇਮ ਜਿਦੇ ਕਰਾਹੀਂ।

*੧ ਅਲੀ ਗੌਹਰ ਜੋ ਸ਼ਾਹ ਆਲਮ ਸਾਨੀ (ਦੂਜਾ) ਨਾਮ ਕਰ ਕੇ ਪ੍ਰਸਿੱਧ ਸੀ; ਇਹ ਦਿੱਲੀ ਦਾ ਨਾਮ-ਮਾਤ੍ਰ ਮੁਗ਼ਲ ਬਾਦਸ਼ਾਹ ਸੀ, ਜੋ ੧੭੬੦ ਈ. ਵਿਚ ਤਖ਼ਤ 'ਤੇ ਬੈਠਾ ਅਤੇ ਜਿਸ ਨੇ ੧੭੬੫ ਈ. ਵਿਚ ਅੰਗ੍ਰੇਜ਼ੀ ਈਸਟ ਇੰਡੀਆ ਕੰਪਨੀ ਨੂੰ ਬੰਗਾਲ, ਬਿਹਾਰ ਤੇ ਉੜੀਸਾ ਦੀ ਦੀਵਾਨੀ ਦੇ ਅਧਿਕਾਰ ਦੇ ਦਿਤੇ ਸਨ; ਫਿਰ ਮਰਹੱਟਿਆਂ ਨੇ ਕਾਬੂ ਕਰ ਰੱਖਿਆ। ੧੭੮੮ ਈ. ਵਿਚ ਰੁਹੇਲੇ ਗੁਲਾਮ ਕਾਦਿਰ ਦੇ ਹੱਥ ਚੜ੍ਹ ਗਿਆ ਜਿਸ ਨੇ ਇਸ ਦੀਆਂ ਅੱਖਾਂ ਕਢਵਾ ਦਿੱਤੀਆਂ। ਇਸ ਦਾ ਦੇਹਾਂਤ ੧੮੦੬ ਈ. ਵਿਚ ਹੋਇਆ। ੨ ਬਾਵਰਾ, ਪਾਗਲ। ੩ ਸ਼ਾਹੀ ਖ਼ਜ਼ਾਨੇ 'ਚੋਂ ਖਾਸ ਹਿੱਸਾ {(ਫ਼ਾ.) 'ਸ਼ਾਯਗਾਨੀ'- ਹਿੱਸਾ, ਭਾਗ, ਸ਼ਾਹੀ ਖ਼ਜ਼ਾਨੇ ਦਾ ਖਾਸ ਕਰ ਕੇ)}। ੪ ਮਨ ਵਿਚ ਧਾਰ ਕੇ। ੫ ਡੀਗ, ਰਿਆਸਤ ਭਰਤਪੁਰ ਦਾ ਇਕ ਪੁਰਾਣਾ ਨਗਰ, ਜੋ ਅਤਿ ਰਮਣੀਕ ਅਸਥਾਨ ਹੈ। ਇਹ ਮਥਰਾ ਤੇ ਭਰਤਪੁਰ ਦੇ ਐਨ ਵਿਚਕਾਰ ਸਥਿਤ ਹੈ। ਡੀਗ ਕੁਮੇਰ ਜਾਂ ਘੁਮੇਰ ਇਸ ਨਗਰ ਨੂੰ ਕਹਿੰਦੇ ਹਨ। ੬ ਕਲਾਲ=ਕੁੰਭ (ਘੜੇ) ਬਣਾਉਣ ਵਾਲਾ, ਘੁਮਿਆਰ। ਭਾਵ ਆਹਲੂਵਾਲੀਆ ਮਿਸਲ ਦਾ ਬਾਨੀ, ਸ. ਜੱਸਾ ਸਿੰਘ ਆਹਲੂਵਾਲੀਆ। ੭ ਮੋਨੇ (ਸਿਰ-ਮੁੰਡੇ), ਜੋ ਕੇਸ ਨਹੀਂ ਰੱਖਦਾ, ਉਹ ਮੋਨਾ ਹੈ। ੮ ਦੋਵੇਂ ਧਿਰਾਂ ਇਸ ਤਰ੍ਹਾਂ ਜ਼ਿੱਦ ਕਰਦੀਆਂ।*

ਤਊ ਪੰਥ ਨੇ ਅਸ[੧] ਠਹਿਰਾਈ। [੨]'ਲਵਾਇ ਤਨਖਾਹਿ ਲਯੋ ਪੰਥ ਬਖ਼ਸ਼ਾਈ'॥੪॥
ਕਹੀ ਪੰਥ ਸਜਾਮ ਸਿੰਘ ਮੰਨ ਲਈ। ਸੂਰਜ ਮਲ ਬਹੁ ਖੁਸ਼ੀ ਮਨ ਭਈ।
'ਅਬ ਮੈਂ ਮਿਲੇ ਪੰਥ ਵਡ ਭਯੋ। ਸੱਤ ਲੱਖ ਟਕਾ ਮੋਰੇ ਕੰਮ ਅਯੋ'॥੫॥

ਦੋਹਰਾ॥

ਆਗੇ ਖਾਲਸੋ ਪੰਥ ਬਹਿ ਸਰਬਤ[੩] ਲਾਇ ਦਿਵਾਨ।
ਸੋ ਜੋੜੀ ਘੋੜੇ[੪] ਲੈ ਅਯੋ ਸੁਨਹਿਰੀ[੫] ਸਾਜ ਲਵਾਨ॥੬॥

ਚੌਪਈ॥

ਇਤੇ ਸਜਾਮ ਸਿੰਘ ਉੱਠ ਖਲੋਯੋ। ਮਿਲੇ ਗਲੇ ਇਮ ਕੁਸ਼ਲ[੬] ਪੁਛੋਯੋ।
ਫਿਰ ਰਾਜਾ ਕਹਿ ਪਾਸ ਬਹਾਯੋ। ਕਰ ਰੱਯਤ ਸਿਰ ਮਾਮਲੋ ਠਹਿਰਾਯੋ॥੭॥
ਲਾਖ ਰੁਪੱਯੇ ਤਿਸ ਛੱਡ ਦਯੋ। ਸਿਰੋਪਾਉ[੭] ਦੈ ਵਿਦਾ ਸੁ ਕਯੋ[੮]।
ਦਯੋ ਛਡਾਯੋ ਰਾਣੀ ਕਹਿ ਨਾਇ। ਕਹੈ ਨ ਪੰਥ ਹਮ ਬਿਰਥੀ ਛੁਡਾਇ॥੮॥
ਤੀਨ ਲੱਖ ਰਾਜੇ ਤੁਰਤ ਦਏ। ਦੋਇ ਲੱਖ ਹੁਤੀ [੯]ਕਿਛ ਮੁੱਦਤ ਕਏ।
ਤਊ ਰੁਪੱਯੋ ਤਿੰਨ ਲਖ ਆਯਾ। ਡੇਰੇ ਸਜਾਮ ਸਿੰਘ ਮਲ ਸੂਰਜ ਘਲਾਯਾ॥੯॥
ਤਿਸ ਕੀ ਬਾਂਟ ਕਰਨ ਪੰਥ ਡਹਜੋ। ਕਰਤ ਝਗਰੋ[੧੦] ਉਤ ਦੁਇ ਲਖ ਗਹਜੋ[੧੧]।
ਫੇਰ ਸੁਨੋ ਜਿਮ ਵਹਿ ਝਗਰੋ ਮੁਕਜੋ। ਸਭੀ ਬਾਤ ਮੈਂ ਅਬ ਲਿਖ ਦਯੋਂ॥੧੦॥

ਦੋਹਰਾ॥

ਕੋਊ ਕਹੈ, 'ਮਿਸਲੋ ਬੰਡੋ'; ਕੋਊ ਕਹੈ, 'ਬੰਡੋ ਫੌਜ ਦੇਖ'।
ਆਪੋ ਆਪਣੈ ਮਤਲਬੀ, ਬੋਲ ਮਚਾਵੈਂ ਖੇਖ[੧੨]॥੧੧॥
ਦੁਇ ਲੱਖ ਖੋਇ ਜਿਮ ਫਿਰ ਬਡੇ, ਸੋ ਬਿਧ ਦਿਓਂ ਸੁਨਾਇ।
ਮਿਸਲੋਂ ਦਸ ਜਿਮ ਕਰ ਵੰਡੇ, ਬਡ ਛੋਟੀ ਕਰ ਸਮਝਾਇ॥੧੨॥

ਚੌਪਈ॥

ਪ੍ਰਿਥਮ ਪੰਝੀ ਹਜ਼ਾਰ ਰਖ ਦਸਵੰਧ ਲਯੋ। ਸ੍ਰੀ ਅੰਮ੍ਰਿਤਸਰ ਟਹਿਲ ਹਿਤ ਕਯੋ।
ਜੋ ਅਹਿਮਦ ਗਿਲਜੋ ਗਯੋ ਢਾਹਿ। ਅਕਾਲ ਬੁੰਗੋ ਲੀਓ ਦੁਬਾਰ ਸਜਾਇ॥੧੩॥
ਔ ਗਿਰਦ ਪੌੜੀ ਔ ਗੁਰ ਠੌਰ[੧੩]। ਸੌਂਪ ਮਸੰਦਨ ਗੁਰ ਠੌਰ ਕਰੀ ਗੌਰ[੧੪]।
ਪੁਨ ਅੱਧੇ ਟਕੇ ਦਲ ਬ੍ਰਿਧ ਰਖ ਲਏ। ਅੱਧੇ ਮਝੈਲ ਤਰਨ ਦਲ[੧੫] ਦਏ॥੧੪॥

---

*੧ ਇਸ ਤਰ੍ਹਾਂ। ੨ ਤਨਖਾਹ (ਦੰਡ) ਲਵਾ ਕੇ। ੩ ਸਰਬਤ ਖਾਲਸੇ (ਨੇ ਦੀਵਾਨ ਸਜਾਇਆ)। ੪ ਜੋੜਾ (ਪੋਸ਼ਾਕੀ) ਤੇ ਘੋੜਾ (ਸਿਰੋਪਾਉ ਨਜ਼ਰਾਨੇ ਵਜੋਂ)। ੫ ਸੋਨੇ ਜੜਤ ਜ਼ੀਨ, ਕਾਠੀ ਆਦਿ। ੬ ਸੁਖ ਸਾਂਦ, ਖ਼ੈਰ-ਖ਼ੈਰੀਅਤ। ੭ ਸਿਰੋਪਾਉ। ੮ ਕੀਤਾ। ੯ ਕੁਛ ਸਮੇਂ ਪਿੱਛੋਂ। ੧੦ ਝਗਰੋ। ੧੧ ਫੜ ਲਿਆ, ਰੱਖ ਲਿਆ। ੧੨ ਸ਼ੇਸ਼, ਵਿਸ਼ੇਸ਼, ਵਾਧੂ ਦਾ। ੧੩ ਜਗ੍ਹਾ, ਅਸਥਾਨ, ਗੁਰਦੁਆਰੇ। ੧੪ ਦੇਖਭਾਲ, ਸੰਭਾਲ। ੧੫ ਤਰੁਣਾ ਦਲ (ਨੂੰ ਦੇ ਦਿਤੇ)।*

ਤਿਨ ਮੱਧ ਤੀਨ ਮਿਸਲ ਸਮ[1] ਭਈ। ਸੁਕ੍ਰਚਕੀਏ, ਰਾਮਗੜ੍ਹੀਏ, ਕਨ੍ਹਈ।
ਚੌਥੇ ਭੰਗੀ ਸਵਾਏ ਠਏ। ਪੰਜਮ ਪੌਣੇ ਨਕਈ ਠਹਿਰਏ॥੧੫॥
ਤਿਮ ਸਜਾਮ ਸਿੰਘ ਭਈ ਫੌਜ ਸਵਾਈ। ਬਾਰੈ ਹਜ਼ਾਰ ਗਿਣਤੀ ਤਿਸ ਆਈ।
ਤਿੰਨ ਲਖ ਪੌਣੀ ਸੰਗਤ ਸਿੰਘੀਅਨ ਮਿਲਵਾਈ...॥੧੬॥

ਦੋਹਰਾ॥

ਤੀਜੇ ਮਿਸਲ ਡਲੇਵਾਲ 'ਬਡ, ਬਧੀ ਦੇਸ਼ ਦੁਵਾਬੇ ਮਾਂਹਿ।
ਜਿਸ ਮਾਝੈ ਮਧ ਨਹਿੰ ਬਡ ਜਗ੍ਹਾ, ਇਕ ਢਾਬਾਂਵਾਲ ਸੁ ਜਾਹਿ॥੧੭॥

ਚੌਪਈ॥

ਚੌਥੀ ਮਿਸਲ ਸਿੰਘਪੁਰੀਏ ਆਹਿ। ੧ਆਹਲੂਵਾਲੀਏ ਹੈਂ [2]ਜਿਹ ਮਾਂਹਿ।
ਪੰਜਮ ਚੁਗ ਗਿਣ ਮਿਸਲ ਬਨਾਈ ਸੋਇ। ਅੰਮ੍ਰਿਤਸਰੀਏ ਸਿੰਘ ਕਹਾਵਤ ਥੋਇ॥੧੮॥
ਔਰ ਨਿਹੰਗ ਭੁਜੰਗ ਸ਼ਹੀਦ ਭਟ ਥੋਇ। ਸੋਢੀ, ਬੇਦੀ, ਤੇਹਣ, ਭੱਲੇ ਸੋਇ।
ਇਮ ਦਸ ਮਿਸਲਨ ਟਕੇ ਬ੍ਰਤਾਏ। ਦਸ ਮਿਸਲੋ ਜਿਮ ਜਾਦਵ[3] ਕ੍ਰਿਸ਼ਨ ਬਨਾਏ॥੧੯॥
ਜਿਮ [4]ਕਾਲ ਜਮਨੇ ਜਾਦਵ ਨਠਾਹਿ। ਤਿਮ ਗਿਲਜੇ ਤੇ ਸਿੰਘ ਨਠ ਜਾਹਿੰ।
ਜਿਤਨਕ ਵਾਰ ਜਮਨਕਾਲ ਆਯਾ। ਤਿਤਨਕ ਵਾਰ ਉਨ ਪੰਥ ਨਿਕਲਾਯਾ॥੨੦॥
ਅੰਤ ਸਮੇਂ ਸੋ ਹਰਿ[5] ਜੀ ਮਰਵਾਯੋ। ਤਿਮੈ ਪੰਥ ਗੁਰ ਗਿਲਜੋ ਗਲਵਾਯੋ।
ਮਾਰ ਤੁਰਕ ਸਭ ਦੀਏ ਖਪਾਇ[6]। ਗੁਰੂ ਫਤੇ ਖਾਲਸੇ ਦਈ ਬੁਲਾਇ॥੨੧॥

## ਸਾਖੀ ਮਾਲਵੇ ਕੀ

**(ਭਗਤੂ[7] ਕਹੀ ਓਟ ਨਹੀਂ ਔਰੈ। ਸ੍ਰੀ ਗੁਰ ਵਲ ਚਹੀਏ ਹਥ ਜੋੜੇ)**

ਦੋਹਰਾ॥

ਤੌ ਮਾਲੀ[8] ਨੇ ਫਿਰ ਕਹਜੋ, 'ਯਹ ਭੀ ਹਮੈ ਲਿਖਵਾਇ।

---

*੧ ਇਕੋ ਜੇਹੀ। ੨ ਜਿਸ ਵਿਚ। ੩ ਯਾਦਵ, ਯਦੂ ਦੀ ਔਲਾਦ; ਇਨ੍ਹਾਂ ਵਿਚੋਂ ਕ੍ਰਿਸ਼ਨ ਜੀ ਵੱਡੇ ਨੀਤੀਵਾਨ ਤੇ ਪ੍ਰਤਾਪੀ ਹੋਏ ਹਨ; ਇਨ੍ਹਾਂ ਦੀ ਰਾਜਧਾਨੀ ਪਹਿਲਾਂ ਮਥਰਾ ਤੇ ਫੇਰ ਦਵਾਰਕਾ ਰਹੀ। ਗ੍ਰੰਥਾਂ ਵਿਚ ਯਾਦਵਾਂ ਦੀ ਗਿਣਤੀ ੫੬ ਕ੍ਰੋੜ ਲਿਖੀ ਹੈ। ੪ (ਸੰ.) ਕਾਲਯਵਨ; ਕਾਲੇ ਰੰਗ ਦਾ ਯੂਨਾਨੀ ਰਾਜਾ, ਜੋ ਜਰਾ ਸੰਧ ਦਾ ਪੱਕਾ ਮਿੱਤਰ ਸੀ। ਜਰਾ ਸੰਧ ਦੀ ਸਹਾਇਤਾ ਲਈ ਕਾਲਯਮਨ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਮਥਰਾ 'ਤੇ ਆ ਚੜ੍ਹਿਆ। ਕ੍ਰਿਸ਼ਨ ਜੀ ਭੱਜ ਕੇ ਇਕ ਕੰਦਰਾ ਵਿਚ ਜਾ ਧਸੇ, ਜਿਸ ਵਿਚ ਮੁਚਕੁੰਦ ਰਾਜ ਰਿਸ਼ੀ ਸੁੱਤਾ ਪਿਆ ਸੀ। ਉਸ ਉੱਪਰ ਕੱਪੜਾ ਪਾ ਕੇ ਕ੍ਰਿਸ਼ਨ ਜੀ ਲੁਕ ਗਏ। ਕਾਲਯਮਨ ਨੇ ਮੁਚਕੁੰਦ ਨੂੰ ਕ੍ਰਿਸ਼ਨ ਜੀ ਦੇ ਭੁਲੇਖੇ ਲੱਤ ਮਾਰੀ। ਰਾਜ ਰਿਸ਼ੀ ਨੇ ਉੱਠ ਕੇ ਆਪਣੀ ਨਜ਼ਰ ਨਾਲ ਹੀ ਕਾਲਯਮਨ ਨੂੰ ਭਸਮ ਕਰ ਦਿੱਤਾ। {ਟ.ਕ. 'ਜਰਾ ਸੰਧਿ ਕਾਲਜਮੁਨ ਸੰਘਾਰੇ'- ਗਉ. ਅ. ਮ. ੧}। ੫ (ਹਰਿ) ਕ੍ਰਿਸ਼ਨ ਜੀ। ੬ ਮਾਰ ਮੁਕਾਏ। ੭ ਭਗਤੂ ਭਾਈ- ਉੱਦਮ (ਆਦਮ) ਬੈਰਾੜ ਜੱਟ ਦੇ ਘਰ ਗੁਰੂ ਰਾਮਦਾਸ ਜੀ ਦੇ ਆਸ਼ੀਰਵਾਦ ਨਾਲ ਭਗਤੂ ਦਾ ਜਨਮ ਹੋਇਆ। ਇਹ ਗੁਰੂ ਅਰਜਨ ਦੇਵ ਜੀ ਦਾ ਪ੍ਰਮੁਖ ਸਿੱਖ ਸੀ, ਜਿਸ ਨੇ ਅੰਮ੍ਰਿਤਸਰ ਦੀ ਉਸਾਰੀ ਵਿਚ ਭਾਰੀ ਸੇਵਾ ਕੀਤੀ। ਇਸ ਦੀ ਕੁਲ ਵਿਚ ਭਾਈ ਗੁਰਬਖ਼ਸ਼ ਸਿੰਘ ਦੇ ਸਪੁੱਤਰ ਭਾਈ ਦੇਸੂ ਸਿੰਘ ਨੇ ਕੈਥਲ ਰਿਆਸਤ ਕਾਇਮ ਕੀਤੀ। ਇਸ ਵੰਸ਼ ਦੇ ਬਹੁਤ ਸਾਰੇ ਲੋਕ ਭੁੱਚੋ, ਚੱਕ ਭਾਈ ਕੇ, ਥੇੜ੍ਹੀ, ਫਕਰਸਰ ਆਦਿ ਵਿਚ ਆਬਾਦ ਹਨ। ੮ ਕੈਪਟਨ ਮਰੇ।*

ਜਿਮ ਕਰ ਜੰਗਲ[੧] ਮਧ ਵਧੇ, [੨]ਮਹਿਰਾਜੀ ਔ ਫੂਲਵਾਇ'॥੧॥

ਚੌਪਈ॥

ਜੋਊ ਤੌਰ ਉਨ ਕੀ ਹੁਤ ਸੁਨੀ। ਪਾਸ ਪੁਰਾਤਨ ਔ ਬਹੁ ਗੁਨੀ।
ਉਸੀ ਤੌਰ ਮੈਂ ਮਰੀ ਸੁਨਾਈ। ਉਸੀ ਤੌਰ ਮੈਂ ਦਿਓਂ ਲਿਖਾਈ॥੨॥
ਸੁਨੋ ਭਾਈ ਮਿਤ ਸੁਹਿਰਦ ਚਿੱਤ। ਭੂਲ ਜਾਊਂ ਤਉ ਲਿਖ ਦਯੋ ਤਿੱਤ[੩]।
ਜੰਗਲ ਦੇਸ ਭਲੋ ਅਖਵਾਇ। [੪]ਹਿੰਸਾਰ ਬਾਵਨੀ ਸੰਗ ਲਗਵਾਇ॥੩॥
ਹੁਤ ਰਾਜ ਰਜਪੂਤਨਿ ਤੂਰਨ[੫] ਦਿੱਲੀ। ਹਿੰਸਾਰ ਬਾਵਨੀ ਥੀ ਚੁਹਾਣੋਂ[੬] ਮੱਲੀ।
ਰਯਤ ਜੱਟ ਜੰਗਲ ਮਧ ਰਹੇ। ਬਹੁਤੋ ਗੋਤ ਗਿਨਤੀ ਕਿਤ ਲਹੇ॥੪॥
ਤਿਨ ਮਧ ਸਿੰਧੂ ਬਹੁ ਵਧ ਭਏ। ਭਲੇ ਕਰਮ ਕਿਨ ਉਨ ਬਡ ਕਏ।
ਟੀਂਡੋ[੭] ਕਾਉਂ ਕੋਊ ਪਹਿਲੋਂ ਅਯੋ। ਉਨੇ ਘਨੋਂ ਘੇਰੋ ਤਬ ਭੂਮਹਿ[੮] ਠਯੋ॥੫॥

ਦੋਹਰਾ॥

ਪਹਿਲੋਂ ਬੈਠੇ ਰੋਕ ਭੂਮ, ਸੋ ਤੌ ਬਾਰਸ[੯] ਅਖਵਾਇ।
ਮਹਿਰਾਜੀ ਫਿਰਤੇ ਰਚ ਚੱਕ, ਰੱਯਤ ਉਤ [੧੦]ਗੁਜਰ ਕਰਾਇ॥੬॥

ਚੌਪਈ॥

ਤੂਰਨ ਤੇ ਲਈ ਦਿੱਲੀ ਚੁਹਾਣ। [੧੧]ਰਾਇ ਪਥੌਰੇ ਹੁਇ ਬੇਈਮਾਨ।
ਉਨ ਪੰਝੀ ਲੱਖ ਰਜਪੂਤ ਗਲਵਾਯਾ। ਸੋ ਬਿਨਾਂ ਫੌਜ ਗੋਰੀਏ[੧੨] ਲਖ ਘਾਯਾ[੧੩]॥੭॥
ਸ਼ਾਹਿ ਗੌਰੀਓ ਦਯੋ ਕੱਢ ਪਠਾਣੈ। ਪਠਾਣਨ ਪਰ ਗੁਰ ਮੁਗਲ ਲਿਆਣੇ।
ਮੁਗਲ ਮੱਧ ਕੀ ਕਹੌਂ ਕਹਾਨੀ। ਮਹਰਾਜੀਅਨ ਪਰ ਜਿਨ ਭਲੀ ਬਿਹਾਨੀ॥੮॥
ਪ੍ਰਿਥਮ ਸੁਨਾਊਂ ਭਾਈਅਨ ਗੱਲ। ਮਹਰਾਜੀਅਨ ਪਰ ਜਿਮ ਆਵੈਂ ਚੱਲ।
ਪ੍ਰਿਥਮ ਭਾਈ ਬਹਿਲੋ[੧੪] ਸਿਖ ਭਯੋ। ਟਹਿਲ ਨਮਿਤ ਪਹਿ ਗੁਰ ਕੇ ਗਯੋ॥੯॥
ਸ੍ਰੀ ਅਰਜਨ ਗੁਰ [੧੫]ਆਵੇ ਚੜ੍ਹਵਾਵਤ। ਤਰਨ ਤਾਰਨ ਚਹੈਂ ਪੌੜੀ ਚਿਣਵਾਵਤ।
ਤਹਿੰ ਆਵੇ ਅੱਗ ਬਾਹਰ ਹੁਇ ਗਈ। ਬਹਿਲੋ ਲਜਾਯੋ ਪੰਡ ਕੂੜੈ ਠਈ॥੧੦॥

---

*੧ ਜੰਗਲ ਅਰਥਾਤ ਬਠਿੰਡੇ ਆਦਿ ਦਾ ਇਲਾਕਾ। ੨ ਮਹਿਰਾਜ ਦੇ, ਫੂਲ ਵੰਸ਼ ਦੇ। ੩ ਉਸੇ ਵੇਲੇ, ਤਦ। ੪ ਹਿਸਾਰ ਦੇ ੫੨ ਪਿੰਡ। ੫ ਤੂਰ-ਰਾਜਪੂਤਾਂ ਦੀ ਇਕ ਜਾਤਿ। ੬ ਚੌਹਾਨ ਰਾਜਪੂਤ। ੭ ਟੀਡ, ਬਿੰਡਾ, ਝੀਂਗਰ (ਟ.ਕ. 'ਟੀਡੁ ਲਵੈ ਮੰਝਿ ਬਾਰੇ'- ਤੁਖਾਰੀ ਬਾਰਹ ਮਾਹਾ ੧)। ੮ ਧਰਤੀ ਨੂੰ। ੯ ਵਾਰਿਸ, ਉਤਰਾਧਿਕਾਰੀ, ਮਾਲਕ। ੧੦ ਗੁਜ਼ਾਰਾ ਕਰਦੇ। ੧੧ ਪ੍ਰਿਥੀਰਾਜ ਚੌਹਾਨ ਵੰਸ਼ ਦਾ ਅੰਤਿਮ ਹਿੰਦੂ ਰਾਜਾ, ਜੋ ਅਜਮੇਰ, ਦਿੱਲੀ ਆਦਿ ਦਾ ਸਵਾਮੀ ਸੀ। ਸ਼ਹਾਬੁੱਦੀਨ ਗ਼ੌਰੀ ਨੇ ਇਸ ਨੂੰ ਸੰਮਤ ੧੨੫੦ (੧੧੯੨ ਈ.) ਵਿਚ ਹਾਰ ਦਿੱਤੀ ਸੀ ਜਿਸ ਨਾਲ ਹਿੰਦੂ ਰਾਜ ਖ਼ਤਮ ਹੋ ਗਿਆ। ੧੨ ਸ਼ਹਾਬੁੱਦੀਨ ਗ਼ੌਰੀ ਨੇ। ੧੩ ਮਾਰ ਮੁਕਾਇਆ। ੧੪ ਬਹਿਲੋ ਭਾਈ, ਮਾਲਵਾ ਦੇ ਫਫੜੇ (ਭਾਈਕੇ) ਪਿੰਡ ਦਾ ਵਾਸੀ, ਸੰਧੂ ਜੱਟ, ਜੋ ਪਹਿਲਾਂ ਸਖੀ ਸਰਵਰ (ਸੁਲਤਾਨ) ਦਾ ਭਗਤ ਸੀ; ਸੰਮਤ ੧੬੪੦ (੧੫੮੩ ਈ.) ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣਿਆ। ਇਸ ਨੇ ਸ੍ਰੀ ਅੰਮ੍ਰਿਤ ਸਰੋਵਰ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਭਾਰੀ ਸੇਵਾ ਕੀਤੀ। ਭਾਈ ਬਹਿਲੋ ਦਾ ਜਨਮ ਸੰਮਤ ੧੬੧੦ (੧੫੫੩ ਈ.) ਅਤੇ ਦੇਹਾਂਤ ਸੰਮਤ ੧੭੦੦ (੧੬੪੩ ਈ.) ਵਿਚ ਹੋਇਆ। ਬਹਿਲੋ ਦੀ ਵੰਸ਼ ਦੇ ਸਾਰੇ ਭਾਈਕੇ ਕਹਿਲਵਾਉਂਦੇ ਹਨ। ੧੫ ਇੱਟਾਂ ਦੇ ਆਵੇ ਚੜ੍ਹਵਾਏ।*

ਦੋਹਰਾ॥

ਸਹਤ ਸੀਸ ਤਿਹ [1]ਪੰਡ ਦਬੀ, ਗੁਰ ਅਰਜਨ ਪਹੁੰਚਜੋ ਆਇ।
ਧੰਨ ਧੰਨ ਸਿੱਖੀ ਗੁਰ ਕਹੀ, ਭਾਈ ਬਹਿਲੋ ਲਯੋ ਉਠਾਇ॥੧੧॥

ਚੌਪਈ॥

ਸਤਿਗੁਰ ਖੁਸ਼ੀ ਬਹਿਲੋ ਪਰ ਕਈ। ਸੰਗਤ ਭੂਤਨ ਲਾਇ ਸੁ ਦਈ।
ਯਹੀ ਬਾਤ ਭਗਤੂ ਸੁਨ ਪਾਈ। ਸਾਥ ਬਹਿਲੋ ਭਯੋ ਗੁਰ ਢਿਗ ਜਾਈ॥੧੨॥
ਉਸੈ ਪ੍ਰਸੰਗ ਪਗ ਭਗਤੂ ਜਾਇ ਛੁਹੇ। ਮਸੰਦ ਜੰਗਲ ਸਭ ਕਰ ਦਯੋ ਵਹੈ।
ਭਗਤੂ ਸੰਗ ਹਰੀਓ ਬਾਲੋ ਤਰਜੋ। ਸਭ ਜੰਗਲ ਇਮ ਭਾਗੇ ਭਰਜੋ॥੧੩॥
ਅਬ ਮਹਰਾਜੀਅਨ ਗੱਲ ਸੁਨਾਊਂ। ਸੁਨੀ ਬ੍ਰਿਧਨ[2] ਤੇ ਤਿਮੈਂ ਸੁਨਾਊਂ।
ਸਭ ਤੇ ਪਿਛੈ ਮਹਰਾਜੀਏ ਆਵੈਂ। ਨਹਿ ਉਨ ਜੋਗੀ ਜਿਮੀ ਹਥ ਆਵੈਂ॥੧੪॥
ਜਿਸ ਕੇ ਬਹੈਂ ਘਰੇ ਮਧ ਤੇਊ। ਉਇ ਇਨ ਰਾਖੈ [3]ਰਯਤ ਕਰ ਏਊ।
[4]ਨਿਜ ਢਬ ਇਨ ਕਛ ਲਗੈ ਨ ਘਾਤ। ਅਗੈ ਭਈ ਮਹਰਾਜੀਅਨ ਬਾਤ॥੧੫॥

ਦੋਹਰਾ॥

ਬਹੁ ਥੇ ਉਨ ਸੰਗ ਚੂਹੜੇ, ਭਿੰਨ ਭੇਤ ਕਮੀ ਰਖਾਹਿ।
ਯੌਂ ਕਰੈਂ ਬਖੀਲੀ ਲੋਕ ਇਨ, ਹੁਤੇ ਜੁ ਜੰਗਲ ਮਾਂਹਿ॥੧੬॥

ਚੌਪਈ॥

ਕਰੈਂ ਚੱਕ੍ਰ[5] ਇਨ ਚੂਹੜਨ ਕੇਰੋ। ਇਮ ਕਰ ਇਨ ਸੋਂ ਰਖੈਂ ਬਖੇਰੋ[6]।
ਮਨ ਮਧ ਸਮਝੈਂ ਇਨ ਬਲ ਧਾਰੀ। ਮਤ ਮੱਲ ਬਹੈਂ ਯਿਹ ਭੂਮ[7] ਹਮਾਰੀ॥੧੭॥
ਇਮ ਕਰ ਇਨ ਭੂਮ ਬਹਿਣ ਨ ਦੇਇੰ। ਰਹੈਂ ਭੂਮ ਤੌਂ ਜਗਾਤ[8] ਭਰ ਲੇਹਿੰ।
ਫਿਰ ਤੁਰ ਕੈ ਯੌਂ ਕਰੈਂ ਗੁਜਾਰਾ। ਭਯੋ ਚੱਕ੍ਰ[9] ਇਮ ਇਨ ਕੋ ਭਾਰਾ॥੧੮॥
ਇਮ ਕਰ ਦੇਵਹਿਂ ਇਨ੍ਹੈਂ ਨਿਕਾਰ[10]। ਰਲ ਮੁਲਖੱਯੇ ਔ ਤਪੇਦਾਰ[11]।
ਤਉ ਮਹਰਾਜੀਅਨ ਮਤੋ ਮਤੋਯੋ। 'ਹਮ ਚਹੀਅਤ ਕੋਊ ਦੇਸ਼ ਰੁਕੋਯੋ'॥੧੯॥
ਦੇਸ਼ ਪਰਾਯੋ ਇਮ ਰੁਕਜੋ ਕਬ ਆਈ। ਬਿਨਾ ਕੀਏ ਕੋਊ ਬਡੋ ਸਹਾਈ।
ਭਲੋ ਵਖਤ ਉਨ ਕਾ ਤਬ ਆਯੋ। ਉਨ ਸਤਿਗੁਰ ਕੋ ਉਹਲੋ[12] ਤਕਾਯੋ॥੨੦॥

ਸੋਰਠਾ॥

ਸੋ ਭਗਤੂ ਢਿਗ[13] ਜਾਇ, ਹਾਥ ਜੋੜ ਚਰਨੀ ਲਗੇ।

*੧ ਤੂੜੀ ਦੀ ਪੰਡ ਹੇਠ ਦੱਬ ਗਿਆ। ੨ ਬ੍ਰਿਧ ਬਾਬਿਆਂ ਤੋਂ। ੩ ਆਪਣੀ ਪਰਜਾ (ਨੌਕਰ) ਬਣਾ ਕੇ। ੪ ਆਪਣਾ ਢੰਗ। ੫ ਪਾਖੰਡ, ਦੰਭ। ੬ ਬਖੇੜਾ, ਝਗੜਾ। ੭ ਜ਼ਮੀਨ। ੮ ਮਸੂਲ, ਕਰ। ੯ ਗਰਦਿਸ਼, ਫੇਰ। ੧੦ ਨਿਕਾਲ, ਕੱਢ (ਦੇਣ)। ੧੧ ਭੂਮੀ ਦੇ ਮਾਲਕ। ੧੨ ਆਸਰਾ, ਟੇਕ {ਟ. ਕ. 'ਤੂ ਪਰਬਤੁ ਮੇਰਾ ਓਲ੍ਹਾ ਰਾਮ' ਸੂਹੀ ਛੰਤ ਮ: ੫, ਪੰਨਾ ੭੭੯}। ੧੩ ਪਾਸ, ਕੋਲ।*

ਸਭ ਬਿਧ ਕਹੀ ਸੁਨਾਇ, ਹਮਹਿ ਗੁਰੂ [1]ਪਗ ਲਾਇਓ॥੨੧॥

ਦੋਹਰਾ॥

ਮੇਲੋ ਬਸਾਖੀ ਆਇ ਪੁਨ, ਲਯੋ ਮੋਹਣ ਭਗਤੂ ਸਾਥ।
ਪ੍ਰਿਥਮ ਮਿਲਾਯੋ ਸਭਨ ਤੇ, ਢਿਗ ਸਤਿਗੁਰ ਜੋੜ ਸੁ ਹਾਥ॥੨੨॥

ਚੌਪਈ॥

ਸ੍ਰੀ ਸਤਿਗੁਰ ਦਿਸ਼ਟ ਖੁਸ਼ੀ ਕੀ ਕਰੀ। ਭਏ ਨਿਹਾਲ ਵੈ ਤਿਸ ਹੀ ਘਰੀ[2]।
ਮਹਰਾਜ ਪੋਤ੍ਰੂ ਮੋਹਨ ਥੋ ਆਯੋ। ਸਾਥ ਪੁਤ੍ਰ ਸੋ ਕਾਲੈ ਲਜਾਯੋ॥੨੩॥
ਸ੍ਰੀ ਸਤਿਗੁਰ ਅੱਗੈ ਦਯੋ ਚੜ੍ਹਵਾਇ। ਔਰ ਦਰਬ ਦਈ ਢੇਰੀ ਲਾਇ।
ਕਾਲੇ ਟਹਿਲ ਗੁਰ ਲੰਗਰ ਲਾਈ। ਲੋਕਨ ਕਹ ਬਾਤ ਦਈ ਮਿਟਾਈ॥੨੪॥
ਤੌ ਮੋਹਨ ਗੁਰ ਪੈ ਜੀ ਕੀ ਕਹੀ। 'ਦੱਯੇ ਜ਼ਿਮੀਂ ਹਮ ਵੱਸਨ ਤਈਂ'।
ਹਸ ਸਤਿਗੁਰ ਯੌ ਮੋਹਨ ਕਹਜੋ। 'ਹਮ ਚਾਹੈਂ ਤੁਮ [3]ਦੇਨੈ ਜੋਗ ਕਯੋ॥੨੫॥
ਲੇਹਿਂ ਭੂਮ ਤੁਮ ਤੇ ਲੋਗ ਮੰਗ। ਜਾਹਿ ਅਬੈ ਤੂੰ ਭਗਤੂ ਸੰਗ।
ਹਮ ਆਵਹਿੰਗੇ ਜੰਗਲ ਮਾਹਿ। ਤੁਮਰੇ ਕੰਮ ਬਣਾਵਤ ਤਾਹਿਂ'॥੨੬॥

ਦੋਹਰਾ॥

ਤੌ ਮੋਹਨ ਗੁਰ ਸੋਂ ਕਹੀ, 'ਹਮ ਇਚਰਕ ਬਹਿਣ ਮੁਹਾਲ'[4]।
ਸਤਿਗੁਰ ਆਖਜੋ, 'ਨਹਿਂ ਡਰੋ, ਕਰੂ ਕਰਤਾ ਤੁਮ ਪ੍ਰਤਿਪਾਲ'॥੨੭॥

ਚੌਪਈ॥

ਸੋ ਭਗਤੂ ਆਨ ਪਾਸ ਬਹਾਏ। [5]ਚੱਕਣ ਧੋਰੈ ਸੋਊ ਬਸਾਏ।
ਤੌ ਤਪੇਦਾਰ ਬਖੀਲੀ[6] ਕਰੈਂ। [7]ਟਾਰੈਂ ਭਗਤੂ ਨਹਿਂ ਵੈ ਟਰੈਂ॥੨੮॥
ਤੌ ਸਤਿਗੁਰ ਇਮ ਕਲ ਵਰਤਾਈ। ਇਕ ਰਾਜੈ ਇਨ ਗਲ ਬਣਵਾਈ।
ਉਸ ਰਾਜੈ ਕੀ ਕਹੋਂ ਕਹਾਨੀ। [8]ਜਿਮ ਲੋਕਨ ਬਹੁ ਸਜਾਨਨ ਬਖਾਨੀ॥੨੯॥
ਇਕ ਚਤਰਸਾਲ[9] ਨ੍ਰਿਪ ਦਖਣੀ ਕਹੈਂ। ਅਹਿਨਿਸ[10] ਬਹੁਤ ਸ਼ਰਾਬੀ ਰਹੈ।
ਬਹੁਤ ਦੁੱਖ ਉਸ ਰੱਯਤ ਪਾਵੈ। ਸੋ ਰਹੈ ਸ਼ਰਾਬੀ ਦੁੱਖ ਮਿਟਾਵੈ॥੩੦॥

ਦੋਹਰਾ॥

ਦੁਸ਼ਮਨ ਔਰ ਜੁ ਢਿਗ ਹੁਤੇ, ਤਿਨ ਲਯੋ ਮੁਲਕ ਦਬਾਇ।
ਦਿਵਾਨ[11] ਮੁਸੱਦੀ[12] ਬਹੁ ਉਸੇ, ਕਹਿ ਥਕ ਬਹੇ ਸਲਾਹਿ॥੩੧॥

---

*੧ (ਗੁਰ) ਚਰਨੀਂ ਲਾਓ। ੨ ਘੜੀ,ਵੇਲੇ। ੩ ਦੇਣ ਯੋਗ ਕਰਨਾ ਜਾਂ ਬਣਾਉਣਾ; ਯੋਗ ਪਾਤਰ ਬਣਾਉਣਾ। ੪ (ਅ.) ਔਖਾ, ਮੁਸ਼ਕਲ। ੫ ਚੱਕ (ਪਿੰਡ) ਤੇ ਘਰ। ੬ ਈਰਖਾ। ੭ ਟਾਲਿਆਂ (ਭਗਤੂ ਦੇ) ਉਹ ਨਾ ਟਲਦੇ। ੮ ਬਹੁਤ ਸਿਆਣਿਆਂ ਨੇ ਜਿਸ ਤਰ੍ਹਾਂ ਕਹੀ ਹੈ। ੯ ਰਾਜਾ ਚਤਰਸਾਲ। ੧੦ ਦਿਨ ਰਾਤ, ਹਮੇਸ਼ਾਂ ਹੀ। ੧੧ ਦੀਵਾਨ (ਮੰਤਰੀ)। ੧੨ (ਅ.) ਮੁਤੱਸਦੀ, ਸਰਕਾਰੀ ਕਰਮਚਾਰੀ, ਮੁਨਸ਼ੀ।*

ਚੌਪਈ॥

ਮਾਤ ਭ੍ਰਾਤ ਉਸ ਘਰ ਕੀ ਜੋਇ[੧]। ਰਹੇ ਸਮਝਾਇ ਵਹੁ ਮੰਨੈਂ ਨ ਕੋਇ।
ਰਾਤ ਦਿਵਸ ਵੈ ਰਹਿ ਸਰਸ਼ਾਰ[੨]। ਸਭ ਕੰਮ ਉਸ ਕੋ ਭਯੋ ਖੁਆਰ॥੩੨॥
ਯਹੀ ਖਬਰ ਪਤਿਸ਼ਾਹ ਪਹਿ ਗਈ। ਰਾਜ ਨਾਮ ਲਿਖ ਦਯੋ [੩]ਲਘੁ ਭਈ।
ਚਤਰਸਾਲ ਕਹਜੋ, ਕੈਦ ਬਹਾਵਨ। ਦੁਇ ਬੋਤਲ ਕਹਿ ਸ਼੍ਰਾਬ ਪਿਲਾਵਨ॥੩੩॥

ਦੋਹਰਾ॥

ਯਹੀ ਬਾਤ ਦਿਵਾਨਨ[੪] ਮੰਨੀ, ਮਹੂਰਤ ਲਯੋ ਕਢਵਾਇ।
'ਸਵਾ ਪਹਿਰ ਦਿਨ ਜਬ ਚੜ੍ਹੇ, ਕਰ [੫]ਦਯੱਗੁ ਟਿੱਕੋ ਵਾਇ'॥੩੪॥

ਚੌਪਈ॥

ਯਹੀ ਬਾਤ ਉਸ ਤਿਯ ਸੁਨ ਪਾਈ। ਕਹਾਂ ਕਰੈ ਬਹੁ ਰਹੀ ਸਮਝਾਈ।
ਟੂਟਜੋ ਨਸ਼ਾ ਉਨ ਰਾਣੀ ਜਗਾਈ। 'ਲਜਾਓ ਪਜਾਲਾ' ਉਨ ਮੰਗ ਸੁਨਾਈ॥੩੫॥
ਰਾਣੀ ਕਹਜੋ, [੬]'ਆਇ ਦੇਗੁ ਤੁਹਿ ਭਾਈ। ਸਵਾ ਪਹਿਰ ਦਿਨ ਚੜ੍ਹੇ ਤੌ ਆਈ'।
ਹੁਇ ਕਰੜੋ ਉਨ ਬਹੁਰ ਉਚਾਰਜੋ। ਰਾਣੀ ਤਿਸ ਤੈ ਬਹੁ ਕਰੜੋ ਪੁਕਾਰਜੋ॥੩੬॥
'ਆਉਗੁ ਤੁਮ ਪੈ ਤੁਮ ਲਘੁ ਭਾਈ। ਪਤਿਸ਼ਾਹੀ ਪ੍ਰਵਾਨੋ ਦੇਗੁ ਫੜਾਈ'।
ਪਾਇ ਬੇੜੀ ਤੁਮ ਪਿਆਗੁ[੭] ਪਿਆਲਾ। ਸਵਾ ਪਹਿਰ ਦਿਨ ਚੜ੍ਹੇ ਜਿਸ ਕਾਲਾ[੮]'॥੩੭॥
ਇਤਨੀ ਸੁਨ ਉਸ ਕਛੁ ਬੁਧ ਆਈ। ਕਹਜੋ ਨਾਰਿ, 'ਕਿਛੁ ਦਸੋ ਉਪਾਈ'।
ਰਾਨੀ ਕਹੀ, 'ਨਠ ਅਬ ਤੂੰ ਜਾਹਿ। ਜਹਾਂਗੀਰ ਕੈ [੯]ਜਾ ਪਉ ਪਾਇ'॥੩੮॥

ਦੋਹਰਾ॥

ਯਹੀ ਬਾਤ ਉਸ ਕੰਨ ਪਰੀ, ਭਯੋ ਸ੍ਵਾਰ ਤਤਕਾਲ[੧੦]।
[੧੧]ਦੌੜ ਧਾਪ ਕਰ ਜਾ ਪੁਜਜੋ, ਨਿਜ ਕਹਜੋ ਸਭੀ ਅਹਵਾਲ[੧੨]॥੩੯॥

ਚੌਪਈ॥

ਜਹਾਂਗੀਰ ਉਸ ਦਯੋ ਜੁਵਾਬ। 'ਅਬ ਤੁਮ ਕੋ ਨਹੀਂ ਮਿਲੈ ਸਵਾਬ[੧੩]।
ਹਮ ਤੁਮ ਕੋ ਬਹੁ ਬਾਰ ਲਿਖ ਰਹੇ। ਤੈਂ ਛਡਜੋ ਨ ਨਸ਼ੇ ਹਮਾਰੇ ਕਹੇ'॥੪੦॥
ਯਹ ਸੁਨ ਚਤਰਸਾਲ ਹਥ ਜੋੜੇ। 'ਦਿਹੁ ਰੋਟੀ ਮੁਹਿ ਵਲ [੧੪]ਕਿਤ ਓਰੇ'।
ਤੌ ਪਤਿਸ਼ਾਹ ਤਜਵੀਜ਼ ਕਰਾਈ। ਮੁਲਕ ਉਜਾੜ ਦਯੋ ਜੰਗਲ ਲਿਖਾਈ॥੪੧॥
ਆਇ ਬਠਿੰਡੇ ਉਨ ਡੇਰਾ ਲਾਯਾ। ਖਾਣੈ ਕੋ ਤਿਸ ਹੱਥ ਨ ਆਯਾ।

*੧ ਜ਼ੋਰੂ, ਬੀਵੀ, ਇਸਤ੍ਰੀ। ੨ ਮਸਤ (ਸ਼ਰਾਬ ਵਿਚ)। ੩ ਛੋਟੇ ਭਰਾ (ਦੇ ਨਾਮ)। ੪ ਦੀਵਾਨਾਂ (ਮੰਤਰੀਆਂ) ਨੇ। ੫ ਉਸ ਨੂੰ (ਛੋਟੇ ਭਰਾ ਨੂੰ) ਰਾਜ ਤਿਲਕ ਲਾ ਦੇਣਗੇ। ੬ ਆ ਕੇ ਦੇਵੇਗਾ (ਤੇਰਾ ਭਰਾ)। ੭ ਪਿਲਾਵੇਗਾ। ੮ (ਜਿਸ) ਸਮੇਂ। ੯ ਪੈਰੀਂ ਪੈ ਜਾ (ਜਾ ਕੇ)। ੧੦ ਉਸੇ ਵੇਲੇ, ਝਟਪਟ। ੧੧ ਦੌੜ-ਧੁਪ ਕਰ ਕੇ, ਨੱਠ-ਭੱਜ ਕਰ ਕੇ। ੧੨ (ਅ.) ਹਾਲ, ਮਾਜਰਾ। ੧੩ ਫ਼ਾਇਦਾ। ੧੪ ਕਿਸੇ ਪਾਸਿਓਂ, ਕਿਸੇ ਤਰ੍ਹਾਂ।*

ਸੱਦੇ ਉਨ ਤਹਿੰ[1] ਤੱਪੇਦਾਰ। ਉਨ੍ਹੈਂ ਦੇਖਿਓ ਮੁਲਖ ਉਜਾੜ॥੪੨॥
ਉਸ [2]ਗੁਜਰ ਕਰਨ ਕੀ ਪੁਛੀ ਸਲਾਹਿ। ਕਹਜੋ ਉਨ੍ਹੈਂ 'ਤੂੰ ਲੁਟ ਮਾਰ ਖਾਹਿ'।
ਰਾਜੈ ਕਹਜੋ, 'ਤੁਮ ਅਗੈ ਹੁਇ ਬਤਾਇ। ਹੋਇ ਆਕੀ[3] ਸੋ ਲਯੋ ਮਰਵਾਇ'॥੪੩॥

ਦੋਹਰਾ॥

ਉਨ ਹੁਤੇ ਮਹਰਾਜੀ [4]ਅੱਖ ਤਿਣੈ, ਸੋ ਉਨ ਦਏ ਬਤਾਇ।
ਸੋਊ ਖਬਰ ਤਿਨ ਕੋ ਭਈ, ਪਰੀ ਚਿੰਤਾ ਤਿਨ ਆਇ॥੪੪॥

ਚੌਪਈ॥

ਮਹਿਰਾਜੀ ਸੁਨ ਭਗਤੂ ਢਿਗ ਅਏ। ਹਕੀਕਤ ਸਭੀ ਬਤਾਵਤ ਭਏ।
ਭਗਤੂ ਕਹੀ, 'ਓਟ ਨਹੀਂ ਔਰੈ[5]। 'ਸ੍ਰੀ ਗੁਰ ਵਲ ਚਹੀਏ ਹਥ ਜੋੜੇ'॥੪੫॥
ਕਰੀ ਅਰਦਾਸ ਸ੍ਰੀ ਸਤਿਗੁਰ ਧਜਾਇ। 'ਇਸ ਆਫਤੋਂ ਗੁਰ [6]ਲਈਂ ਰਖਾਇ'।
ਐਸੀ ਭਈ ਸਤਿਗੁਰ ਕੀ ਕਲਾ। ਆਇ ਉਤਰਜੋ ਢਿਗ ਚੱਕ[7] ਔਰ ਭਲਾ॥੪੬॥
ਇਨ ਉਨ ਲੀਨੀ ਗਿਣ ਸਲਾਹਿ। 'ਹਮ ਭਜੇ ਬਚੈਂ ਨਹੀਂ, ਕਿਤ ਹਮ ਜਾਹਿੰ?
ਹਮ ਤੁਮ ਰਲੈਂ ਤੋ ਬਚੈਂ ਇਕ ਥਾਇ'। ਤੌ ਲੌ[8] ਰਾਜਾ ਪਰਜੋ ਉਨ ਧਾਇ[9]॥੪੭॥
ਲਏ ਲੂਟ ਤਿਨ ਜਟ ਬਿਚਲਾਇ[10]। ਕਰੀ ਖਬਰ ਉਨ ਮਹਿਰਾਜਨ ਆਇ।
ਕੀਓ ਉਪਰਾਲੋ ਮਹਿਰਾਜਨ ਧਾਇ। ਪੜੇ ਉਨੈਂ ਪਰ ਢੋਲ ਬਜਵਾਇ॥੪੮॥

ਦੋਹਰਾ॥

ਲੁੱਟ ਫੌਜ ਬਹੁ ਰਜ ਪਰੀ, ਲੀਨੀ ਪੰਡਨ[11] ਚੁਕਵਾਇ।
ਰਾਜਾ ਰਹਜੋ ਅਕੇਲੜੋ, ਫੌਜ ਪੜੀ [12]ਨਿਜੈ ਨਿਜ ਰਾਹਿ॥੪੯॥

ਚੌਪਈ॥

ਰਾਜਾ ਅਕੇਲੋ ਤਹਿੰ ਰਹਜੋ ਖੜੋ। ਮਹਰਾਜ ਤੁਮਨਨ[13] ਸਜੋਂ ਸੋਊ ਨ ਅੜੋ।
ਊਹਾਂ ਲਯੋ ਉਨ ਰਾਜੋ ਮਾਰ। ਸਤਿਗੁਰ ਸ੍ਵਾਰੀ[14] ਉਨ ਕੀ ਕਾਰ॥੫੦॥
ਬਹੁਰ ਗੈਲ[15] ਸਭ ਫੌਜਹਿ ਭਏ। ਲੋਕ ਰਾਜੇ ਕੇ ਤਿਨ੍ਹ ਲੁਟ ਲਏ।
ਐਸੀ ਕਲਾ ਤਹਿੰ ਗੁਰ ਵਰਤਾਈ। ਭੂਪ[16] ਬਿਨਾਂ ਕੋ ਕਰੈ ਲਰਾਈ[17]॥੫੧॥

---

*੧ ਤਾਂ। ੨ ਗੁਜ਼ਾਰਾ ਕਰਨ ਦੀ। ੩ ਬਾਗ਼ੀ। ੪ ਅੱਖ ਹੇਠ, ਨਜ਼ਰਾਂ ਵਿਚ। ੫ ਹੋਰ ਕਿਸੇ ਦੀ। ੬ ਰੱਖ ਲਈਂ, ਬਚਾ ਲਈਂ। ੭ ਚੱਕ, ਪਿੰਡ (ਵੱਲ)। ੮ ਜਦ ਤਕ। ੯ ਹੱਲਾ ਕਰ ਦਿੱਤਾ, ਚੜ੍ਹਾਈ ਕਰ ਦਿੱਤੀ। ੧੦ ਉਖਾੜ ਦਿੱਤੇ, ਉਥੋਂ ਹਿਲਾ ਦਿੱਤੇ। ੧੧ ਪੰਡਾਂ (ਚੁਕਵਾ ਲਈਆਂ ਮਾਲ ਧਨ ਦੀਆਂ)। ੧੨ ਆਪਣੇ ਆਪਣੇ ਰਾਹ। ੧੩ ਲਸ਼ਕਰਾਂ, ਫੌਜਾਂ (ਨਾਲ)। ੧੪ ਸੰਵਾਰ ਦਿੱਤਾ (ਸਤਿਗੁਰੂ ਨੇ ਉਨ੍ਹਾਂ ਦਾ ਕਾਜ)। ੧੫ ਪਿੱਛੋਂ। ੧੬ ਰਾਜੇ (ਬਗੈਰ)। ੧੭ ਲੜਾਈ।*

# ਇਸ ਤੋਂ ਅਗਲਾ ਪ੍ਰਸੰਗ

**(ਮੋਹਨ ਮੰਗ ਲੈ ਸ਼ਾਹੋਂ ਜ਼ਮੀਨ। ਘੁਮਾਇ ਲਾਖ ਦੀਓ ਪਟਾ ਸੁ ਕੀਨ)**

ਦੋਹਰਾ॥

ਮਾਰ ਲੁੱਟ ਰਾਜੇ ਮੁੜੇ, ਪਰੀ ਸੋਚ ਚਿਤ ਆਨ।
ਥੋ ਰਾਜੋ ਸਾਕ ਪਤਿਸ਼ਾਹ ਕੋ, ਮਤ ਪਾਵੈ ਹਮ ਪਰ ਤਾਣ[1]॥੧॥

ਚੌਪਈ॥

ਯਹੀ ਬਾਤ ਸੁਨ ਸਜਾਨਨ ਬਿਚਾਰੀ। ਭਈ ਸੋਚ ਉਨ ਮਨ ਮਧ ਭਾਰੀ।
ਨਠੇ ਭਜੇ ਭੀ ਬਚਤੇ ਨਾਹੀਂ। ਹੈ ਚਾਰ ਕੁੰਟ ਪਤਿਸ਼ਾਹਨ [2]ਪਾਹੀ॥੨॥
ਕਹੀ ਮੋਹਨ, ਹਮ ਦਿੱਲੀ ਜਾਵੈਂ। [3]ਜੱਟ ਪੇਚ ਕੋਈ ਊਹਾਂ ਚਲਾਵੈਂ'।
ਸਵਾ ਸੈ ਰੁਪਏ ਕੀ [4]ਸੁਖਨੋ ਠਹਿਰਾਈ। ਜੋੜ ਹੱਥ ਅਰਦਾਸ ਕਰਾਈ॥੩॥
ਇਕ ਘੋੜੋ ਲਯੋ ਦੇਨ ਨਜ਼ਰਾਨੈ[5]। ਯਹੀ ਜੁਗਤ ਲਈ ਮਧ [6]ਚਿਤ ਠਾਨੈ।
ਤਊ ਸਿੱਖ ਤੁਰ ਆਇ ਤਬ ਬੋਲਾ। 'ਸੁ ਇਕ ਰਾਜੇ ਕੰਨ ਤੈ ਲਯੋ ਲੋਲਾ[7]॥੪॥
ਸੋਊ ਪਾਤਿਸ਼ਾਹਿ ਪਹਿ ਲੇ ਜਾਉ ਸੁਗਾਤ। ਜੌ ਹਮ ਹੋਇ ਭਲੀ ਕਛੁ ਬਾਤ।'
ਕਰ ਅਰਦਾਸ ਸੁ [8]ਪਰ ਗਯੋ ਰਾਹਿ। ਦਯੋ ਨਜ਼ਰਾਨੋਂ ਦਿੱਲੀ ਜਾਇ॥੫॥

ਦੋਹਰਾ॥

ਜਾਇ ਫਰਜਾਦ ਪਹਿਲੋਂ ਕਰੀ, ਔ ਨਜ਼ਰਾਨੋ ਦਯੋ ਘਲਾਇ।
[9]ਗ਼ਰੀਬਨ ਕੋ ਮਾਰਨ ਗਯੋ, ਆਪ ਮੁਯੋ ਤਿਸ ਥਾਇ॥੬॥

ਚੌਪਈ॥

ਲੋਲਕ[10] ਦੇਖਯੋ ਜਬ ਪਤਿਸ਼ਾਹੀ। ਦੀਨੋਂ ਬੇਗਮ ਖੁਸ਼ੀ ਹੁਇ ਵਾਹੀ[11]।
ਬੇਗਮ ਕਹਯੋ, 'ਮੈਂ ਇਕ ਕਜਾ ਕਰੋਂ। ਦੋਊ ਹੁਇੰ ਤਾਂ ਮੈਂ ਕੰਨ ਧਰੋਂ'॥੭॥
ਸੱਦ ਮੋਹਨ ਕੋ ਤਕੀਦ ਬਹੁ ਕਰੀ। 'ਲਜਾਓ ਦੂਸਰੋ ਜਿੰਦ [12]ਚਹਿੰ ਜੇਊ ਵਰੀ।
ਸੋ ਲਜਾਵੈਂ ਬਹੁ ਮਿਲੈ ਇਨਾਮ। ਨਹਿ ਲਜਾਵੈਂ ਤੌ ਮਾਰੀਯਗੁ ਥਾਮ'॥੮॥
ਯਹਿ ਸੁਨ ਮੋਹਨ ਬਹੁ ਸੋਚ ਪਰੀ। 'ਲਭੈ ਨਹੀਂ ਤੌ ਸਾਰਿਅਨ ਮਰੀ'[13]।
ਮੋਹਨ ਸੁਖਣਾ ਫਿਰ ਗੁਰ ਧਾਰੀ। ਪੰਜ ਸੈ ਰੁਪੱਯੋ ਧਰੋਂ [14]ਪੂਰ ਥਾਰੀ'॥੯॥
ਹੁਤੋ ਮੋਹਨ ਸੰਗ ਇਕ ਗਯੋ ਤਾਤ[15]। ਸਭ ਸਮਝਾਈ ਉਸ ਉਨ ਬਾਤ।

---

*੧ ਜ਼ੋਰ। ੨ ਪਾਸ, ਕੋਲ (ਚਾਰੇ ਪਾਸੇ ਬਾਦਸ਼ਾਹ ਦੇ ਹਨ)। ੩ ਜਟਕਾ ਦਾਓ। ੪ ਸੁੱਖਣਾ ਸੁੱਖੀ। ੫ ਨਜ਼ਰਾਨਾ, ਭੇਟਾ। ੬ ਧਾਰ ਲਈ ਮਨ ਵਿਚ (ਇਹ ਜੁਗਤੀ)। ੭ (ਅ. ਲੌਲੂ, ਲੁਲੂ=ਮੋਤੀ) ਕੰਨਾਂ ਦੇ ਕੋਕ। ੮ ਰਾਹ ਪੈ ਗਿਆ (ਦਿੱਲੀ ਦੇ)। ੯ ਗਰੀਬਾਂ ਨੂੰ। ੧੦ (ਲੌਲੂ) ਕੰਨਾਂ ਦਾ ਮੋਤੀ (ਟ.ਕ... 'ਲੋਲਕ ਮਹਿ ਪਾਵੈ' -ਗੁ. ਪ੍ਰ. ਸੂ.)। ੧੧ ਉਸ ਨੂੰ। ੧੨ (ਅ.) ਬਰੀ- ਜੇ ਮੁਕਤ (ਬਚਣਾ) ਹੋਣਾ ਚਾਹੁੰਦਾ ਹੈਂ। ੧੩ ਥਾਂ 'ਤੇ ਮਾਰ ਦਿੱਤਾ ਜਾਵੇਗਾ। ੧੪ ਥਾਲ ਵਿਚ ਪੂਰ ਕੇ (ਰੱਖ ਕੇ)। ੧੫ ਵੱਡਾ ਭਾਈ ਪਿਤਾ ਦਾ, ਤਾਯਾ, (ii) ਪਿਆਰਾ, ਪ੍ਰਿਯ।*

'ਜਹਿਂ ਰਾਜਾ ਥੋ ਮਰ ਗਿਰ ਗਯੋ। ਹੋਗ ਉਸੈ ਥਾਂ ਸੋ ਗਿਰ ਗਯੋ॥੧੦॥

ਦੋਹਰਾ॥

ਭਲੇ ਭਾਗ ਹਮ ਗੁਰ ਕਰੇ, ਤੌ ਹਮ ਆਵਗੁ ਲੱਭ।
ਲਭੈ ਨ ਆਵਗੁ ਜੌ ਹਮੈ, ਤੌ ਮਾਰੀਯਗੁ ਔਲਾਦ ਹਮ ਸੱਭ'॥੧੧॥

ਚੌਪਈ॥

ਔਰ ਕਹੀ, 'ਸਭ ਪੁਛ ਲਯੋ ਲੋਗ। [1]ਗਿਰਜੋ ਪਰਜਾ ਕਿਸ ਲੱਭਜਾ ਹੋਗ'।
ਮੋਹਨ ਸੋਂ ਸ਼ਾਹ [2]ਬੰਧਜੋ ਕਰਾਰ। ਲਜਾਵੈ [3]ਸੁਤ ਨਿਜ ਕਰ ਕਿਤ ਭਾਲ॥੧੨॥
ਜਾਇ ਉਨੈਂ ਬਹੁ ਤਲਾਇਸ਼[4] ਕਰੀ। ਉਨ ਪਰ ਆਈ ਬਹੁ [5]ਸੁਭ ਘਰੀ।
ਨਜ਼ਰ ਪਰਜੋ ਉਨ ਲਯੋ ਉਠਾਇ। ਜੀਐ ਤੇ ਪਜਾਰੋ [6]ਪੁੱਜਜੋ ਧਾਇ॥੧੩॥
ਦਯੋ ਪਤਿਸ਼ਾਹੇ ਤੁਰਤ ਸੁ ਜਾਇ। ਦੇਖ ਮਿਹਰਵਾਨ ਭਯੋ ਪਤਿਸ਼ਾਹਿ।
'ਮੋਹਨ ਮੰਗ ਲੈ ਸ਼ਾਹੋਂ ਜ਼ਮੀਨ। [7]ਘੁਮਾਇ ਲਾਖ ਦੀਓ ਪਟਾ ਸੁ ਕੀਨ।
ਸਤਿਗੁਰ ਕ੍ਰਿਪਾ ਤੇ ਬਨ ਆਈ ਬਾਤ। ਭਏ ਪ੍ਰਸੰਨ ਇਮ ਮੋਹਨ ਤਾਤ[8]॥੧੪॥

## ਫੂਲਕਿਆਂ ਦਾ ਪ੍ਰਸੰਗ

### (ਕਹਜੋ, ਇਸੈ ਹਮ ਦੀਨੋਂ ਰਾਜ...)

ਦੋਹਰਾ॥

ਸੁਨੋਂ ਬਾਤ ਅਬ ਫੂਲ ਕੀ, ਜਿਮ ਕਰ ਵਧਿਓ ਜੋਇ।
[9]ਪੇਟ ਵਜਾਯੋ ਗੁਰ ਢਿਗੈ, ਹਰਿਗੋਬਿੰਦ ਅਗੈ ਖਲੋਇ॥੧॥

ਚੌਪਈ॥

ਏਕ ਬਾਰ ਗੁਰ ਮਹਿਰਾਜੈ ਆਯੋ। ਭਾਈ ਭਗਤੂ ਸੰਗ ਕਾਲੋ ਲਜਾਯੋ।
'ਜੋ ਮੁਖ ਮਾਂਗੈਂ ਸੋ ਗੁਰ ਦੇਹਿਂ। ਦੁੱਧ ਪੁੱਤ ਧਨ ਖੁਸ਼ੀਆਂ ਲੇਹਿਂ'॥੨॥
ਔਰ ਸਿੱਖ ਬਹੁ ਆਨ ਮਿਲਾਏ। ਫੂਲ ਬਾਲਕ ਹੁਤ [10]ਪਸ਼ੂ ਚਰਾਏ।
ਤਿਨ ਸੁਨ ਲਯੋ ਸੰਗਤ ਮਿਲ ਗਈ। ਰੂਠ ਸੋਚ ਉਨ ਰੋਟੀ ਨ ਖਈ॥੩॥
'ਮਾਤਾ ਪਿਤਾ ਮੁਹ[11] ਜੀਵਤ ਨਾਹੀਂ। ਕੌਨ ਮਿਲਾਵੈ ਮੁਹਿ ਗੁਰ ਪਾਹੀ'[12]।
ਇਮ ਕਹਿ ਕੈ ਵਹੁ ਪਰਿਓ ਰੋਇ[13]। ਖਬਰ ਭਈ ਕਾਲੇ ਚਾਚੈ ਸੋਇ॥੪॥
ਪ੍ਰਾਤ[14] ਫੂਲ ਸੰਗ ਕਾਲੇ ਉਠਯੋ। ਦਹੀਂਡੀ[15] ਦੈ *ਸੰਗ ਅੱਗੈ ਕੀਯੋ।

*੧ ਡਿੱਗਾ ਪਿਆ (ਮਤਾਂ ਕਿਸੇ ਲੱਭਿਆ ਹੋਵੇ)। ੨ ਇਕਰਾਰ ਕੀਤਾ ਸੀ। ੩ ਪੁੱਤਰ ਆਪਣਾ। ੪ (ਫ਼ਾ.) ਤਲਾਸ਼, ਢੂੰਡ-ਭਾਲ। ੫ ਸ਼ੁਭ ਘੜੀ, ਨੇਕ ਸਮਾਂ। ੬ ਝੱਟ ਜਾ ਪੁੱਜਾ। ੭ ਲੱਖ ਘੁੰਮਾਉਂ ਦਾ ਪਟਾ ਉਸ ਦੇ ਨਾਮ ਕਰ ਦਿੱਤਾ। ੮ ਝਟਪਟ, ਉਸੇ ਵੇਲੇ। ੯ ਢਿੱਡ ਵਜਾਇਆ ਗੁਰੂ ਅੱਗੇ। ੧੦ ਡੰਗਰ ਪਸ਼ੂ ਚਰਾ ਰਿਹਾ ਸੀ। ੧੧ ਮੇਰੇ। ੧੨ ਪਾਸ, ਕੋਲ। ੧੩ ਰੋ ਪਿਆ। ੧੪ ਪ੍ਰਾਤਾ ਕਾਲ, ਸਵੇਰੇ। ੧੫ ਦਹੀਂ ਦੀ ਹਾਂਡੀ, ਦਹੀਂ ਦੀ ਮਟਕੀ। *ਪਾਠਾਂਤਰ :- 'ਸਿਰ ਆਗੈ ਕਰਿਓ'।*

ਆਇ ਸਤਿਗੁਰ ਢਿਗ [1]ਠਾਂਢੋ ਭਯੋ। ਤੌ ਸਤਿਗੁਰ ਧ੍ਯਾਨ ਵਲ ਫੂਲੈ ਅਯੋ॥੫॥

ਦੋਹਰਾ॥

ਅਗੇ ਦਹਿੰਡੀ ਫੂਲ ਧਰ, [2]ਮੱਥੋ ਭੂਮ ਟਿਕਾਇ।
ਹੋਇ ਖੜੈ ਢਿਡ ਠੋਕਿਆ[3], [4]ਜਿਮ ਕਾਲੈ ਹੁਤ ਸਮਝਾਇ॥੬॥

ਚੌਪਈ॥

ਤਬ ਗੁਰ ਦੇਖ ਤਿਸ ਭਏ ਪ੍ਰਸੰਨ। ਖਿੜ ਖਿੜ ਹੱਸੇ ਭਾਗ ਉਨ ਧੰਨ।
ਕਿਤ ਤੁਰਜੋ ਸਗਨ[5] ਭਲ ਔ ਭਲ ਘੜੀ। ਭਲੀ ਦ੍ਰਿਸ਼ਟ ਤਿਸ ਗੁਰ ਵਲ ਅੜੀ॥੭॥

ਦੋਹਰਾ॥

ਸਤਿਗੁਰ ਪੂਛੇ 'ਕਾਲਿਆ! ਯਹ ਬਾਲਕ ਹੈ ਕੋਇ[6]?
ਅਬ ਢਿੱਡ ਵਜਾਯੋ ਕਿਮ ਇਨੈਂ, ਮੁਹਿ ਬਾਤ ਸਮਝਾਓ ਸੋਇ'॥੮॥

ਚੌਪਈ॥

ਹਾਥ ਜੋੜ ਉਨ ਬਚਨ ਉਚਾਰੇ। ਹੁਇ ਸਨਮੁਖ ਗੁਰ ਸਚ ਦਰਬਾਰੇ।
'ਹੋਹੁ ਸਤਿਗੁਰ ਤੁਮ ਜਾਣੀ ਜਾਣ। ਇਸ ਕਾ ਬਾਪ ਮੁਯੋ [7]ਵਿਚ ਘਾਣ॥੯॥
ਚਤਰਸਾਲ ਹਮ ਪਰ ਜਬ ਪਯੋ[8]। ਇਸ ਕਾ ਬਾਪ ਉਨੈਂ ਮਾਰ ਦਯੋ।
ਹਮਰੋ ਥੋ ਸੋ ਬੜੋ ਭਰਾਇ। ਫੂਲ ਭਤੀਜੋ ਮੇਰੋ ਆਹਿ॥੧੦॥
ਇਸ ਕੋ [9]ਘਾਟੋ ਰਿਜਕਹ ਰਹਯੋ। ਇਸ ਤੁਮ ਅੱਗੈ ਪੇਟ ਬਜਯੋ।
ਨਿਮਾਇ[10] ਬਾਪਨ ਕੇ ਗੁਰ ਮਾਈ ਬਾਪ। ਯਹ ਸੁਨ ਢਿੱਡ ਬਜਾਯੋ ਆਪ॥੧੧॥

ਦੋਹਰਾ॥

ਰਿਜਕ ਅਨਾਇਤ[11] ਕਿਛ ਕਰੋ, ਧਰੋ ਇਸੈ ਸਿਰ ਹਾਥ।
ਯਹ ਸ਼ਰਨ ਤੁਮਾਰੀ ਆ ਪਰਜੋ, [12]ਸੁਤ ਹਮਰੇ ਹੈ ਬਡ ਭ੍ਰਾਤ'॥੧੨॥

ਚੌਪਈ॥

ਸਤਿਗੁਰ ਸੱਦ ਪਾਸ ਫੂਲ ਮੰਗਾਯਾ। ਆਇ ਸੀਸ ਉਨ ਚਰਨ ਛੁਹਾਯਾ।
ਤਬ ਗੁਰ ਹੋਏ ਬਹੁਤ ਪ੍ਰਸੰਨ। [13]ਦਈ ਫੂਲ ਲੜ ਤੌ ਗਠ ਬੰਨ੍ਹ॥੧੩॥
ਕਹਜੋ 'ਇਸੈ ਹਮ ਦੀਨੋਂ ਰਾਜ। ਪੂਰਨ ਕੀਨੋ ਇਸ ਹਮ ਕਾਜ।
ਹਾਥੀ ਘੋੜੇ ਤੋਪ ਜੰਬੂਰੇ। [14]ਪਾਲਕੀਅਨ ਸਜੋਂ ਰਹਿੰ ਘਰ ਪੂਰੇ॥੧੪॥

---

*੧ ਖਲੋ ਗਿਆ। ੨ ਮੱਥਾ ਧਰਤੀ 'ਤੇ (ਗੁਰੂ ਸਾਹਿਬ ਅੱਗੇ) ਟੇਕਿਆ। ੩ ਵਜਾਇਆ। ੪ ਜਿਸ ਤਰ੍ਹਾਂ ਚਾਚੇ ਕਾਲੇ ਨੇ ਸਮਝਾਇਆ ਸੀ। ੫ ਚੰਗੇ, ਨੇਕ ਸ਼ਗਨਾਂ ਵੇਲੇ, ਨੇਕ ਘੜੀ। ੬ ਕੌਣ। ੭ ਲੜਾਈ ਵਿਚ। ੮ ਧਾਇਆ। ੯ ਰਿਜ਼ਕ ਦਾ ਘਾਟਾ ਰਿਹਾ। ੧੦ ਜਿਸ ਦਾ ਮਾਂ ਬਾਪ ਨਾ ਹੋਵੇ (ਯਤੀਮਾਂ ਦੇ)। ੧੧ (ਅ.) ਇਨਾਯਤ, ਬਖਸ਼ਿਸ਼, ਕ੍ਰਿਪਾ। ੧੨ ਪੁੱਤਰ, ਮੇਰੇ ਵੱਡੇ ਭਰਾ ਦਾ ਪੁੱਤਰ। ੧੩ ਫੂਲ ਦੇ ਲੜ ਬੰਨ੍ਹ ਦਿੱਤੀ, ਬਖ਼ਸ਼ ਦਿੱਤੀ (ਪਾਤਸ਼ਾਹੀ)। ੧੪ ਪਾਲਕੀਆਂ ਨਾਲ।*

ਜੋ ਔਰਨ ਕੋ ਭੀ ਬਖਸ਼ੀਸ਼ ਕਰਾਈ। ਰਹੀਗੁ ਅਖੁੱਟ ਨਿਖੁੱਟਗੁ ਨਾਹੀਂ।
'ਦਯੋ ਰਾਜ ਤੁਹਿ [1]ਦੁਇ ਦਰਜਾਇ ਮਾਂਹਿ'। ਸ੍ਰੀ ਮੁਖਵਾਕ ਕਹਯੋ ਅਸ ਤਾਂਹਿ॥੧੫॥

ਦੋਹਰਾ॥

ਔਰ ਬਹੁਤ ਖੁਸ਼ੀਆਂ ਕਰੀ, ਲੈ ਗਯੋ ਫੂਲ ਘਰ ਧਾਇ।
ਸੁਨ ਕਾਲੇ ਤ੍ਰੀਮਤ ਅੱਗ ਲਗੀ, [2]'ਕਿਮ ਪੁਤ ਆਯੋ ਪ੍ਰਾਏ ਦਿਵਾਇ'॥੧੬॥

ਚੌਪਈ॥

ਕਾਲੈ ਕੋ ਬਡ ਤ੍ਰਿਯਾ[3] ਸਤਾਯਾ। ਕਿਮ ਕਾਲੇ ਦਿਨ ਦਸਵਾਂ ਆਯਾ।
ਉਸੀ ਤੌਰ ਫਿਰ ਲਈ ਦਹਿੰਡੀ[4]। ਨਿਜ ਸੁਤ ਕੈ ਸਿਰ ਪਰ ਧਰ ਦੀਂਡੀ[5]॥੧੭॥
ਫਿਰ ਸਤਿਗੁਰ ਜਬ ਝਾਤੀ ਪਾਈ। ਦੇਖਯੋ ਬਾਲਕ ਅਗੈ ਖੜਵਾਈ।
ਉਸੀ ਤੌਰ ਢਿੱਡ ਲੜਕੇ ਠਠੋਰਾਂ[6]। ਸ੍ਰੀ ਸਤਿਗੁਰ ਮੁਖ ਉਸ ਵਲ ਜੋਰਾ[7]॥੧੮॥

ਦੋਹਰਾ॥

ਤੌ ਸਤਿਗੁਰ ਉਸ ਹਸ ਕਹਯੋ, [8]'ਅਬ ਲੜਕੋ ਆਣਯੋ ਔਰ?
ਹਮ ਤੌ ਉਸ ਇਤਨੋਂ ਦਯੋ, ਵੁਹ ਕਰੂ ਤੁਹਾਰੀ ਗੌਰ[9]'॥੧੯॥

ਦੋਹਰਾ॥

ਭਗਤੂ ਭਾਈ ਤਹਿਂ ਖੜੋ; ਕਹਿ ਤਿਨ ਯੌ ਕਰਾਈ ਅਰਦਾਸ।
'ਅਪਨੋ ਬੀਜਯੋ ਹੁਇ ਜੋਊ, ਰਹੈ ਮੋਹਨਕਿਆਂ ਪਾਸ'॥੨੦॥

ਚੌਪਈ॥

ਭਾਈ ਸਫ਼ਾਰਸ਼ ਗੁਰ ਮੰਨ ਲਈ। ਇਸ ਬਿਧ ਥਾਪੀ ਸਭਹਨ ਦਈ।
ਇਕ ਕਾਲੇ ਕੀ ਭਈ ਕਮਾਈ। ਸਭੀ ਮੋਹਨ [10]ਸੁਤਨ ਕੋ ਗਯੋ ਰਜਾਈ॥੨੧॥
ਐਸੀ ਖੁਸ਼ੀ ਪਰ ਕਾਲੇ ਅਈ। ਅਪਨੋ ਬਲ ਗੁਰ ਤਹਿਂ ਮਧ ਦਯੋ ਪਈ।
*ਜੈਦ ਪੁਰੀ ਆਨ ਤੌ ਉਨ ਮਾਰਾ। ਕਹੈਂ ਲੋਕ ਉਸ ਅਤਿ ਬਲ ਵਾਰਾ[11]॥੨੨॥

## ਫੂਲਕਿਆਂ ਦਾ ਔਰ ਪ੍ਰਸੰਗ

### (ਛਿਆਂ ਭਾਈਆਂ ਛੇ ਪਿੰਡ ਬਧੇ...)

ਦੋਹਰਾ॥

ਸੁਨੋ ਬਾਤ ਅਬ ਫੂਲ ਕੀ, ਜਿਮ ਫੁਰੇ[12] ਬਚਨ ਗੁਰ ਸੋਇ।

---

*੧ ਦੋ ਦਰਿਆਵਾਂ (ਬਿਆਸ ਤੇ ਸਤਲੁਜ) ਵਿਚਕਾਰ। ੨ ਪਰਾਏ ਪੁੱਤਰਾਂ ਨੂੰ ਕਿਵੇਂ ਰਾਜ ਦਿਵਾ ਲਿਆਇਆ ਹੈਂ? ੩ ਇਸਤਰੀ। ੪ ਦਹੀਂ ਦੀ ਮਟਕੀ। ੫ ਦਿੱਤੀ। ੬ ਵਜਾਯਾ। ੭ ਜੋੜਿਆ, ਕੀਤਾ। ੮ ਹੋਰ ਲੜਕਾ ਲੈ ਆਇਆਂ ਹੈਂ? ੯ ਧਿਆਨ, ਦੇਖ-ਭਾਲ, ਸੰਭਾਲ। ੧੦ ਪੁੱਤਰਾਂ ਨੂੰ। ੧੧ ਬਲ ਵਾਲਾ, ਬਲਵਾਨ। ੧੨ ਪੂਰੇ ਹੋਏ। *ਜੈਦਪਰਾਣਾ, ਮਾਲਵੇ ਵਿਚ ਭੋਖੜੀ ਦਾ ਇਕ ਸਰਦਾਰ, ਜੋ ਲਾਲਾ ਭੁੱਲਰ ਨਾਲ ਮਿਲ ਕੇ ਫੂਲ ਦੇ ਵਡੇਰੇ ਮੋਹਨ, ਕਾਲਾ ਆਦਿ ਨੂੰ ਤੰਗ ਕਰਦਾ ਸੀ; ਉਸ ਨੇ ਗੁਰੂ ਹਰਿਗੋਬਿੰਦ ਜੀ ਦੇ ਕਹਿਣ 'ਪੁਰ ਵੀ ਕਾਲੇ ਕਿਆਂ ਨੂੰ ਜ਼ਮੀਨ ਨਹੀਂ ਦਿੱਤੀ ਸੀ। ਕਾਲੇ ਨੇ ਉਸ ਨੂੰ ਜੰਗ ਵਿਚ ਮਾਰ ਕੇ ਮਹਿਰਾਜ ਵਸਾਇਆ।*

ਭਯੋ ਰਿਜਕ ਉਸ ਘਰ ਘਣੋ[੧], ਔ ਭਏ ਪੁੱਤ੍ਰ ਉਸ ਦੋਇ[੨]॥੧॥

ਚੌਪਈ॥

ਤਿਲੋਕਾ ਰਾਮਾ ਤਿਨ ਕੇ ਨਾਮ। ਫੂਲ ਬੰਧਜੋ ਜਾਇ ਫੂਲ ਗਿਰਾਮ।
ਤੌ ਲੌ ਪਤਿਸ਼ਾਹੀ ਦਸਮੀ ਆਏ। ਦੈ ਪਾਹੁਲ ਤੇ ਸਿੰਘ ਬਣਾਏ॥੨॥
ਔ ਰਾਮੇ ਕੇ ਭਏ ਪਾਂਚ ਸਪੂਤ[੩]। ਆਲੋ ਸਿੰਘ ਭੂਮੀਓ ਔਧੂਤ।
ਦੂਨੋ, ਸੂਰਤੀਓ, ਪੰਜਵੋਂ ਰਘੂ ਪਛਾਨੋ। ਹਮੀਰਾ ਗਜਪਤ [੪]ਸੁਤ ਤਿਲੋਕੇ ਜਾਨੋ॥੩॥
ਜਿਤ ਵਲ ਦੌੜ ਸੁ ਧੌੜ[੫] ਕਰਾਹਿਂ। ਹੋਇ ਫਤ੍ਹੇ ਸੋਊ ਹਾਰੇ ਨਾਹਿਂ।
ਆਏ ਬੰਦੇ ਸੋਂ ਰਲ ਮਿਲੇ। ਮ੍ਰਵਾਇ ਦੁਸ਼ਟ ਕੰਮ ਕਰਾ ਲਏ ਭਲੇ॥੪॥

ਦੋਹਰਾ॥

ਸੁਨਾਮ ਮੂਣਕ ਤੁਰਕ ਕੋ, ਨਿਕਲ ਨ ਬਾਹਰ ਪਾਇ।
ਜੋ ਨਿਕਲੈ [੬]ਦੱਸ ਬੰਦਯਨ, ਲੇਵੈ ਉਨੈ ਮ੍ਰਵਾਇ॥੫॥

ਚੌਪਈ॥

ਫੂਲ ਮਹਿਰਾਜੀ ਇਕੱਤ੍ਰ ਸਭ ਭਏ। ਇਮ ਕਰ ਕੰਮ ਸਭਨ [੭]ਗੱਠ ਲਏ।
ਔਰ ਸਭੀ ਕਬ ਆਖੀ ਜਾਇ। ਸੂਚ ਸੂਚ[੮] ਕਿਛ ਦਯੋ ਸੁਨਾਇ॥੬॥
ਰਾਮੇ ਤਿਲੋਕੇ ਸੁਤ ਭਏ ਜੁਵਾਨ। ਔਰ ਵਾਧੋ ਭਯੋ ਉਨ ਮਧ ਆਨ।
ਉਲਾਦ ਉਨ੍ਹੈਂ ਘਰ ਔਰੇ ਭਈ। ਭੂਮ ਚਹੈਂ ਵਹਿ ਔਰ ਦਬਈ[੯]॥੭॥

ਝੂਲਨਾ॥

[੧੦]ਸਤਾਰਾਂ ਸੈ ਸਤਾਸੀਏ ਮੈਂ, ਜੰਗਲ ਪੜੇ [੧੧]ਤ੍ਰਿਣ ਕਾਲ।
ਰਲ ਫੂਲ ਪੌਤ੍ਰਨ ਗਲ ਕਰੀ, ਕੋਊ ਮੁਲਖ ਬਸਾਈਏ ਪਾਨੀਵਾਲ[੧੨]।
ਬਾਲਜੋਵਾਲ[੧੩] ਧਨੌਲਾ[੧੪] ਭਦੌੜ[੧੫] ਸਹਣੋ[੧੬], ਆਇ ਬੰਨ੍ਹਜੋ ਅਢਿਆਯੋ[੧੭] ਬਨਾਲਾ[੧੮]।
ਛਿਆਂ ਭਾਈਆਂ ਛੇ ਪਿੰਡ ਬਧੇ ਖਾਲਸਾ, ਆਇ ਦਯੋ [੧੯]ਮੁਲਕ ਮੱਲ ਬਹਾਲਾ॥੮॥

---

*੧ ਬਹੁਤ। ੨ ਦੋ ਪੁੱਤਰ (ਤਿਲੋਕਾ ਤੇ ਰਾਮਾ)। ੩ ਰਾਮੇ ਦੇ ਪੰਜ ਪੁੱਤਰ (ਆਲਾ ਸਿੰਘ, ਭੂਮੀਆ, ਦੂਨਾ, ਸੂਰਤੀ ਤੇ ਰਘੂ)। ੪ ਤਿਲੋਕੇ ਦੇ (ਦੋ) ਪੁੱਤਰ (ਹਮੀਰਾ ਤੇ ਗਜਪਤ)। ੫ ਹੱਲਾ। ੬ ਬੰਦਿਆਂ ਦੇ ਦੱਸਣ ਪੁਰ। ੭ ਠੀਕ ਪ੍ਰਬੰਧ ਕਰ ਲਿਆ। ੮ ਸੰਕੋਚ ਕਰ ਕੇ, ਸੰਖਿਪਤ ਤੌਰ 'ਤੇ। ੯ ਦਬਾਉਣਾ, ਮਾਰਨਾ (ਹੋਰ ਜ਼ਮੀਨ 'ਤੇ ਕਬਜ਼ਾ ਕਰਨਾ ਚਾਹੁੰਦੇ ਸਨ)। ੧੦ ਸੰਮਤ ੧੭੮੭ (੧੭੩੦ ਈ.)। ੧੧ ਘਾਹ ਪੱਠੇ (ਦਾ ਕਾਲ ਪੈ ਗਿਆ)। ੧੨ ਪਾਣੀ ਵਾਲਾ, ਜਿਥੇ ਪਾਣੀ ਆਦਿ ਕਾਫੀ ਹੋਵੇ। ੧੩-੧੮ ਛੇ ਪਿੰਡ- ਬੱਲੋਵਾਲ, ਧਨੌਲਾ, ਭਦੌੜ, ਸ਼ਹਿਣਾ, ਹਢਯਾਯਾ ਅਤੇ ਬਰਨਾਲਾ ਜੋ ਛੇ ਭਰਾਵਾਂ (ਫੂਲ ਦੇ ਪੋਤ੍ਰਿਆਂ) ਨੇ ਵਸਾਏ। ੧੯ ਮੁਲਕ ਮੱਲ ਕੇ ਖਾਲਸੇ ਨੂੰ ਬਿਠਾ ਦਿੱਤਾ।*

## ਔਰ ਸਾਖੀ ਮਾਲਵੇ ਕੀ ਤੁਰੀ

(ਚਿਰੀਅਨ[1] ਜਿਮ ਤੁਰਕ ਲੁਕ ਨਠੇ...)

ਦੋਹਰਾ॥

ਸਾਖੀ ਸੁਨੋਂ ਫਿਰ ਮਲਵਈਅਨ, ਜਿਮ ਪੰਥ ਉਪਰਾਲੋ ਕੀਨ।
ਫੂਲਾਇਣ [2]ਬਾਧੋ ਭਯੋ, [3]ਕਰ ਦੌਰ ਮੁਲਕ ਮਲ ਲੀਨ॥੧॥

ਚੌਪਈ॥

ਪੰਥ ਨਿਕਲ ਜਬ ਮਾਲਵਜੋਂ ਜਾਵੈ। ਤੁਰਕ ਮਾਲਵੇ ਪਰ ਚੜ੍ਹ ਧਾਵੈਂ।
ਜਾਵੈਂ ਕੁਟ ਲੁਟ ਟਕੇ ਮੰਗਾਹਿੰ। ਜੇਤਿਕ[4] ਉਨ ਤੇ ਦਏ ਨ ਜਾਹਿੰ॥੨॥
ਮੁਹਰੇ ਹੁਇ ਤੁਰੇ ਮਲੇਰੀ[5] ਪਠਾਨ। ਓਇ ਚਾਹੈਂ ਦਯੈ ਕਢਵਾਯੋ ਹਿੰਦੁਵਾਨ[6]।
ਮਲਵਯਨ ਇਮ ਮਿਥੀ ਸਲਾਹਿ। ਲਜਾਇ ਖਾਲਸੇ ਲਯੋ ਮਲੇਰੀ ਮ੍ਰਵਾਇ॥੩॥
ਇਮ ਮਿਥ ਤੁਰਜੋ ਆਲੋ ਸਿੰਘ ਆਪ। ਸਾਥ ਬੁਢਾ ਸਿੰਘ ਗੁਰਬਖਸ਼ ਸਿੰਘ ਥਾਪ।
ਪੰਥ ਅੰਮ੍ਰਿਤਸਰ ਹੁੱਤੇ ਡੇਰੇ। ਤੌ ਦਏ ਨਜ਼ਰਾਨੇ ਸਭ ਪੰਥ ਕੇਰੇ[7]॥੪॥
ਹੁਤੋ ਪੰਥ ਅਕਾਲ ਬੁੰਗੇ ਲਗਜੋ ਦਿਵਾਨ। ਸੁਨੈ ਰਹਿਰਾਸ ਪੰਥ ਨਿਤ ਆਨ।
ਆਲੈ ਸਿੰਘ ਲਏ ਭਾਈ ਸਾਥ। ਜੋੜ ਖੜਜੋ ਖਾਲਸੈ ਢਿਗ ਹਾਥ॥੫॥

ਦੋਹਰਾ॥

ਕਹੀ ਹਕੀਕਤ ਖੜ੍ਹ ਉਨ੍ਹੈਂ, ਸੁਨੀ ਪੰਥ [8]ਦੈ ਕਾਨ।
ਉਨ੍ਹ ਕਹੀ, 'ਸਤਾਵੈਂ ਤੁਰਕ ਹਮ, ਮਲੇਰੋ ਉੱਠ ਪਠਾਣ॥੬॥

ਚੌਪਈ॥

ਹਮ ਕੋ ਆਇ ਮਲੇਰੀ ਸਤਾਵੈਂ। ਮੁਲਕ ਹਮਾਰੋ ਲੁੱਟ ਲਿਜਾਵੈਂ।
ਸੁਨ ਕਰ ਉੱਤ੍ਰ ਪੰਥ ਉਚਾਰਜੋ। ਅਸੀਂ ਕਰੇਂਗੇ ਉਨ ਚੜ੍ਹ ਮਾਰਜੋ॥੭॥
ਕਿਮ ਕਰ ਉਨ ਕੋ ਕਾਬੂ ਕਰਵਾਯੋ। [9]ਗੜ੍ਹ ਕੋਟਨ ਕਿਤੈ ਦੂਰ ਲਿਆਯੋ।
ਉਸ ਕਰ ਸਿੰਘ ਉਨ ਮਾਰ ਗਵਾਹਿੰ। ਜਿਮ ਕਰ ਪੰਥੈ [10]ਦਾਯ ਸੁ ਮਾਹਿੰ'॥੮॥
ਆਲੈ ਸਿੰਘ ਤਿਮ ਲੀਨੀ ਮਾਨ। 'ਮੈਂ ਯਹੀ ਕਰੂੰਗ ਜਾ ਊਹਾਂ ਠਾਨ'।
ਕਹੀ ਪੰਥ, 'ਆਵੈਂ ਤੁਮ ਪਾਸ। ਅਕਾਲ ਬੁੰਗੈ ਖੜ ਕਰੀ ਅਰਦਾਸ॥੯॥
'ਦੀਪਮਾਲ ਕੋ ਮੇਲੋ ਲਾਇ। ਚੜੂਗੁ ਪੰਥ ਤੌ ਤੁਮਰੇ ਦਾਇ'[11]।

---

*੧ ਚਿੜੀਆਂ ਵਾਂਗ। ੨ ਵਾਧਾ ਹੋਇਆ। ੩ ਹੱਲੇ ਕਰ ਕੇ। ੪ ਜਿੰਨੇ-ਕੁ। ੫ ਮਾਲੇਰਕੋਟਲਾ ਦੇ। ੬ ਹਿੰਦੂਆਂ ਨੂੰ। ੭ ਨੂੰ। ੮ ਕੰਨ ਦੇ ਕੇ, ਧਿਆਨ ਨਾਲ। ੯ ਕਿਲ੍ਹਿਆਂ ਗੜ੍ਹੀਆਂ ਤੋਂ ਉਨ੍ਹਾਂ ਪਠਾਣਾਂ ਨੂੰ ਦੂਰ ਕੱਢ ਲਿਆਵੋ। ੧੦ ਦਾਉ ਵਿਚ ਆ ਜਾਣ। ੧੧ ਵੱਲ, ਤਰਫ਼।*

ਭਾਈ ਦੂਜ[1] ਕੋ ਦਿਨ ਮਿਥ ਲਯੋ। ਮੁਹਰੈ ਲਗਨ ਬੁਢੈ ਸਿੰਘ ਕਹਯੋ॥੧੦॥

ਦੋਹਰਾ॥

ਤੁਰਤੈ ਆਗੈ ਹੋਇ ਸਿੰਘ, ਜੋੜ ਹੱਥ ਕਹੀ ਫੇਰ।
'ਜੇ ਪੰਥ ਖਬਰ ਨਾ ਹਮ ਲਈ, ਤੌ ਮਾਰੈਂ ਤੁਰਕ ਮੁਹਿ ਘੇਰ'॥੧੧॥

ਚੌਪਈ॥

ਤੌ ਖਾਲਸੈ ਬਹੁ ਧੀਰ ਧਰਾਯੋ। 'ਜ਼ਰੂਰ ਪੰਥ ਚਹੂਗੁ ਤੁਮ ਪਹਿ ਆਯੋ'।
ਜਾਇ ਆਲੇ ਸਿੰਘ ਤਿਮ ਹੀ ਕਰੀ। ਪਿੰਡ ਮਲੇਰੀਅਨ ਰਚੀ [2]ਕਠਨ ਗੜ੍ਹੀ॥੧੨॥
ਢਿਗੈ ਬਨਾਲੈ ਸੰਘੇੜੋ ਗ੍ਰਾਮ। ਕਿਛ ਸੀਸ ਛਪਾਵਨ ਕਰ ਲਯੋ ਥਾਮ[3]।
ਤੌ ਸੁਨ ਮਲੇਰੀਏ ਚੜ੍ਹੇ ਪਠਾਨ। ਸਾਥ ਲਿਆਏ ਰਾਇ ਲੁਟਵਾਨ॥੧੩॥
[4]ਤੋਪ ਜੰਬੂਰੇ ਸਾਥ ਲਿਆਏ। ਆਲੈ ਸਿੰਘ [5]ਲਯੋ ਮਧ ਘਿਰਵਾਏ।
ਢੁਕ ਉਨ ਲੀਨੇ ਮੋਰਚੇ ਲਾਇ। ਆਲੈ ਸਿੰਘ ਵਲ ਸਿੰਘਨ ਤਕਾਇ॥੧੪॥
ਉਤੈ ਪੰਥ ਨੇ ਕਰੀ ਚੜ੍ਹਾਈ। ਦਏ ਨਗਾਰਨ ਡੰਕੇ ਲਾਈ।
ਭਾਈ ਬੁਢੋ ਸਿੰਘ ਆਗੈ ਹੋਯੋ। ਰਾਤ ਦਿਵਸ ਪਾਰ ਦਰਜਾਇ ਹੋਯੋ॥੧੫॥

ਦੋਹਰਾ॥

ਭੂਖ ਲਗੈ ਜਹਿੰ ਖਾਲਸੈ, ਤਹਿੰ ਲੁਟ ਖਾਹਿ ਗਿਰਾਮ[6]।
ਵਾਜ ਤੋਪ ਜੰਬੂਰਨ ਕੰਨ ਪਰੀ, ਤਹਿੰ ਢੁਕ ਕੀਓ ਮੁਕਾਮ॥੧੬॥
ਯੌ ਪੰਥ ਬੁਢੈ ਸਿੰਘ ਕਹੀ, 'ਮਤ ਡੇਰੋ ਇਹਾਂ ਕਰਵਾਇ।
ਖਬਰ ਪੜੈ ਉਨ ਪੰਥ ਕੀ, ਮਤ ਕਤ ਲੁਕ ਭਜ ਜਾਹਿਂ'॥੧੭॥

ਚੌਪਈ॥

ਰਾਤ ਰਾਤ [7]ਤਿਤ ਤੇ ਤੁਰ ਪਏ। ਬੁਢੈ ਸਿੰਘ ਢਿਗ ਆਨ ਖੜਵਏ।
ਫੀਮ ਭੰਗ ਖੜ ਤਹਿੰ ਲਈ ਖਾਇ। [8]ਲੀਨੇ ਤੰਗ ਘੋੜਨ ਖਿਚਵਾਇ॥੧੮॥
ਅਬ ਫਿਰ ਸੁਨੋਂ ਆਲਾ ਸਿੰਘ ਬਾਤ। ਉਸ ਸੋਚਤ ਬੀਤੇ ਦਿਨ ਰਾਤ।
ਹੁਤੀ ਆਲੈ ਸਿੰਘ ਔਖੀ ਬਨੀ। ਕੰਧ ਚਿਣੀ ਥੀ ਤਹਿੰ ਅਣਚਿਣੀ॥੧੯॥
ਢੋਇ ਮੋਰਚੇ ਉਨ ਨੇੜੇ ਦਏ। ਅੰਦਰੋਂ ਬਹੁਤ ਹੁਤੇ ਸੋਸਏ[9]।
'ਲਾਇ ਕਿਤ ਆਵੈ ਖਾਲਸੋ ਦੇਰ। ਹਮ ਕੋ ਤੁਰਕ ਛਡੈ ਨਹੀਂ ਫੇਰ'॥੨੦॥
[10]ਚਕ ਚਕ ਗਰਦਨ ਦੇਖੈਂ ਉਤਾਹਿੰ। ਉਨ ਕੀ ਗਰਦ ਦਿਸੈ [11]ਕਿਤ ਨਾਂਹਿ।

---

*੧ ਭਾਈ ਦੂਜ (ਦੀਵਾਲੀ ਤੋਂ ਦੂਜ ਦੇ ਚੰਦ੍ਰਮਾ ਨੂੰ ਜਦ ਭੈਣਾਂ ਆਪਣੇ ਭਰਾਵਾਂ ਦੇ ਮੱਥੇ 'ਤੇ ਟਿੱਕਾ ਲਾਉਂਦੀਆਂ ਹਨ)। ੨ ਮਜ਼ਬੂਤ ਕਿਲ੍ਹਾ। ੩ ਥਾਂ। ੪ (ਫ਼ਾ,-ਜ਼ੰਬੂਰਕ) ਛੋਟੀਆਂ ਤੋਪਾਂ। ੫ ਵਿਚਕਾਰ ਘੇਰ ਲਿਆ। ੬ ਪਿੰਡ। ੭ ਉਥੋਂ। ੮ ਘੋੜਿਆਂ ਦੇ ਤੰਗ ਕੱਸ ਲਏ; ਤਿਆਰੀ ਕਰ ਲਈ। ੯ (ਸੰ.) ਸੰਸ਼ਯ; ਸ਼ੱਕ, ਸੰਦੇਹ (ਉਸ ਦੇ ਦਿਲ ਵਿਚ ਬਹੁਤ ਸ਼ੱਕ ਸੰਸੇ ਸਨ)। ੧੦ ਮੂੰਹ ਚੁੱਕ-ਚੁੱਕ ਉਤਾਂਹ ਵੇਖਦਾ, ਖਾਲਸੇ ਦੇ ਆਉਣ ਦਾ ਰਾਹ ਤੱਕਦਾ। ੧੧ ਕਿਧਰੇ ਨਾ (ਦਲ ਦੀ ਧੂੜ ਉਡਦੀ ਕਿਧਰੇ ਨਾ ਦਿਸਦੀ)।*

ਕਹੈਂ ਮਝੈਲਨ, 'ਹਮ ਕਜਾ ਪੀਰ[1]। ਖਰਚ ਥੁੜਯੋ ਯੌ ਬਹੁ ਭਈ ਭੀਰ[2]'॥੨੧॥

ਦੋਹਰਾ॥

ਹੁਤ ਆਲੋ ਸਿੰਘ ਧੀਰਜੀ[3], ਸੋ ਲੋਕਨ ਧੀਰ ਧਰਾਇ।
ਕਹੈ, 'ਰਹੋ ਤਕੜੇ ਤੁਸੀਂ, ਪੁਜੈ [4]ਪਲਕ ਘੜੀ ਪੰਥ ਆਇ'॥੨੨॥

ਚੌਪਈ॥

ਪੰਥ ਖੜਯੋ ਥੋ ਢੁਕ ਕਛੁ ਨੇਰੋ[5]। ਦਿਸਯੋ ਸੂਰ[6] ਤਬ ਭਯੋ ਸਵੇਰੋ।
ਚੜ੍ਹਯੋ ਖਾਲਸੋ ਕਰ ਅਰਦਾਸ। 'ਮਾਰ ਦੁਸ਼ਟ ਕੰਮ ਪੰਥ ਹੁਹਿ ਰਾਸ'॥੨੩॥
[7]ਛੋਡੇ ਫਰਰੇ ਨਿਸ਼ਾਨਨ ਕੇਰੇ। [8]ਲਾਏ ਧੌਂਸਨ ਡਗੇ ਘਨੇਰੇ।
ਫੜ ਘੋੜਨ ਕੀ ਵਾਗਹਿ ਲਈ। ਮਾਰ ਮਾਰ ਕਹਿ ਪੰਥ ਧੌੜ ਕਈ॥੨੪॥
ਬਜੇ ਨਗਾਰੇ ਔ ਫੌਜ ਧਾਈ। ਤੁਰਕਨ ਨਦਰ[9] ਘਟਾ ਸੀ ਆਈ।
ਘੁਰੇ[10] ਨਗਾਰੇ ਜਨੁ[11] ਬਾਦਲ ਗਰਜੈਂ। ਨਿਸ਼ਾਨ ਕੇਸਰੀ ਜਿਮ ਬਿੱਜਲ ਤਰਜੈਂ[12]॥੨੫॥
ਢੁਕ ਸਿੰਘਨ [13]ਛਲਕ ਬੰਦੂਕਨ ਕਰੀ। ਜਿਮ [14]ਗੋਲੀ ਬਡ ਗੜਿਅਨ ਪਰੀ।
ਲਗੇ ਤੁਰਕਨ ਤਨ ਸੋ ਗਿਰ ਪਾਹਿ। ਵਾਂਗ ਫੁਲਵਾੜੀ ਗਿਰ ਭਏ ਫਨਾਹਿ[15]॥੨੬॥

ਦੋਹਰਾ॥

ਸਿੰਘ ਅਚਾਨਕ ਇਮ ਪਰੇ, ਜਿਮ ਪਰੇ ਅਕਾਸ਼ੋਂ ਇੱਲ।
ਚਿਰੀਅਨ[16] ਜਿਮ ਤੁਰਕ ਲੁਕ ਨਠੇ, ਰਹੀ ਨ ਉਨ ਮਧ ਗਿੱਲ[17]॥੨੭॥

ਚੌਪਈ॥

ਫਿਰ ਖਾਲਸੋ ਖੈਂਚ ਦੌੜਯੋ ਤਲਵਾਰ। ਇਕ ਤੈ ਦਏ ਦੁਇ ਦੁਇ ਕਰ ਡਾਰ[18]।
ਅਗੈ ਕੋਇ ਨ ਲੜਿਓ ਖੜ ਕਰ। ਸਭ ਹੀ ਨੱਠੇ ਮਰਨੋਂ ਡਰ ਕਰ॥੨੮॥
ਜਿਨ ਹਥ ਦੇਖ ਫੜੇ ਹਥਿਆਰ। ਸੋ ਤੋ ਦੀਨ ਜ਼ਰੂਰੇ ਮਾਰ।
ਡਾਰ ਸ਼ਸਤ੍ਰ ਤਿਨ [19]ਦੰਤ ਘਾਹਿ ਲਯੋ। ਕਰੀ ਦਯਾ ਪੰਥਹਿ ਛਡ ਦਯੋ॥੨੯॥
ਉਤ ਤੇ ਨਿਕਸ ਆਲੋ ਸਿੰਘ ਡਹਯੋ। ਉਸ ਢਬ ਆਯੋ ਉਨ ਮਾਰ ਦਯੋ।
[20]ਤੋਪ ਰਹਿਕਲੇ ਉਨ ਲਏ ਸਾਂਭ। ਢੋਏ ਹੁਤੇ ਮੋਰਚਨ ਲਾਂਭ[21]॥੩੦॥

*੧ ਪੀੜ, ਦਰਦ। ੨ ਭੀੜਾ, ਬਿਪਤਾ। ੩ ਧੀਰਜਵਾਨ, ਹੌਸਲੇ ਵਾਲਾ। ੪ ਪਲ ਛਿਨ ਵਿਚ, ਜਲਦੀ ਹੀ। ੫ ਨੇੜੇ ਹੀ। ੬ ਸੂਰਜ। ੭ ਨਿਸ਼ਾਨਾਂ ਦੇ; ਝੰਡਿਆਂ ਦੇ ਫਰੇਰੇ ਖੋਲ੍ਹ ਦਿੱਤੇ। ੮ ਨਗਾਰਿਆਂ 'ਤੇ ਚੋਟਾਂ ਲਾ ਦਿੱਤੀਆਂ, ਕੂਚ ਦੀ ਤਿਆਰੀ ਹੋਈ। ੯ ਨਜ਼ਰ। ੧੦ ਵੱਜੇ। ੧੧ ਜਾਣੋ , ਮਾਨੋ। ੧੨ (ਅ.) ਤਰਜ਼- ਢੰਗ, ਰੀਤਿ (ਬਿਜਲੀ ਦੇ ਢੰਗ ਅਨੁਸਾਰ)। ੧੩ ਗੋਲੀਆਂ ਦੀ ਇਕਸਾਰ ਬਾਛੜ। ੧੪ ਵੱਡੇ ਗੜ੍ਹਿਆਂ ਵਾਂਗ ਗੋਲੀਆਂ ਪਈਆਂ। ੧੫ ਨਾਸ਼ (ਹੋ ਗਏ)। ੧੬ ਚਿੜੀਆਂ ਵਾਂਗ। ੧੭ ਸ਼ਕਤੀ, ਤਾਕਤ, ਹੌਸਲਾ। ੧੮ ਸੁੱਟ ਦਿੱਤੇ। ੧੯ ਦੰਦਾਂ ਵਿਚ ਘਾਹ ਲੈ ਲਿਆ (ਆਪਣਾ ਆਪ ਹਵਾਲੇ ਕਰ ਦਿੱਤਾ)। ੨੦ ਹਲਕੀਆਂ ਤੋਪਾਂ। ੨੧ ਲਾਂਭੇ, ਇਕ ਪਾਸੇ (ਜੋ ਮੋਰਚਿਆਂ ਦੇ ਆਸੇ-ਪਾਸੇ ਰੱਖੀਆਂ ਸਨ)।*

ਆਲੋ ਸਿੰਘ ਬਹੁ ਭਯੋ ਪ੍ਰਸੰਨ। ਭਈ ਸੋਊ ਜੋ ਉਨ ਚਹੀ ਮੰਨ।
ਤਹਿ ਕੀਏ ਮਲੇਰੀ ਪਠਾਣ ਬਹੁ ਘਾਤ। ਉਨੈਂ ਸੀਸ ਬਿਹਾਣੀ ਬਿੱਧਨ[੧] ਰਾਤ॥੩੧॥

ਦੋਹਰਾ॥

ਲੁੱਟੇ ਕੁੱਟੇ ਘਨੇ ਬਹੁ, ਖਾਲਸੋ ਰਹਜੋ ਅਘਾਇ[੨]।
ਬਜਵਾਇ ਨਗਾਰੇ ਜੀਤ ਕੇ, ਲਯੋ ਡੇਰੋ ਪੰਥ ਲਗਾਇ॥੩੨॥

ਚੌਪਈ॥

ਔਰ ਸੁਨੋਂ ਆਲੈ ਸਿੰਘ ਗੱਲ। ਮਿਲਜੋ ਪੰਥ ਕੋ ਜਿਮ ਝਬ[੩] ਚੱਲ।
ਲਗੇ ਪੰਥ ਕੇ ਦਿਸਨ ਨਿਸ਼ਾਨ। ਸੁਨਜੋ ਪੰਥ ਕੋ ਲਗਜੋ ਦਿਵਾਨ॥੩੩॥
ਹਾਥ ਜੋੜ ਕੇ ਸੀਸ ਝੁਕਾਯੋ। ਛੱਡ ਘੋੜੈ ਕੋ ਚਰਨੀ ਧਾਯੋ।
ਨਿਵ ਨਿਵ ਕੁੰਨਸੋ[੪] ਲਗੋ ਕਰਨ। ਮਿਲੈ ਨਿਹੰਗ ਤਿਸ ਛੋਹੈ ਗੋਡੇ ਚਰਨ॥੩੪॥
ਭਰ ਮੁੱਠੀ ਉਸ ਰੁਪੱਯਨ ਦੇਹਿ। ਕਰਵਾਇ ਅਰਦਾਸ ਔਰ ਖੁਸ਼ੀਆਂ ਲੇਹਿ।
ਘੋੜੇ ਮੁਯੋ ਜੇ ਨਿਹੰਗ ਜੁਧਾਇ[੫]। ਤੁਰਤ ਦੇਹਿ ਤਿਹਿ ਘੋੜੇ ਫੜਵਾਇ॥੩੫॥
ਕਿਸੈ ਟੋਂਬੂ[੬] ਕਿਸੈ ਅਰਦਾਸ ਕਰਾਵੈ। ਰਸਤੇ ਮਿਲੈ ਸੁ ਇਮ ਪਰਚਾਵੈ।
ਅਗੈ ਆਯੋ ਦੀਵਾਨ ਸੁ ਨੇਰੇ[੭]। [੮]ਪਗ ਤੇ ਲਾਹਿ ਜੋੜੇ ਤਹਿਂ ਗੇਰੇ॥੩੬॥

ਦੋਹਰਾ॥

ਢੁਕ ਢੁਕ[੯] ਕੁੰਨਸੋ ਬਹੁ ਕਰੈ, ਸੋ ਪਹੁੰਚਜੋ ਪੰਥ ਹਜ਼ੂਰ।
ਹਾਥ ਜੋੜ [੧੦]ਸਿਰ ਪਗ ਧਰੇ, ਗੁਰ ਫਤ੍ਹੇ ਬੋਲਜੋ [੧੧]ਮੁਖ ਪੂਰ॥੩੭॥

ਚੌਪਈ॥

ਸ੍ਰੀ ਵਾਹਿਗੁਰੂ ਕਹਿ ਫਤ੍ਹੇ ਬੁਲਾਈ। ਅਗਜੋਂ ਪੰਥ ਸਭ ਬੋਲ ਮਨਾਈ।
ਘੜੀ ਕੁ ਆਲੋ ਸਿੰਘ ਰਖਜੋ ਖੜਵਾਇ। ਹੁਤੀ ਰੀਤ ਜਿਮ ਥੀ ਪੰਥੇ ਮਾਂਹਿ[੧੨]॥੩੮॥
ਹੁਤੀ ਮੋਹਰ ਪੰਥ ਆਲੈ ਸਿੰਘ ਪਾਸ। ਸ਼ਹੀਦ ਦੀਪ ਸਿੰਘ ਕਰ ਲਈ ਅਰਦਾਸ।
ਬਹੁਰ ਆਲੇ ਸਿੰਘ [੧੩]ਦੇਗੇ ਧਰਵਾਏ। [੧੪]ਇਕੋਤ੍ਰ ਸੌ ਹੁਤ ਕੜਾਹੁ ਭਰਵਾਏ॥੩੯॥
ਨਿਹੰਗ ਗੁਰਬਖ਼ਸ਼ ਸਿੰਘ ਦਏ ਸੌਂਪਾਇ। ਵਹਿ ਦੇਉਗ ਡੇਰਨ ਆਪੇ ਘਲਾਇ।
ਬਹੁਤ ਘੋੜੇ ਤਹਿਂ ਦਏ ਖੜਾਇ। ਝੰਡੇ ਦਏ ਜਸਾ ਸਿੰਘ ਲਾਇ॥੪੦॥
ਔਰ ਸੌਢੀ ਬੇਦੀ ਜੋਊ ਭੁਜੰਗੇ[੧੫]। ਦਏ ਘੋੜੇ ਉਨ ਮੰਗਾਇ ਸੁ ਚੰਗੇ।

---

*੧ ਭਿਆਨਕ, ਦੁੱਖਾਂ ਭਰੀ (ਟ. ਕ. 'ਵਿਧਣ ਖੂਹੀ ਮੁੰਧ ਇਕੇਲੀ'-ਸੂਹੀ ਫਰੀਦ)। ੨ ਰੱਜ ਗਿਆ। ੩ ਝਟਪਟ, ਜਲਦੀ। ੪ ਝੁਕ ਕੇ ਸਲਾਮ ਕੀਤੀ। ੫ ਜੁੱਧ ਵਿਚ। ੬ ਹੁੰਡੀ, ਲਿਖਤ। ੭ ਨੇੜੇ। ੮ ਪੈਰਾਂ ਤੋਂ ਜੁੱਤੀ ਲਾਹ ਕੇ ਉਥੇ ਸੁੱਟ ਦਿੱਤੀ (ਨੰਗੇ ਪੈਰੀਂ ਦੀਵਾਨ ਵਿਚ ਗਿਆ)। ੯ ਨੇੜੇ ਹੋ ਹੋ ਕੇ। ੧੦ ਸੀਸ ਪੰਥ ਦੇ ਪੈਰਾਂ 'ਤੇ ਰੱਖੇ। ੧੧ ਮੂੰਹ ਭਰ ਕੇ, ਗੱਜਵੀਂ ਫਤਹਿ ਗਜਾਈ। ੧੨ ਵਿਚ। ੧੩ ਦੇਗਾਂ ਚੜ੍ਹਾ ਦਿੱਤੀਆਂ। ੧੪ ਇਕ ਸੌ ਇਕ ਦੇਗਾਂ ਕੜਾਹ ਪ੍ਰਸ਼ਾਦਿ ਨਾਲ ਭਰਵਾ ਦਿੱਤੀਆਂ। ੧੫ ਭੁਜੰਗੀ ਸਿੰਘ, ਅਕਾਲੀ।*

ਚੈਨ ਸਿੰਘ ਜੀ ਹੁਤੇ ਭੁਜੰਗੀ। ਦਈ ਉਸੈ ਘੋੜੀ ਚੁਨ ਚੰਗੀ॥੪੧॥

ਦੋਹਰਾ॥

ਹੁਤ ਰੰਘਰੇਟੋ ਚੂਹੜੋ, ਕਹਿੰ ਬੀਰੂ ਸਿੰਘ ਜਵਾਨ।
ਸੰਗ ਤੇਰਾਂ ਸੈ ਘੋੜਾ ਚੜ੍ਹੈ, ਹੁਤ ਨਗਾਰੋ ਜੁਦੋ ਨਿਸ਼ਾਨ॥੪੨॥

ਚੌਪਈ॥

ਪਹਿਲੋਂ ਘੋੜੋ ਉਸੈ ਫੜਵਾਯੋ। ਪਾਛੈ ਔਰ ਸੁ ਪੰਥ ਬਰਤਾਯੋ[1]।
ਸੋ ਜੰਗ ਦੌੜ ਮਧ ਮੁਹਰੇ ਰਹੇ। ਉਸ ਯਾਦ ਪੰਥ ਕਰ ਪਹਿਲੋਂ ਦਏ॥੪੩॥

ਦੋਹਰਾ॥

ਏਕ ਸਮੇਂ ਬੀਰੂ ਸਿੰਘ ਭੀ, ਜਾਇ ਰਲਯੋ ਤੁਰਕਨ ਕੇ ਨਾਲ।
ਤੇਰਾਂ ਸੈ ਘੋੜ ਉਨ੍ਹੈਂ, ਰਖਯੋ ਚਾਕਰ ਤਤਕਾਲ[2]॥੪੪॥

ਚੌਪਈ॥

ਤੌ ਤੁਰਕਨ ਯੌ ਲਿਖ ਪਠਾਯੋ[3]। ਤੁਮ ਬਡੋ ਸਿਪਾਹੀ ਸੋ ਹਮ ਬੈਲ ਚਰਾਯੋ।
ਤੁਮ ਰਖਤ ਹੁਤੇ ਇਸ ਪਰ ਬਡ ਜੋਰ। ਤੁਰਕ ਲੜਾਈ ਮਾਰੇਂ ਹਮ [4]ਹਲਾਲ ਖੋਰ॥੪੫॥
ਸੋ ਹਲਾਲ ਖੋਰ ਹਮਰੋ ਗਾਇ ਖਾਨੋ ਚਰਾਵਤ। ਤੁਮ ਸੌਂ ਲੜਨੋ ਵਹੀ ਤਕਾਵਤ।
ਸੋ ਸੁਨ ਪੰਥ ਉਸ ਲਿਖੀ ਅਰਦਾਸ। 'ਧ੍ਰਿਗ ਧ੍ਰਿਗ' ਉਸ ਕਹਿ ਘਲ ਦਈ ਪਾਸ॥੪੬॥

ਦੋਹਰਾ॥

ਜੋਊ ਲਿਖਤ ਤੁਰਕਨ ਘਲੀ, ਜਹਿੰ ਲਿਖਯੋ ਹਲਾਲਖੋਰ ਮਾਂਹਿ।
ਹਲਾਲਖੋਰ ਹੈਂ ਤੌ ਉਤ ਰਹੋ, ਸਿੰਘ ਤੌ ਆਉ ਹਮ ਪਾਹਿ[5]॥੪੭॥

ਚੌਪਈ॥

ਜੌ ਆਵੈਂ ਅਬ ਪੰਥ ਨ ਪਾਹਿ। ਫਿਰ ਦੁਹੀਂ ਜਹਾਨੀ [6]ਮਿਲਨ ਨ ਪਾਹਿ।
ਸੁਨ ਅਰਦਾਸ ਯੌ, ਆਯੋ ਧਾਇ। ਇਮ ਖਾਲਸੋ ਉਸ ਹੇਤ[7] ਰਖਾਇ॥੪੮॥
ਨਕਦ ਨਜ਼ਰਾਨੋ ਜੋ ਥੋ ਲਯਾਯੋ। ਸੋ ਭੀ ਪੰਥ ਕੈ ਆਗੈ ਲਾਯੋ।
ਔਰ ਬਿਰਾਦਰੀ ਆਨ ਮਿਲਾਈ। ਉਨ ਤੇ ਮਾਮਲੋ ਤੌ ਦੇਖ ਦਿਵਾਈ॥੪੯॥
ਔਰ ਹੁਤੋ ਜੋ ਆਕੀ ਠੌਰ। ਉਨ ਪਰ ਪੰਥ ਕਰਾ ਦਈ ਦੌਰ[8]।
ਕਈ ਮਰਵਾਇ ਕਈ ਲਏ ਬਚਾਇ। ਲੀਨੇ ਰੱਯਤ ਘਣੇ[9] ਬਣਾਇ॥੫੦॥

---

*੧ ਵਰਤਾਏ, ਵੰਡੇ। ੨ ਝਟਪਟ, ਉਸੇ ਵੇਲੇ। ੩ (ਲਿਖ) ਭੇਜਿਆ। ੪ ਮੈਲਾ, ਕੂੜਾ, ਗੰਦ ਆਦਿ ਚੁੱਕਣ ਵਾਲਿਆਂ ਨੂੰ ਮੁਗ਼ਲ 'ਹਲਾਲ ਖੋਰ' ਕਹਿੰਦੇ ਸਨ। ੫ ਪਾਸ, ਸਾਡੇ ਕੋਲ। ੬ ਮਿਲਣਾ ਨਾ ਪਾਵੇ (ਫੇਰ ਨਹੀਂ ਮਿਲ ਸਕੋਗੇ)। ੭ ਸਨੇਹ, ਪਿਆਰ। ੮ ਹੱਲਾ। ੯ ਬਹੁਤ ਸਾਰੇ।*

# ਅਥ ਬੁੰਗੇ ਕੋ ਪ੍ਰਸੰਗ ਲਿਖਜਤੇ

## (...ਸੋ ਹੁਇ ਕਰ ਭੂਪ[੧] ਬਹੁ ਠੌਰ ਅਬ ਖਾਹੀ)

ਦੋਹਰਾ॥

ਪੱਛਮ ਦਿਸ਼[੨] ਬੁੰਗੇ ਅਹੈਂ, ਸ੍ਰੀ ਸਤਿਗੁਰ ਦਰਬਾਰ।
ਤਹਿੰ ਬਹੈ ਸਰਦਾਰ ਸ਼ਾਮ ਸਿੰਘ ਜੀ, ਜਿਸ ਕਹੈਂ [੩]ਬੁੱਢੇ ਦਲ ਵਾਰ॥੧॥

ਚੌਪਈ॥

ਵਹੁ ਥੋ ਸਿਰ [੪]ਸੁਦਾਰਨ ਸਰਦਾਰ। ਥੋ ਕਪੂਰ ਸਿੰਘ ਕੋ ਸੁਨਹਿਰੋਦਾਰ[੫]।
ਜੱਸਾ ਸਿੰਘ ਤੇ ਪਹਿਲੇ ਹੋਊ। ਕਹਾਵਤ ਸੰਧੂ ਨਾਰਲੇ ਕੋ ਸੋਊ॥੨॥
ਪ੍ਰਿਥਮ ਕਠਾਣੀਏਂ ਉਨ ਗੜ੍ਹ ਪਾਯੋ। ਢ੍ਰਿਗ[੬] ਲਹੌਰ ਸੋਊ ਆਕੀ[੭] ਸਦਾਯੋ।
ਸ਼ਾਹ ਗਿਲਜੇ ਸਾਥ ਲੜਾਈ ਖਾਈ। ਸੋਊ ਗਯੋ ਨਿਕਲ ਗੜ੍ਹ ਬਜਾਹ ਕਰਾਈ॥੩॥
ਉਨ ਜਿਸ ਸਿੰਘ ਰਾਜ ਗੜ੍ਹੋ ਪਿੰਡ ਦਯੋ। ਫਿਰ ਸਿੰਘ ਕੋਲੋਂ [੮]ਮੁੜ ਨ ਮੰਗਯੋ।
ਹੈ ਅਜ ਲੌ ਮੁਲਖ ਉਨ੍ਹ ਨਫਰਨ[੯] ਪਾਹੀ। ਸੋ ਹੁਇ ਕਰ ਭੂਪ [੧੦]ਬਹੁ ਠੌਰ ਅਬ ਖਾਹੀ॥੪॥
ਦਸ ਪਿੰਡ ਉਨੈ ਨਿਜ ਬੇਟੀ ਦਏ। ਕਿਛ ਮੀਰਾਂ ਕੋਟ ਸੰਗ ਕਿਛ ਪਾਰ ਸਤੁੱਦ੍ਰਏ[੧੧]।
ਥੇ ਅੰਮ੍ਰਿਤਸਰ ਬੁੰਗੇ ਉਸ ਤੀਨੈ। ਨਿਜ ਮਧ ਰਾਖੁ ਦੁਇ [੧੨]ਘੋੜ ਚੜ੍ਹਿਅਨ ਦੀਨੈ॥੫॥

ਦੋਹਰਾ॥

ਬਾਏਂ[੧੩] ਬਿਹਾਰੈ ਸਿੰਘ ਕੋ, ਸਿੰਧੂ ਛਿਦਨੀ ਵਾਲ।
ਬਘੇਲ ਸਿੰਘ ਦਾਹਣੇ[੧੪] ਦਯੋ, ਚੁਭਾਲੋ ਧਾਲੀਵਾਲ॥੬॥

ਦੋਹਰਾ॥

ਗਿਰਜੋ ਪੁਰਾਣੋ ਹੁਇ [੧੫]ਬੁੰਗੋ, ਸ਼ਜਾਮ ਸਿੰਘੇ ਜੋ ਵਾਰ।
ਤਹਿੰ ਗੁਰ ਪੰਥ ਪ੍ਰਕਾਸ਼ ਗ੍ਰੰਥ, ਲਿਖ ਦੋਊ ਕੀਏ ਸੁਧਾਰ॥੭॥

ਚੌਪਈ॥

ਸੋ ਕੋਈ ਯਾਂ ਕੋ ਸੁਨੈ ਸੁਨਾਵੈ। ਤਾ ਕੇ ਮਨ ਮੈਂ ਦ੍ਰਿੜ੍ਹਤਾ ਆਵੈ।
ਜੋ ਮੈਂ ਸੁਨੀ, [੧੬]ਬਡਨ ਨੈ ਆਖੀ। ਸੋ ਲਿਖ ਦੀਨੀ ਯਾ ਮੈਂ ਸਾਖੀ॥੮॥

ਦੋਹਰਾ॥

ਜੋ ਕੋਈ ਯਾ ਕੋ ਪੜ੍ਹੈਗੋ, [੧੭]ਅਰ ਪੁਨ ਸੁਨੈ ਜੁ ਕੋਇ।

---

*੧ ਰਾਜੇ। ੨ ਪਾਸੇ, ਤਰਫ਼। ੩ ਬੁੱਢੇ ਦਲ ਵਾਲਾ। ੪ ਸਰਦਾਰਾਂ ਦਾ ਸਰਦਾਰ। ੫ ਸੁਨਹਿਰਾ (ਕੂੰਡਾ, ਬਾਟਾ) ਵਰਤਾਉਣ ਵਾਲਾ, ਵਰਤਾਰਾ। ੬ ਨੇੜੇ। ੭ ਬਾਗ਼ੀ। ੮ ਫੇਰ ਵਾਪਸ ਨਾ ਮੰਗਿਆ। ੯ (ਫ਼ਾ.) ਨਫ਼ਰ-ਆਦਮੀ, ਉਨ੍ਹਾਂ ਹੀ ਬੰਦਿਆਂ ਕੋਲ। ੧੦ ਬਹੁਤ ਥਾਂ। ੧੧ (ਸੰ.) ਸਤਲੁਜ (ਸੌ ਧਾਰਾਂ ਵਾਲਾ)। ੧੨ ਘੋੜ-ਚੜ੍ਹੇ, ਘੋੜ-ਸਵਾਰ। ੧੩ ਖੱਬੇ ਪਾਸੇ। ੧੪ ਸੱਜੇ ਪਾਸੇ। ੧੫ ਸ਼ਜਾਮ ਸਿੰਘ ਵਾਲਾ ਬੁੰਗਾ। ੧੬ ਵੱਡੇ ਬਜ਼ੁਰਗਾਂ ਨੇ ਜੋ ਕਹੀ ਸੀ। ੧੭ ਅਤੇ ਫੇਰ।*

ਸ੍ਰੀ ਸਤਿਗੁਰ ਕੀ ਕ੍ਰਿਪਾ ਤੇ, ਸਿੱਖੀ ਪ੍ਰਾਪਤ ਹੋਇ॥੯॥

ਸਵੈਯਾ॥

ਗੁਰ ਪੰਥ ਪ੍ਰਕਾਸ਼ ਭਯੋ ਯਹ ਪੂਰਣ, ਜਿਮ[1] ਪੰਥ ਭਯੋ ਤਿਮ ਹੀ ਲਿਖ ਦੀਨਾ।
ਜੋ ਯਾ ਸੁਨ ਕੈ ਰਣ ਮੈਂ ਲੜਹੈ, ਨਹੀਂ ਭਾਜ ਸਕੈ ਵਹੁ [2]ਬੁੱਧਿ ਪ੍ਰਬੀਨਾ।
[3]ਅੰਤ ਕੀ ਬੇਰ ਜੁ ਪ੍ਰਾਨ ਤਜੈ, ਤਉ ਜਾਇ ਮਿਲੈ ਸੁ ਸ਼ਹੀਦਨ ਜੀਨਾ[4]।
ਸ਼ਹੀਦਨ ਮੈਂ ਵਹੁ ਇਉਂ ਮਿਲਹੈ, ਜੈਸੇ ਅੰਭ[5] ਮੈਂ ਜਾਇ ਕੈ ਅੰਭ ਮਿਲੀਨਾ॥੧੦॥

ਚੌਪਈ॥

ਜੋ [6]ਰੁਚ ਸੋਂ ਯਿਹ ਪੜ੍ਹੈ ਪੜ੍ਹਾਵੈ। ਮਨਸਾ ਬਾਚਾ[7] ਸਕਲ[8] ਫਲ ਪਾਵੈ।
ਸ੍ਰੀ ਗੁਰੂ ਭਗਤ ਅਧਿਕ ਦ੍ਰਿੜ੍ਹ ਹੋਈ। ਦਾਰਿਦ[9] ਦੂਖ ਰਹੈ ਨਾ ਕੋਈ॥੧੧॥

ਦੋਹਰਾ॥

ਸ੍ਰੀ ਰਾਮਦਾਸ ਦਰਬਾਰ ਢਿਗ, ਮਨ ਤਨ ਧਨ ਚਿਤ ਲਾਇ।
ਟਹਿਲ ਰਤਨ ਸਿੰਘ ਨੈ ਕਰੀ, ਗੁਰ [10]ਇਤ ਉਤ ਰਖੈ ਸਹਾਇ॥੧੨॥

ਦੋਹਰਾ॥

*ਬਿਕ੍ਰਮ ਬਸੁ ਗ੍ਰਹਿ ਅਹਿ ਸਸੀ, ਬੀਤਤ ਭਏ ਸੁ ਸਾਲ।
ਪਾਠਕ ਸ੍ਰੋਤੇ ਨਿਤ ਰਹੈਂ, ਨਿਹਾਲ, ਨਿਹਾਲ, ਨਿਹਾਲ॥੧੩॥

ਦੋਹਰਾ॥

ਸ਼ਜਾਮ ਸਿੰਘ ਕੋ ਦੋਹਤ੍ਰੋ, †ਰਤਨ ਸਿੰਘ ਜਿਸ ਨਾਮ।
ਸ੍ਰੀ ਸੁਧਾਸਰ[11] ਢਿਗ [12]ਜਿਸੈ, ਮੀਰਾਂਕੋਟ ਗਿਰਾਮ॥੧੪॥

---

*੧ ਜਿਸ ਤਰ੍ਹਾਂ। ੨ ਪਰਪੱਕ ਬੁੱਧੀ ਵਾਲਾ, ਨਿਪੁੰਨ। ੩ ਅੰਤ ਵੇਲੇ। ੪ (ਫ਼ਾ.) ਜ਼ੀਨਹ-ਪੌੜੀ। ੫ ਪਾਣੀ (ਜਿਵੇਂ ਜਲ, ਜਲ ਵਿਚ ਜਾ ਮਿਲਦਾ ਹੈ) {ਟ. ਕ.'ਅੰਭੈ ਅੰਭ ਮਿਲੋ'- ਸਾਰੰਗ ਮ. ੫}। ੬ ਰੁਚੀ ਨਾਲ, ਧਿਆਨ ਸਹਿਤ। ੭ ਬਾਂਛਾ, ਵਾਂਛਾ, ਇੱਛਾ, ਚਾਹ, (ii) ਬਾਚਾ=ਵਾਚਾ, ਵਾਣੀ ਕਰਕੇ {ਟ.ਕ. 'ਮਨਸਾ ਬਾਚਾ ਕਰਮਨਾ'- ਮਾਰੂ ਕਬੀਰ}। ੮ ਸਾਰੇ (ਫਲ ਪ੍ਰਾਪਤ ਕਰੇ)। ੯ ਦਰਿਦ੍ਰ, ਗਰੀਬੀ। ੧੦ ਇਥੇ ਤੇ ਓਥੇ, ਲੋਕ ਪਰਲੋਕ, ਦੋਹਾਂ ਜਹਾਨਾਂ ਵਿਚ। ੧੧ ਅੰਮ੍ਰਿਤ ਸਰੋਵਰ; ਅੰਮ੍ਰਿਤਸਰ (ਦੇ ਨੇੜੇ)। ੧੨ ਮੀਰਾਂ ਕੋਟ ਜਿਸ ਦਾ ਪਿੰਡ ਹੈ। *੧੮੯੮ ਬਿਕ੍ਰਮੀ (੧੮੪੧ ਈ.)। ਬਸੁ (ਸੰ. ਵਸੁ)= ੮. ਗ੍ਰਹਿ=੯, ਸਸਿ=੧, ਅਹਿ (ਸੰ.) =੮ । ੧੮੯੮ ਸੰਮਤ ਬਿਕ੍ਰਮੀ ਬਣਦਾ ਹੈ। *ਰਤਨ ਸਿੰਘ ਕਰਤਾ 'ਪ੍ਰਾਚੀਨ ਪੰਥ ਪ੍ਰਕਾਸ਼'- ਸਰਦਾਰ ਮਤਾਬ ਸਿੰਘ ਮੀਰਾਂ ਕੋਟੀਏ ਭੰਗੂ ਦਾ ਪੋਤ੍ਰਾ, ਸਰਦਾਰ ਰਾਇ ਸਿੰਘ ਦਾ ਪੁੱਤਰ ਤਥਾ ਸਰਦਾਰ ਸ਼ਿਯਾਮ ਸਿੰਘ ਜੀ ਕਰੋੜੀਆ ਦਾ ਦੋਹਤ੍ਰਾ। ਸਰ ਡੇਵਿਡ ਆਕਟਰਲੋਨੀ ਦੀ ਪ੍ਰੇਰਨਾ ਕਰ ਕੇ ਕਪਤਾਨ ਮਰੇ ਨੇ ਸੰਮਤ ੧੮੬੬ (੧੮੦੯ ਈ.) ਵਿਚ ਲੁਧਿਆਣੇ ਵਿਖੇ ਲਿਖੇ। ਸ. ਰਤਨ ਸਿੰਘ ਨੇ ਓਹੀ ਗੱਲ ਛੰਦ ਰਚਨਾ ਵਿਚ ਗੁਰਸਿੱਖਾਂ ਲਈ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ 'ਗੁਰ ਪੰਥ ਪ੍ਰਕਾਸ਼' ਨਾਮ ਹੇਠ ਸੰਮਤ ੧੮੯੮ (੧੮੪੧ ਈ.) ਵਿਚ ਅੰਕਿਤ ਕੀਤੇ। ਸ. ਰਤਨ ਸਿੰਘ ਭੰਗੂ ਦਾ ਦੇਹਾਂਤ ਸੰਮਤ ੧੯੦੩ (੧੮੪੬ ਈ.) ਵਿਚ ਹੋਇਆ। ਇਨ੍ਹਾਂ ਦੀ ਔਲਾਦ ਹੁਣ ਪਿੰਡ ਭੜੀ ਤਹਿਸੀਲ ਸਮਰਾਲਾ (ਲੁਧਿਆਣਾ) ਵਿਖੇ ਰਹਿੰਦੀ ਹੈ। ਇਸੇ ਦੇ ਆਧਾਰ 'ਤੇ ਗਿਆਨੀ ਗਿਆਨ ਸਿੰਘ ਲੌਂਗੋਵਾਲ ਨਿਵਾਸੀ ਨੇ ਹੋਰ ਪ੍ਰਸੰਗ ਮਿਲਾ ਕੇ 'ਪੰਥ ਪ੍ਰਕਾਸ਼' ਨਾਮ ਹੇਠ ਸੰਮਤ ੧੯੨੪ (੧੮੬੭ ਈ.) ਵਿਚ ਰਚਿਆ, ਜਿਸ ਦੀ ਪਹਿਲੀ ਐਡੀਸ਼ਨ ਸੰਮਤ ੧੯੩੭ (੧੮੮੦ ਈ.) ਵਿਚ ਛਪੀ ਸੀ।*

## ਉਤਾਰਾ ਕਰਨ ਵਾਲੇ ਲਿਖਾਰੀ ਵਲੋਂ

ਦੋਹਰਾ॥

ਮਧ ਸੁ ਮਹੀਨਜੋਂ ਦੂਸਰੀ, ਭੌਮ* ਵਾਰ ਸ਼ੁਭ ਜਾਨ।
ਗ੍ਰੰਥ ਸੰਪੂਰਨ ਘਰ ਭਯਾ, ਸੰਧਯਾ ਸਮਾ ਪਛਾਨ॥੧॥

ਦੋਹਰਾ॥

ਸੰਮਤ ਗ੍ਰਿਹਿ[੧] [੨]ਬਿਧ ਬਦਨ ਸਸਿ[੩], ਪੁਨ ਸੰਕਰ ਮੁਖ[੪] ਜਾਨ।
ਉਪਰ ਖੜਾਨਨ[੫] ਬਾਰਨਿਧ[੬] ਪੱਖ[੭] ਸੁ ਸੰਖਯਾ[੮] ਜਾਨ॥੨॥

ਦੋਹਰਾ॥

ਪ੍ਰੌਢ[੯] ਸੁਜਨ[੧੦] ਸ਼ੁਭ ਬਸਤ[੧੧] ਹੈਂ, ਸ੍ਰੀ ਅਨੰਦਪੁਰ ਜਾਨ।
ਗੁਰ ਕਿਰਪਾ ਹਰਿ ਨਾਮ ਤਿਹ, ਸਭ ਜਗ ਕਰਤ ਬਖਾਨ[੧੨]॥੩॥

ਸੋਰਠਾ॥

ਗ੍ਰੰਥ ਲਿਖਣ ਕੇ ਕਾਮ ਨਿਜ[੧੩], ਸੁਤ ਕੋ ਉਪਦੇਸਿਓ।
ਤਾਸ[੧੪] ਲਿਖਯੋ ਮਨ ਮਾਨ, ਅਤਰ ਸਿੰਘ ਤਿਹ ਨਾਮ ਹੈ॥੪॥
ਮੈਂ ਹੂੰ ਅੱਤਿ ਅਜਾਨ, ਲਿਖਯੋ ਨਹੀਂ ਕੋਊ ਗ੍ਰੰਥ ਕਬ।
ਮੇਰੀ ਭੁੱਲ ਪਛਾਨ, ਛਿਮਯੋ[੧੫] ਵਿਚਾਰ ਸੁ ਸੱਜਨੋਂ॥੫॥

## {ਦੂਸਰੇ ਲਿਖਾਰੀ ਦਾ ਸੰਮਤ}

**ਸੰਮਤ ੧੯੨੩ ਜੇਠ ਬਦੀ ੫ ਬਾਰ ਬੈਸਾਖ ਪ੍ਰਵਿਸ਼ਟੇ[੧੬] ੨੫**

**-ਇਤੀ-**

---

*੧ ਗ੍ਰਿਹਿ= ੯। ੨ ਬਿਧ ਬਦਨ= ੪। ੩ ਸਸਿ= ੧। ੪ ਸੰਕਰ ਮੁਖ= ੫ {੯+੪+੧+੫=੧੯ (ਸੌ)}। ੫ ਖੜਾਨਨ = ੬ ਮੂੰਹ। ੬ ਬਾਰਨਿਧ (ਸਮੁੰਦਰ)=੭। ੭ ਪੱਖ (ਪਾਸੇ)= ੨ {੬+੭+੨=੧੫}। ਸੰਮਤ ੧੯੧੫ (੧੮੫੮ ਈ.)। ੮ ਗਿਣਤੀ। ੯ ਪਰਪੱਕ, ਪ੍ਰਬੀਨ। ੧੦ ਨੇਕ ਜਨ, ਭਲੇ ਪੁਰਸ਼। ੧੧ ਵਸਦੇ ਹਨ। ੧੨ ਕਹਿੰਦਾ ਹੈ। ੧੩ ਆਪਣੇ ਪੁੱਤਰ ਨੂੰ। ੧੪ ਉਸ ਨੇ। ੧੫ ਖਿਮਾ ਕਰਕੇ। ੧੬ ਪ੍ਰਵੇਸ਼ ਹੋਇਆ।*
** (ਸੰ.) ਧਰਤੀ, ਪਵਿੱਤਰ ਧਰਤੀ।*